ਅੰਤਰ ਭਾਰਤੀ ਪੁਸਤਕਮਾਲਾ

# ਕੋਸਲਾ

ਭਾਲਚੰਦਰ ਨੇਮਾੜੇ

ਅਨੁਵਾਦਕ

ਡਾ. ਅਜੀਤ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਮਰਾਠੀ ਨਾਵਲ ਦੇ ਖੇਤਰ ਵਿਚ 'ਕੋਸਲਾ' ਇਕ ਤਰ੍ਹਾਂ ਨਾਲ ਯੁੱਗ-ਪਰਿਵਰਤਕ ਰਚਨਾ ਮੰਨੀ ਜਾਵੇਗੀ। 1890-93 ਦੇ ਸਮੇਂ ਵਿੱਚ ਹਰੀਨਾਰਾਇਣ ਆਪਟੇ ਲਿਖਤ 'ਪਣ ਲਕਸ਼ਾਤ ਕੋਣ ਘੇਤੋ' ਨਾਵਲ ਦੀ ਰਚਨਾ ਹੋਈ ਸੀ। ਏਸ ਨਾਵਲ ਨਾਲ ਮਰਾਠੀ ਨਾਵਲਾਂ ਦਾ ਪ੍ਰਾਚੀਨ ਦੌਰ ਸਮਾਪਤ ਹੋ ਗਿਆ ਹੈ। ਉਸ ਸਮੇਂ ਦੇ ਬੀਰ ਅਤੇ ਸ਼ਿੰਗਾਰ ਦੀ ਥਾਂ ਮਾਨਵੀ ਜੀਵਨ-ਦਰਸ਼ਨ ਅਤੇ ਉਸਦੇ ਗੰਭੀਰ ਚਿੰਤਨ ਨੂੰ ਰਚਨਾ ਦੇ ਪੱਧਰ ਉਤੇ ਪੇਸ਼ ਕਰਨ ਦੀ ਕ੍ਰਾਂਤੀਕਾਰੀ ਪਰੰਪਰਾ ਸ਼ੁਰੂ ਹੋਈ। ਲਗਭਗ ਏਹੀ ਸਥਿਤੀ 1963 ਵਿੱਚ 'ਕੋਸਲਾ' ਦੀ ਰਚਨਾ ਨਾਲ ਦੋਹਰਾਈ ਗਈ। ਹੁਣ ਤਕ ਇਹ ਮੰਨਿਆ ਜਾਂਦਾ ਰਿਹਾ ਹੈ ਕਿ ਨਾਵਲ ਲਿਖਣ ਲਈ ਇੱਕ ਖ਼ਾਸ ਤਰ੍ਹਾਂ ਦੀ ਕਥਾ-ਵਸਤੂ ਅਤੇ ਚਰਿਤਰ-ਚਿੱਤਰਣ ਜ਼ਰੂਰੀ ਹੁੰਦੇ ਹਨ। ਪਾਠਕਾਂ ਦੇ ਮਨ ਵਿੱਚ ਨਾਵਲ ਦੀ ਇਹ ਰੂਪ-ਰੇਖਾ ਬੈਠ ਗਈ ਸੀ ਪਰ 'ਕੋਸਲਾ' ਨੇ ਇਹਨੂੰ ਬੁਰੀ ਤਰ੍ਹਾਂ ਨਾਲ ਨਕਾਰ ਦਿੱਤਾ। ਇਹਦੇ ਨਾਲ ਭਾਸ਼ਾ, ਸ਼ੈਲੀ, ਪਾਤਰ ਰਚਨਾ, ਵਾਤਾਵਰਣ, ਆਦਰਸ਼ਵਾਦ, ਰੋਮਾਂਸਵਾਦ ਆਦਿ ਸਭ ਤਰ੍ਹਾਂ ਦੀਆਂ ਧਾਰਨਾਵਾਂ ਉੱਤੇ ਫੇਰ ਤੋਂ ਬਹਿਸਾਂ ਸ਼ੁਰੂ ਹੋਈਆਂ। ਆਲੋਚਕਾਂ ਅਤੇ ਲੇਖਕਾਂ, ਦੋਨਾਂ ਨੂੰ 'ਕੋਸਲਾ' ਨੇ ਰਚਨਾਤਮਕਤਾ ਬਾਰੇ ਫੇਰ ਤੋਂ ਸੋਚਣ ਲਈ ਮਜਬੂਰ ਕੀਤਾ। 'ਕੋਸਲਾ' ਨੇ ਏਸ ਤੱਥ ਦਾ ਪਹਿਲੀ ਵਾਰ ਅਹਿਸਾਸ ਕਰਵਾਇਆ ਕਿ ਨਾਵਲ ਦਾ ਰੂਪਾਕਾਰ ਉਸ ਕੇਂਦਰੀ ਤੱਤ ਉੱਤੇ ਉਸਰਿਆ ਹੁੰਦਾ ਹੈ ਜੀਹਦੇ ਵਿੱਚ ਮਾਨਵੀ ਜੀਵਨ ਦਾ ਕੋਈ ਅਨੁਭਵ ਪ੍ਰਮੁੱਖ ਹੁੰਦਾ ਹੈ ਅਤੇ ਬਾਕੀ ਸਾਰੇ ਤੱਤ ਗੌਣ ਅਤੇ ਉਸ ਦੇ ਸਹਾਇਕ ਹੁੰਦੇ ਹਨ। ਏਸ ਨਾਵਲ ਨੇ ਹੁਣ ਤੀਕ ਦੇ ਸਾਰੇ ਪ੍ਰਵਾਨਿਤ ਸੰਕਲਪਾਂ ਉੱਤੇ ਵਾਰ ਕੀਤੇ ਜਿਨ੍ਹਾਂ ਵਿਚ ਹੋਰ ਤੱਤਾਂ ਦੇ ਨਾਲ ਸ਼ੁਧ ਸਾਹਿਤ-ਸ਼ਾਸਤਰੀ ਵਿਚਾਰਕ ਤੱਤ ਵੀ ਸ਼ਾਮਲ ਸਨ। ਵਾਸਤਵ ਵਿੱਚ 'ਕੋਸਲਾ' ਉਹਨਾਂ ਸ੍ਰੇਸ਼ਟ ਰਚਨਾਵਾਂ ਵਿੱਚ ਗਿਣੀ ਜਾ ਸਕਦੀ ਹੈ ਜਿਹਨਾਂ ਕਾਰਣ ਰਚਨਾਤਮਕਤਾ ਦੀਆਂ ਸਾਰੀਆਂ ਪ੍ਰੇਰਨਾਵਾਂ ਅਤੇ ਪ੍ਰਸਤੁਤੀਆਂ ਉੱਤੇ ਪੁਨਰ ਵਿਚਾਰ ਦੀ ਲੋੜ ਮਹਿਸੂਸ ਹੁੰਦੀ ਹੈ। ਅੰਗ੍ਰੇਜ਼ੀ ਦੇ ਵਿੱਚ ਜਿਹੜਾ ਸਥਾਨ ਜੇਮਜ਼ ਜਾਇਸ ਦੇ 'ਯੁਲਿਸਿਸ' ਨੂੰ, ਟੀ.ਐਸ. ਈਲੀਅਟ ਦੀ ਕਵਿਤਾ ਨੂੰ ਜਾਂ ਫੇਰ ਮਰਾਠੀ ਕਵਿਤਾ ਵਿੱਚ ਸ੍ਵਰਗੀ 'ਮਰਢੇਕਰ' ਦੀ ਕਵਿਤਾ ਨੂੰ ਅਤੇ ਕਹਾਣੀ ਸਾਹਿਤ ਵਿੱਚ ਗੰਗਾਧਰ ਗਾਡਗਿਲ ਨੂੰ ਦਿੱਤਾ ਜਾ ਸਕਦਾ ਹੈ ਓਹੀ ਸਥਾਨ ਨਾਵਲ-ਸਾਹਿਤ ਵਿੱਚ 'ਕੋਸਲਾ' ਨੂੰ ਦਿੱਤਾ ਜਾਣਾ ਚਾਹੀਦਾ ਹੈ। ਇਸ ਪਿੱਠਭੂਮੀ ਵਿੱਚ 'ਕੋਸਲਾ' ਦੇ ਸਰੂਪ, ਵਿਸ਼ੇਸ਼ਤਾਵਾਂ, ਉਹਦੀਆਂ ਉਪਲਬਧੀਆਂ ਅਤੇ ਸੀਮਾਵਾਂ ਦਾ ਵਿਵੇਚਨ ਕਰਨਾ ਹੋਵੇਗਾ। ਮਰਾਠੀ ਵਿੱਚ ਹੁਣ ਤੀਕ 'ਕੋਸਲਾ' ਉੱਤੇ ਲੰਬੀਆਂ ਬਹਿਸਾਂ ਹੋਈਆਂ ਹਨ।

ਮਰਾਠੀ ਨਾਵਲਾਂ ਦੀ ਭਾਸ਼ਾ ਅਤੇ ਸ਼ੈਲੀਗਤ ਰੂੜੀਆਂ ਨੂੰ 'ਕੋਸਲਾ' ਨੇ ਜਿਸ ਪੱਧਰ ਉੱਤੇ ਤੋੜਿਆ ਹੈ, ਉਸਦੀ ਚਰਚਾ ਕਰਦੇ ਹੋਏ ਮਰਾਠੀ ਦੇ ਪ੍ਰਸਿੱਧ ਲੇਖਕ ਅਤੇ ਆਲੋਚਕ ਸੀ ਦਲੀਪ ਚਿਤਰੇ ਕਹਿੰਦੇ ਹਨ - 'ਕੋਸਲਾ ਵਿਚ ਕਲਾ-ਚੇਤਨਾ ਦੇ ਬਾਹਰੀ ਤੱਤਾਂ ਨੂੰ ਉੱਕਾ ਹੀ ਕੋਈ ਅਹਿਮੀਅਤ ਨਹੀਂ ਦਿੱਤੀ ਗਈ ਹੈ। ਏਨਾ ਹੀ ਨਹੀਂ; ਸ਼ੈਲੀਗਤ ਰੂੜ੍ਹੀਆਂ ਦੀ ਨਿਖੇਧੀ ਹੀ ਲੇਖਕ ਲਈ ਇੱਕ ਨੈਤਿਕ ਮੁੱਲ ਕਿਉਂ ਹੈ – ਇਹ ਆਪਣੇ ਆਪ ਸਿੱਧ ਹੋ ਜਾਂਦਾ ਹੈ।''

ਹਰੀਨਾਰਾਇਣ ਆਪਟੇ ਨੇ ਚਰਿੱਤਰ-ਚਿਤਰਣ ਦੇ ਵਿਕਾਸ ਲਈ ਉਸ ਭਾਸ਼ਾ ਨੂੰ ਵਰਤਿਆ ਸੀ ਜਿਹੜੀ ਪਾਤਰਾਂ ਦੇ ਮਨੋਵਿਗਿਆਨਕ, ਭਾਵੁਕ ਵੇਗਾਂ ਅਤੇ ਮੱਧ-ਵਰਗੀ ਸੰਸਕਾਰਾਂ ਦੇ ਅਨੁਰੂਪ ਸੀ। ਵਾ.ਮ. ਜੋਸ਼ੀ, ਕੇਤਕਰ, ਵਰੇਰਕਰ ਆਦਿ ਲੇਖਕਾਂ ਨੇ ਏਸੇ ਪਰੰਪਰਾ ਨੂੰ ਅੱਗੇ ਵਧਾਇਆ। ਪ੍ਰੋ. ਨਾ.ਸੀ. ਫਡਕੇ ਨੇ ਆਪਣੀ ਵਿਸ਼ੇਸ਼ ਮਾਂਜੀ ਹੋਈ ਭਾਸ਼ਾ ਦਾ ਪ੍ਰਯੋਗ ਕੀਤਾ। ਪਰਿਣਾਮ ਸਰੂਪ ਘੜੀ ਹੋਈ ਸ਼ੈਲੀ ਨਾਲ ਅਲੰਕ੍ਰਿਤ ਲੇਖਕ ਦੇ ਵਿਅਕਤਿਤਵ ਨੇ ਅਨੁਭੂਤੀ ਉੱਤੇ ਭਾਰੂ ਹੋ ਕੇ ਰਚਨਾ ਨੂੰ ਇਕ-ਰਸ ਬਣਾ ਦਿੱਤਾ। ਏਸੇ ਕ੍ਰਮ ਵਿੱਚ ਵਿ.ਸ. ਖਾਂਡੇਕਰ, ਮਾਡਖੋਲਕਰ, ਪੁ.ਮ. ਦੇਸ਼ਪਾਂਡੇ ਆਦਿ ਨਾਵਲਕਾਰਾਂ ਨੇ ਆਰੋਪਿਤ ਸ਼ੈਲੀਆਂ ਵਿੱਚ ਭਾਸ਼ਾ ਨੂੰ ਬਦਲਿਆ। ਸਪਸ਼ਟ ਸੀ ਕਿ ਅਲੰਕ੍ਰਿਤ ਸ਼ੈਲੀ ਵਿੱਚ ਵਿਕਸਿਤ ਰਚਨਾਵਾਂ ਆਸ਼ੇ ਦੇ ਪੱਧਰ ਉੱਤੇ ਬਿਲਕੁਲ ਘਟੀਆ ਅਤੇ ਇਕ-ਰਸ ਹੁੰਦੀਆਂ ਹੋਈਆਂ ਵੀ ਰਸਿਕ ਪਾਠਕਾਂ ਦਾ ਮਨ ਮੋਹਦੀਆਂ ਰਹੀਆਂ। ਅੱਜ ਵੀ ਇਸ ਤਰ੍ਹਾਂ ਦੀ ਅਨੁਭੂਤੀ-ਹੀਣ ਬਾਹਰੀ ਅਲੰਕਾਰਿਕਤਾ ਦਾ ਪ੍ਰਭਾਵ ਘੱਟ ਨਹੀਂ ਹੈ।

ਸਿਰਜਨਸ਼ੀਲਤਾ ਚੇਤਨ ਭਾਸ਼ਾ ਰਾਹੀਂ ਪੇਸ਼ ਹੁੰਦੀ ਹੈ। ਏਸੇ ਲਈ ਭਾਸ਼ਾਈ ਧਾਰਨਾਵਾਂ ਵਿੱਚ ਚੰਗੇਰਾ ਪਰਿਵਰਤਨ ਕਰਨ ਵਾਲੀ ਕੋਈ ਵੀ ਰਚਨਾ ਸਾਹਿਤਕ ਕ੍ਰਾਂਤੀ ਅਤੇ ਸੰਵੇਦਨਾਤਮਕ ਕ੍ਰਾਂਤੀ ਦਾ ਕਾਰਣ ਬਣ ਜਾਂਦੀ ਹੈ। ਮਰਾਠੀ ਵਿੱਚ 'ਕੋਸਲਾ' ਨੇ ਇਹ ਕ੍ਰਾਂਤੀ ਲਿਆਂਦੀ ਹੈ। ਸੰਵੇਦਨਾਵਾਂ ਦੇ ਪੱਧਰ ਉੱਤੇ ਕ੍ਰਾਂਤੀਕਾਰੀ ਪਰਿਵਰਤਨਾਂ ਦਾ ਜਿਥੋਂ ਤੀਕ ਪ੍ਰਸ਼ਨ ਹੈ – ''ਪਣ ਲਕਸ਼ਾਤ ਕੋਣ ਘੇਤੋ'' ਦੀ ਤੁਲਨਾ ਵਿੱਚ 'ਕੋਸਲਾ' ਨੂੰ ਇਹ ਗੌਰਵ ਪ੍ਰਾਪਤ ਹੈ। ਕਿਉਂਕਿ 'ਪਣ ਲਕਸ਼ਾਤ ਕੋਣ ਘੇਤੋਂ' ਵਿੱਚ ਵਿਅਕਤ ਸੰਵੇਦਨਾਵਾਂ, ਅਨੁਭਵ ਅਤੇ ਵਿਚਾਰ ਤਤਕਾਲੀਨ ਮਹਾਰਾਸ਼ਟਰੀ ਪ੍ਰਗਤੀਵਾਦ ਲਈ ਨਵੇਂ ਨਹੀਂ ਸਨ। ਆਖਰ 'ਕੋਸਲਾ' ਦੀ ਭਾਸ਼ਾ ਦਾ ਰੂਪ ਕੀ ਹੈ? ਏਸ ਪ੍ਰਸ਼ਨ ਦਾ ਉੱਤਰ ਦੇਣ ਤੋਂ ਪਹਿਲਾਂ ਇਹ ਦੇਖਣਾ ਪਵੇਗਾ ਕਿ ਭਾਸ਼ਾ ਦਾ ਉਹ ਕਿਹੜਾ ਰੂਪ ਹੈ ਜਿਹੜਾ 'ਕੋਸਲਾ' ਵਿੱਚ ਨਹੀਂ ਹੈ। ਇਸ ਤੋਂ ਪਹਿਲਾਂ ਸਾਨੂੰ ਮਰਾਠੀ ਨਾਵਲਾਂ ਦੇ ਪ੍ਰਚਲਿਤ ਮੁਹਾਵਰਿਆਂ ਦਾ ਵਿਸ਼ਲੇਸ਼ਣ ਕਰਨਾ ਪਵੇਗਾ। ਮਰਾਠੀ ਦੇ ਨਾਵਲਕਾਰ ਹੁਣ ਤੀਕ ਉਸ ਭਾਸ਼ਾ ਦਾ ਪ੍ਰਯੋਗ ਕਰਦੇ ਰਹੇ ਸਨ ਜੀਹਨੂੰ ਅਸੀਂ ਕਮਾਈ ਹੋਈ ਭਾਸ਼ਾ ਕਹਿ ਸਕਦੇ ਹਾਂ। 'ਕੋਸਲਾ' ਦਾ ਨਾਇਕ ਪਾਂਡੂਰੰਗ ਸਾਂਗਵੀਕਰ ਪ੍ਰਚਲਿਤ ਭਾਸ਼ਾ ਅਤੇ ਮੁਹਾਵਰੇ ਉੱਤੇ ਵਿਅੰਗ ਕਰਦੇ ਹੋਏ ਆਪਣੇ ਮਿੱਤਰ ਜੋਗ ਦਾ ਮਖ਼ੌਲ ਉਡਾਉਂਦਾ ਹੈ। ਕਹਿੰਦਾ ਹੈ, ''ਜੋਗ, ਤੇਰੇ ਨਿਬੰਧ ਬੜੇ ਦਲਿੱਦਰ ਹੁੰਦੇ ਹਨ। ਤੇਰੀ ਗੱਲਬਾਤ ਵੀ ਬੜੀ ਘਟੀਆ ਅਤੇ ਗੰਦੀ ਹੁੰਦੀ ਹੈ। ਤੈਨੂੰ ਗੱਲ ਕਰਨ ਦੀ ਤਮੀਜ਼ ਵੀ ਨਹੀਂ ਹੈ। ਜਦੋਂ ਦੇਖੋ ਤੇਰੀ ਸ਼ੈਲੀ ਓਹੀ ਤੁਕਾਰਾਮ ਵਰਗੀ ਪੋਂਗਾਪੰਥੀ ਸੰਤ-ਬਾਣੀ ਹੁੰਦੀ ਹੈ।''

ਖਾਂਡੇਕਰ ਦੀ ਅਲੰਕ੍ਰਿਤ ਭਾਸ਼ਾ-ਸ਼ੈਲੀ ਦਾ ਨਿਖੇਧਾਤਮਕ ਸੰਕੇਤ ਕਰਦੇ ਹੋਏ ਪਾਂਡੂਰੰਗ

ਕਹਿੰਦਾ ਹੈ, ''ਸੱਚ ਹੀ ਪ੍ਰਕਾਸ਼ ਹੈ – ਇਸ ਤਰ੍ਹਾਂ ਜੇ ਕੋਈ ਆਖਦਾ ਰਹੇ ਅਤੇ ਕਹਿਣ ਵਾਲਾ ਜੇ ਓਹੀ ਜੋਗ ਹੋਵੇ, ਤਾਂ ਦੱਸੋ, ਗ਼ੁੱਸਾ ਨਹੀਂ ਆਵੇਗਾ?'' ਰੇਸਟੋਰੇਂਟ ਨੂੰ ਰੇਸਤਰਾਂ ਕਹਿਣ ਵਾਲੇ ਆਪਣੇ ਮਿੱਤਰ ਜ਼ੋਗ ਨੂੰ ਪਾਂਡੂਰੰਗ 'ਕਾਮਟਾ' ਕਹਿੰਦਾ ਹੈ। ਉਹਨੂੰ ਜਦੋਂ ਪਤਾ ਲੱਗਿਆ ਕਿ ਇਚਲਕਰੰਜੀਕਰ ਦਾ ਨਾਂ ਮਧੂਮਿਲਿੰਦ ਹੈ, ਉਹਨੇ ਉਹਨੂੰ ਮ੍ਰਿਦੂ ਕਹਿ ਕੇ ਉਹਦੀ ਬੜੀ ਖਿੱਲੀ ਉਡਾਈ ਹੈ। ਫੈਸ਼ਨ-ਪ੍ਰਸਤ ਦਿੱਖ ਨਾਲ ਰੋਅਬ ਪਾਉਣ ਵਾਲੇ ਮਿੱਤਰਾਂ ਬਾਰੇ ਉਹਦੇ ਮਨ ਵਿੱਚ ਜਿਹੜੀ ਘਿਰਣਾ ਹੈ, ਓਹੀ ਘਿਰਣਾ ਅਲੰਕ੍ਰਿਤ ਭਾਸ਼ਾ ਬਾਰੇ ਵੀ ਹੈ। ਅਰਥਾਤ ਇਹਨੂੰ ਵਿਰੋਧਾਭਾਸ ਹੀ ਆਖੋ ਕਿ ਨੇਮਾਡੇ ਦੀ ਆਪਣੀ ਭਾਸ਼ਾ ਵੀ ਬਹੁਤ ਹੀ ਅਲੰਕ੍ਰਿਤ ਹੈ। 'ਕੋਸਲਾ' ਵਿੱਚ ਪੰਡਤਾਊ ਸ਼ੈਲੀ ਨੂੰ ਵਿਅੰਗ ਦਾ ਵਿਸ਼ਾ ਏਸ ਲਈ ਬਣਾਇਆ ਗਿਆ ਹੈ ਕਿਉਂਕਿ ਲੇਖਕ ਨੂੰ ਪਰੰਪਰਾਗਤ ਭਾਸ਼ਾਈ ਰੂੜ੍ਹੀਆਂ ਅਤੇ ਸੰਕੇਤ ਪਸੰਦ ਨਹੀਂ ਹਨ। ਉਹਦਾ ਵਿਸ਼ਵਾਸ਼ ਹੈ ਕਿ ਭਾਸ਼ਾ ਦੀਆਂ ਰੂੜ੍ਹੀਆਂ ਦੂਜੇ ਸਤਰ ਉੱਤੇ ਵਿਚਾਰਾਂ, ਵਿਵਹਾਰਾਂ ਅਤੇ ਮੂਲਗਤ ਰੂੜ੍ਹੀਆਂ ਦਾ ਹੀ ਪਰਿਣਾਮ ਹੁੰਦੀਆਂ ਹਨ। ਏਸ ਲਈ ਘਿਸੀ-ਪਿਟੀ ਭਾਸ਼ਾ ਦਾ ਪ੍ਰਯੋਗ ਵਿਚਾਰਕ ਅਤੇ ਸੰਵੇਦਨਾਤਮਕ ਦਕਿਆਨੂਸੀਪਨ ਦਾ ਪ੍ਰਗਟਾਵਾ ਹੈ। ਏਸ ਸਥਿਤੀ ਵਿੱਚ ਲਿਖਣ ਦੀ ਆਜ਼ਾਦੀ ਉੱਤੇ ਰੋਕ ਲੱਗ ਜਾਂਦੀ ਹੈ। ਆਧੁਨਿਕਤਾ-ਬੋਧ ਦੀ ਖੋਜ ਵਿੱਚ ਰੁਕਾਵਟ ਆ ਜਾਂਦੀ ਹੈ। ਸੁਤੰਤਰ ਪ੍ਰਤਿਭਾ ਦੇ ਧਨੀ ਲੇਖਕ ਰਚਨਾਗਤ ਪਰੀਪਾਟੀਆਂ ਨੂੰ ਰੱਦ ਕਰ ਦਿੰਦੇ ਹਨ – ਉਹ ਕੋਈ ਰੂੜ੍ਹੀ ਪੈਦਾ ਨਹੀਂ ਕਰਦੇ। ਉਹ ਭਾਸ਼ਾਈ ਤਾਜ਼ਗੀ ਅਤੇ ਨਵੀਨਤਾ ਦੀ ਤਲਾਸ਼ ਵਿੱਚ ਲੱਗੇ ਰਹਿੰਦੇ ਹਨ। ਏਹੀ ਸਜਗਤਾ ਉਹਦੇ ਵਿਅਕਤਿੱਤਵ ਦਾ ਅਟੁੱਟ ਭਾਗ ਬਣ ਜਾਂਦੀ ਹੈ। 'ਕੋਸਲਾ' ਦੇ ਲੇਖਕ ਨੇ ਏਸੇ ਸਜਗਤਾ ਦਾ ਪਰੀਚੈ ਦਿੱਤਾ ਹੈ। ਸਿਰਫ਼ 'ਕੋਸਲਾ' ਵਿੱਚ ਹੀ ਨਹੀਂ, ਲੇਖਕ ਨੇਮਾਡੇ ਨੇ ਆਪਣੀਆਂ ਪਿਛਲੀਆਂ ਰਚਨਾਵਾਂ ਵਿੱਚ ਵੀ ਭਾਸ਼ਾਗਤ ਰੂੜ੍ਹੀਆਂ ਉੱਤੇ ਹਮਲਾ ਕੀਤਾ ਹੈ।

ਇਸ ਤੋਂ ਬਿਨਾਂ ਭਾਸ਼ਾਈ ਰੂੜ੍ਹੀਆਂ ਬਾਰੇ ਲੇਖਕ ਨੇਮਾਡੇ ਦੇ ਵਿਰੋਧ ਦੀ ਇੱਕ ਇਤਿਹਾਸਕ ਪਿੱਠਭੂਮੀ ਵੀ ਹੈ। ਮਰਾਠੀ ਗੱਦ ਕੋਲ ਇੱਕ ਹਜ਼ਾਰ ਸਾਲ ਦੀ ਆਪਣੀ ਪਰੰਪਰਾ ਹੈ। ਅੰਗ੍ਰੇਜ਼ੀ ਯੁੱਗ ਵਿੱਚ ਭਾਰਤੀ ਬੁੱਧੀਜੀਵੀ ਵਰਗ ਨੇ ਅੰਗ੍ਰੇਜ਼ੀ ਨੂੰ ਸ਼ੇਰਨੀ ਦੇ ਦੁੱਧ ਦਾ ਸਥਾਨ ਦਿੱਤਾ ਸੀ। ਉਹਨਾਂ ਨੇ ਵਿਕਟੋਰੀਅਨ ਮੁਹਾਵਰਿਆਂ ਨੂੰ ਭਾਸ਼ਾਈ ਆਦਰਸ਼ ਦੇ ਰੂਪ ਵਿੱਚ ਸਵੀਕਾਰ ਕੀਤਾ ਸੀ। ਮਰਾਠੀ ਇਹਨਾਂ ਭਾਸ਼ਾਈ ਮੁਹਾਵਰਿਆਂ ਦੀ ਓਟ ਲੈਂਦੀ ਰਹੀ ਸੀ। ਨਤੀਜਾ – ਮਰਾਠੀ ਭਾਸ਼ਾ ਜਾਤੀ ਚੇਤਨਾ ਵਿੱਚ ਵਿਕਸਿਤ ਨਾ ਹੋ ਕੇ ਬਿਦੇਸ਼ੀ ਪ੍ਰੇਰਨਾ ਵਿੱਚ ਪਲਣ ਲੱਗ ਪਈ ਸੀ। ਸ਼ਬਦ ਚੋਣ, ਵਾਕ ਰਚਨਾਵਾਂ, ਬਿਸਰਾਮ ਚਿੰਨ੍ਹਾਂ, ਛੋਟੇ ਪੈਰਿਆਂ ਆਦਿ ਦੀ ਵਰਤੋਂ ਵਿੱਚ ਅੰਗ੍ਰੇਜ਼ੀ ਪ੍ਰਤਿਰੂਪ ਨੂੰ ਆਧਾਰ ਮੰਨ ਲਿਆ ਗਿਆ ਸੀ। ਅੰਗ੍ਰੇਜ਼ੀ ਦੇ ਸੰਜੁਕਤ ਵਾਕ ਪ੍ਰਯੋਗਾਂ, ਉਹਦੀ ਬਣਾਵਟੀ ਲੈਅ, ਸ਼ਕਤੀਹੀਣ ਪੱਧਤੀ ਆਦਿ ਨੇ ਮਰਾਠੀ ਨੂੰ ਪੂਰੀ ਤਰ੍ਹਾਂ ਕਿਤਾਬੀ ਹੁਲੀਆ ਪ੍ਰਦਾਨ ਕਰ ਦਿੱਤਾ ਸੀ। ਪਰਿਣਾਮ ਸਰੂਪ : ਬੋਲੀ ਦੇ ਸਹਿਜ-ਸੁਭਾਵਿਕ ਸੁਹਜ ਤੋਂ ਉਹ ਵੰਚਿਤ ਰਹਿ ਗਈ। ਸਹਿਜ ਆਵੇਗਾਂ ਦੀ ਥਾਂ ਸ਼ਾਬਦਿਕ ਅਤੇ ਸੁਰ-ਯੁਕਤ ਆਵੇਗਾ ਨੂੰ ਮਹੱਤਵ ਦਿੱਤਾ ਜਾਣ ਲੱਗਾ ਸੀ, ਜੀਹਦੇ ਨਾਲ ਰਾਗਾਤਮਕ ਖੋਜ ਰੁਕ ਗਈ ਸੀ। ਨੇਮਾਡੇ ਨੇ ਏਸ ਸਥਿਤੀ ਦਾ ਵਿਰੋਧ ਕੀਤਾ ਹੈ।

ਇਹ ਕੰਮ ਕਿਸੇ ਸਾਧਾਰਨ ਲੇਖਕ ਦੇ ਵੱਸ ਦੀ ਗੱਲ ਨਹੀਂ; ਇਹਦੇ ਲਈ ਬਹੁਤ ਹੀ ਸਮਝਦਾਰ ਅਤੇ ਜਾਗਰੂਕ ਚੇਤਨਾ ਦੀ ਲੋੜ ਹੁੰਦੀ ਹੈ। ਏਥੇ ਭਾਸ਼ਾਈ-ਰੂੜ੍ਹੀਆਂ ਦੀ ਖੰਡਿਤਤਾ

ਨਵੀਨਤਾ ਦੇ ਆਉਣ ਦਾ ਪਰਿਣਾਮ ਨਹੀਂ ਹੈ। ਉਹ ਨਵੀਂ ਭਾਸ਼ਾ-ਨੀਤੀ ਦੇ ਪ੍ਰਤਿਬੱਧਤਾ ਪੂਰਨ ਸਵੀਕਾਰ ਦਾ ਹੀ ਨਤੀਜਾ ਹੈ। ਏਸ ਸੰਦਰਭ ਵਿੱਚ ਮਰਾਠੀ ਦੇ ਸ੍ਰੇਸ਼ਟ ਆਲੋਚਕ ਗਿਆਨੇਸ਼ਵਰ ਨਾਡਕਰਨੀ ਦੀ ਰਾਇ ਦੇਖੀ ਜਾ ਸਕਦੀ ਹੈ। ਉਹਦੇ ਅਨੁਸਾਰ, 'ਭਾਸ਼ਾ ਦਾ ਸੌ-ਫੀਸਦੀ ਪੁਨਰ-ਨਿਰਮਾਣ ਬਹੁਤ ਥੋੜ੍ਹੇ ਲੇਖਕਾਂ ਦੇ ਵੱਸ ਦੀ ਗੱਲ ਹੈ। ਨੇਮਾਡੇ ਦਾ 'ਕੋਸਲਾ' ਇਸ ਤਰ੍ਹਾਂ ਦਾ ਪਹਿਲਾ ਨਾਵਲ ਹੈ। ਫੇਰ ਵੀ ਇਹਦੇ ਵਿੱਚ ਅਨੁਭਵਾਂ, ਸੰਵੇਦਨਾਵਾਂ ਅਤੇ ਉਹਦੇ ਲਈ ਉਚਿਤ ਅਭਿਵਿਅਕਤ ਭਾਸ਼ਾ ਵਿਚਕਾਰ ਲੇਖਕ ਦੀ ਕੋਈ ਦਖ਼ਲ-ਅੰਦਾਜ਼ੀ ਨਹੀਂ ਹੈ। ਇਹਦੇ ਵਿੱਚ ਲੇਖਕ ਦਾ ਕੋਈ ਦਖ਼ਲ ਹੀ ਨਹੀਂ ਹੈ।''

'ਕੋਸਲਾ' ਦਾ ਮੁੱਢ ਹੀ ਅਜਿਹੇ ਕੁਝ ਵਿਸ਼ੇਸ਼ ਸ਼ਬਦਾਂ ਦੇ ਪ੍ਰਯੋਗ ਨਾਲ ਹੋਇਆ ਹੈ ਜਿਹੜੇ ਮਰਾਠੀ ਲਈ ਹੁਣ ਤੀਕ ਅ-ਪ੍ਰੀਚਿਤ ਸਨ। 'ਮਿਸਾਲ ਦੇ ਤੌਰ ਤੇ 'ਵਗੈਰਾ' ਸ਼ਬਦਾਂ ਦਾ ਪਹਿਲੀ ਵਾਰ ਪ੍ਰਯੋਗ ਕੀਤਾ ਗਿਆ ਹੈ। ਹੌਲੀ ਹੌਲੀ ਇਹ ਪ੍ਰਯੋਗ ਘੱਟ ਹੁੰਦਾ ਗਿਆ ਹੈ। ਪਰ ਪਾਠਕ ਸ਼ੁਰੂ ਵਿੱਚ ਹੀ ਇਹਨਾਂ ਤੋਂ ਪ੍ਰਭਾਵਿਤ ਹੋ ਜਾਂਦਾ ਹੈ ਜਿਸ ਨਾਲ ਉਸਦਾ ਧਿਆਨ ਭਾਸ਼ਾ ਵਲ ਸਹਿਜੇ ਹੀ ਖਿੱਚਿਆ ਜਾਂਦਾ ਹੈ। ਇਸ ਕ੍ਰਮ ਨਾਲ ਪਾਠਕ ਲੇਖਕ ਦੀ ਭਾਸ਼ਾਈ ਸੂਝ ਨਾਲ ਬਹੁਤ ਜ਼ਿਆਦਾ ਪ੍ਰੀਚਿਤ ਹੁੰਦਾ ਹੋਇਆ ਉਹਦੇ ਵਿਚਲੇ ਸਹਿਜ ਭਾਵ ਨੂੰ ਆਪਣੇ ਅੰਦਰ ਮਹਿਸੂਸ ਕਰਨ ਲਗਦਾ ਹੈ। ਉਪਰੋਂ-ਉਪਰੋਂ ਇਹ ਭਾਸ਼ਾ ਬਹੁਤ ਹੀ ਅ-ਸਾਹਿਤਿਕ ਅਰਥਾਤ ਜਨ-ਸਾਧਾਰਨ ਦੀ ਵਿਵਹਾਰਕ ਭਾਸ਼ਾ ਦੀ ਤਰ੍ਹਾਂ ਲਗਦੀ ਹੈ। ਏਸੇ ਕਾਰਣ ਸਾਂਗਵੀਕਰ ਆਪਣੇ ਕਥਾ-ਵਰਣਨ ਦੀ ਈਮਾਨਦਾਰੀ ਕਾਰਣ ਵਿਸ਼ਵਾਸ-ਯੋਗ ਬਣ ਜਾਂਦਾ ਹੈ। ਉਹ ਸੌ ਵਿਚੋਂ ਨਿਨਾਣਵੇਂ ਲੋਕਾਂ ਵਰਗਾ ਲਗਦਾ ਹੈ। ਸਾਨੂੰ ਵਿਸ਼ਵਾਸ ਆ ਜਾਂਦਾ ਹੈ ਕਿ ਇਹ ਆਦਮੀ ਸਾਡੇ ਕੋਲੋਂ ਕੋਈ ਗੱਲ ਨਹੀਂ ਛੁਪਾਏਗਾ, ਝੂਠੇ ਆਦਰਸ਼ ਅਤੇ ਨਕਲੀ ਨੈਤਿਕਤਾ ਦਾ ਨਕਾਬ ਕਦੇ ਨਹੀਂ ਪਹਿਨੇਗਾ। ਇਸ ਤੋਂ ਉਲਟ ਸ਼ੁਰੂ ਵਿੱਚ ਆਪਣੇ ਪਿਤਾ ਬਾਰੇ ਬੇਬਾਕ ਰਾਇ ਦੇ ਕੇ ਉਹ ਜੀਵਨ ਬਾਰੇ ਆਪਣੇ ਦ੍ਰਿਸ਼ਟੀਕੋਣ ਪ੍ਰਤੀ ਪਾਠਕਾਂ ਦਿਆਂ ਮਨਾਂ ਵਿੱਚ ਉਤਸੁਕਤਾ ਪੈਦਾ ਕਰ ਦਿੰਦਾ ਹੈ।

'ਕੋਸਲਾ' ਦੀ ਭਾਸ਼ਾ ਜਿਹੜੀ ਆਪਣੇ ਨਾਇਕ ਵਾਂਗ ਉਪਰੋਂ-ਉਪਰੋਂ ਅਬੋਧ ਅਤੇ ਸਪਾਟ ਲਗਦੀ ਹੈ, ਅੰਦਰੋਂ ਕਟੂ ਵਿਅੰਗਾਂ, ਵਿਸਫੋਟਿਕ ਉਪਹਾਸਾਂ, ਗੰਭੀਰ ਅਰਥਾਂ ਅਤੇ ਅੰਡਰ-ਸਟੇਟਮੈਂਟ ਆਦਿ ਕਾਰਣ ਸਮਰਥ ਬਣੀ ਹੈ। ਵਾਸਤਵ ਵਿੱਚ 'ਕੋਸਲਾ' ਦੇ ਨਾਇਕ ਜੀ ਵਿਸ਼ੇਸ਼ਤਾ, 'ਕੋਸਲਾ' ਦੀ ਭਾਸ਼ਾ ਦੀ ਹੀ ਵਿਸ਼ੇਸ਼ਤਾ ਹੈ।

ਨੇਮਾਡੇ ਦੀ ਭਾਸ਼ਾ ਨਾ ਤਾਂ ਸ਼ਹਿਰੀ ਸਭਿਅਤਾ ਦੇ ਬਣਾਉਟੀ ਅੰਦਾਜ਼ ਨਾਲ ਭਰੀ ਹੋਈ ਹੈ ਅਤੇ ਨਾ ਆਂਚਲਿਕ ਪ੍ਰਯੋਗਾਂ ਦੀ ਭਰਮਾਰ ਨਾਲ ਲੈਸ ਹੈ। ਪਾਂਡੂਰੰਗ ਸਾਂਗਵੀਕਰ ਪੇਂਡੂ ਸੰਸਕਾਰਾਂ ਵਿੱਚ ਪਲਿਆ ਹੋਇਆ ਨੌਜਵਾਨ ਹੈ। ਸ਼ਹਿਰੀ ਜੀਵਨ ਜਿਉਣ ਦੇ ਬਾਵਜੂਦ ਆਪਣੇ ਪੇਂਡੂ ਸੰਸਕਾਰਾਂ ਉੱਤੇ ਸ਼ਹਿਰੀ ਸੰਸਕਾਰਾਂ ਨੂੰ ਉਹਨੇ ਹਾਵੀ ਨਹੀਂ ਹੋਣ ਦਿੱਤਾ।

ਪੇਂਡੂ ਅਤੇ ਸ਼ਹਿਰੀ ਭਾਸ਼ਾ ਮਿਲੇ-ਜੁਲੇ ਪ੍ਰਯੋਗਾਂ ਦੇ ਜਤਨ ਮਰਾਠੀ ਵਿੱਚ ਏਸ ਤੋਂ ਪਹਿਲਾਂ ਵੀ ਹੋਏ ਹਨ। ਰ.ਵਾ. ਦਿਘੇ, ਸ਼੍ਰੀ. ਨਾ. ਪੇਂਡਸੇ, ਗੋ.ਨਿ. ਦਾਂਡੇਕਰ ਆਦਿ ਦੇ ਨਾਵਲਾਂ ਵਿੱਚ ਏਸ ਸੁਮੇਲ ਨੂੰ ਦੇਖਿਆ ਜਾ ਸਕਦਾ ਹੈ। ਪਰ 'ਕੋਸਲਾ' ਦੀ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚ ਵਰਤੀ ਗਈ ਭਾਸ਼ਾ ਦੀਆਂ ਸਾਰੀਆਂ ਵਿਸ਼ੇਸ਼ਤਾਵਾਂ ਨਾਇਕ ਪਾਂਡੂਰੰਗ ਸਾਂਗਵੀਕਰ ਦੇ ਵਿਅਕਤਿਤਵ ਵਿਚੋਂ ਫੁੱਟਦੀਆਂ ਹਨ। ਏਹੀ ਅੰਤਰ 'ਕੋਸਲਾ' ਨੂੰ ਪ੍ਰਾਚੀਨ ਪਰੰਪਰਾ ਨਾਲੋਂ ਵੱਖਰਿਆਉਂਦਾ ਹੈ। 'ਕੋਸਲਾ' ਦਾ ਨਾਇਕ ਵਿਸ਼ੇਸ਼ ਵਿਅਕਤਿੱਤਵ ਦਾ ਧਨੀ ਹੈ।

ਉਸਦੀ ਆਪਣੀ ਇੱਕ ਵਿਸ਼ੇਸ਼ ਬੋਲੀ ਹੈ, ਜੀਹਨੂੰ ਪੂਰੀ ਤਰ੍ਹਾਂ ਖੋਲ੍ਹ ਕੇ ਦਿਖਾਉਣਾ ਸੌਖਾ ਨਹੀਂ ਹੈ। 'ਵਗੈਰਾ' 'ਮਿਸਾਲ ਦੇ ਤੌਰ ਤੇ', 'ਮਗਨ' 'ਗ੍ਰੇਟ', 'ਭਿਆਨਕ' 'ਸਾਲਾ' 'ਭਿਅੰਕ' 'ਭੰਕਸ' 'ਬੰਡਲ' 'ਪ੍ਰਚੰਡ' 'ਭਲਤੰਚ' – ਇਹਨਾਂ ਸ਼ਬਦਾਂ ਦਾ ਅੱਡ ਅੱਡ ਸੰਦਰਭਾਂ ਅਤੇ ਅੱਡ ਅੱਡ ਅਰਥਾਂ ਵਿੱਚ ਪ੍ਰਯੋਗ ਕੀਤਾ ਗਿਆ ਹੈ। ਪ੍ਰਸੰਗਾਂ ਵਿਚ ਡੂੰਘੀ ਰੋਚਿਕਤਾ ਲਿਆਉਣ ਲਈ ਕਹਾਵਤਾਂ ਅਤੇ ਮੁਹਾਵਰਿਆਂ ਦਾ ਵੀ ਸੁਭਾਵਿਕ ਪ੍ਰਯੋਗ ਕੀਤਾ ਗਿਆ ਹੈ। ਕਿਤੇ ਕਿਤੇ ਸੰਦਰਭਾਂ ਨੂੰ ਤੀਖਣ ਬਣਾਉਣ ਲਈ ਨਵੇਂ ਸ਼ਬਦ ਵੀ ਘੜੇ ਗਏ ਹਨ। ਫੇਰ ਵੀ ਪ੍ਰਯੋਗਾਂ ਵਿੱਚ ਉਹਨੇ (ਲੇਖਕ ਨੇ) ਏਨੀ ਕੁਸ਼ਲਤਾ ਦਾ ਸਬੂਤ ਦਿੱਤਾ ਹੈ ਕਿ ਭਾਸ਼ਾ ਸੁਭਾਵਿਕ ਅਤੇ ਸਹਿਜ ਲੱਗੇ। ਏਸੇ ਲਈ ਤਾਂ ਪਾਠਕਾਂ ਦਾ ਧਿਆਨ ਭਾਸ਼ਾਈ ਅੰਦਾਜ਼ ਵੱਲ ਖਿੱਚੇ ਜਾਣ ਦੀ ਥਾਂ ਵਸਤੂ ਉਤੇ ਕੇਂਦਰਿਤ ਹੋ ਜਾਂਦਾ ਹੈ ਅਤੇ ਇਹ ਸਾਰੀ ਪ੍ਰਕ੍ਰਿਆ ਅਤਿਅੰਤ ਸਹਿਜ ਅਤੇ ਸੁਭਾਵਿਕ ਹੈ। ਪਰ ਕਦੇ-ਕਦੇ ਨੇਮਾਡੇ ਆਪਣੇ ਪਾਠਕਾਂ ਨੂੰ ਭਾਸ਼ਾਈ ਧੱਕੇ ਦਿੰਦੇ ਦਿਖਾਈ ਦਿੰਦੇ ਹਨ। ਵਿਸ਼ੇਸ਼ ਕਰਕੇ ਉਹਨਾਂ ਸ਼ਬਦਾਂ ਅਤੇ ਵਾਕ-ਰਚਨਾਵਾਂ ਉੱਤੇ ਜਿਨ੍ਹਾਂ ਦੀ ਅਰਥ ਗ੍ਰਹਿਣ ਕਰਨ ਦੀ ਸਮਰੱਥਾ ਨਿਰੰਤਰ ਪ੍ਰਯੋਗ ਦੇ ਕਾਰਣ ਬਿਲਕੁਲ ਸਪਾਟ ਅਤੇ ਸਥਿਰ ਬਣ ਗਈ ਹੈ, ਉਹ ਟੁੱਟ ਜਾਂਦੇ ਹਨ। ਏਥੇ ਪਾਠਕ ਚੌਂਕ ਜਾਂਦਾ ਹੈ। ਏਸ ਬਹਾਨੇ ਲੇਖਕ ਨੇ ਪ੍ਰਚਲਿਤ ਸੰਕੇਤਾਂ, ਧਾਰਨਾਵਾਂ ਅਤੇ ਵਿਚਾਰਾਂ ਉੱਤੇ ਹਮਲਾ ਕੀਤਾ ਹੈ ਅਤੇ ਨਵੀਨਤਾ ਦੇ ਆਉਣ ਦਾ ਸੰਕੇਤ ਕੀਤਾ ਹੈ।

ਵਿਸ਼ੇਸ਼ ਗੱਲ ਇਹ ਹੈ ਕਿ 'ਕੋਸਲਾ' ਦੀ ਭਾਸ਼ਾ ਆਪਣੀ ਵਿਅਕਤੀਗਤ ਪਛਾਣ ਨੂੰ ਵਿਆਪਕ ਬਣਾਉਂਦੇ ਹੋਏ ਆਮ ਆਦਮੀ ਨਾਲ ਜੁੜ ਜਾਂਦੀ ਹੈ। (ਨੇਮਾਡੇ ਨੇ 'ਕੋਸਲਾ' ਨੂੰ ਸੌ ਵਿਚੋਂ ਨਿਨਾਣਵੇ ਲੋਕਾਂ ਨੂੰ ਸਮਰਪਿਤ ਕੀਤਾ ਹੈ।) ਵਿਅਕਤੀਗਤ-ਸਰਵਜਨਿਕ, ਸ਼ਹਿਰੀ-ਪੇਂਡੂ, ਸਾਧਾਰਨ-ਵਿਸ਼ੇਸ਼, ਸਪਾਟ-ਗੁੰਝਲਦਾਰ, ਸਹਿਜ-ਕਠਨ, ਸੁਗਮ-ਦੁਰਗਮ, ਕਾਵਿਮਈ-ਵਿਵਹਾਰਿਕ, ਯਥਾਰਥਵਾਦੀ-ਰੋਮਾਂਚਿਕ, ਪ੍ਰਤਿਬੱਧ-ਅ-ਪ੍ਰਤਿਬੱਧ, ਨਵੀਂ-ਪੁਰਾਣੀ, ਪ੍ਰਮਾਣੀਕ ਭਾਸ਼ਾ-ਬੋਲੀ ਜਾਣ ਵਾਲੀ ਭਾਸ਼ਾ ਆਦਿ ਪ੍ਰਸਪਰ ਵਿਰੋਧੀ ਅੰਤਰ-ਵਿਰੋਧੀ ਸਥਿਤੀਆਂ ਨੇਮਾਡੇ ਦੀ ਭਾਸ਼ਾ ਵਿਚ ਨਾਲੋ ਨਾਲ ਮਿਲਦੀਆਂ ਹਨ।

ਲੇਖਕ ਨੇਮਾਡੇ ਅਤੇ ਨਾਇਕ ਪਾਂਡੂਰੰਗ ਸਾਂਗਵੀਕਰ ਦਾ ਕੀ ਰਿਸ਼ਤਾ ਹੈ? ਕੀ 'ਕੋਸਲਾ' ਨੂੰ ਆਤਮ-ਚਰਿਤਰ ਵਾਲਾ ਨਾਵਲ ਆਖਿਆ ਜਾ ਸਕਦਾ ਹੈ? ਇਹਨਾਂ ਸੁਆਲਾਂ ਦਾ ਸਿੱਧਾ ਉੱਤਰ ਸੰਭਵ ਨਹੀਂ ਹੈ। ਆਮ ਤੌਰ ਉਤੇ ਲੇਖਕ ਆਪਣੇ ਵਿਅਕਤੀਗਤ ਜੀਵਨ ਵਿੱਚ ਆਈਆਂ ਘਟਨਾਵਾਂ, ਜਾਣੇ-ਪਛਾਣੇ ਵਿਅਕਤੀਆਂ ਅਤੇ ਵਾਤਾਵਰਣਕ ਸਥਿਤੀਆਂ ਦਾ ਆਪਣੀਆਂ ਰਚਨਾਵਾਂ ਵਿੱਚ ਭਰਪੂਰ ਪ੍ਰਯੋਗ ਕਰਦਾ ਹੈ। ਨੇਮਾਡੇ ਨੇ ਵੀ ਅਜਿਹਾ ਕੀਤਾ ਹੈ। ਪਰ ਨਾਵਲ ਦੇ ਅਧਿਐਨ ਸਮੇਂ ਅਜਿਹਾ ਨਹੀਂ ਲਗਦਾ ਕਿ ਲੇਖਕ ਆਪਣੀ ਜੀਵਨੀ ਬਿਆਨ ਕਰ ਰਿਹਾ ਹੈ। ਉਂਜ ਦੇਖਿਆ ਜਾਵੇ ਤਾਂ ਇਹ ਸੁਆਲ ਰਚਨਾਤਮਿਕ ਸਾਹਿਤ ਨਾਲ ਜੁੜਿਆ ਹੋਇਆ ਇੱਕ ਜਟਿਲ ਪ੍ਰਸ਼ਨ ਹੈ। ਆਖ਼ਰ ਕੀ ਕਾਰਣ ਹੈ ਕਿ ਕੋਈ ਰਚਨਾ ਗ੍ਰਹਿਣ ਕਰਨ ਦੀ ਪ੍ਰਕ੍ਰਿਆ ਵਿੱਚ ਸਾਨੂੰ ਏਨੀ ਅਪੀਲ ਕਰ ਜਾਂਦੀ ਹੈ ਕਿ ਸਾਨੂੰ ਉਹਦਾ ਸਾਰਾ ਮਾਹੌਲ ਆਪਣਾ ਲਗਦਾ ਹੈ ਅਤੇ ਇਹ ਜਾਪੇ ਕਿ ਰਚਨਾ ਦਾ ਨਾਇਕ ਆਪ ਲੇਖਕ ਹੀ ਹੋਣਾ ਚਾਹੀਦਾ ਹੈ। ਏਸ ਤਰ੍ਹਾਂ ਦੀ ਸਥਿਤੀ ਪੈਦਾ ਕਰਨ ਲਈ ਲੇਖਕ ਕੋਲ ਬਹੁਤ ਵੱਡੀ ਪ੍ਰਤਿਭਾ ਹੋਣੀ ਚਾਹੀਦੀ ਹੈ। 'ਕੋਸਲਾ' ਵਿੱਚ ਏਸ ਸਮਰੱਥਾ ਦਾ ਸਪਸ਼ਟ ਸੰਕੇਤ ਹੈ। ਏਸ ਸਬੰਧ ਵਿੱਚ ਮਰਾਠੀ ਦੇ ਇੱਕ ਵਿਦਵਾਨ ਆਲੋਚਕ ਡਾ. ਗੰਗਾਧਰ ਪਾਟਿਲ

ਦੀ ਰਾਇ ਹੈ – 'ਪਾਂਡੂਰੰਗ ਸਾਂਗਵੀਕਰ ਵਾਤਾਵਰਣ ਅਨੁਸਾਰ ਸਮਾਜਿਕ ਵਤੀਰਿਆਂ ਵੱਲ ਕਦੀ ਬਹੁਤ ਅਬੋਧ ਅਤੇ ਸਾਫ਼ ਦ੍ਰਿਸ਼ਟੀ ਨਾਲ ਦੇਖਦਾ ਹੈ, ਤਾਂ ਕਦੀ ਪੁਰਾਣੇ ਤਰੀਕੇ ਦੀਆਂ ਰੂੜ੍ਹੀਆਂ ਦੇ ਦ੍ਰਿਸ਼ਟੀਕੋਣ ਨਾਲ ਇਹਨਾਂ ਉੱਤੇ ਟਿਪਣੀ ਕਰਦਾ ਹੈ। ਨਾਇਕ ਦਾ ਰਚਨਾਬੋਧ ਸ਼ਰਧਾ-ਅਸ਼ਰਧਾ, ਪੁਰਾਣੀਆਂ ਗੱਲਾਂ ਅਤੇ ਸਾਫ਼ਗੋਈ, ਸਰਲਤਾ ਅਤੇ ਗੰਭੀਰਤਾ ਆਦਿ ਪ੍ਰਸਪਰ ਵਿਰੋਧੀ ਤੱਤਾਂ ਨਾਲ ਪ੍ਰਭਾਵਿਤ ਲਗਦਾ ਹੈ।''

ਲੇਖਕ ਦੀ ਨਿਰਪੱਖਤਾ ਦਾ ਰਚਨਾਤਮਕ ਲਾਭ ਇਹ ਹੁੰਦਾ ਹੈ ਕਿ ਲੇਖਕ ਆਪਣੀ ਸੁਤੰਤਰ-ਦ੍ਰਿਸ਼ਟੀ ਦੀ ਪਛਾਣ ਦੇ ਸਦਕਾ ਹੈ। ਨਾਇਕ ਨੂੰ ਕਈ ਸੁਆਲ ਕਰ ਸਕਦਾ ਹੈ। ਭੈੜੀ ਪ੍ਰਚਾਰਤਮਕਤਾ ਤੋਂ ਬਚ ਸਕਦਾ ਹੈ। ਮੌਕਾ ਆਉਣ ਉੱਤੇ ਨਾਇਕ ਉੱਤੇ ਨਿੰਦਾਜਨਕ ਟਿਪਣੀ ਵੀ ਕਰ ਸਕਦਾ ਹੈ। ਕੁਲ ਮਿਲਾ ਕੇ ਨਾਇਕ ਨੂੰ ਉਸ ਦੀਆਂ ਸੀਮਾਵਾਂ ਅਤੇ ਉਪਲਬਧੀਆਂ ਸਮੇਤ ਉਭਾਰ ਸਕਦਾ ਹੈ।

'ਕੋਸਲਾ' ਦੇ ਨਾਇਕ ਦਾ ਵਿਸ਼ੇਸ਼ ਵਿਅਕਤਿਤਵ ਹੀ ਨਾਵਲ ਦੀ ਵਿਸ਼ੇਸ਼ ਭਾਸ਼ਾ ਲਈ ਜ਼ਿੰਮੇਵਾਰ ਹੈ। ਅਸੀਂ ਪਹਿਲਾਂ ਹੀ ਆਖਿਆ ਹੈ ਕਿ ਰਚਨਾਕਾਰ ਅਤੇ ਨਾਇਕ ਵਿਚਕਾਰ ਏਨੇ ਡੂੰਘੇ, ਸਬੰਧਾਂ ਦੀਆਂ ਮਿਸਾਲਾਂ ਮਰਾਠੀ ਨਾਵਲ ਵਿੱਚ ਨਾ ਦੇ ਬਰਾਬਰ ਹਨ। ਪ੍ਰਾਚੀਨ ਸਮੇਂ ਦਾ ਲੇਖਕ ਆਪਣੇ ਨਾਇਕ ਅਤੇ ਨਾਇਕਾ ਰਾਹੀਂ ਆਪਣੀ ਮੂਲ ਦ੍ਰਿਸ਼ਟੀ ਨੂੰ ਜ਼ਬਾਨ ਦਿੰਦਾ ਸੀ। ਨਾਲ ਨਾਲ ਪਰੰਪਰਾਗਤ ਆਦਰਸ਼ਾਂ ਦੀ ਖਿੱਲੀ ਵੀ ਉਡਾਈ ਜਾਂਦੀ ਸੀ।

'ਕੋਸਲਾ' ਵਿੱਚ ਜ਼ਿੰਦਗੀ ਜਿਉਣ ਦੀ ਇੱਕ ਵਿਸ਼ੇਸ਼ ਪ੍ਰਕ੍ਰਿਆ ਆਪਣੇ ਸਹਿਜ ਰੂਪ ਵਿੱਚ ਪੇਸ਼ ਹੋਈ ਹੈ। ਏਥੇ ਦੀ ਨਿਰਪੱਖਤਾ ਅਤੇ ਕ੍ਰਿਤੱਗਤਾ ਉਸ ਚਰਮ ਸੀਮਾਂ ਨੂੰ ਛੂਹ ਗਈ ਹੈ ਜਿੱਥੇ ਵਿਧਾਤਮਿਕ ਅਭਿਵਿਅਕਤੀ ਨੂੰ ਵਿਵਸ਼ ਹੋ ਕੇ ਜੇ ਛੱਡ ਵੀ ਦਈਏ ਤਾਂ ਹੋਰ ਕੋਈ ਪ੍ਰਯੋਜਨ ਨਹੀਂ ਬਚਦਾ। ਉਦੋਂ ਪਾਠਕ ਕੋਲ ਦੋ ਵਿਕਲਪ ਰਹਿ ਜਾਂਦੇ ਹਨ। ਜਾਂ ਤਾਂ ਉਹ ਆਪਣੀ ਸਮਰੱਥਾ ਅਨੁਸਾਰ ਕੁਝ ਗ੍ਰਹਿਣ ਕਰ ਸਕਦਾ ਹੈ ਜਾਂ ਨਹੀਂ ਤਾਂ ਪੂਰੀ ਤਰ੍ਹਾਂ ਨਾਲ ਖਾਲੀ ਰਹਿ ਜਾਂਦਾ ਹੈ। ਏਸ ਤੋਂ ਪਹਿਲਾਂ ''ਰਣਾਗਣ'' (ਬਿਸ਼੍ਰਾਮ ਬੇਡਕਰ) ਵਰਗੇ ਨਾਵਲ ਵਿੱਚ ਏਸੇ ਤਰ੍ਹਾਂ ਦੀ ਅਭਿਵਿਅਕਤੀ ਦੀ ਮਜਬੂਰੀ ਦੇਖੀ ਜਾ ਸਕਦੀ ਹੈ।

ਪਾਂਡੂਰੰਗ ਸਾਂਗਵੀਕਰ ਐਂਟੀ-ਨਾਇਕ ਹੈ। ਉਮਰ ਦੇ ਕੇਵਲ ਪੱਚੀ ਵਰ੍ਹਿਆਂ ਦੀ ਜ਼ਿੰਦਗੀ ਵਿੱਚ ਉਹ 'ਏਲੀਏਨੇਸ਼ਨ' (ਬੇਗਾਨਗੀ) ਦੀ ਪੀੜਾ ਦਾ ਹਮਸਫ਼ਰ ਬਣ ਗਿਆ ਹੈ। 'ਕੋਸਲਾ' ਦੇ ਲੇਖਕ ਨੇ 'ਵਾਸਤਵਿਕਤਾ' ਦੀ ਉੱਕਾ ਹੀ ਪਰਵਾਹ ਨਹੀਂ ਕੀਤੀ। ਕੇਵਲ ਏਨਾ ਹੀ ਨਹੀਂ ਉਹਨੇ ਪਾਠਕਾਂ ਅਤੇ ਆਲੋਚਕਾਂ ਵਿੱਚ ਅਜਿਹਾ ਕ੍ਰਾਂਤੀਕਾਰੀ ਰੂਪ ਵਿਕਸਿਤ ਕੀਤਾ ਜੀਹਦੇ ਨਾਲ ਰੂਪਵਾਦ ਅਤੇ ਤਕਨੀਕੀ ਪੱਖ ਨੂੰ ਮਹੱਤਵ ਦੇਣ ਵਾਲੀਆਂ ਰਚਨਾਵਾਂ ਦੀ ਗੁਣਾਤਮਕਤਾ ਉੱਤੇ ਹੀ ਸ਼ੱਕ ਕੀਤਾ ਜਾਣ ਲੱਗਾ। ਕਹਿਣ ਦੀ ਲੋੜ ਨਹੀਂ ਕਿ 'ਕੋਸਲਾ' ਨੇ ਏਸ ਪੱਖ ਤੋਂ ਮਰਾਠੀ ਵਿਚ ਕ੍ਰਾਂਤੀ ਲਿਆਂਦੀ ਹੈ। ਇਹਦੇ ਨਾਲ ਮੁਲਾਂਕਣ ਦੇ ਪੁਰਾਣੇ ਪ੍ਰਤਿਮਾਨ ਬਦਲ ਗਏ ਅਤੇ ਪਰੰਪਰਾਗਤ ਮੁੱਲ-ਸ਼੍ਰੇਣੀ ਵੀ ਬਦਲ ਗਈ। ਏਸ ਸਥਿਤੀ ਵੱਲ ਇਸ਼ਾਰਾ ਕਰਦੇ ਹੋਏ ਲ.ਗ. ਜੋਗ ਕਹਿੰਦੇ ਹਨ, ''ਉਹਦੇ ਵਿੱਚ ਕੋਈ ਹੈਰਾਨੀ ਨਹੀਂ ਹੈ ਕਿ 'ਕੋਸਲਾ' ਨੂੰ ਪੜ੍ਹ ਕੇ ਪਾਠਕ ਸੰਦੇਹ ਨਾ ਕਰਨ ਪਰ ਇਸ ਤੋਂ ਵੱਧ ਹੈਰਾਨੀ ਉਦੋਂ ਹੁੰਦੀ ਹੈ ਜਦੋਂ ਇਹਨੂੰ ਪੜ੍ਹ ਕੇ ਦੂਜੇ ਰਚਨਾਕਾਰ ਸੰਦੇਹਯੁਕਤ ਹੋ ਜਾਂਦੇ ਹਨ, ਰੁਕ ਜਾਂਦੇ ਹਨ ਅਤੇ ਪਰੇਸ਼ਾਨ ਹੋ ਜਾਂਦੇ ਹਨ। ਨਿਸਚਿਤ ਰੂਪ ਵਿੱਚ ਅਜਿਹਾ ਕੋਈ ਕਾਰਣ ਹੋਣਾ ਚਾਹੀਦਾ ਹੈ ਜਿਸ ਦੇ ਕਾਰਣ ਲੇਖਕਾਂ ਦੇ ਮਨ ਵਿੱਚ ਇਸ ਤਰ੍ਹਾਂ ਦੀ ਨਿਸਚਿਤਤਾ ਦਾ

ਭਾਵ ਪੈਦਾ ਹੁੰਦਾ ਹੋਵੇ। ਵਾਸਤਵ ਵਿੱਚ 'ਕੋਸਲਾ' ਨੇ 'ਕਥਾ ਵਸੂਤ', ਵਿਸ਼ਾਲ ਕੈਨਵੈਸ, ਪ੍ਰਭਾਸ਼ਿੰਕ ਜੰਜਾਲ ਨੂੰ ਉਪਹਾਸ ਦਾ ਵਿਸ਼ਾ ਬਣਾ ਦਿੱਤਾ ਹੈ। ਏਸ ਨਾਵਲ ਵਿੱਚ ਉਹ ਚੀਜ਼ ਹੈ ਹੀ ਨਹੀਂ ਜੀਹਨੂੰ ਅਸੀ "ਕਥਾ ਵਸਤੂ" ਕਹਿ ਸਕਦੇ ਹੋਈਏ। ਤਾਂ ਫਿਰ ਰਹੱਸਮਈ ਭਾਵਾਂ, ਵਿਛੋੜਾ-ਮੇਲ-ਸਮਾਧਾਨ ਆਦਿ ਤੱਤਾਂ ਦਾ ਤਾਂ ਸੁਆਲ ਹੀ ਨਹੀਂ ਪੈਦਾ ਹੁੰਦਾ।

'ਕੋਸਲਾ' ਦਾ ਪੱਚੀ ਵਰ੍ਹਿਆਂ ਦਾ ਨੌਜਵਾਨ ਨਾਇਕ ਜਿਹੜਾ ਮਰਾਠੀ ਪਾਠਕਾਂ ਲਈ ਬਿਲਕੁਲ ਨਵਾਂ ਸੀ, ਸੰਸਾਰਕ ਪੱਧਰ ਉੱਤੇ ਅਸਫਲ, ਸਮਾਜਿਕ ਪੱਖ ਤੋਂ ਤ੍ਰਿਸਕਾਰਿਆ ਹੋਇਆ ਅਤੇ ਆਪਣੀ ਥਾਂ ਹੱਦ ਦਰਜੇ ਦਾ ਅੰਤਰਮੁਖੀ ਵਿਅਕਤੀ ਹੈ। ਉਹ ਆਪਣੀ ਜੀਵਨ-ਯਾਤਰਾ ਦਾ ਵਰਣਨ ਕਰ ਰਿਹਾ ਹੈ। ਕਹਾਣੀ ਦਾ ਮੁੱਢ ਨਾਇਕ ਦੀਆਂ ਸੰਸਾਰਕ ਅਸਫਲਤਾਵਾਂ ਦੇ ਸੰਕੇਤਾਂ ਨਾਲ ਹੁੰਦਾ ਹੈ। ਕਥਾ-ਸ਼ੈਲੀ ਕੁਝ-ਕੁਝ ਆਤਮ-ਚਰਿਤ੍ਰਾਤਮਕ ਢੰਗ ਦੀ ਹੈ। ਕਥਾਯਾਤਰਾ ਦਾ ਇੱਕ ਨਿਸਚਿਤ ਕਾਰਜਕ੍ਰਮ ਵੀ ਹੈ। ਸਾਂਗਵੀ ਵਰਗੇ ਪਿੰਡ ਦਾ ਇੱਕ ਨੌਜਵਾਨ ਪੂਨੇ ਵਰਗੇ ਗਿਆਨ ਦੇ ਭੰਡਾਰ ਕਹਾਉਣ ਵਾਲੇ ਸ਼ਹਿਰ ਵਿੱਚ ਸਿਖਿਆ ਲਈ ਆਉਂਦਾ ਹੈ। ਸ਼ਹਿਰੀ ਸੰਸਕ੍ਰਿਤੀ ਅਤੇ ਸ਼ਹਿਰੀ ਵਾਤਾਵਰਣ ਵਿੱਚ ਰਚ-ਮਿਚ ਜਾਣ ਦਾ ਉਹ ਜਤਨ ਕਰਦਾ ਰਹਿੰਦਾ ਹੈ। ਅੰਤ ਉੱਤੇ ਪ੍ਰੀਖਿਆ ਪਾਸ ਕਰਨ ਤੋਂ ਬਿਨਾਂ ਹੀ ਉਹ ਫੇਰ ਸਾਂਗਵੀ ਮੁੜ ਜਾਂਦਾ ਹੈ। ਏਸ ਸਾਰੇ ਸਮੇਂ ਨੂੰ ਛੇ ਭਾਗਾਂ ਵਿੱਚ ਵੰਡਿਆ ਗਿਆ ਹੈ। ਪਹਿਲੇ ਭਾਗ ਵਿੱਚ ਮੈਟ੍ਰਿਕ ਪਾਸ ਕਰਨ ਤਕ ਦੇ ਆਪਣੇ ਪਰਿਵਾਰਕ ਮਾਹੌਲ ਦਾ ਉਲੇਖ ਪੇਸ਼ ਕੀਤਾ ਗਿਆ ਹੈ। ਦੂਜੇ ਭਾਗ ਵਿੱਚ ਪੂਨਾ ਦੇ ਫਰਗੂਸਨ ਕਾਲਜ ਵਿੱਚ ਦਾਖਲਾ ਲੈਣ ਪਿਛੋਂ ਕਾਲਜ ਦੇ ਦੋ ਵਰ੍ਹਿਆਂ ਦਾ ਮਨੋਵਿਗਿਆਨਕ ਅਤੇ ਆਸ-ਪਾਸ ਦਾ ਵਿਵਰਣ ਪੇਸ਼ ਕੀਤਾ ਗਿਆ ਹੈ। ਇਹ ਪੇਂਡੂ ਮੁੰਡਾ ਕ੍ਰਮਵਾਰ: ਆਪਣੇ ਗੰਵਾਰਪੁਣੇ ਦੇ ਖੋਲ ਨੂੰ ਚੀਰ ਕੇ ਸ਼ਹਿਰੀ ਸੰਸਕ੍ਰਿਤੀ ਵਿੱਚ ਆਜ਼ਾਦੀ ਨਾਲ ਵਿਚਰਣ ਦੀ ਸਮਰੱਥਾ ਨੂੰ ਵਧਾਉਂਦਾ ਜਾ ਰਿਹਾ ਹੈ। ਤੀਜੇ ਭਾਗ ਵਿੱਚ ਅਗਲੇ ਦੋ ਵਰ੍ਹਿਆਂ ਅਰਥਾਤ ਜੂਨੀਅਰ ਅਤੇ ਸੀਨੀਅਰ ਬੀ.ਏ. ਦੇ ਸਮੇਂ ਨਾਲ ਸੰਬੰਧਿਤ ਪ੍ਰਸੰਗਾਂ ਦਾ ਜ਼ਿਕਰ ਹੋਇਆ ਹੈ। ਏਸ ਭਾਗ ਵਿੱਚ ਸਾਂਗਵੀਕਰ ਦੇ ਵਿਅਕਤਿਤਵ ਵਿੱਚ ਕੁਝ ਅਜਿਹੇ ਚਿੰਨਾਤਮਕ ਭਾਵ ਜੁੜ ਗਏ ਹਨ। ਯਾਤਰਾ ਦੀ ਏਹੀ ਉਹ ਬਿੰਦੂ ਹੈ ਜਿੱਥੇ ਉਹ ਕ੍ਰੋਧੀ ਲੋਕਾਂ ਰਾਹੀਂ ਠੱਗਿਆ ਜਾਂਦਾ ਹੈ, ਜਿਸ ਕਰਕੇ ਉਹਨੂੰ ਦੁੱਖਾਂ ਵਿਚੋਂ ਲੰਘਣਾ ਪੈਂਦਾ ਹੈ। ਇਹਨਾਂ ਸਥਿਤੀਆਂ ਵਿੱਚ ਪ੍ਰੀਖਿਆ ਪਾਸ ਕਰਨੀ ਉਹਦੇ ਲਈ ਕਠਨ ਹੋ ਜਾਂਦੀ ਹੈ। ਚੌਥੇ ਭਾਗ ਵਿੱਚ ਡਾਇਰੀ ਸ਼ੈਲੀ ਰਾਹੀਂ ਪ੍ਰੀਖਿਆ ਦੀਆਂ ਤਿਆਰੀਆਂ ਨਾਲ ਸੰਬੰਧਿਤ ਮਾਨਸਿਕ ਲੇਖਾ-ਜੋਖਾ ਪੇਸ਼ ਕੀਤਾ ਗਿਆ ਹੈ। ਪ੍ਰੀਖਿਆ ਲਈ ਉਹ ਫੇਰ ਪੂਨਾ ਜਾਂਦਾ ਹੈ। ਵਿਸ਼ਰਾਮ-ਘਰ ਵਿੱਚ ਰੁਕਦਾ ਹੈ ਪਰ ਅੰਤ ਤੀਕ ਪ੍ਰੀਖਿਆ ਪੂਰੀ ਨਹੀ ਕਰ ਸਕਦਾ। ਪੜ੍ਹਾਈ ਦੇ ਬਹਾਨੇ ਸਾਂਗਵੀ ਮੁੰਬਈ ਅਤੇ ਪੂਨਾ ਰਹਿ ਕੇ ਐਸ਼ ਕਰਦਾ ਰਹਿੰਦਾ ਹੈ। ਪਰ ਆਖਰ ਫੇਰ ਇੱਕ ਵਾਰ ਪ੍ਰੀਖਿਆ ਦਾ ਪੱਕਾ ਨਿਸਚਾ ਕਰ ਲੈਂਦਾ ਹੈ। ਪੰਜਵੇਂ ਭਾਗ ਵਿੱਚ ਸਾਂਗਵੀ ਨੂੰ ਘਟਨਾ-ਸਥਾਨ ਬਣਾ ਕੇ ਪਰਿਵਾਰਕ ਅਤੇ ਪੇਂਡੂ ਮਾਹੌਲ ਨਾਲ ਸੰਬੰਧਿਤ ਘਟਨਾਵਾਂ ਪੇਸ਼ ਕੀਤੀਆਂ ਗਈਆਂ ਹਨ। ਨਾਇਕ ਦੇ ਜੀਵਨ ਦਾ ਇਹ ਸਮਾਂ ਵਿਵਹਾਰਿਕ ਦ੍ਰਿਸ਼ਟੀ ਤੋਂ ਅਸਫਲਤਾਵਾਂ ਨਾਲ ਭਰਿਆ ਹੋਇਆ ਹੈ। ਨਾਇਕ ਦੀ ਸਮੁੱਚੀ ਮਾਨਸਿਕਤਾ ਅਸਫਲਤਾ-ਭਾਵ ਨਾਲ ਕੁੰਠਿਤ ਹੈ। ਪਰਿਣਾਮ ਸਰੂਪ : ਉਹ ਕ੍ਰਮਵਾਰ : ਵਧੇਰੇ ਅਤੰਰਮੁਖੀ ਹੁੰਦਾ ਜਾ ਰਿਹਾ ਹੈ। ਪਰ ਪਰਿਵਾਰਕ ਪੱਧਰ ਉੱਤੇ ਅੱਤ ਦੀਆਂ ਅਸਫਲਤਾਵਾਂ ਨਾਲ ਭਰਿਆ ਹੋਇਆ ਇਹ ਸਮਾਂ ਅਧਿਆਤਮਿਕ

ਦ੍ਰਿਸ਼ਟੀ ਤੋਂ ਉਹਦੇ ਲਈ ਕਾਫੀ ਕਸ਼ਟਕਾਰੀ ਹੈ। ਇਸ ਪੱਧਰ ਉੱਤੇ ਨਾਇਕ ਦੀਆਂ ਅਧਿਆਤਮਿਕ ਜਗਿਆਸਾਵਾਂ ਲਗਾਤਾਰ ਵਧ ਰਹੀਆਂ ਹਨ। ਛੇਵੇਂ ਅਤੇ ਅੰਤਲੇ ਭਾਗ ਵਿੱਚ ਮਾਨਸਿਕਤਾ ਦੇ ਪੱਧਰ ਉੱਤੇ ਇੱਕ ਡੂੰਘੇ ਅਤੇ ਗੰਭੀਰ ਪਰਾਏਪਨ ਦਾ ਅਹਿਸਾਸ ਹੈ ਤਾਂ ਦੂਜੀ ਪੱਧਰ ਉੱਤੇ ਤੀਬਰ ਅਧਿਆਤਮਿਕ ਜਗਿਆਸਾ ਉਭਰਦੀ ਹੈ। ਭੌਤਿਕ ਪੱਧਰ ਉੱਤੇ ਨਾਇਕ ਦੀ ਪ੍ਰਸਤੁਤ ਜੀਵਨ-ਯਾਤਰਾ ਅਸਫਲਤਾਵਾਂ ਦੀ ਕਹਾਣੀ ਹੈ। ਸ਼ੁਰੂ ਵਿੱਚ ਕਾਫੀ ਕੁਝ ਬਹਰਮੁਖ ਅਤੇ ਹੌਲੀ-ਹੌਲੀ ਲਗਾਤਾਰ ਅੰਤਰਮੁਖ ਹੁੰਦਾ ਹੋਇਆ ਇਹ ਨੌਜਵਾਨ ਇੱਕ ਤਰ੍ਹਾਂ ਨਾਲ ਸ੍ਵੈ-ਕੇਂਦਰਿਤ ਬਣ ਜਾਂਦਾ ਹੈ ਅਤੇ 'ਏਲੀਏਨੇਸ਼ਨ' ਦੀਆਂ ਪੀੜਾਂ ਨੂੰ ਭੋਗਦਾ ਹੈ। ਸੰਖੇਪ ਵਿੱਚ, ਨਾਇਕ ਦਾ ਇਹ ਸ੍ਵੈ-ਨਾਲ ਜੁੜੀਆਂ ਘਟਨਾਵਾਂ ਦਾ ਵਿਵਰਣ ਨਹੀਂ ਹੈ, ਪਰ ਇੱਕ ਬਹੁ-ਪੱਖੀ ਵਿਅਕਤਿਤਵ ਦੇ ਆਂਤਰਿਕ ਪਰਿਵਰਤਨਾਂ ਦਾ ਲੇਖਾ-ਜੋਖਾ ਹੈ। ਉਂਜ ਦੇਖਿਆ ਜਾਵੇ ਤਾਂ ਨਾਇਕ ਦੇ ਯਾਤਰਾਕ੍ਰਮ ਵਿੱਚ ਜੋ ਵੀ ਵਾਪਰਦਾ ਹੈ, ਉਹ ਕਿਧਰੇ ਵੀ ਅਜਨਬੀ ਨਹੀਂ ਹੈ। ਕਿਸੇ ਵੀ ਨੌਜਵਾਨ ਦੀ ਜ਼ਿੰਦਗੀ ਵਿੱਚ ਏਸ ਤਰ੍ਹਾਂ ਦੇ ਹਾਦਸੇ ਹੋ ਸਕਦੇ ਹਨ। ਕਿਸੇ ਵੀ ਵਿਦਿਆਰਥੀ ਦਾ ਅਜਿਹੇ ਵਾਤਾਵਰਣ ਨਾਲ ਵਾਹ ਪੈ ਸਕਦਾ ਹੈ। ਏਸ ਤਰ੍ਹਾਂ ਦੇ ਲੋਕਾਂ ਨਾਲ ਉਸਦਾ ਵਾਸਤਾ ਪੈ ਸਕਦਾ ਹੈ। ਪਿੰਡ ਦਾ ਵਾਤਾਵਰਣ, ਉਥੋਂ ਦੇ ਲੋਕ—ਕੋਈ ਚੀਜ਼ ਬੇਪਛਾਣ ਅਤੇ ਅਜੀਬ ਨਹੀਂ ਹੈ। ਪਰ ਨੇਮਾਡੇ ਦੀ ਇਹ ਖ਼ੂਬੀ ਹੈ ਕਿ ਜਾਣੀਆਂ-ਪਛਾਣੀਆਂ ਇਹਨਾਂ ਸਾਧਾਰਨ ਸਥਿਤੀਆਂ ਨੂੰ ਉਹ ਕਲਾ ਦੀ ਉਚਾਈ ਦਿੰਦੇ ਹੋਏ ਉਹਨਾਂ ਨੂੰ ਅਸਾਧਾਰਨ ਬਣਾ ਸਕਦੇ ਹਨ। ਏਸ ਲਈ 'ਕੋਸਲਾ' ਦੀ ਸਾਫ਼-ਬਿਆਨੀ ਦੀ ਵਿਸ਼ੇਸ਼ਤਾ ਇਹ ਹੈ ਕਿ ਉਹਦੇ ਵਿੱਚ ਕਿਸੇ ਵੀ ਵਿਅਕਤੀ ਦਾ ਆਤਮ-ਕਥਨ ਨਹੀਂ ਹੈ ਸਗੋਂ ਏਸ ਬਹਾਨੇ ਆਪਣੇ ਆਪ ਨੂੰ ਪਾਠਕਾਂ ਦੇ ਰੂ-ਬ-ਰੂ ਪੇਸ਼ ਕਰਨ ਦੀ ਵਿਸ਼ੇਸ਼ ਭੂਮਿਕਾ ਵਿਕਸਿਤ ਹੋਈ ਹੈ। ਇਹਨਾਂ ਅਰਥਾਂ ਵਿਚੋਂ ਸਮੁੱਚੀ ਨਿਵੇਦਨ-ਪ੍ਰਕ੍ਰਿਆ ਆਪਣੇ ਬਾਰੇ ਕੁਝ ਕਹਿਣ ਅਤੇ ਜਾਣਨ ਦੀ ਇੱਛਾ ਨਾਲ ਪ੍ਰੇਰਿਤ ਹੈ, ਏਸ ਲਈ ਇਸ ਦੀ ਪ੍ਰਕਿਰਤੀ ਆਤਮ-ਸੋਧਾਤਮਕ ਹੈ।

ਪੰਜਵੇਂ ਭਾਗ ਵਿੱਚ ਕੁਝ ਲੋਕ-ਕਥਾਵਾਂ ਨੂੰ ਵੀ ਲਿਆ ਗਿਆ ਹੈ। ਇਹਨਾਂ ਛੋਟੇ-ਛੋਟੇ ਪੇਂਡੂ ਲੋਕਾਂ ਦੇ ਕਿੱਸੇ-ਕਹਾਣੀਆਂ ਵਿੱਚ ਸੰਕੇਤਕ ਜੀਵਨ-ਦ੍ਰਿਸ਼ਟੀ ਆਪਣੀ ਥਾਂ ਬਹੁਤ ਹੀ ਨਿਰਾਲੀ ਅਤੇ ਵਿਸ਼ੇਸ਼ ਹੈ। ਵਾਸਤਵ ਵਿੱਚ ਇਹ ਭਾਗ ਲੇਖਕ ਦੀ ਰਚਨਾਤਮਕਤਾ ਦਾ ਅਣੋਖਾ ਚਮਤਕਾਰ ਹੈ।

ਨਾਵਲ ਦਾ ਬਹੁਤ ਵੱਡਾ ਭਾਗ ਲੇਖਕ ਦੀਆਂ ਉਹਨਾਂ ਪ੍ਰਤੀਕ੍ਰਿਆਵਾਂ ਨਾਲ ਭਰਿਆ ਹੋਇਆ ਹੈ ਜਿਹੜੀਆਂ ਨਾਇਕ ਅਤੇ ਉਹਨੂੰ ਮਿਲਣ-ਜੁਲਣ ਵਾਲੇ ਲੋਕਾਂ ਵਿਚਕਾਰ ਪ੍ਰਸਪਰ ਮੇਲ-ਜੋਲ ਦੇ ਪੱਧਰ ਉੱਤੇ ਵਿਕਸਿਤ ਹੋਈਆਂ ਹਨ।

ਪਾਂਡੂਰੰਗ ਸਾਂਗਵੀਕਰ ਪਰਿਵਾਰ ਵਿੱਚ ਸੁਖ ਦਾ ਅਨੁਭਵ ਨਹੀਂ ਕਰਦਾ, ਕਿਉਂਕਿ ਮਾਨਸਿਕ ਪੱਧਰ ਉੱਨੂਤੇ ਉਹ ਉਥੇ ਡਾਈਜੈਸਟ ਹੋ ਹੀ ਨਹੀਂ ਸਕਦਾ। ਇਸ ਦਾ ਅਹਿਮ ਕਾਰਣ ਹੈ – ਉਸਦਾ ਪਿਉ। ਆਪਣੇ ਪਿਉ ਬਾਰੇ ਉਹਦੇ ਮਨ ਵਿੱਚ ਤੀਬਰ ਘਿਰਣਾ ਦਾ ਭਾਵ ਹੈ। ''ਬਚਪਨ ਤੋਂ ਹੀ ਪਿਤਾ ਜੀ ਨਾਲ ਮੇਰੀ ਕਦੀ ਬਣੀ ਨਹੀਂ। ਇੱਕ ਤਾਂ ਇਹ ਕਿ ਉਹਨਾਂ ਦੇ ਸਰੀਰ ਦੀ ਕਾਠੀ ਅਸਲੀ ਬਾਪ ਵਾਂਗ ਭਿਅੰਕਰ ਰੂਪ ਵਿੱਚ ਭਾਰੀ-ਭਰਕਮ ਹੈ। ਪੋਲਾ ਦੇ ਤਿਉਹਾਰ ਉੱਤੇ ਪਿੰਡ ਦੇ ਬਿਰਧ ਲੋਕ ਉਂਜ ਹੀ ਦਿਲ ਪਰਚਾਵੇ ਲਈ ਕਬੱਡੀ ਵਗੈਰਾ ਖੇਡਾਂ ਦੀਆਂ ਬਾਜ਼ੀਆਂ ਲਾਉਂਦੇ ਰਹਿੰਦੇ ਹਨ। ਉਦੋਂ ਖੇਡ ਦੇ ਮੈਦਾਨ ਵਿੱਚ

ਪਿਤਾ ਜੀ ਦਾ ਉਹ ਨੰਗਾ ਪਿੰਡਾ ਮੈਨੂੰ ਬਹੁਤ ਅਸ਼ਲੀਲ ਲਗਦਾ ਹੈ। ਮੇਰਾ ਪੂਰਾ ਲੜਕਪਨ ਉਹਨਾਂ ਦੇ ਰੋਅਬ ਹੇਠ ਬੀਤਿਆ।''

ਕੀ ਪਾਂਡਰੰਗ ਕੋਲ ਕੋਈ ਅਜਿਹੀ ਮੌਲਿਕ ਸਮਰੱਥਾ ਹੈ ਜਿਸ ਨਾਲ ਉਹ ਆਪਣੇ ਆਪ ਨੂੰ ਅੱਗੇ ਵਧਾਉਂਦਾ ਹੈ? ਸਾਰੇ ਆਲੋਚਕਾਂ ਨੇ ਏਸ ਸਮਰੱਥਾ ਨੂੰ ਨਕਾਰਿਆ ਹੈ। ਕੀ 'ਕੋਸਲਾ' ਵਿੱਚ ਇਹਦਾ ਕੋਈ ਸਬੂਤ ਉਪਲਬਧ ਹੈ? ਕੁਝ ਲੋਕਾਂ ਦੀ ਰਾਇ ਵਿੱਚ ਪਾਂਡੂਰੰਗ ਸਾਂਗਵੀਕਰ ਆਪਣੀ ਵਿਸ਼ੇਸ਼ ਵਰਣਨ-ਵਿਧੀ ਕਾਰਣ ਬੁੱਧੂ ਕਰਾਰ ਦਿੱਤਾ ਗਿਆ ਹੈ। ਪਰ ਵਾਸਤਵ ਵਿੱਚ ਉਹ ਅਜਿਹਾ ਨਹੀਂ ਹੈ। ਧਿਆਨ ਨਾਲ ਦੇਖਿਆ ਜਾਵੇ ਤਾਂ ਪਤਾ ਲਗ ਸਕਦਾ ਹੈ ਕਿ ਨਾਇਕ ਨੇ ਛੋਟੀਆਂ-ਛੋਟੀਆਂ ਘਟਨਾਵਾਂ, ਵਿਵਰਣਾਂ ਜਾਂ ਲੋਕਾਂ ਨਾਲ ਵਰਤ-ਵਰਤਾਉ ਦੇ ਆਪਣੇ ਤਰੀਕਿਆਂ ਨਾਲ ਆਪਣੀ ਵਿਸ਼ੇਸ਼ ਪ੍ਰਤਿਭਾ ਅਤੇ ਬੌਧਿਕ ਸਮਰੱਥਾ ਦਾ ਪਰਮਾਣ ਦਿੰਦਾ ਹੈ। ਇਹਨਾਂ ਪ੍ਰਤੀਕ੍ਰਿਆਵਾਂ ਦੀ ਵਿਅੰਗ ਵਿਧੀ, ਵਿਨੋਦ, ਉਪਹਾਸ ਅਤੇ ਟੀਕਾ-ਟਿਪਣੀ ਵਰਗੇ ਕਈ ਵਿਅੰਗ ਤੱਤਾਂ ਨਾਲ ਭਰੀ ਹੋਈ ਹੈ।

'ਅਜਨਬੀ ਦਾ ਬੋਧ' 'ਇਕੱਲੇਪਨ ਦੀ ਪੀੜਾ' ਆਦਿ ਬਿਦੇਸ਼ੀ ਧਾਰਨਾਵਾਂ ਦੀ ਤਲਾਸ਼ ਦੇ ਬਾਵਜੂਦ ਵੀ ਸਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ 'ਕੋਸਲਾ' ਦਾ ਪ੍ਰੇਰਨਾ-ਸ੍ਰੋਤ ਮਹਾਰਾਸ਼ਟਰ ਦੀ ਸਮਾਜਿਕ ਚੇਤਨਾ ਹੈ। ਅਤੇ ਫੇਰ ਇਹਨੂੰ ਵੀ ਅਸੀਂ ਸਮਝ ਲਈਏ ਕਿ ਪਾਂਡੂਰੰਗ ਉਤੇ ਆਮ ਤੌਰ 'ਤੇ ਇਹ ਦੋਸ਼ ਲਾਇਆ ਜਾਂਦਾ ਹੈ ਕਿ ਉਹ ਸਾਰੀਆਂ ਘਟਨਾਵਾਂ ਵੱਲ ਬਿਲਕੁਲ ਕੋਰੀ ਨਜ਼ਰ ਨਾਲ ਦੇਖਦਾ ਹੈ ਜਾਂ ਕਿ ਉਹ ਹਰ ਤਰ੍ਹਾਂ ਦੀ ਮੁੱਲ-ਵਿਵਸਥਾ ਨੂੰ ਨਕਾਰਦਾ ਹੈ, ਪੂਰੀ ਤਰ੍ਹਾਂ ਠੀਕ ਨਹੀਂ ਹੈ। ਪਿਤਾ ਪ੍ਰਤੀ ਪਾਂਡੂਰੰਗ ਦਾ ਵਿਰੋਧ ਅਰਥ-ਕੇਂਦਰਿਤ ਮੁੱਲ-ਵਿਵਸਥਾ ਪ੍ਰਤੀ ਵਿਰੋਧ ਦਾ ਸੂਚਕ ਹੈ। ਕੇਵਲ ਧਨ ਨੂੰ ਸਭ-ਕੁਝ ਸਮਝਣ ਵਾਲੀ ਜੀਵਨ-ਦ੍ਰਿਸ਼ਟੀ ਪ੍ਰਤੀ ਵਿਰੋਧ ਦਾ ਧਮਾਕਾ ਹੈ; ਸੰਖੇਪ ਵਿੱਚ, ਮੁੱਲ-ਹੀਣਤਾ ਪ੍ਰਤੀ ਜਾਗਰੂਕ ਮੁੱਲ-ਬੋਧ ਦਾ ਸੰਘਰਸ਼ ਏਥੇ ਚਿਤਰਿਆ ਗਿਆ ਹੈ। ਕ੍ਰੋਧੀ ਪਿਉ ਦੀਆਂ ਬਦਮਾਸ਼ੀਆਂ, ਝੂਠਾਪਨ, ਪਖੰਡ ਆਦਿ ਬਾਰੇ ਪਾਂਡੂਰੰਗ ਦੇ ਮਨ ਵਿੱਚ ਭਿਅੰਕਰ ਖਿਝ ਹੈ। ਪਰ ਉਹਦੇ ਮਨ ਵਿੱਚ ਪ੍ਰੇਮ ਅਤੇ ਕਰੁਣਾ ਵਰਗੀਆਂ ਸੰਵੇਦਨਾਵਾਂ ਪ੍ਰਤੀ ਕੋਈ ਵਿਸ਼ਵਾਸ ਨਹੀਂ ਹੈ, ਇਹ ਗੱਲ ਨਹੀਂ। ਹਾਂ, ਉਹ ਕਹਿਣੀ ਅਤੇ ਕਰਨੀ ਵਿਚਕਾਰ ਸੰਵਾਦ ਦਾ ਪੂਰਾ-ਪੂਰਾ ਸਮਰਥਕ ਹੈ।

ਰਾਮੱਪਾ ਪ੍ਰਤੀ ਉਹਦੀ ਸੰਵੇਦਨਾ ਨੂੰ ਦੇਖੋ – ''ਮੈਨੂੰ ਕਾਲੇ ਧੁਤ ਰਾਮੱਪਾ ਪ੍ਰਤੀ ਹਮੇਸ਼ਾ ਤਰਸ ਆਉਂਦਾ ਰਿਹਾ ਹੈ। ਇਕ ਤਰ੍ਹਾਂ ਦਾ ਪਿਆਰ। ਮੇਰੀ ਇਹ ਆਦਤ ਕਿਸੇ ਚੀਜ਼ ਨਾਲ ਭਿਅੰਕਰ ਲਗਾਵ. . .।''

ਮੁੱਲਾਂ ਪ੍ਰਤੀ ਏਨਾ ਸੁਚੇਤ ਨਾਇਕ ਕੀ ਪਾਬੰਦੀਆਂ ਪ੍ਰਤੀ ਟੱਕਰ ਦੀ ਸਮਰੱਥਾ ਨਹੀਂ ਰਖਦਾ? ਅਵੱਸ਼ ਹੀ ਉਹਦੇ ਕੋਲ ਟੱਕਰ ਲੈਣ ਦੀ ਸਮਰੱਥਾ ਹੈ। ਹਾਂ, ਉਹਦੀ ਇਹ ਸਮਰੱਥਾ ਕਦੀ ਕਦੀ ਸਰਗਰਮ ਪੱਧਰ ਤੇ ਪ੍ਰਗਟ ਹੋਈ ਹੈ ਪਰ ਕਦੀ-ਕਦੀ ਡਰ ਦੇ ਕਾਰਣ ਆਖੋ ਜਾਂ ਕਿਸੇ ਹੋਰ ਮੂਡ ਦੇ ਕਾਰਣ ਆਖੋ, ਅਚਾਨਕ ਠੰਢੀ ਪੈ ਜਾਂਦੀ ਹੈ। ਫੇਰ ਵੀ ਇਹ ਕਹਿਣਾ ਗ਼ਲਤ ਹੈ ਕਿ ਪਾਂਡੂਰੰਗ ਦਾ ਵਿਅਕਤਿਤਵ ਇੱਕ-ਅੰਗੀ ਅਤੇ ਇੱਕ ਪੱਖੀ ਹੈ। ਉਸ ਵਿੱਚ ਕ੍ਰਿਆਸ਼ੀਲਤਾ ਅਤੇ ਉਦਾਸੀਨਤਾ – ਦੋਵੇਂ ਨਾਲੋਂ ਨਾਲ ਵੇਖੀਆਂ ਜਾ ਸਕਦੀਆਂ ਹਨ। ਉਹਦਾ ਵਿਅਕਤਿਤਵ ਮਿਲਿਆ-ਜੁਲਿਆ ਹੈ। ਵਾਸਤਵ ਵਿੱਚ ਉਹਦੇ ਜਾਣਕਾਰ ਵਿਅਕਤਿਤਵ ਦਾ ਏਹੀ ਰਹੱਸ ਹੈ। ਮੌਕਾ ਆਉਣ ਉੱਤੇ ਕਦੀ ਉਹ ਭਾਵੁਕਤਾ ਵਿੱਚ

ਗ੍ਰਸ ਕੇ ਦੂਜਿਆਂ ਨਾਲ ਲੜ ਪੈਂਦਾ ਹੈ ਤਾਂ ਕਦੀ ਅੰਦਰ-ਹੀ-ਅੰਦਰ ਕੁਝ ਨਾ ਕਰਨ ਦੇ ਕਾਰਣ ਦੁਖੀ ਹੁੰਦਾ ਹੈ। ਸੰਸ਼ਕਾਰ ਗ੍ਰਹਿਣ ਕਰਨਾ ਉਸ ਦਾ ਸਥਾਈ ਭਾਵ ਹੈ। ਮੁੱਲਾਂ ਪ੍ਰਤੀ ਉਸਦੀ ਪ੍ਰਤਿਬੱਧਤਾ ਕਿਧਰੇ ਵੀ ਵਿਚਲਿਤ ਨਹੀਂ ਹੁੰਦੀ ਹੈ। ਜ਼ਿੰਦਗੀ ਦੀਆਂ ਥੁੜ੍ਹਾਂ ਨਾਲ ਜੂਝਣ ਦੀ ਸੂਝ ਤਾਂ ਉਹਦੇ ਕੋਲ ਹੈ ਹੀ ਪਰ ਜੀਵਨ ਦੀ ਭੰਨ-ਤੋੜ ਕਰਨ ਵਾਲੀਆਂ ਪ੍ਰਵਿਰਤੀਆਂ ਨਾਲ ਸੰਘਰਸ਼ ਕਰਨ ਦੀ ਆਤਮ-ਸ਼ਕਤੀ ਉਹਦੇ ਕੋਲ ਘੱਟ ਨਹੀਂ ਹੈ। ਜਾਪਦਾ ਹੈ, ਆਲੋਚਕ ਉਹਦੇ ਏਲੀਈਨੇਸ਼ਨ ਦੇ ਬੋਧ ਨੂੰ ਉਜਾਗਰ ਕਰਨ ਦੀ ਪ੍ਰਕ੍ਰਿਆ ਵਿੱਚ ਉਸਦੇ ਉਪਰਲੇ ਗੁਣਾਂ ਨੂੰ ਅੱਖੋਂ ਓਹਲੇ ਕਰ ਗਏ ਹਨ। ਵਾਸਤਵ ਵਿੱਚ ਨਾਇਕ ਦੀ ਏਹੀ ਉਹ ਆਤਮ-ਸ਼ਕਤੀ ਹੈ, ਜਿਸਦਾ ਸਿੱਧਾ ਪ੍ਰਭਾਵ ਪਾਠਕਾਂ ਉੱਤੇ ਪਏ ਬਿਨਾਂ ਨਹੀਂ ਰਹਿ ਸਕਦਾ। ਜਿਵੇਂ ਜਿਵੇਂ ਪਾਠਕ ਨਾਵਲ ਵਿਚੋਂ ਲੰਘਦਾ ਜਾਂਦਾ ਹੈ, ਨਾਇਕ ਦੀ ਵਿਅੰਗਾਤਮਕ ਪ੍ਰਤਿਕ੍ਰਿਆਵਾਂ ਦੀ ਆਪਣੇ-ਆਪ ਦਾਦ ਦਿੰਦਾ ਹੋਇਆ ਨਾਇਕ ਦੀ ਮਾਨਸਿਕਤਾ ਨੂੰ ਸਮਝਣ ਦਾ ਜਤਨ ਕਰਦਾ ਹੈ। ਏਹੀ ਉਹ ਨੁਕਤਾ ਹੈ ਜਿਥੇ ਖਲਨਾਇਕ ਦਿਸਣ ਵਾਲੇ ਏਸ ਵਿਅਕਤਿਤਵ ਅੰਦਰ ਪ੍ਰਵੇਸ਼ ਕਰ ਚੁਕੀ ਮੁੱਲ-ਨਿਸ਼ਠਾ ਪਾਠਕਾਂ ਨੂੰ ਆਪਣੇ ਵੱਲ ਖਿੱਚੇ ਬਿਨਾਂ ਨਹੀਂ ਰਹਿੰਦੀ। ਜੇ ਅਜਿਹਾ ਨਾ ਹੁੰਦਾ ਤਾਂ ਕੁਰੂੰਦਕਰ ਅਨੁਸਾਰ "ਪਾਠਕ ਨਾਵਲ ਪੜ੍ਹਦੇ ਹਸਦੇ ਅਤੇ ਛੱਡ ਦਿੰਦੇ। ਪਰ ਅਜਿਹਾ ਨਹੀਂ ਹੁੰਦਾ। 'ਕੋਸਲਾ' ਦੇ ਪਾਂਡੂਰੰਗ ਨੂੰ ਆਲੋਚਕਾਂ ਨੇ ਗੰਭੀਰਤਾ ਨਾਲ ਲਿਆ ਹੈ।"

ਸਾਡੇ ਆਲੋਚਕਾਂ ਨੇ, ਜਾਪਦਾ ਹੈ, 'ਕੋਸਲਾ' ਵਿੱਚ ਉਭਰੇ ਐਂਟੀ-ਹੀਰੋ ਉੱਤੇ ਬਹੁਤ ਅਧਿਕ ਬਲ ਦਿੱਤਾ ਹੈ। ਇਹ ਸਹੀ ਹੈ ਕਿ ਪਾਂਡੂਰੰਗ ਕੋਈ ਪਰੰਪਰਾਵਾਦੀ ਨਾਇਕ ਨਹੀਂ ਹੈ। ਪਰ ਫੇਰ ਵੀ ਲੋਕਾਂ ਨੇ ਉਹਦੇ ਉੱਤੇ ਅਸਤਿਤਵ-ਵਾਦੀ ਸ਼ਬਦਾਵਲੀ ਨੂੰ ਕੁਝ ਵਧੇਰੇ ਹੀ ਥੋਪਿਆ ਹੈ। ਮੰਨਿਆ ਕਿ ਉਹ ਆਤਮ-ਕੇਂਦਰਿਤ ਹੈ, ਆਊਟ ਸਾਈਡਰ ਹੈ। ਉਹਨੂੰ ਸ਼ਾਇਦ ਆਪਣਾ ਸੁਰ ਨਹੀਂ ਮਿਲਿਆ ਹੈ। ਉਹ ਸੰਦੇਹ ਦੀਆਂ ਸਥਿਤੀਆਂ ਵਿਚੋਂ ਲੰਘ ਰਿਹਾ ਹੈ।

ਹਾਂ, ਸਾਨੂੰ ਡਾ. ਗੰਗਾਧਰ ਪਾਟੀਲ ਦੀ ਇਸ ਟਿਪਣੀ ਨਾਲ ਸਹਿਮਤ ਹੋਣਾ ਪਵੇਗਾ ਕਿ ਮਰਢੇਕਰ ਨੇ ਜਿਸ ਤਰ੍ਹਾਂ ਆਪਣੀ ਕਵਿਤਾ ਵਿੱਚ ਪਹਿਲੀ ਵਾਰ ਆਧੁਨਿਕ ਮਨੁੱਖ ਦੀ ਉਸ ਭਿਆਨਕ ਪੀੜਾ ਦਾ ਸੰਕੇਤ ਕੀਤਾ ਜੀਹਨੂੰ ਉਹ ਏਸ ਯੁੱਗ ਵਿੱਚ ਮਹਿਸੂਸ ਕਰ ਰਿਹਾ ਹੈ, ਉਸੇ ਤਰ੍ਹਾਂ ਏਲੀਈਨੇਸ਼ਨ 'ਕੋਸਲਾ' ਵਿੱਚ ਪਹਿਲੀ ਵਾਰ ਅਭਿਵਿਅਕਤ ਹੋਈ ਹੈ। ਇਤਿਹਾਸਕ ਦ੍ਰਿਸ਼ਟੀ ਤੋਂ ਇਸ ਵਿਚਾਰ ਨੂੰ ਗ਼ਲਤ ਨਹੀਂ ਕਿਹਾ ਜਾ ਸਕਦਾ। ਇਸ ਸੰਦਰਭ ਵਿੱਚ ਡਾ. ਅਸ਼ੋਕ ਕੇਲਕਰ ਦਾ ਕਹਿਣਾ ਹੈ, "ਅਨੁਭਵਾਂ ਦਾ ਖੰਡਨ, ਉਹਨਾਂ ਦਾ ਵਰਗੀਕਰਨ, ਵਾਸਤਵ ਵਿੱਚ ਇਹ ਤਾਂ ਇੱਕ ਆਰੰਭ ਹੈ। ਧਰਤੀ ਨੂੰ ਬੀਜਣ ਲਈ ਤਿਆਰ ਕਰਨਾ ਪੈਂਦਾ ਹੈ। ਅਤੇ ਫੇਰ ਉਹਦੇ ਵਿੱਚ ਇਕਲਾਪੇ ਦੇ ਬੋਧ ਨੂੰ ਬੀਜਣਾ ਪੈਂਦਾ ਹੈ।... ਆਧੁਨਿਕ ਮਨੁੱਖ ਦਾ ਸੰਵੇਦਨਾ-ਸੰਸਾਰ ਏਸੇ ਇਕਲਾਪੇ ਦੇ ਮੁੱਖ ਬੋਧ ਵਿੱਚ ਬੰਨ੍ਹਿਆ ਹੋਇਆ ਹੈ। ਏਸੇ ਬੋਧ ਦਾ ਇੱਕ ਰੂਪ ਸ਼ੈਕਸਪੀਅਰ ਦੇ ਹੈਮਲੇਟ ਨਾਲ ਆਪਣਾ ਰਿਸ਼ਤਾ ਜੋੜਦਾ ਹੈ ਤਾਂ ਦੂਜਾ ਬੋਧੀਆਂ ਅਤੇ ਜੈਨੀਆਂ ਦੇ ਫ਼ਲਸਫ਼ੇ ਤੱਕ ਪੁਜਦਾ ਹੈ। ਸਮਕਾਲੀਨ ਮਰਾਠੀ ਸਾਹਿਤ ਵਿੱਚ ਇਹਦਾ ਸੰਕੇਤ ਮਰਢੇਕਰ ਦੀ ਰਚਨਾਤਮਕਤਾ ਵਿੱਚ ਮਿਲਦਾ ਹੈ। ਪਰ ਮੁਕਾਬਲਤਨ ਮਰਢੇਕਰ ਵੀ ਤਾਂ ਆਸ਼ਾਵਾਦੀ ਅਤੇ ਦਿਲਚਸਪ ਲੇਖਕ ਸਨ। ਪੀੜਾ ਦਾ ਹੁਣ ਕੋਈ ਹੱਦ-ਬੰਨਾ ਨਹੀਂ ਹੈ।. . . ਮਨੁੱਖ ਦਾ ਸੰਵੇਦਨਸ਼ੀਲ ਹੋਣਾ ਬੁਰਾ ਨਹੀਂ ਹੈ।

ਪਰ ਅੱਜ ਤਾਂ ਉਹ ਨਿਰੋਲ ਸੰਵੇਦਨਾ ਹੀ ਬਣ ਗਿਆ ਹੈ। ਤਾਂ ਤੇ ਕੇਵਲ ਵੇਦਨਾ ਬਾਕੀ ਰਹਿ ਜਾਂਦੀ ਹੈ। ਏਸ ਸਥਿਤੀ ਵਿੱਚ ਸਮਾਜਿਕ ਜੀਵਨ ਨਾਲ ਸੰਪਰਕ ਹੀ ਸਮਾਪਤ ਹੋ ਜਾਂਦਾ ਹੈ।. . .'ਜਿਵੇਂ ਸਵੇਂ ਬਾਧੀਨ ਕੋਸਲਾ ਮ੍ਰਿਤੂ ਪਾਏ।' (ਜਿਸ ਤਰ੍ਹਾਂ ਕੋਸਲਾ ਦਾ ਕੀੜਾ ਆਪਣੇ ਚਾਰੇ ਪਾਸੀਂ ਤਾਣਾ-ਬਾਣਾ ਬੁਣਦਾ ਹੈ ਅਤੇ ਉਸ ਵਿੱਚ ਹੀ ਆਪਣੀ ਮੌਤ ਨੂੰ ਸੱਦਾ ਦਿੰਦਾ ਹੈ)। ਇਹ ਚੰਗੀ ਗੱਲ ਹੈ ਕਿ 'ਕੋਸਲਾ' ਦਾ ਨਾਇਕ ਖ਼ਤਰੇ ਦੇ ਇਸ ਨਿਸ਼ਾਨ ਤੱਕ ਆ ਤਾਂ ਜਾਂਦਾ ਹੈ ਪਰ ਉਹਦੇ ਵਿੱਚ ਫਸ ਜਾਣ ਤੋਂ ਪਹਿਲਾਂ ਆਪਣਾ ਕਾਇਆ-ਕਲਪ ਕਰ ਲੈਂਦਾ ਹੈ, ਕਿਉਂਕਿ ਉਹਦੇ ਕੋਲ ਕਾਇਆ-ਕਲਪ ਕਰਨ ਦੀ ਆਤਮ ਸ਼ਕਤੀ ਹੈ। ਏਸ ਤਰ੍ਹਾਂ ਨਾਲ ਲਗਭਗ ਸਾਰੇ ਆਲੋਚਕਾਂ ਨੇ 'ਕੋਸਲਾ' ਦੇ ਏਲੀਈਨੇਸ਼ਨ ਦੀ ਚਰਚਾ ਕੀਤੀ ਹੈ ਪਰ ਅੰਤ ਨੂੰ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਕੀ ਸਚਮੁੱਚ ਇਹ ਏਲੀਈਨੇਸ਼ਨ ਪਾਂਡੂਰੰਗ ਸਾਂਗਵੀਕਰ ਦੀ ਸਮੁੱਚੀ ਜੀਵਨ-ਦ੍ਰਿਸ਼ਟੀ ਦਾ ਅੰਤਮ ਤੱਤ ਹੈ ਜਾਂ ਅਜਿਹਾ ਤਾਂ ਨਹੀਂ ਕਿ ਇਹ ਬੋਧ ਜੀਵਨ-ਕ੍ਰਮ ਦੇ ਇੱਕ ਵਿਸ਼ੇਸ਼ ਬਿੰਦੂ ਉੱਤੇ ਬਣਿਆ ਹੈ? ਹਾਂ, ਜੇ ਤੁਸੀਂ ਪਾਂਡੂਰੰਗ ਦੀ ਕਾਇਆ ਕਲਪ ਕਰਨ ਦੀ ਸਮਰੱਥਾ ਨੂੰ ਅੱਖੋਂ ਓਹਲੇ ਕਰ ਦੇਵੋ ਤਾਂ ਸੰਭਵ ਹੈ ਆਲੋਚਕਾਂ ਦੀ ਇਹ ਰਾਇ ਸਹੀ ਲਗ ਸਕਦੀ ਹੈ। ਸਿਖਿਆ-ਸੰਸਥਾਵਾਂ ਵਿੱਚ ਨਾ ਬੈਠਣਾ ਕੀ ਸਮਰੱਥਾ ਦੇ ਨਿਰਣੇ ਦੀ ਪਛਾਣ ਨਹੀਂ ਹੈ? ਜਾਂ ਤਾਂ ਤੁਸੀਂ ਪ੍ਰੀਖਿਆ ਪਾਸ ਕਰ ਲਵੋ, ਆਪਣੀ ਸਮਰੱਥਾ ਵਧਾ ਲਵੋ ਅਤੇ ਫੇਰ ਸਿਖਿਆ-ਸੰਸਥਾਵਾਂ ਵਿਰੁਧ ਕ੍ਰਿਆਸ਼ੀਲ ਹੋ ਜਾਵੋ। ਲੋਕਾਂ ਵਿੱਚ ਮੁਕੰਮਲ ਪਰਿਵਰਤਨ ਲਿਆਉਣਾ ਸ਼ਾਇਦ ਤੁਹਾਡੇ ਵੱਸ ਦੀ ਗੱਲ ਨਹੀਂ ਹੋ ਸਕਦੀ। ਪਰ ਏਸ ਸਬੰਧ ਵਿੱਚ ਆਪਣਾ ਰੁਖ਼ ਜ਼ਰੂਰ ਬਦਲਿਆ ਜਾ ਸਕਦਾ ਹੈ। ਮੰਨਿਆ ਕਿ ਮਾਂ-ਪਿਉ, ਭੈਣ, ਰਿਸ਼ਤੇਦਾਰਾਂ ਦੇ ਸੰਸਕਾਰਾਂ ਤੋਂ ਆਪਣੇ ਆਪ ਨੂੰ ਮੁਕਤ ਕਰਨਾ ਕਠਨ ਹੈ ਪਰ ਆਪਣੀਆਂ ਇੱਛਾਵਾਂ ਨੂੰ ਸੀਮਿਤ ਕਰਕੇ ਇਹਨਾਂ ਨਾਲ ਸਬੰਧ ਜੋੜ ਕੇ ਆਪਣੇ ਦ੍ਰਿਸ਼ਟੀਕੋਣ ਵਿੱਚ ਪਰਿਵਰਤਨ ਲਿਆਉਣਾ ਅਸੰਭਵ ਨਹੀਂ ਹੈ। ਮੇਰਾ ਖਿਆਲ ਹੈ ਕਿ ਪਾਂਡੂਰੰਗ ਸਾਂਗਵੀਕਰ ਏਸ ਰਾਹ ਦੁਆਰਾ ਚਾਰਦੀਵਾਰੀ ਨੂੰ ਤੋੜ ਕੇ ਬਾਹਰ ਨਿਕਲਣ ਦਾ ਜਤਨ ਕਰ ਰਿਹਾ ਹੈ। ਏਸੇ ਲਈ ਉਸ ਦੇ ਵਿਅਕਤਿਤਵ ਦੀ ਇਹ ਤਬਦੀਲੀ ਭਵਿਖ ਦੀ ਕ੍ਰਿਆਸ਼ੀਲ ਜ਼ਿੰਦਗੀ ਦੀ ਭੂਮਿਕਾ ਬਣਾਉਂਦੀ ਹੈ।

ਪਾਂਡੂਰੰਗ ਖ਼ੁਦ ਆਪਣੇ ਪੈਰਾਂ 'ਤੇ ਖੜ੍ਹਾ ਰਹਿਣ ਦੇ ਇਰਾਦੇ ਨਾਲ ਮੁੰਬਈ ਚਲਾ ਜਾਂਦਾ ਹੈ। ਉਹ ਨਹੀਂ ਚਾਹੁੰਦਾ ਕਿ ਪਿਉ ਦੇ ਪੈਸਿਆਂ ਉੱਤੇ ਟੇਕ ਰੱਖੇ। ਪਰ ਉਹਦੇ ਇਸ ਇਰਾਦੇ ਨੂੰ ਉਸੇ ਦੇ ਰਿਸ਼ਤੇਦਾਰ ਅਸਫਲ ਬਣਾ ਦਿੰਦੇ ਹਨ। ਹੁਣ ਜੇ ਕੋਈ ਆਖੇ ਕਿ ਪਾਂਡੂਰੰਗ ਅਜਿਹੀ ਸਥਿਤੀ ਵਿੱਚ ਆਪਣਾ ਸਿਰ ਕਿਉਂ ਨਹੀਂ ਭੰਨ ਲੈਂਦਾ, ਕਿਉਂ ਨਹੀਂ ਵਿਰੋਧ ਕਰਦਾ? ਗੱਲ ਸਹੀ ਹੈ। ਉਹ ਆਪਣੀਆਂ ਇੱਛਾਵਾਂ ਨੂੰ ਅਵੱਸ਼ ਹੀ ਰੋਕਣ ਦਾ ਜਤਨ ਕਰਦਾ ਹੈ ਅਤੇ ਮਜ਼ਬੂਰ ਹੋ ਕੇ ਸਾਂਗਵੀ ਮੁੜ ਆਉਂਦਾ ਹੈ ਅਤੇ ਆਪਣੇ ਆਪ ਨੂੰ ਕੰਮ ਵਿਚ ਲੀਨ ਰਖਦਾ ਹੈ। ਪਰ ਫੇਰ ਵੀ ਫਰਾਰ, ਝਗੜਾਲੂ ਨੌਕਰ ਨੂੰ ਆਪਣੇ ਪਿਉ ਨੇ ਜਿਸ ਢੰਗ ਨਾਲ ਧੋਖਾ ਦਿੱਤਾ ਸੀ, ਉਹਦਾ ਬਦਲਾ ਲੈਣ ਦੇ ਇਰਾਦੇ ਨਾਲ ਉਹਨੂੰ ਲੱਭਣ ਦਾ ਸਿਰਤੋੜ ਜਤਨ ਕਰਦਾ ਹੈ। ਇਹਦੇ ਵਿੱਚ ਸ਼ੱਕ ਨਹੀਂ ਕਿ ਉਹ ਆਪਣੇ ਪਰਿਵਾਰ ਅਤੇ ਘਰ ਨਾਲੋਂ ਇੱਕ ਤਰ੍ਹਾਂ ਨਾਲ ਪਰਾਇਆ ਹੋ ਗਿਆ ਹੈ। ਉਹਦੇ ਮਨ ਵਿੱਚ ਆਪਣੇ 'ਮਕਾਨ' ਨੂੰ ਲੈ ਕੇ ਇੱਕ ਘੋਰ ਘਿਰਣਾ ਦਾ ਭਾਵ ਹੈ, ਕਿਉਂਕਿ ਉਹ 'ਮਕਾਨ' ਉਹਦੀ ਨਜ਼ਰ ਵਿੱਚ ਚੰਗੇ ਕਹਾਉਣ ਵਾਲੇ ਨੀਵੇਂ-ਤੱਤਾਂ ਉਤੇ ਖੜਾ ਹੈ। ਮੈਟ੍ਰਿਕ ਪਾਸ ਕਰਨ ਤੋਂ ਪਹਿਲਾਂ ਉਹਨੇ

ਕਿਹਾ ਸੀ, ''ਇਹ ਮਕਾਨ ਖੋਖਲਾ ਹੋ ਕੇ ਡਿੱਗ ਪਵੇਗਾ। ਚੰਗਾ ਹੀ ਹੋਵੇਗਾ।'' ਇਹ ਸਭ ਹੁੰਦੇ ਹੋਏ ਵੀ ਆਦਮੀਆਂ ਨਾਲ ਉਹਨੂੰ ਘਿਰਣਾ ਨਹੀਂ ਹੈ। ਬਸਤੀ ਦੀ ਸ਼ਰੀਫ਼ ਟੋਲੀ ਵਿੱਚ ਉਹ ਸ਼ਾਮਲ ਹੁੰਦਾ ਹੈ, ਉਹਨਾਂ ਨਾਲ ਘੁਲ-ਮਿਲ ਜਾਂਦਾ ਹੈ, ਸਮਾਂ ਲੰਘਾਉਂਦਾ ਹੈ। ਇਸ ਤਰ੍ਹਾਂ ਨਾਲ ਅੰਦਰੋਂ ਬੇਚੈਨੀ ਦਾ ਅਨੁਭਵ ਕਰਦਾ ਹੋਇਆ ਅਸਤਿੱਤਵ ਨਾਲ ਜੁੜੇ ਸੁਆਲਾਂ ਨਾਲ ਜੂਝਣ ਦਾ ਜਤਨ ਕਰਦਾ ਹੈ।

ਮਰਾਠੀ ਨਾਵਲਾਂ ਦੇ ਵਿਕਾਸ-ਕ੍ਰਮ ਵਿੱਚ 'ਕੋਸਲਾ' ਦਾ ਚਰਿਤਰ-ਚਿੱਤਰਣ ਜਿੰਨਾ ਨਵਾਂ ਹੈ, ਓਨੀ ਹੀ ਇਸ ਨਾਵਲ ਦੀ ਭਾਸ਼ਾ, ਸ਼ੈਲੀ ਅਤੇ ਰਚਨਾ-ਵਿਧੀ ਵੀ ਨਵੀਂ ਹੈ। ਏਸ ਨਵੇਂ ਤਰ੍ਹਾਂ ਦੇ ਚਰਿਤਰ-ਚਿਤਰਣ ਨੂੰ ਜੀਹਦੇ ਵਿੱਚ ਅਨੁਭੂਤੀ ਦੀ ਈਮਾਨਦਾਰੀ ਨੂੰ ਕੁੱਟ-ਕੁੱਟ ਕੇ ਭਰਿਆ ਹੈ, ਵਿਅਕਤ ਕਰਨ ਲਈ ਜ਼ਰੂਰੀ ਹੈ ਕਿ ਓਨੀ ਹੀ ਖਰੀ, ਅਨਘੜ ਅਤੇ ਸੁਭਾਵਿਕ ਭਾਸ਼ਾ ਰਚਨਾ ਦਾ ਪ੍ਰਯੋਗ ਕੀਤਾ ਜਾਵੇ। ਏਸੇ ਲਈ 'ਕੋਸਲਾ' ਦੇ ਨਾਇਕ ਦੇ ਈਮਾਨਦਾਰ ਕਥਾ-ਵਰਣਨ ਨੂੰ ਲੈ ਕੇ ਪਾਠਕਾਂ ਦੇ ਮਨ ਵਿੱਚ ਕਈ ਤਰ੍ਹਾਂ ਦੇ ਭਰਮ ਪੈਦਾ ਹੋਏ ਹਨ। ਏਸ ਸੰਦਰਭ ਵਿੱਚ ਨਾਵਲ ਦੇ ਪ੍ਰਕਾਸ਼ਕ ਰਾ.ਜ. ਦੇਸ਼ਮੁਖ ਦੀ ਪ੍ਰਕਾਸ਼ਿਤ ਟਿਪਣੀ ਵਿਚਾਰਨ-ਯੋਗ ਹੈ – ''ਮੇਰਾ ਖਿਆਲ ਹੈ ਕਿ ਮਰਾਠੀ ਵਿੱਚ ਇਸ ਵਿਸ਼ੇ ਉੱਤੇ ਇਸ ਢੰਗ ਨਾਲ ਲਿਖਿਆ ਗਿਆ 'ਕੋਸਲਾ' ਸ਼ਾਇਦ ਪਹਿਲਾ ਹੀ ਨਾਵਲ ਹੈ। ਜੇ ਪਹਿਲਾ ਨਾ ਵੀ ਹੋਵੇ, ਫੇਰ ਵੀ ਏਸ ਵਿੱਚ ਕਿਸੇ ਨੂੰ ਸ਼ੱਕ ਨਹੀਂ ਹੋਣਾ ਚਾਹੀਦਾ ਕਿ ਲੇਖਕ ਨੇ ਜੋ ਵੀ ਅਤੇ ਜਿਹਾ ਵੀ ਲਿਖਿਆ ਹੈ, ਬਹੁਤ ਹੀ ਦਿਲਚਸਪ ਅਤੇ ਪੜ੍ਹਨ-ਯੋਗ ਹੈ। ਅਜਿਹਾ ਨਹੀਂ ਲਗਦਾ ਕਿ ਲੇਖਕ ਕੋਈ ਸਪਸ਼ਟੀਕਰਨ ਦੇ ਰਿਹਾ ਹੈ। ਆਪਣੇ ਅਨੁਭਵਾਂ ਅਤੇ ਨਿਰਣਿਆਂ ਨੂੰ ਉਹਨੇ ਇਮਾਨਦਾਰੀ ਨਾਲ ਪੇਸ਼ ਕੀਤਾ ਹੈ।'' ਇਹ ਟਿਪਣੀ ਮੇਰੀ ਨਜ਼ਰ ਵਿੱਚ ਕਾਫ਼ੀ ਮਹਤਵਪੂਰਣ ਹੈ। ਵਿਆਖਿਆਤਮਕ ਸ਼ੈਲੀ ਤੋਂ ਮੁਕਤ ਕਹਾਣੀ ਕਹਿਣ ਦਾ ਇਸ ਤਰ੍ਹਾਂ ਦਾ ਜਤਨ ਮਰਾਠੀ ਨਾਵਲ ਲਈ ਨਵਾਂ ਸੀ। ਹੁਣ ਤੀਕ ਗਲਪ ਵਿਚ ਅਨੁਭਵਾਂ ਨੂੰ ਵਿਆਖਿਆਤਮਕ ਸ਼ੈਲੀ ਵਿੱਚ ਵਿਅਕਤ ਕਰਨ ਦੀ ਪਰੰਪਰਾ ਚਲੀ ਆ ਰਹੀ ਸੀ। ਹਰੀਨਾਰਾਇਣ ਆਪਟੇ, ਵਾ.ਮ. ਜੋਸ਼ੀ, ਕੇਤਕਰ, ਵਰੇਰਕਰ, ਫੜਕੇ, ਖਾਂਡੇਕਰ, ਪੁ.ਯ. ਦੇਸ਼ਪਾਂਡੇ, ਮਾਡਖੋਲਕਰ – ਇਹਨਾਂ ਸਾਰੇ ਨਾਵਲਕਾਰਾਂ ਦੇ ਪਾਠਕ ਵਿਆਖਿਆਤਮਕ ਸ਼ੈਲੀ ਨਾਲ ਪੂਰੀ ਤਰ੍ਹਾਂ ਨਾਲ ਜਾਣੂ ਸਨ। ਏਸੇ ਲਈ ਤਾਂ ਇਹਨਾਂ ਨਾਵਲਾਂ ਦੀ ਵਿਚਾਰਕਤਾ ਨੂੰ ਉਹਨਾਂ ਦੀ ਰਚਨਾਤਮਕਤਾ ਨਾਲੋਂ ਸਹਿਜੇ ਹੀ ਵੱਖ ਕੀਤਾ ਜਾ ਸਕਦਾ ਹੈ। ਇਹਨਾਂ ਵਿਚਲੇ ਵਿਚਾਰ-ਤੱਤਾਂ ਉੱਤੇ ਵੱਖਰੇ ਰੂਪ ਵਿਚ ਚਰਚਾ ਵੀ ਕੀਤੀ ਜਾ ਸਕਦੀ ਹੈ। ਵਾਸਤਵ ਵਿੱਚ ਚਰਿਤਰ-ਚਿੱਤਰਣ ਅਤੇ ਵਿਚਾਰਾਤਮਕਤਾ ਦੇ ਸਬੰਧ ਬੜੇ ਜਟਿਲ ਅਤੇ ਗਹਿਰੇ ਹੁੰਦੇ ਹਨ, ਹੋਣੇ ਵੀ ਚਾਹੀਦੇ ਹਨ। ਕਿਸੇ ਰਚਨਾ ਵਿੱਚ ਵਿਚਾਰਾਂ ਦਾ ਰੂਪਾਂਤ੍ਰਣ ਕਥਾ-ਬਿੰਬਾਂ ਵਿੱਚ ਹੁੰਦਾ ਹੈ। ਉਪਰੋਕਤ ਨਾਵਲਕਾਰ ਏਸ ਰੂਪਾਂਤ੍ਰਣ ਵਿੱਚ ਸਫਲ ਨਹੀਂ ਹੋ ਸਕੇ ਸਨ। ਕੋਸਲਾ ਨੇ ਪਹਿਲੀ ਵਾਰ ਏਸ ਖੜੋਤ ਨੂੰ ਤੋੜਿਆ ਹੈ। ਇਹਦੀ ਸ਼ੈਲੀ ਨੇ ਏਨਾ ਸ਼ਕਤੀਸ਼ਾਲੀ ਚਕਮਾ ਦਿੱਤਾ ਕਿ ਵਿਦਵਾਨ ਆਲੋਚਕ ਵੀ ਧੋਖਾ ਖਾ ਗਏ। ਏਸੇ ਲਈ ਤਾਂ ਸ਼ੁਰੂ-ਸ਼ੁਰੂ ਵਿੱਚ ''ਕੋਸਲਾ'' ਵਿਚਲੀ ਵਿਹਾਰਿਕਤਾ ਅਤੇ ਬੋਧ ਨੂੰ ਸਮਝਣ ਵਿੱਚ ਕਾਫੀ ਗੜਬੜ ਹੋ ਗਈ ਸੀ। ਰਾ.ਜ. ਦੇਸ਼ਮੁਖ ਨੇ ਇਕ ਹੋਰ ਮਹਤਵਪੂਰਣ ਗੱਲ ਆਖੀ ਹੈ, 'ਇਸ ਨਾਵਲ ਨੂੰ ਪੜ੍ਹ ਕੇ ਜੇ ਕਿਸੇ ਪਾਠਕ, ਅਧਿਆਪਕ ਅਤੇ ਸਮਾਜ ਦੇ ਕਿਸੇ ਵਿਅਕਤੀ ਦਾ ਮਨ ਬੇਚੈਨ ਹੋ ਜਾਵੇ ਅਤੇ ਉਹਦੇ ਮਨ ਵਿੱਚ ਸੁਆਲ ਉਠਣ ਕਿ ਪਾਡੂਰੰਗ ਸਾਂਗਵੀਕਰ ਆਪਣੇ

ਬਾਰੇ ਅਤੇ ਸਮਾਜ ਬਾਰੇ ਏਸ ਢੰਗ ਨਾਲ ਕਿਉਂ ਲਿਖਦਾ-ਬੋਲਦਾ ਹੈ, ਕਿ ਅਜਿਹੀ ਸ਼ੈਲੀ ਵਿੱਚ ਆਪਣੇ ਵਿਚਾਰਾਂ ਨੂੰ ਪ੍ਰਗਟਾਉਣ ਲਈ ਉਹਨੂੰ ਕਿਉਂ ਲੋੜ ਮਹਿਸੂਸ ਹੋਈ, ਕਿ ਸਮਾਜ ਨੂੰ ਦੇਖਣ ਦਾ ਉਹਦਾ ਇਹ ਦ੍ਰਿਸ਼ਟੀਕੋਣ ਕਿਉਂ ਹੈ? ਤਾਂ ਸਮਝ ਲੈਣਾ ਚਾਹੀਦਾ ਹੈ ਕਿ ਅਸੀਂ ਨਾਵਲ ਤੋਂ ਕਾਫੀ ਕੁਝ ਪ੍ਰਾਪਤ ਕੀਤਾ ਹੈ।' ਕਈਆਂ ਨੇ ਏਸ ਬੇਚੈਨੀ ਦਾ ਅਨੁਭਵ ਕੀਤਾ ਹੈ। ਪਰ ਕੁਝ ਆਲੋਚਕ 'ਕੋਸਲਾ' ਦੀ ਮਹਾਨਤਾ ਨੂੰ ਪ੍ਰਵਾਨ ਕਰਦੇ ਹੋਏ ਵੀ ਉਹਦੇ ਨਾਲ ਪੂਰੀ ਤਰ੍ਹਾਂ ਸਤੁੰਸ਼ਟ ਨਹੀਂ ਹਨ। ਇਹਦਾ ਕਾਰਣ ਸ਼ਾਇਦ ਮਰਾਠੀ ਪਾਠਕਾਂ ਦੀ ਉਸ ਦਿਲਚਸਪੀ ਵਿਚੋਂ ਲੱਭਣਾ ਪਵੇਗਾ ਜਿਸਦਾ ਉਹ ਆਦੀ ਹੋ ਚੁੱਕਾ ਸੀ। ਏਸ ਸੰਦਰਭ ਵਿੱਚ ਸ੍ਰੀ ਚੰਦਰਸ਼ੇਖਰ ਜਹਾਗਿਰਦਾਰ ਦੀ ਟਿਪਣੀ ਦੇਖਣਯੋਗ ਹੈ – 'ਸਾਨੂੰ 'ਕੋਸਲਾ' ਨੂੰ ਇੱਕ ਸਾਹਿਤਕ ਸੰਸਕਾਰ ਦੇ ਰੂਪ ਵਿੱਚ ਲੈਣਾ ਪਵੇਗਾ। ਸੰਸਕਾਰ ਏਸ ਲਈ ਕਿ ਇਸ ਇਸ ਨਾਵਲ ਨੇ ਪਰੰਪਰਾਗਤ ਨਾਵਲਕਾਰੀ ਰਚਨਾਤਮਕਤਾ, ਭਾਸ਼ਾ-ਰਚਨਾ, ਸਮਕਾਲੀਨਤਾ ਅਤੇ ਮਰਾਠੀ ਪਾਠਕਾਂ ਦੀ ਅਰੁਚੀ ਆਦਿ ਉੱਤੇ ਆਪਣਾ ਨਿਸਚਿਤ ਪਰ ਸੰਪੰਨ ਪ੍ਰਭਾਵ ਪਾਇਆ ਹੈ ਅਤੇ ਮਰਾਠੀ ਨਾਵਲਾਂ ਲਈ ਨਵੀਂ ਦਿਸ਼ਾ ਦਾ ਸੰਕੇਤ ਦਿੱਤਾ ਹੈ।'

ਇਸ ਟਿਪਣੀ ਉੱਤੇ ਧਿਆਨ ਦੇਣ ਦੀ ਲੋੜ ਹੈ। 'ਕੋਸਲਾ' ਵਰਗੀ ਕਿਸੇ ਰਚਨਾ ਦਾ ਨਿਰਮਾਣ ਨਾ ਕੇਵਲ ਮਰਾਠੀ ਲਈ ਸਗੋਂ ਸਾਰੀਆਂ ਭਾਸ਼ਾਵਾਂ ਵਿੱਚ ਪਾਠਕਾਂ ਦੀ ਅਰੁਚੀ ਦੇ ਸਵਾਲਾਂ ਦਾ ਪੁਨਰ-ਮੁਲਾਂਕਣ ਕਰਨ ਦੀ ਲੋੜ ਨੂੰ ਪੈਦਾ ਕਰਦਾ ਹੈ। ਨਰਹਰ ਕੁਰੂਦੰਕਰ ਵਰਗੇ ਪ੍ਰਸਿੱਧ ਰਸਿਕ, ਆਲੋਚਕ ਅਤੇ ਵਕਤਾ ਨੇ 'ਕੋਸਲਾ' ਬਾਰੇ ਪੱਖ-ਵਿਪੱਖ ਵਿੱਚ ਆਪਣਾ ਮਤ ਪ੍ਰਗਟ ਕੀਤਾ ਹੈ। ਪਰ ਕਦੀ-ਕਦੀ ਲਗਦਾ ਹੈ ਕਿ ਉਨ੍ਹਾਂ ਦੀ ਟਿਪਣੀ ਵੀ ਓਸੇ ਗਲਤ-ਫਹਿਮੀ ਦਾ ਸ਼ਿਕਾਰ ਹੈ ਜੀਹਨੇ ਮਰਾਠੀ ਦੇ ਪਰੰਪਰਾ ਨਾਲ ਖੜ੍ਹੇ ਪਾਠਕ ਨੂੰ ਪੀੜਿਤ ਰੱਖਿਆ ਹੈ। ਉਹ ਕਹਿੰਦੇ ਹਨ - 'ਪਾਂਡੂਰੰਗ ਬਚਗਾਨਾ ਹੈ, ਅਨਜਾਣ ਹੈ। ਉਹ ਕੁਝ-ਕੁਝ ਸ਼ਰਾਰਤੀ ਅਤੇ ਗ਼ੈਰ-ਜ਼ਿੰਮੇਵਾਰ ਹੈ। ਪਰ ਉਹ ਬੁਰਾ ਨਹੀਂ ਹੈ। ਉਸ ਦਾ ਵਤੀਰਾ ਕੁਝ ਨਿਰਾਸ਼ਜਨਕ ਅਤੇ ਅਜੀਬ ਜਿਹਾ ਜ਼ਰੂਰ ਲਗਦਾ ਹੈ ਪਰ ਈਮਾਨਦਾਰ ਨਹੀਂ ਲਗਦਾ। ਕਿਉਂਕਿ ਉਹਦੇ ਵਿੱਚ ਹੰਕਾਰ ਹੈ, ਉਹ ਸੰਵੇਦਨਸ਼ੀਲ ਅਤੇ ਭਾਵੁਕ ਵੀ ਹੈ। ਸੱਚ ਦੀਆਂ ਪਰਤਾਂ ਦਾ ਉਹ ਮੁਲਾਂਕਣ ਅਵੱਸ਼ ਕਰ ਸਕਦਾ ਹੈ ਪਰ ਸੰਪੂਰਨ ਸੱਚ ਨੂੰ ਜਾਣਨ ਦੀ ਪ੍ਰੌਢਤਾ ਉਸ ਕੋਲ ਨਹੀਂ ਹੈ. . . ਪਾਂਡੂਰੰਗ ਨੂੰ ਕਦੀ ਵੀ ਗੰਭੀਰਤਾ ਨਾਲ ਲੈਣਾ ਸੰਭਵ ਨਹੀਂ ਜਾਪਦਾ. . . ਉਹਨੂੰ ਇਹ ਭਰਮ ਹੈ ਕਿ ਉਹ ਕੋਈ ਬਹੁਤ ਵੱਡਾ ਵਿਦਰੋਹੀ ਚਿੰਤਕ ਹੈ ਪਰ ਵਾਸਤਵ ਵਿੱਚ ਉਹਦੇ ਕੋਲ ਵਿਚਾਰਾਂ ਦੀ ਉਡਾਣ ਨਹੀਂ ਹੈ, ਏਸ ਲਈ ਉਹ ਆਮ ਆਦਮੀ ਵਾਂਗ ਸਮਝੌਤਾਵਾਦੀ ਯੁਵਕ ਬਣ ਕੇ ਰਹਿ ਗਿਆ ਹੈ। ਜੇ ਇਸ ਨਾਵਲ ਨੂੰ ਇਕ ਸਫਲ ਨਾਵਲ ਕਹਿਣਾ ਪਵੇ ਤਾਂ ਸ਼ਰਤ ਇਹ ਹੋਵੇਗੀ ਕਿ ਪਾਂਡਰੰਗ ਨੂੰ ਗੰਭੀਰਤਾ ਨਾਲ ਲੈਣਾ ਚਾਹੀਦਾ ਹੈ ਜਿਹੜਾ ਸੰਭਵ ਨਹੀਂ ਜਾਪਦਾ।. . . ਇਸ ਸ਼ਰਤ ਦੇ ਪੂਰਾ ਰਹਿਣ ਪਿਛੋਂ ਹੀ ਪਾਠਕ ਬੇਚੈਨੀ ਦਾ ਅਨੁਭਵ ਕਰ ਸਕਦਾ ਹੈ। ਜਦੋਂ ਤੀਕ ਪਾਂਡੂਰੰਗ ਸਾਡੇ ਮਨੋਰੰਜਨ ਦਾ ਵਿਸ਼ਾ ਬਣਿਆ ਰਹੇਗਾ ਅਤੇ ਜਦ ਤੀਕ ਅਸੀਂ ਪਾਂਡੂਰੰਗ ਦੀ ਹਰ ਅਦਾ ਨੂੰ ਗੰਭੀਰਤਾ ਨਾਲ ਨਾ ਲੈ ਕੇ ਉਹਦੇ ਉੱਤੇ ਹੱਸਦੇ ਰਹਾਂਗੇ ਤਦ ਤੀਕ ਕੋਈ ਗੰਭੀਰ ਸੁਆਲ ਪੈਦਾ ਹੀ ਨਹੀਂ ਹੋਣਗੇ। ਖੁਸ਼ਕਿਸਮਤੀ ਨਾਲ ਮਰਾਠੀ ਦੇ ਸਾਰੇ ਵਿਦਵਾਨ ਆਲੋਚਕਾਂ ਨੇ ਇਸ ਤਰ੍ਹਾਂ ਦਾ ਧੋਖਾ ਨਹੀਂ ਖਾਧਾ ਹੈ। ਪਾਂਡੂਰੰਗ ਨੂੰ ਕਈ ਆਲੋਚਕਾਂ ਨੇ ਬੜੀ ਗੰਭੀਰਤਾ

ਨਾਲ ਲਿਆ ਹੈ। ਕਈਆਂ ਨੇ ਉਹਨੂੰ ਪੜ੍ਹ ਕੇ ਬੇਚੈਨੀ ਦਾ ਅਨੁਭਵ ਵੀ ਕੀਤਾ ਹੈ। ਪੁ.ਲ. ਦੇਸ਼ਪਾਂਡੇ ਨੇ ਕਿਹਾ ਹੈ, "ਏਸ ਨਵੇਂ ਲੇਖਕ ਨੇ ਸਾਡੀ ਪੀੜ੍ਹੀ ਦੇ ਰਚਨਾਕਾਰਾਂ ਨੂੰ ਊਂਘਦਿਆਂ ਹੋਇਆ ਨੂੰ ਫੜ ਲਿਆ ਹੈ। 'ਦੇ ਕਾਟ ਅਸ ਨੈਪਿੰਗ'। ਆਜ਼ਾਦੀ ਤੋਂ ਪਹਿਲਾਂ ਦੀ ਤੁਰੀ ਆ ਰਹੀ ਆਦਰਸ਼ਵਾਦੀ ਅਤੇ ਕਾਲਪਨਿਕ ਪਰੰਪਰਾ ਨੂੰ 'ਕੋਸਲਾ' ਨੇ ਪੂਰੀ ਤਰ੍ਹਾਂ ਤੋੜ ਦਿੱਤਾ ਸੀ।

ਇਹਦੇ ਵਿੱਚ ਕੋਈ ਸ਼ੱਕ ਨਹੀਂ ਕਿ 'ਕੋਸਲਾ' ਦੀ ਕਹਾਣੀ ਦਿਲਚਸਪ ਅਤੇ ਪੜ੍ਹਨਯੋਗ ਹੈ। ਪਰ ਇਹ ਕੋਈ ਉਹਦੀ ਖ਼ਾਸ ਵਿਸ਼ੇਸ਼ਤਾ ਨਹੀਂ ਹੈ। ਇਹਦੇ ਵਿੱਚ ਬੌਧਿਕ ਅੰਦਾਜ਼ ਦਾ ਏਨਾ ਸਹਿਜ ਪ੍ਰਯੋਗ ਕੀਤਾ ਗਿਆ ਹੈ ਕਿ ਇਹਦੇ ਕਾਰਣ ਸੰਵੇਦਨਾਵਾਂ ਦੇ ਪ੍ਰਵਾਹ ਵਿਚ ਕੋਈ ਰੁਕਾਵਟ ਨਹੀਂ ਆਉਂਦੀ। ਦਿਲਚਸਪ ਪੜ੍ਹਨ ਦਾ ਏਹੀ ਭੇਤ ਹੈ। ਸਾਂਗਵੀਕਰ ਦੇ ਵਿਅੰਗ ਦਾ ਖੇਤਰ ਬਹੁਤ ਵਿਆਪਕ ਹੈ। ਏਥੇ ਕਾਲਜ ਦੀਆਂ ਕੁੜੀਆਂ, ਪਿਆਰ, ਪ੍ਰਾ-ਅਧਿਆਪਕ, ਪੁਸਤਕਾਂ, ਪ੍ਰੀਖਿਆਵਾਂ, ਪੂਨਾ ਦੇ ਵਿਦਵਾਨ ਵਿਅਕਤੀਆਂ ਆਦਿ ਉੱਤੇ ਵਿਅੰਗ ਕੀਤਾ ਗਿਆ ਹੈ। ਪਾਂਡੂਰੰਗ ਆਪਣੀ ਤਿੱਖੀ ਵਿਅੰਗ-ਦ੍ਰਿਸ਼ਟੀ ਨਾਲ ਉਸੇ ਰੁਮਾਂਚਿਕ ਦਾਇਰੇ ਨੂੰ ਤੋੜ-ਫੋੜ ਦਿੰਦਾ ਹੈ ਜਿਸ ਨਾਲ ਵਿਅੰਗ-ਉਦੇਸ਼ ਆਮ ਤੌਰ ਉੱਤੇ ਘਿਰੇ ਰਹਿੰਦੇ ਹਨ। ਨਤੀਜਾ ਇਹ ਹੁੰਦਾ ਹੈ ਕਿ ਇਹਨਾਂ ਵਿਅੰਗ ਟੋਟਕਿਆਂ ਨੂੰ ਪੜ੍ਹ ਕੇ ਅਸੀਂ ਕਦੀ ਮੁਸਕਰਾਂਦੇ ਹਾਂ ਤਾਂ ਕਦੀ ਇਹਨਾਂ ਕਾਰਣ ਅੰਦਰੋਂ ਬੁਰੀ ਤਰ੍ਹਾਂ ਨਾਲ ਝੰਜੋੜੇ ਜਾਂਦੇ ਹਾਂ। ਕਦੀ ਾਰ ਦਾ ਠਹਾਕਾ ਮਾਰਨ ਤੋ ਅਸੀਂ ਆਪਣੇ ਆਪ ਨੂੰ ਰੋਕ ਨਹੀਂ ਸਕਦੇ। ਪਾਂਡੂਰੰਗ ਦੀ ਖਾਸ ਵਿਅੰਗ-ਸ਼ੈਲੀ ਹੈ। ਉਹ ਕਦੀ ਸਿੱਧੇ ਰੂਪ ਵਿੱਚ ਕਿਸੇ ਨੂੰ ਆਪਣੇ ਵਿਅੰਗ ਦਾ ਨਿਸ਼ਾਨਾ ਬਣਾਉਂਦਾ ਹੈ ਤਾਂ ਕਦੀ ਕਿਸੇ ਵਿਸ਼ੇਸ਼ਣ ਦੇ ਪ੍ਰਯੋਗ ਨਾਲ ਸਥਿਤੀ ਦੀ ਹਵਾ ਕੱਢ ਦਿੰਦਾ ਹੈ। ਨਤੀਜੇ ਦੇ ਤੌਰ 'ਤੇ ਪਾਖੰਡ ਦਾ ਮੁਲੰਮਾ ਆਪਣੇ ਆਪ ਲਹਿ ਜਾਂਦਾ ਹੈ। ਅਸੀਂ ਵਿਨੋਦ ਅਤੇ ਕਰੁਣਾ ਦਾ ਨਾਲੋ ਨਾਲ ਅਨੁਭਵ ਕਰਦੇ ਹਾਂ। ਕੁਲ ਮਿਲਾ ਕੇ ਪਾਂਡੂਰੰਗ ਦੀ ਰਚਨਾ-ਯਾਤਰਾ ਰਾਹ ਵਿੱਚ ਉਹਨੂੰ ਮਿਲੇ ਅਨੇਕ ਤਰ੍ਹਾਂ ਦੇ ਵਿਅਕਤੀਆਂ ਦੇ ਸਬੰਧ ਵਿੱਚ ਉਹਦੀ ਆਪਣੀਆਂ ਪ੍ਰਤਿਕ੍ਰਿਆਵਾਂ ਦੀ ਕਹਾਣੀ ਹੈ। ਪਰਿਣਾਮ ਸਰੂਪ : ਦੂਜਿਆਂ ਬਾਰੇ ਨਾਇਕ ਦੀਆਂ ਪ੍ਰਤਿਕ੍ਰਿਆਵਾਂ ਤੋਂ ਪਰੇ ਰਹਿ ਕੇ ਪਾਤਰਾਂ ਦੀ ਮਾਨਸਿਕਤਾ ਨੂੰ ਗਹਿਰਾਈ ਨਾਲ ਸਮਝ ਲੈਣਾ ਸੰਭਵ ਨਹੀਂ ਹੁੰਦਾ। ਏਥੇ ਉਹਦੀ ਗੁੰਜਾਇਸ਼ ਹੀ ਨਹੀਂ ਬਣਦੀ। ਏਸ ਲਈ ਕਦੀ-ਕਦੀ ਲਗਦਾ ਹੈ ਕਿ ਦੂਜਿਆਂ ਦੀਆਂ ਮਾਨਸਿਕਤਾਵਾਂ ਨੂੰ ਘੱਟ ਮਹੱਤਵ ਦੇਣ ਦੇ ਕਾਰਣ 'ਕੋਸਲਾ' ਦਾ ਰਚਨਾ-ਸੰਸਾਰ ਕੁਝ ਸੀਮਿਤ ਹੋ ਗਿਆ ਹੈ। ਫੇਰ ਵੀ ਕਾਲਜ ਅਤੇ ਹੋਸਟਲ ਦਾ ਵਿਦਿਆਰਥੀ-ਜਗਤ ਅਤੇ ਸਾਂਗਵੀ ਦੇ ਲੋਕਾਂ ਦਾ ਸੰਵੇਦਨਾ-ਜਗਤ ਜਿੰਨੇ ਪ੍ਰਭਾਵਸ਼ਾਲੀ ਢੰਗ ਨਾਲ ਚਿਤਰੇ ਗਏ ਹਨ, ਉਸ ਵਿੱਚ ਇਹ ਸੀਮਾ ਨਿਸਚੇ ਹੀ ਪਾਰ ਕੀਤੀ ਗਈ ਹੈ। ਆਮ ਤੌਰ 'ਤੇ ਪਾਂਡੂਰੰਗ ਆਪਣੇ ਆਪ ਨੂੰ ਕੇਂਦਰ ਬਣਾ ਕੇ ਦੂਜਿਆਂ ਵੱਲ ਦੇਖਦਾ ਹੈ। ਦੂਜਿਆਂ ਦੇ ਕੇਂਦਰ ਤੋਂ ਆਪਣੀ ਵੱਲ ਨਹੀਂ ਦੇਖਦਾ। (ਸੰਭਵ ਹੈ ਸ੍ਵੈ-ਜੀਵਨਕ ਸ਼ੈਲੀ ਦੀ ਇਹ ਸੀਮਾ ਹੋਵੇ।) ਏਸ ਲਈ ਨਾਇਕ ਨੂੰ ਇਸ ਗੱਲ ਦਾ ਜਿੰਨਾ ਦੁੱਖ ਹੈ ਕਿ ਉਹ ਦੂਜਿਆਂ ਰਾਹੀਂ ਭੋਗਿਆ ਜਾ ਰਿਹਾ ਹੈ, ਇਹਦੇ ਟਾਕਰੇ ਉੱਤੇ ਦੂਜੇ ਉਸ ਰਾਹੀਂ ਕਿੰਝ ਭੋਗੇ ਜਾ ਰਹੇ ਹਨ, ਇਹਦੀ ਵਿਸ਼ੇਸ਼ ਚਿੰਤਾ ਨਹੀਂ ਹੈ। ਪਰਿਣਾਮ ਸਰੂਪ : ਉਸਦੀਆਂ ਪੀੜਾਂ ਅਸੀਮ ਹਨ। ਏਸ ਲਈ ਇਕਲਾਪੇ ਦੀ ਮਾਨਸਿਕਤਾ ਅਤੇ ਉਸ ਤੋਂ ਜਨਮੇ ਇਕੱਲੇਪਨ ਦੇ ਬੋਧ ਨੂੰ ਜਿਸ ਤੀਬਰਤਾ ਨਾਲ ਵਿਸਤਾਰਨਾ ਜ਼ਰੂਰੀ ਸੀ

ਸ਼ਾਇਦ ਸੰਭਵ ਨਹੀਂ ਹੋ ਸਕਿਆ ਹੈ। ਉਦਾਹਰਣ ਲਈ, ਆਤਮ-ਹੱਤਿਆ ਕਰਨ ਦੇ ਜਤਨਾਂ ਦੀ ਪ੍ਰੇਰਨਾ ਬਣੀ ਮਾਯੂਸੀ ਦਾ ਸੰਭਾਵਿਤ ਚਿੱਤਰਣ ਨਹੀਂ ਹੋ ਸਕਿਆ ਹੈ। ਇਹਦਾ ਪ੍ਰਸੰਗ ਪਾਠਕਾਂ ਨੂੰ ਪੂਰੀ ਸੰਤੁਸ਼ਟੀ ਨਹੀਂ ਦਿੰਦਾ। ਸਹੀ ਗੱਲ ਇਹ ਹੈ ਕਿ 'ਕੋਸਲਾ' ਸਾਨੂੰ ਬਹੁਤ ਵੱਡੀਆਂ ਆਸਾਵਾਂ ਦਿੰਦਾ ਹੈ। ਕਦੀ-ਕਦੀ ਲਗਦਾ ਹੈ ਕਿ ਜਿਹੜੀ ਸ਼ਿਕਾਇਤ ਪਾਂਡੂਰੰਗ ਨੇ ਸੁਰੇਸ਼ ਬਾਰੇ ਕੀਤੀ ਹੈ ਕਿ 'ਉਹ ਪੂਰੀ ਤਰ੍ਹਾਂ ਆਪਣੇ ਆਪ ਨੂੰ ਕਿਸੇ ਦੇ ਹਵਾਲੇ ਨਹੀਂ ਕਰ ਸਕਦਾ. ਏਹੀ ਸ਼ਿਕਾਇਤ ਸਾਨੂੰ ਪਾਂਡੂਰੰਗ ਬਾਰੇ ਹੈ। ਪਾਂਡੂਰੰਗ ਨੂੰ ਅਸੀਂ ਇਹ ਕਹਿੰਦਿਆ ਸੁਣਦੇ ਹਾਂ ਕਿ ''ਮਤਲਬ ਕੁਲ ਮਿਲਾ ਕੇ ਨੌਕਰੀ ਵਾਲੀ ਗੱਲ ਹਵਾ ਵਿੱਚ ਰਹਿ ਗਈ ਸੀ। ਸਾਡੇ ਕੋਲੋਂ ਇਹ ਸਭ ਕੁਝ ਹੋਣ ਵਾਲਾ ਨਹੀਂ ਹੈ। ਜਿੱਥੇ-ਕਿਤੇ ਘਰ ਰੁਕਾਵਟ ਬਣ ਕੇ ਅੱਗੇ ਆ ਜਾਂਦਾ ਹੈ। ਸਾਡੇ ਪੈਰ ਪੂਰੀ ਤਰ੍ਹਾਂ ਨਾਲ ਘਰ ਵਿੱਚ ਫਸੇ ਹੋਏ ਹਨ। ਇੱਕਲੇ ਜੋ ਹੋਏ। ਲਗਦਾ ਹੈ. ਅਟਕੇ ਰਹਿਣ ਦਾ ਇਹ ਬੋਧ ਪੂਰੇ ਵਿਸਥਾਰ ਵਿੱਚ ਨਹੀਂ ਆਇਆ ਹੈ। ਖੈਰ ਆਖ਼ਰ ਇਸ ਤਰ੍ਹਾਂ ਦੀ ਵਿਵਸ਼ਤਾ ਸਮੁੱਚੇ ਭਾਰਤੀ ਮਾਨਸ ਦੀ ਹੀ ਸੀਮਾ ਹੁੰਦੀ ਹੈ ਜਾਂ ਫਿਰ ਵਿਸ਼ੇਸ਼ਤਾ ਹੋ ਸਕਦੀ ਹੈ। ਏਹੀ ਕਾਰਣ ਹੈ ਕਿ 'ਕੋਸਲਾ' ਨੂੰ ਵਾਰ-ਵਾਰ ਪੜ੍ਹਨ ਦੀ ਇੱਛਾ ਬਰਕਰਾਰ ਰਹਿੰਦੀ ਹੈ! ਪੜ੍ਹਨ ਪਿਛੋਂ ਅ-ਸਤੁੰਸ਼ਟੀ ਦਾ ਕੁਝ ਭਾਵ ਵੀ ਬਾਕੀ ਰਹਿ ਜਾਂਦਾ ਹੈ।

ਏਸ ਅ-ਸੰਤੁਸ਼ਟੀ ਦੇ ਬਾਵਜੂਦ 'ਕੋਸਲਾ' ਨੇ ਮਾਨਵੀ ਸੰਬੰਧ ਦਾ ਜਿਹੜਾ ਵਿਸਥਾਰ-ਪੂਰਵਕ ਪ੍ਰਗਟਾਉ ਕੀਤਾ ਹੈ. ਆਪਣੀ ਥਾਂ ਬੇਜੋੜ ਹੈ। ਕਿਸੇ ਨੂੰ ਸ਼ੱਕ ਨਹੀਂ ਹੋਣਾ ਚਾਹੀਦਾ ਕਿ ਏਨੀ ਵਿਆਪਕ ਚੇਤਨਾ ਨੂੰ ਪ੍ਰਗਟਾਉਣ ਵਾਲਾ ਕੋਈ ਦੂਜਾ ਨਾਵਲ ਮਰਾਠੀ ਵਿਚ ਉਪਲਬਧ ਨਹੀਂ ਹੈ!

ਤਸੱਲੀ ਦੇਣ ਵਾਲੀ ਇੱਕ ਹੋਰ ਗੱਲ ਇਹ ਹੈ ਕਿ ਖ਼ੁਦ ਲੇਖਕ ਨੇਮਾਡੇ 'ਕੋਸਲਾ' ਦੀ ਵਲਗਣ ਤੋੜ ਕੇ ਅੱਗੇ ਨਿਕਲ ਗਏ ਹਨ। ਉਹਨਾਂ ਦੇ ਪਿਛਲੇ ਤਿੰਨ ਨਾਵਲ 'ਬਿਢਾਰ' 'ਜਰੀਲਾ' ਅਤੇ 'ਝੂਲ' ਪ੍ਰਕਾਸ਼ਿਤ ਹੋ ਚੁੱਕੇ ਹਨ ਅਤੇ ਪੰਜਵਾਂ ਨਾਵਲ 'ਹਿੰਦੂ' ਜਲਦੀ ਹੀ ਛਪਣ ਵਾਲਾ ਹੈ। ਇਹਨਾਂ ਰਚਨਾਵਾਂ ਨੇ ਭਾਲਚੰਦਰ ਨੇਮਾਡੇ ਨੂੰ ਮਰਾਠੀ ਸਾਹਿਤ ਵਿਚ ਉੱਚੀ ਪ੍ਰਤਿਸ਼ਠਾ ਦਿੱਤੀ ਹੈ ਅਤੇ ਉਹਨਾਂ ਦਾ ਸਥਾਨ ਨਿਸਚਿਤ ਕਰ ਦਿੱਤਾ ਹੈ।

**— ਚੰਦਰਕਾਂਤ ਬਾਂਦੀਵਡੇਕਰ**

# ਇਕ

ਮੈਂ ਪਾਂਡੂਰੰਗ ਸਾਂਗਵੀਕਰ। ਮਿਸਾਲ ਦੇ ਤੌਰ ਤੇ ਪੱਚੀਆਂ ਸਾਲਾਂ ਦਾ ਹਾਂ। ਦਰਅਸਲ ਤੁਹਾਡੇ ਲਈ ਏਨੀ ਹੀ ਜਾਣਕਾਰੀ ਕਾਫੀ ਹੈ। ਉਂਜ ਦੇਖਿਆ ਜਾਵੇ ਤਾਂ ਇਸ ਸੰਸਾਰ ਵਿੱਚ ਪੱਚੀ ਸਾਲ ਕੋਈ ਬਹੁਤ ਵੱਡਾ ਸਮਾਂ ਨਹੀਂ ਹੈ। ਪਰ ਪਿਤਾ ਦੇ ਮੇਰੇ ਉੱਤੇ ਦਸ-ਬਾਰਾਂ ਹਜ਼ਾਰ ਰੁਪਏ ਖਰਚ ਹੋ ਗਏ। ਫੇਰ ਵੀ ਮੈਂ ਕਦੇ ਠੀਕ ਢੰਗ ਨਾਲ ਇਮਤਿਹਾਨ ਵਗੈਰਾ ਨਹੀਂ ਦਿੱਤੇ। ਹਾਂ, ਇਹ ਮੇਰਾ ਕਸੂਰ ਹੈ। ਅਸੀਂ ਇਸ ਨੂੰ ਮੰਨਦੇ ਹਾਂ। ਉਂਜ ਅਸੀਂ ਆਪਣੀ ਮਾਲੀ ਹਾਲਤ ਦੇ ਪੱਖ ਤੋਂ ਠੀਕ-ਠਾਕ ਹਾਂ। ਫੇਰ ਵੀ ਸਾਡੇ ਪਰਿਵਾਰ ਦੇ ਸਾਰੇ ਬੰਦੇ ਕੌਡੀ - ਕੌਡੀ ਲਈ ਪਰੇਸ਼ਾਨ ਰਹਿੰਦੇ ਹੀ ਹਨ। ਇਹਨਾਂ ਲੋਕਾਂ ਵਿੱਚ ਨੌਕਰ-ਚਾਕਰ ਆਦਿ ਸਭ ਸ਼ਾਮਲ ਹਨ। ਹੁਣ ਕਿਸਾਨ ਨੂੰ ਇਕ-ਇਕ ਮੂੰਗਫਲੀ, ਇਕ-ਇਕ ਛੱਲੀ, ਇਕ-ਇਕ ਵੜੇਵਾਂ ਚੁਣ-ਚੁਣ ਕੇ ਪੈਸਾ ਜੋੜਨਾ ਪੈਂਦਾ ਹੈ। ਇਹ ਵੀ ਸਾਨੂੰ ਪ੍ਰਵਾਨ ਹੈ। ਤੇ ਫ਼ੇਰ ਉਹਨਾਂ ਦਾ ਖਿਆਲ ਹੈ ਕਿ ਕੁਝ ਸਾਲ ਸ਼ਹਿਰ ਵਿੱਚ ਰਹਿਣ ਦੇ ਬਾਵਜੂਦ ਗੱਲਬਾਤ, ਰਹਿਣ-ਸਹਿਣ ਤੇ ਵਰਤ-ਵਰਤਾਉ ਵਿੱਚ ਜਿਹੜੀ ਥੋੜ੍ਹੀ ਬਹੁਤ ਅਕਲ ਆਉਣੀ ਚਾਹੀਦੀ ਸੀ, ਉਹ ਵੀ ਮੈਨੂੰ ਨਹੀਂ ਆਈ। ਮੈਂ ਆਖਿਆ, ਅਸੀਂ ਇਹ ਸਭ ਦੱਸ ਦਿਆਂਗੇ। ਅਰਥਾਤ ਤਿੰਨ ਚਾਰ ਗੱਲਾਂ ਛੱਡ ਕੇ, ਠੋਕ-ਬਜਾ ਕੇ ਦੱਸ ਦਿਆਂਗੇ। ਪਹਿਲੀ ਗੱਲ ਇਹ ਕਿ ਮੈਂ ਓਧਰ ਆਪਣੇ ਕਮਰੇ ਵਿੱਚ ਕੀ-ਕੀ ਕਰਦਾ ਹੁੰਦਾ ਸਾਂ? ਦੂਜੀ, ਲਗਭਗ ਸਾਲ ਭਰ ਮੈਂ ਬਾਕਾਇਦਾ ਕਸਰਤ ਕਰਨ ਦਾ ਸਾਹਸ ਕਿਵੇਂ ਕਾਇਮ ਰੱਖ ਸਕਿਆ? ਪਰ ਮੈਂ ਸਾਰੀਆਂ ਗੱਲਾਂ ਪੂਰੀਆਂ ਦੀਆਂ ਪੂਰੀਆਂ ਨਹੀਂ ਦੱਸਾਂਗਾ, ਕਿਉਂਕਿ ਇਸ ਸਭ ਦਾ ਤਾਂ ਮੇਰੀਆਂ ਕਮੀਜ਼ਾਂ ਨੂੰ ਵੀ ਪਤਾ ਹੈ।

. ਮੇਰੇ ਪਿਤਾ ਆਪਣੇ ਰੰਗ-ਰੂਪ ਦੇ ਕਾਰਣ ਸਾਡੇ ਪਿੰਡ ਵਿੱਚ ਨਾਮਵਰ ਆਦਮੀ ਮੰਨੇ ਜਾਂਦੇ ਹਨ। ਫੇਰ ਵੀ ਉਹ ਹਰ ਰੋਜ਼ ਇਕ ਵਾਰ ਤਾਂ ਮੰਦਰ ਜਾਂਦੇ ਹੀ ਹਨ। ਪਿੰਡ ਵਿੱਚ ਉਹਨਾਂ ਦਾ ਸਤਿਕਾਰ ਹੈ ਕਿਉਂਕਿ ਅਸੀਂ ਆਪਣੇ ਕਾਰੋਬਾਰ ਦੇ ਕਾਰਣ ਵੱਡੇ ਕਿਸਾਨ ਮੰਨੇ ਜਾਂਦੇ ਹਾਂ। ਇਹ ਤਾਂ ਸਹੀ ਹੈ। ਪਰ ਵਾਸਤਵ ਵਿੱਚ ਗੱਲ ਇਹ ਹੈ ਕਿ ਸਾਡੇ ਵਿਚ, ਮਿਸਾਲ ਦੇ ਤੌਰ ਤੇ, ਪੁਰਾਣੇ ਸਮੇਂ ਤੋਂ ਕੰਮ ਆਉਣ ਵਾਲੀਆਂ ਸਾਰੀਆਂ ਕਿਸਮਾਂ ਦੀਆਂ ਚੀਜ਼ਾਂ ਨੂੰ ਪੂਰੀ ਤਰ੍ਹਾਂ ਪਰਖਣ ਦਾ ਰਿਵਾਜ ਦਾਦਾ-ਪੜਦਾਦਾ ਤੋਂ ਚਲਿਆ ਆ ਰਿਹਾ ਹੈ। ਸਾਡੇ ਘਰ ਕਢਾਈ ਕੀਤੀ ਹੋਈ ਇਕ ਬਹੁਤ ਵੱਡੀ ਦਰੀ ਪਈ ਹੈ। ਕਿਸੇ ਦੇ ਘਰ ਸ਼ਾਦੀ-ਵਿਆਹ ਹੋਵੇ, ਇਹ ਕੰਮ ਆਉਂਦੀ ਹੈ। ਕੁਝ ਦਿਨ ਪਹਿਲਾਂ ਸਾਡੇ ਕੋਲ ਨਿਮਾੜੀ ਜਾਤੀ ਦਾ ਇਕ ਸਾਨ੍ਹ ਸੀ। ਤੁਹਾਨੂੰ ਸ਼ਾਇਦ ਪਤਾ ਨਹੀਂ ਹੋਵੇਗਾ. ਸੰਨ ਪੰਜਾਹ ਵਾਲੀ ਸਾਨ੍ਹ-ਪ੍ਰਦਰਸ਼ਨੀ ਵਿਚ ਸਾਡੇ ਏਸ ਖੱਸੀ ਟ. ਢ ਨੂੰ ਪਹਿਲਾ ਪੁਰਸਕਾਰ ਮਿਲਿਆ ਸੀ।

ਮਿਸਾਲ ਦੇ ਤੌਰ ਤੇ, ਇਸ ਤਰ੍ਹਾਂ ਦੀਆਂ ਕਈ ਚੀਜ਼ਾਂ ਦੇ ਕਾਰਣ ਅਸੀਂ ਪਿੰਡ ਵਾਲਿਆਂ ਦੇ ਕੰਮ ਆਉਂਦੇ ਰਹਿੰਦੇ ਹਾਂ।

ਪਿਤਾ ਜੀ ਦਿਨ ਵਿੱਚ ਕਦੇ ਵੀ ਨਹੀਂ ਸੌਂਦੇ। ਪਿੰਡ ਦੇ ਹਰ ਕਿਸਮ ਦੇ ਸਲਾਹ-ਮਸ਼ਵਰੇ ਵਿੱਚ ਉਹਨਾਂ ਦਾ ਦਖ਼ਲ ਹੁੰਦਾ ਹੈ। ਪਰ ਬਚਪਨ ਤੋਂ ਹੀ ਪਿਤਾ ਜੀ ਨਾਲ ਮੇਰੀ ਕਦੇ ਨਹੀਂ ਬਣੀ। ਇਕ ਤਾਂ ਇਹ ਕਿ ਉਹਨਾਂ ਦਾ ਕੱਦ-ਕਾਠ ਸਹੀ ਰੂਪ ਵਿਚ ਬਾਪ ਦੀ ਤਰ੍ਹਾਂ ਭਿਅੰਕਰ ਅਤੇ ਭਾਰੀ-ਭਰਕਮ ਹੈ। ਪੋਲਾ ਦੇ ਤਿਉਹਾਰ ਉੱਤੇ ਪਿੰਡ ਦੇ ਬਿਰਧ ਲੋਕ, ਉਂਜ ਹੀ ਦਿਲ-ਪਰਚਾਵੇ ਲਈ, ਕਬੱਡੀ ਆਦਿ ਖੇਡਾਂ ਦੀਆਂ ਬਾਜ਼ੀਆਂ ਲਾਉਂਦੇ ਰਹਿੰਦੇ ਹਨ। ਉਦੋਂ ਖੇਡ ਦੇ ਮੈਦਾਨ ਵਿੱਚ ਪਿਤਾ ਜੀ ਦਾ ਨੰਗਾ ਸਰੀਰ ਮੈਨੂੰ ਬੜਾ ਕੋਹਜਾ ਲਗਦਾ ਹੈ। ਮੇਰਾ ਜੇ ਕਿਸੇ ਨਾਲ ਝਗੜਾ ਹੋ ਜਾਵੇ ਤੇ ਉਸ ਮਾਮਲੇ ਵਿੱਚ ਮੇਰੀ ਗ਼ਲਤੀ ਨਾ ਵੀ ਹੋਈ ਹੋਵੇ, ਤਾਂ ਵੀ, ਮਿਸਾਲ ਦੇ ਤੌਰ 'ਤੇ, ਉਹ ਮੈਨੂੰ ਹੀ ਫਿਟਕਾਰਦੇ ਹਨ। ਪਰ ਜਦੋਂ ਦਾਦੀ ਨੇ. ਪਿਤਾ ਜੀ ਬਾਰੇ ਉਹਨਾਂ ਦੇ ਬਚਪਨ ਦੀ ਇਕ ਗੱਲ ਦੱਸੀ, ਉਦੋਂ ਤੋਂ ਮੈਨੂੰ ਉਹਨਾਂ ਦੀਆਂ ਮਾਰੀਆਂ ਚਪੇੜਾਂ ਅਪਮਾਨ-ਭਰੀਆਂ ਲਗਦੀਆਂ ਹਨ। ਅਰਥਾਤ ਉਹ ਬੜੇ ਉਸਤਾਦ ਹਨ। ਹੋਇਆ ਇਉਂ, ਪਿਤਾ ਜੀ ਨੇ ਇਕ ਬੱਚੇ ਨੂੰ ਵੱਡਾ ਪੱਥਰ ਮਾਰ ਦਿੱਤਾ ਸੀ। ਉਸ ਬੱਚੇ ਦੀ ਅੱਖ ਜ਼ਖ਼ਮੀ ਹੋ ਗਈ ਸੀ। ਆਪਣੀ ਜ਼ਖ਼ਮੀ ਅੱਖ ਨਾਲ ਉਹ ਮੁੰਡਾ ਆਪਣੇ ਪਿਤਾ ਨਾਲ ਸਾਡੇ ਘਰ ਆਇਆ ਸੀ। ਉਸਦੇ ਪਿਤਾ ਨੇ ਕਿਹਾ ਸੀ ਕਿ ਜਿਸ ਨੇ ਉਸਦੇ ਪੁੱਤਰ ਦੀ ਅੱਖ ਜ਼ਖ਼ਮੀ ਕੀਤੀ ਹੈ, ਉਹ ਉਸਦੀ ਅੱਖ ਕੱਢ ਦੇਵੇਗਾ। ਉਦੋਂ ਮੇਰੀ ਦਾਦੀ ਨੇ ਮੇਰੇ ਪਿਤਾ ਜੀ ਨੂੰ ਉਪਰ ਛੱਤ ਉੱਤੇ ਛੁਪਾ ਦਿੱਤਾ ਸੀ, ਅਤੇ ਉਸ ਆਦਮੀ ਨੂੰ ਕਿਹਾ ਸੀ ਕਿ ਉਹ ਘਰ ਵਿੱਚ ਨਹੀਂ ਹੈ। ਫੇਰ ਸਾਰਾ ਦਿਨ ਤੇ ਸਾਰੀ ਰਾਤ ਵੀ, ਉਹ ਆਦਮੀ ਬਾਹਰ ਦਰਵਾਜ਼ੇ ਉੱਤੇ ਤੇ ਪਿਤਾ ਜੀ ਉੱਪਰ ਰਹੇ ਸਨ। ਦਸ ਸੇਰ ਘਿਓ ਦੇਣ ਪਿਛੋਂ, ਉਹ ਆਦਮੀ ਆਪਣੇ ਘਰ ਮੁੜ ਗਿਆ ਸੀ।

ਮੇਰਾ ਪੂਰਾ ਬਚਪਨ ਉਹਨਾਂ ਦੇ ਡਰ ਹੇਠ ਬੀਤਿਆ। ਉਹ ਮੇਰੇ ਉੱਤੇ ਅਤਿਆਚਾਰ ਕਰਦੇ ਹੀ ਰਹਿੰਦੇ ਸਨ। ਖੇਤ ਵਿੱਚ ਅਸੀਂ ਥੋੜ੍ਹੀ ਜਿਹੀ ਜ਼ਮੀਨ ਸਾਫ਼ ਕੀਤੀ ਸੀ ਅਤੇ ਉਥੇ ਫੁੱਲਾਂ ਦੇ ਪੌਦੇ ਲਾਏ ਸਨ। ਜਦੋਂ ਉਹਨਾਂ ਨੂੰ ਇਸ ਗੱਲ ਦਾ ਪਤਾ ਲਗਿਆ ਤਾਂ ਉਹਨਾਂ ਨੇ ਪੌਦਿਆਂ ਨੂੰ ਪੁੱਟ ਸੁਟਿਆ ਅਤੇ ਮੇਰਾ ਕੰਨ ਮਰੋੜਦਿਆਂ ਕਿਹਾ, ਏਨੀਂ ਜ਼ਮੀਨ ਉੱਤੇ ਜੇ ਕੇਲੇ ਦੇ ਦਸ ਰੁੱਖ ਲੱਗ ਜਾਂਦੇ ਤਾਂ ਪੱਚੀਆਂ ਰੁਪਈਆਂ ਦੀ ਆਮਦਨੀ ਹੋ ਸਕਦੀ ਹੈ।

ਹੁਣ ਦੇਖੋ, ਮੈਂ ਬੰਸਰੀ ਵਜਾਉਣਾ ਸਿੱਖ ਰਿਹਾ ਸੀ। ਸੰਭਵ ਹੈ, ਇਸ ਨਾਲ ਘਰ ਦੇ ਲੋਕਾਂ ਨੂੰ ਕਸ਼ਟ ਹੁੰਦਾ ਹੋਵੇ। ਪਰ ਪਿਤਾ ਜੀ ਨੇ ਮੈਨੂੰ ਸੱਦਿਆ ਤੇ ਕਹਿਣ ਲੱਗੇ, ''ਕੀ ਇਹ ਕ੍ਰਿਸ਼ਨ-ਕਨ੍ਹਈਆ ਦਾ ਸਮਾਂ ਹੈ? ਚਲੋ, ਆਪਣੀ ਕਿਤਾਬ ਚੁੱਕੋ। ਇਸ ਬਾਂਸ ਦੀ ਸੋਟੀ ਨੂੰ ਸੁੱਟ ਦਿਓ।'' ਏਨਾ ਕਹਿ ਕੇ ਵੀ ਉਹ ਰੁਕੇ ਨਹੀਂ। ਝੱਟ ਬੰਸਰੀ ਮੈਥੋਂ ਖੋਹ ਲਈ, ਉਹਨੂੰ ਕੰਧ ਨਾਲ ਮਾਰ ਕੇ ਤੋੜ ਦਿਤਾ ਅਤੇ ਸੁੱਟ ਦਿੱਤਾ।

ਮਿਸਾਲ ਦੇ ਤੌਰ 'ਤੇ ਮੈਂ ਸਕੂਲ ਦੇ ਨਾਟਕ ਵਿਚ ਭਾਗ ਲਿਆ ਸੀ। ਉਸ ਰਾਤ ਬੜੇ ਉਤਸਾਹ ਨਾਲ ਘਰ ਪਰਤਿਆ ਸਾਂ। ਉਦੋਂ ਉਹਨਾਂ ਨੇ ਇਹ ਕਹਿ ਕੇ ਮੇਰੇ ਮਨ ਵਿੱਚ ਡਰ ਪੈਦਾ ਕਰ ਦਿੱਤਾ ਕਿ ਮੈਂ ਨਾਟਕ ਵਿਚ ਹੀਜੜੇ ਵਾਂਗ ਬੋਲ ਰਿਹਾਂ ਸਾਂ।

ਇਕ ਵਾਰ ਮੈਂ ਤੇ ਏਕਨਾਥ ਤੜਕਸਾਰ ਪਹਾੜਾਂ ਉੱਤੇ ਕੁਦਰਤ ਦਾ ਨਜ਼ਾਰਾ ਵੇਖਣ ਗਏ ਸਾਂ। ਸੈਰ ਕਰਦਿਆਂ ਸੁਆਦ ਆਇਆ ਸੀ। ਲੰਬੀ ਘਾਹ, ਬਹੁਤ ਉੱਚੇ-ਉੱਚੇ ਬਾਂਸਾਂ

ਦੇ ਡਰਾਉਣੇ ਦਰੱਖ਼ਤ, ਛੋਟੇ ਛੋਟੇ ਖੈਰ ਦੇ ਰੁੱਖ, ਅੰਜਨ ਆਦਿ। ਅਸੀਂ ਆਪਣੇ ਨਾਲ ਖਾਣ-ਪੀਣ ਲਈ ਕੁਝ ਵੀ ਨਹੀਂ ਲੈ ਕੇ ਗਏ ਸਾਂ। ਸਾਨੂੰ ਸਾਰਾ ਦਿਨ ਉੱਕਾ ਭੁੱਖ ਨਾ ਲੱਗੀ। ਹਾਂ, ਦੁਪਹਿਰ ਵੇਲੇ ਸਾਨੂੰ ਪਿਆਸ ਜ਼ਰੂਰ ਲੱਗੀ। ਨਿਸਚਿਤ ਰੂਪ ਵਿਚ ਪਾਣੀ ਕਿੱਥੇ ਮਿਲੇਗਾ, ਇਸ ਦਾ ਸਾਨੂੰ ਪਤਾ ਨਹੀਂ ਸੀ। ਉਦੋਂ ਅਸੀਂ ਸੈਰ-ਸਪਾਟੇ ਦਾਂ ਸੁਆਦ ਲੈਣ ਦੀ ਥਾਂ ਪਾਣੀ ਦੀ ਤਲਾਸ਼ ਵਿੱਚ ਭੱਜਣ ਲੱਗੇ। ਮੈਂ ਆਖਿਆ ਆਪਾਂ ਟੇਢੇ-ਰੁਖ ਹੇਠਾਂ ਨੂੰ ਉਤਰ ਚੱਲਾਂਗੇ। ਏਸ ਤਰ੍ਹਾਂ ਆਪਾਂ ਆਪਣੇ ਆਪ ਪਹਾੜ ਤੋਂ ਹੇਠਾਂ ਪਹੁੰਚ ਜਾਵਾਂਗੇ। ਸੰਭਵ ਹੈ ਕੋਈ ਮਿਲ ਜਾਵੇ। ਪਾਣੀ ਵੀ ਮਿਲ ਜਾਵੇਗਾ। ਪਰ ਦੂਰ ਤੱਕ ਉਤਰਨ ਪਿੱਛੋਂ ਵੀ ਕੋਈ ਲਾਭ ਨਾ ਹੋਇਆ। ਹਾਂ, ਉਦੋਂ ਅਸੀਂ ਬਹੁਤ ਘਬਰਾ ਗਏ ਸਾਂ, ਜਦੋਂ ਅਸੀਂ ਲੰਗੂਰ ਵੇਖੇ ਸਨ। ਤੇ ਫੇਰ ਸ਼ਾਮ ਹੋ ਗਈ। ਥੋੜ੍ਹੇ ਚਿਰ ਪਿਛੋਂ ਇਕ ਚਰਵਾਹਾ ਦਿਖਾਈ ਦਿੱਤਾ। ਉਸ ਪਾਣੀ ਦਾ ਤਾਲਾਬ ਵਿਖਾਇਆ। ਉਥੇ ਜਾ ਕੇ ਅਸੀਂ ਚਿੱਕੜ ਵਾਲਾ ਪਾਣੀ ਰੱਜ ਕੇ ਪੀਤਾ। ਘਰ ਨੂੰ ਪਰਤਣ ਸਮੇਂ ਅਸੀਂ ਰਾਹ ਭੁੱਲ ਗਏ। ਜਦੋਂ ਅਸੀਂ ਘਰ ਪੁੱਜੇ, ਕਾਫੀ ਰਾਤ ਹੋ ਚੁੱਕੀ ਸੀ। ਲੱਤਾਂ ਵਿੱਚ ਬਹੁਤ ਦਰਦ ਹੋ ਰਿਹਾ ਸੀ। ਉਸ ਹਾਲਤ ਵਿੱਚ ਵੀ ਪਿਤਾ ਜੀ ਮੈਨੂੰ ਬੈਂਤ ਨਾਲ ਮਾਰਨ ਤੋਂ ਨਹੀਂ ਟਲੇ। ਉਂਜ ਤਾਂ ਮੈਂ ਜੋ ਵੀ ਕਹੋ ਮੰਨ ਲੈਂਦਾ ਹਾਂ ਪਰ ਜੇ ਕੋਈ ਮੇਰੀ ਪਿਟਾਈ ਕਰੇ ਤਾਂ ਮੈਂ ਸਹਿਣ ਨਹੀਂ ਕਰ ਸਕਦਾ। ਮੈਂ ਉਹਨਾਂ ਨੂੰ ਆਖਿਆ ਕਿ ਇਹ ਗੱਲ ਹਿੰਦੂ ਧਰਮ ਦੇ ਵਿਰੁਧ ਹੈ। ਤੁਹਾਡਾ ਮੰਦਰ ਜਾਣਾ ਫਜ਼ੂਲ ਹੈ।

ਇਸ ਸਭ ਦੇ ਬਾਵਜੂਦ ਉਹ ਮੈਥੋਂ ਘੱਟ ਆਮਦਨੀ ਲਿਖਵਾ ਕੇ ਹਾਈ ਸਕੂਲ ਵਿੱਚ ਫੀਸ ਮਾਫੀ ਦੀ ਅਰਜ਼ੀ ਜ਼ਬਰਦਸਤੀ ਲਿਖਵਾ ਚੁੱਕੇ ਸਨ। ਏਸੇ ਲਈ ਸਾਡੇ ਅਧਿਆਪਕ "ਸਾਨੇ ਗੁਰੂ ਜੀ ਦੀ ਜੀਵਨੀ" ਪੜ੍ਹਾਉਂਦੇ ਸਮੇਂ ਮੇਰੀ ਬਦਨਾਮੀ ਕਰਿਆ ਕਰਦੇ ਸਨ। ਪਿਤਾ ਜੀ ਪੈਸੇ ਪਿੱਛੇ ਬੁਰੀ ਤਰ੍ਹਾਂ ਪਏ ਰਹਿੰਦੇ ਸਨ।

ਹਾਂ, ਮਾਂ ਨਾਲ ਮੈਂ ਬਹੁਤ ਪਿਆਰ ਕਰਦਾ ਸਾਂ। ਇਕ ਵਾਰ ਛੁੱਟੀਆਂ ਵਿਚ ਮੈਂ ਭੂਆ ਦੇ ਘਰ ਇੰਦੌਰ ਗਿਆ ਸਾਂ। ਉਸ ਸਮੇਂ ਮਾਂ ਨੇ ਆਪਣੇ ਕੋਲ ਰੱਖੀ ਸਾਰੀ ਪੂੰਜੀ–ਤੀਹ ਰੁਪਏ ਅੱਠ ਆਨੇ-ਮੈਨੂੰ ਦਿੱਤੀ ਸੀ। ਸਾਡੀ ਇਹ ਇਕੋ ਭੂਆ ਸੀ। ਉਸ ਕੋਲ ਜਦੋਂ ਵੀ ਜਾਂਦਾ, ਉਹ ਮੈਨੂੰ ਤਮੀਜ਼ ਸਿਖਾਉਂਦੀ ਰਹਿੰਦੀ। ਵਾਰ ਵਾਰ ਟੋਕਦੀ ਅਤੇ ਕਹਿੰਦੀ–ਭਾਸ਼ਾ ਸ਼ੁਧ ਰੂਪ ਵਿਚ ਬੋਲਣੀ ਚਾਹੀਦੀ ਹੈ ਆਦਿ। ਉਦੋਂ ਮੈਂ ਜਲਦੀ ਹੀ ਮੁੜ ਜਾਂਦਾ। ਹਾਂ, ਮੈਂ ਉਹਨਾਂ ਦੇ ਘਰ ਕਦੇ-ਕਦਾਈ ਹੀ ਜਾਇਆ ਕਰਦਾ ਸਾਂ ਕਿਉਂਕਿ ਉਹਨਾਂ ਦੀ ਮੇਰੀ ਮਾਂ ਨਾਲ ਕਦੇ ਨਹੀਂ ਸੀ ਬਣੀ। ਉਹ ਸਾਡੇ ਕੋਲ ਜਦੋਂ ਆਪਣੇ ਜਣੇਪੇ ਲਈ ਆਈ ਸੀ, ਉਦੋਂ, ਮਿਸਾਲ ਦੇ ਤੌਰ 'ਤੇ ਮੇਰਾ ਜਨਮ ਹੋਇਆ ਸੀ। ਦਾਦੀ ਠੀਕ ਢੰਗ ਨਾਲ ਮੇਰਾ ਧਿਆਨ ਨਹੀਂ ਸੀ ਰਖਦੀ। ਪਰ ਆਪਣੀ ਧੀ ਦਾ ਉਹ ਪੂਰਾ ਧਿਆਨ ਰਖਦੀ ਸੀ। ਤੇ ਫੇਰ ਭੂਆ ਨੇ ਕੁੜੀ ਨੂੰ ਜਨਮ ਦਿੱਤਾ ਤੇ ਆਪਣੀ ਮਾਂ ਨੂੰ 'ਮੈਂ' ਜੰਮਿਆ ਸਾਂ। ਭੂਆ ਨੇ ਆਪ ਮੈਨੂੰ ਮੇਰੀ ਮਾਂ ਬਾਰੇ ਦੱਸਿਆ ਸੀ। ਉਹ ਬਹੁਤ ਚੰਗੀ ਹੈ, ਉਸ ਆਖਿਆ ਸੀ। ਉਸ ਸਮੇਂ ਬਚਪਨ ਵਿਚ ਹੀ ਵਿਆਹ ਹੋ ਜਾਂਦੇ ਸਨ। ਇਕ ਵਾਰ ਮੇਰੇ ਪਿਤਾ, ਦਾਦੀ, ਭੂਆ - ਇਹ ਸਾਰੇ ਮਿਲ ਕੇ ਮਾਂ ਦੇ ਪੇਕੇ ਕੁੜੀ ਵੇਖਣ ਲਈ ਗਏ। ਉਸ ਸਮੇਂ ਮਾਂ ਬਾਹਰ ਖੇਡ ਰਹੀ ਸੀ। ਉਦੋਂ ਮਾਂ ਨੇ ਉਹਨਾਂ ਵੱਲ ਕੇਵਲ ਤੱਕਿਆ ਹੀ ਸੀ। ਫੇਰ ਇਹ ਸਾਰੇ ਜਣੇ ਅੰਦਰ ਗਏ। ਪੇਕੇ ਵਾਲਿਆਂ ਨੇ ਮਾਂ ਨੂੰ ਸੱਦਿਆ। ਤਾਂ ਵੀ ਮਾਂ ਆਪਣੀ ਖੇਡ ਵਿੱਚ ਹੀ ਛੱਡ ਕੇ ਅੰਦਰ ਨਹੀਂ ਆ ਰਹੀ ਸੀ।

ਮੇਰੇ ਦਾਦੀ ਅਤੇ ਮਾਂ ਵਿਚਕਾਰ ਹਰ ਰੋਜ਼ ਝਗੜਾ ਹੁੰਦਾ ਰਹਿੰਦਾ ਹੈ। ਖੇਤੀਬਾੜੀ ਦਾ ਸਾਡਾ ਕੰਮ ਕਾਫੀ ਵੱਡਾ ਹੈ। ਏਸੇ ਲਈ ਦਾਦੀ ਨੂੰ ਮਜ਼ਦੂਰਾਂ ਦੀ ਨਿਗਰਾਨੀ ਰੱਖਣ ਲਈ ਖੇਤਾਂ ਵਿੱਚ ਜਾਣਾ ਪੈਂਦਾ ਹੈ। ਘਰ ਵਿੱਚ ਆਉਣੀ-ਜਾਣੀ ਬਹੁਤ ਹੈ। ਏਸ ਲਈ ਮਾਂ ਉਤੇ ਘਰ ਦੇ ਕੰਮ ਦਾ ਬਹੁਤ ਭਾਰ ਪੈਂਦਾ ਹੈ। ਉਲਟਾ ਦਾਦੀ ਕਹਿੰਦੀ ਹੈ, ਮੈਂ ਖੇਤਾਂ ਵਿੱਚ ਹੀ ਖਾਂਦੀ-ਪੀਂਦੀ ਹਾਂ ਤੇ ਤੂੰ ਤਾਂ ਘਰ ਵਿੱਚ ਆਰਾਮ ਨਾਲ ਬੈਠੀ ਰਹਿੰਦੀ ਏਂ। ਪਰ ਜੇ ਠੀਕ ਤਰ੍ਹਾਂ ਨਾਲ ਵੇਖਿਆ ਜਾਵੇ ਤਾਂ ਦਾਦੀ ਖੇਤ ਵਿਚ ਮਜ਼ਦੂਰਾਂ ਉੱਤੇ ਕੇਵਲ ਨਿਗਰਾਨੀ ਦਾ ਕੰਮ ਹੀ ਕਰਦੀ ਹੈ। ਉਹ ਰਾਹ ਵਿਚਲੇ ਕਿਸੇ ਦਰੱਖ਼ਤ ਦੀ ਛਾਂ ਹੇਠ ਬੈਠ ਜਾਂਦੀ ਅਤੇ ਉਥੋਂ ਹੀ ਪਗਡੰਡੀ ਦਾ ਖਿਆਲ ਰਖਦੀ। ਮਾਂ ਜਾਂ ਹੋਰ ਕੋਈ ਜਦੋਂ ਦੂਰੋਂ ਆਉਂਦਾ ਦਿਖਾਈ ਦਿੰਦਾ, ਉਹ ਝੱਟ ਉਠ ਖਲੋਂਦੀ ਅਤੇ ਲੁਕਦੀ-ਛੁਪਦੀ ਉਥੋਂ ਚਲੀ ਜਾਂਦੀ। ਤੇ ਫੇਰ ਕੰਮ ਕਰਨ ਦਾ ਵਿਖਾਵਾ ਕਰਨ ਲੱਗ ਪੈਂਦੀ।

ਦਾਦੀ ਦੀ ਇਹ ਚਲਾਕੀ, ਮਾਂ ਦੇ ਧਿਆਨ ਵਿੱਚ ਆਉਣ ਪਿੱਛੋਂ, ਇਕ ਦਿਨ ਮਾਂ ਵਿਸ਼ੇਸ਼ ਕਰਕੇ ਦੂਜੇ ਰਾਹ ਵਿਚੋਂ ਦੀ ਖੇਤ ਵਿਚ ਪੁੱਜੀ। ਸਿਰ ਉੱਪਰ ਰੱਖੀ ਰੋਟੀ ਆਦਿ ਹੇਠਾਂ ਲਾਹੁਣ ਪਿੱਛੋਂ ਉਹ ਦਾਦੀ ਦੇ ਪਿੱਛੇ ਜਾ ਖੜੀ ਹੋਈ। ਬੜੀ ਮਿਹਨਤ ਨਾਲ ਕੰਮ ਹੋ ਰਿਹਾ [illegible] ਨੇ ਕਿ[illegible]। ਦਾਦੀ ਨੇ ਪੁੱਛਿਆ, ''ਤੂੰ ਲੁਕ-ਛੁਪ ਕੇ ਦੂਜੇ ਰਾਹ ਥਾਣੀਂ ਖੇਤ ਵਿੱਚ ਆਈ ਏਂ? ਕਿਉਂ?''

ਉਹਨਾਂ ਦੋਹਾਂ ਵਿਚਕਾਰ ਇਹ ਸਭ ਇੰਜ ਹੀ ਦਿਲਲਗੀ ਚਲਦੀ ਰਹਿੰਦੀ ਹੈ, ਅਜਿਹਾ ਕਿਸੇ ਨੂੰ ਵੀ ਭਰਮ ਹੋ ਸਕਦਾ ਹੈ। ਪਰ ਦਾਦੀ ਸਚਮੁੱਚ ਹੀ ਮਾਂ ਨਾਲ ਈਰਖਾ ਕਰਦੀ ਹੈ। ਉਹ ਦਿਨ ਵਿਚ ਇਕ-ਅੱਧ ਵਾਰ ਤਾਂ ਮਾਂ ਨੂੰ ਖੇਤ ਵਿੱਚ ਭਿਜਵਾਉਂਦੀ ਹੀ ਹੈ। ਪਰ ਘਰ ਦਾ ਕੰਮ-ਕਾਜ ਕਦੇ ਵੀ ਉਸ ਕੋਲੋਂ ਸਹੀ ਢੰਗ ਨਾਲ ਨਹੀਂ ਹੁੰਦਾ। ਇਕ ਵਾਰ, ਮਿਸਾਲ ਦੇ ਤੌਰ ਤੇ, ਸਾਡੇ ਘਰ ਕੁਝ ਵਿਸ਼ੇਸ਼ ਮਹਿਮਾਨ ਆਏ ਸਨ। ਉਸ ਸਮੇਂ ਲੜ-ਝਗੜ ਕੇ ਮਾਂ ਨੇ ਉਸਨੂੰ ਖੇਤ ਭਿਜਵਾ ਦਿੱਤਾ ਸੀ। ਮਹਿਮਾਨ ਨੂੰ ਰੋਟੀ ਦਿੰਦੇ ਸਮੇਂ ਦਾਦੀ ਨੇ ਕਿਹਾ ਸੀ,'' ਸਵੇਰ ਤੋਂ ਲਗਾਤਾਰ ਕੰਮ ਕਰਨ ਨਾਲ ਮੇਰੀ ਕਮਰ ਟੁਟਦੀ ਜਾ ਰਹੀ ਹੈ। ਕੀਹਦੇ-ਕੀਹਦੇ ਲਈ ਮੈਂ ਕੀ ਕੀ ਕਰਾਂ? ਜੋ ਵੀ ਤਿਆਰ ਹੈ, ਮੈਂ ਪਰੋਸ ਦਿੰਦੀ ਹਾਂ।'' ਜਦੋਂ ਆਥਣ ਨੂੰ ਮਾਂ ਦੇ ਘਰ ਆਉਣ ਪਿਛੋਂ ਅਸੀਂ ਉਹਨੂੰ ਇਹ ਸੱਭ ਦੱਸਿਆ ਤਾਂ ਮਾਂ ਨੇ ਆਖਿਆ ''ਤੁਸੀਂ ਮਜ਼ਦੂਰਾਂ ਉੱਤੇ ਕੇਵਲ ਨਿਗਰਾਨੀ ਹੀ ਕਰਿਆ ਕਰੋ। ਇਹ ਹੀ ਠੀਕ ਹੈ। ਅਸੀਂ ਘਰ ਦੀ ਇੱਜ਼ਤ ਨਹੀਂ ਗੁਆਉਣੀ। ਤੂੰ ਕੌਣ ਹੁੰਦੀ ਏਂ ਇਹ ਸਭ ਕਹਿਣ ਵਾਲੀ?'' ਦਾਦੀ ਨੇ ਆਖਿਆ। ਕੀ ਇਹ ਘਰ ਮੇਰਾ ਨਹੀਂ ਹੈ? ਤੇ ਫੇਰ ਉਹ ਗੁੱਸੇ ਹੋ ਕੇ ਭੂਆ ਕੋਲ ਇੰਦੌਰ ਚਲੀ ਗਈ। ਕੋਈ ਦੋ ਮਹੀਨਿਆਂ ਪਿਛੋਂ ਉਹ ਮੁੜ ਕੇ ਆਈ। ਉਸ ਸਮੇਂ ਉਹ ਮਾਂ ਲਈ ਕੁੜਤੀਆਂ ਦੇ ਕੀਮਤੀ ਕਪੜੇ ਲਿਆਈ ਸੀ। ਭੈਣ ਲਈ ਲਾਲ-ਪੀਲੀਆਂ ਗੁੱਡੀਆਂ ਆਦਿ ਅਤੇ ਮੇਰੇ ਲਈ ਪਿੰਜਰੇ ਸਮੇਤ ਇੱਕ ਬੋਲਣ ਵਾਲਾ ਤੋਤਾ।

ਇਸ ਤੋਂ ਵਧੀਕ ਘਰ ਦੀਆਂ ਗੁੱਝੀਆਂ ਗੱਲਾਂ ਮੈਂ ਨਹੀਂ ਦੱਸਾਂਗਾ। ਕਿਉਂਕਿ ਦੱਸਣ ਵਾਲਾ ਜਾਂ ਤਾਂ ਅਕਸਰ ਮੂਰਖ ਹੁੰਦਾ ਹੈ ਅਤੇ ਸੁਣਨ ਵਾਲਾ, ਮਿਸਾਲ ਦੇ ਤੌਰ ਤੇ, ਹਮੇਸ਼ਾ ਲੁੱਚਾ ਹੁੰਦਾ ਹੈ। ਤੇ ਫੇਰ ਘਰ ਦੇ ਭੇਤ ਦੱਸ ਕੇ ਮੈਂ ਇਕ ਵਾਰ ਧੋਖਾ ਖਾ ਚੁੱਕਿਆ ਹਾਂ। ਕੁਝ

ਗੱਲਾਂ ਸਹਿਜ-ਸੁਭਾਅ ਮੈਂ ਏਕਨਾਥ ਨੂੰ ਦੱਸ ਬੈਠਾ ਸਾਂ। ਉਦੋਂ ਉਸਦਾ ਅਤੇ ਮੇਰਾ ਬਹੁਤ ਝਗੜਾ ਹੋਇਆ ਸੀ। ਉਸ ਨੇ ਸਮੇਂ ਉਸ ਮੈਨੂੰ ਬੁਰੀ ਤਰ੍ਹਾਂ ਨਾਲ ਡਰਾ ਕੇ ਹਮੇਸ਼ਾ ਲਈ ਮੁਰਦਾਬਾਦ ਕਰ ਦਿੱਤਾ। ਏਹੀ ਏਕਨਾਥ ਜਦੋਂ ਦੋਸਤੀ ਕਰਦਾ ਹੈ ਤਾਂ ਪੂਰਾ ਦੋਸਤ ਬਣ ਜਾਂਦਾ ਹੈ ਤੇ ਜਦੋਂ ਦੁਸ਼ਮਣ ਬਣ ਜਾਂਦਾ ਹੈ ਤਾਂ ਪੂਰਾ ਦੁਸ਼ਮਣ। ਉਹ ਕਈ ਸਾਲਾਂ ਤੱਕ ਲਗਾਤਾਰ ਫੇਲ੍ਹ ਹੁੰਦਾ ਰਿਹਾ ਅਤੇ ਅਖੀਰ ਮੇਰੀ ਸ਼੍ਰੇਣੀ ਵਿੱਚ ਮੈਨੂੰ ਆ ਮਿਲਿਆ। ਉਸ ਤੋਂ ਪਿਛੋਂ ਹਾਈ ਸਕੂਲ ਤੱਕ ਉਹਦੀ ਤੇ ਮੇਰੀ ਜੋੜੀ ਬਰਾਬਰ ਬਣੀ ਰਹੀ। ਇਹ ਉਹੀ ਏਕਨਾਥ ਹੈ ਜਿਹੜਾ ਅੱਜ ਮੈਨੂੰ ਉੱਕਾ ਈ ਮਹੱਤਵਪੂਰਨ ਨਹੀਂ ਲੱਗ ਰਿਹਾ। ਫੇਰ ਵੀ ਮੈਂ ਉਹਨੂੰ ਘੱਟ ਨਹੀਂ ਸਮਝਦਾ ਹਾਂ। ਮੇਰੇ ਕੋਲ ਵੀ ਕਿਹੜਾ ਡਿਗਰੀ, ਨੌਕਰੀ ਵਗੈਰਾ ਰੱਖੀ ਪਈ ਹੈ? ਉਹ ਅਤੇ ਮੈਂ ਸਕੂਲ ਦੀ ਛੁੱਟੀ ਹੋਣ ਪਿਛੋਂ ਸਿੱਧੇ ਤੇਰਨ ਤੇ ਗੋਤਾ ਲਾਉਣ ਲਈ ਤੁਰ ਪੈਂਦੇ। ਸਾਡਾ ਮਰਾਠੀ ਸਕੂਲ ਪਿੰਡੋਂ ਬਾਹਰਲੇ ਇਲਾਕੇ ਵਿੱਚ ਲਗਦਾ ਸੀ। ਹਾਈ ਸਕੂਲ ਨਾਲ ਵਾਲੇ ਪਿੰਡ ਵਿਚ ਸੀ। ਉਥੇ ਆਸ-ਪਾਸ ਦੇ ਪਿੰਡਾਂ ਦੇ ਵਿਦਿਆਰਥੀ ਆਉਂਦੇ ਸਨ। ਸਕੂਲ ਦੀ ਛੁੱਟੀ ਹੋਣ ਪਿਛੋਂ ਮੈਂ ਤੇ ਏਕਨਾਥ ਹਨੇਰਾ ਹੋਣ ਤੱਕ ਏਧਰ-ਓਧਰ ਘੁੰਮਣ ਪਿਛੋਂ ਹੀ ਘਰ ਆਉਂਦੇ। ਰਾਹ ਦੇ ਖੇਤਾਂ ਵਿਚੋਂ ਉਟ-ਪਟਾਂਗ ਚੀਜ਼ਾਂ ਖਾਂਦੇ ਰਹਿੰਦੇ। ਮਿਸਾਲ ਦੇ ਤੌਰ 'ਤੇ ਬੇਰ, ਇਮਲੀ ਤੋੜਨ ਵਿੱਚ ਸਾਨੂੰ ਹਰ ਰੋਜ਼ ਦੇਰ ਹੋ ਜਾਂਦੀ। ਦੂਜੇ ਸਾਰੇ ਮੁੰਡੇ ਸਿੱਧੇ ਦੌੜਦੇ-ਭੱਜਦੇ ਘਰ ਚਲੇ ਜਾਂਦੇ। ਉਹਨਾਂ ਨਾਲ ਮੈਂ ਕਦੇ ਦੋਸਤੀ ਨਹੀਂ ਸੀ ਕੀਤੀ। ਇਕ ਦਿਨ ਰਾਹ ਵਿੱਚ ਹਨੇਰੇ ਵਿੱਚ, ਸਾਡੇ ਅੱਗਿਉਂ ਇੱਕ ਬਹੁਤ ਹੀ ਡਰਾਉਣਾ ਸੱਪ ਲੰਘਿਆ। ਘਰ ਵਿੱਚ ਮੈਂ ਕਦੇ ਵੀ ਇਕੱਲਾ ਨਹੀਂ ਹੁੰਦਾ। ਏਸ ਲਈ ਸਕੂਲ ਦੀ ਛੁੱਟੀ ਹੋਣ ਪਿਛੋਂ ਮੈਂ ਇਕੱਲੇ ਰਹਿਣ ਦਾ ਸਮਾਂ ਲੱਭ ਲੈਂਦਾ। ਮੇਰਾ ਮਿੱਤਰ ਏਕਨਾਥ ਉਮਰ ਅਤੇ ਸਰੀਰਕ-ਜੁੱਸੇ ਦੇ ਲਿਹਾਜ਼ ਨਾਲ ਸ਼੍ਰੇਣੀ ਵਿੱਚ ਸਭ ਤੋਂ ਵੱਡਾ ਹੈ। ਤੇ ਮੈਨੂੰ ਆਪਣੀ ਸ਼੍ਰੇਣੀ ਵਿਚ ਸਭ ਮਖ਼ੌਲ ਕਰਦੇ ਹਨ। ਜੇ ਮੈਂ ਕਿਸੇ ਦਿਨ ਸਕੂਲ ਨਾ ਜਾਂਦਾ ਤਾਂ ਮੁੰਡੇ ਉਹਨੂੰ ਪੁੱਛਦੇ, ਕਿਉਂ ਤੇਰੀ ਬੀਵੀ ਕਿੱਥੇ ਹੈ?

ਉਦੋਂ ਤੋਂ ਅਜ ਤੀਕ, ਮਿਸਾਲ ਦੇ ਤੌਰ 'ਤੇ, ਮੈਨੂੰ ਹਮੇਸ਼ਾ ਏਕਨਾਥ ਵਰਗਾ ਕੋਈ ਨਾ ਕੋਈ ਵਿਸ਼ੇਸ਼ ਮਿੱਤਰ ਮਿਲਦਾ ਹੀ ਰਿਹਾ ਹੈ। ਇਕੋ ਸਮੇਂ ਵਿੱਚ ਮੇਰੇ ਦੋ-ਚਾਰ ਖ਼ਾਸ ਦੋਸਤ ਕਦੇ ਨਹੀਂ ਰਹੇ। ਮੇਰੇ ਏਸ ਮਿੱਤਰ ਨੇ ਅੰਤ ਵਿੱਚ ਮੇਰੇ ਨਾਲ ਇੱਕ ਬਹੁਤ ਵੱਡਾ ਧੋਖਾ ਕੀਤਾ। ਇਕ ਦਿਨ ਆਥਣ ਵੇਲੇ ਉਹਨੇ ਮੈਨੂੰ ਆਖਿਆ, ''ਪਹਿਲਾਂ ਉਹਨੂੰ ਸੱਦ ਲਵੇ ਤੇ ਫੇਰ ਤੂੰ ਏਥੇ ਖੜਾ ਰਹਿ। ਜੇ ਕੋਈ ਆ ਜਾਵੇ ਤਾਂ ਸੀਟੀ ਮਾਰ ਦੇਣਾ। ਮੈਂ ਆਖਿਆ, ਕਿੱਥੇ? ..... ਨਹੀਂ। ਉਸ ਕਿਹਾ, ''ਦੇਖ ਲੈ, ਸੋਚ ਲੈ।'' ਮੈਂ ਘਬਰਾ ਗਿਆ ਅਤੇ ਰੋਣਹਾਕਾ ਹੋ ਗਿਆ। ਉਹਨੇ ਕਿਹਾ, ਦੇਖ ਲੈ। ਸਮਝ ਲੈ। ਨਹੀਂ ਜਾਏਂਗਾ ਨਾ? ਤਾਂ ਫੇਰ ਇਥੋਂ ਤੁਰਦੇ ਬਣੋ। ਮੈਂ ਨਹੀਂ ਹਟਿਆ। ਪਰ ਮੈਂ ਉਥੇ ਹੀ ਡਰ ਨਾਲ ਕੰਬਦਾ ਖੜਿਆ ਰਿਹਾ, ਕਿਉਂਕਿ ਪਤਾ ਨਹੀਂ ਕੱਲ ਨੂੰ ਮੇਰੇ ਉੱਤੇ ਏਕਨਾਥ ਕਿਹੜੀ ਕਿਹੜੀ ਆਫ਼ਤ ਲਿਆਵੇਗਾ? ਸਾਡੇ ਸਾਰੇ ਭੇਤ ਖੋਲ੍ਹ ਦੇਵੇਗਾ? ਉਹ ਜਾਣ ਹੀ ਵਾਲਾ ਸੀ ਪਰ ਮੇਰੇ ਉੱਤੇ ਤਰਸ ਖਾ ਕੇ ਪਰਤ ਆਇਆ। ਕਹਿਣ ਲੱਗਾ, ''ਰੋ ਨਾ ਛੋਕਰੇ। ਮੈਂ ਤਾਂ ਉਂਜ ਹੀ ਤੇਰੇ ਨਾਲ ਮਖੌਲ ਕੀਤਾ ਸੀ। ਤੁਰਦਾ ਹੋ। ਤੈਥੋਂ ਬਿਨਾਂ ਵੀ ਮੈਂ ਸਭ ਕੁਝ ਕਰ ਸਕਦਾ ਹਾਂ।'' ਫੇਰ ਵੀ ਮੇਰੀਆਂ ਲੱਤਾਂ ਕੰਬਦੀਆਂ ਰਹੀਆਂ। ਮੈਨੂੰ ਜਾਪਿਆ, ਉਹ ਮੇਰੇ ਭੇਤ ਖੋਲ੍ਹ ਦੇਵੇਗਾ। ਬਈ, ਇਹ ਸ਼੍ਰੀਮਾਨ ਜੀ, ਉਥੇ ਜਾ ਕੇ ਇਸ ਤਰ੍ਹਾਂ ਦੇ ਕੰਮ ਕਰਦੇ ਹਨ --ਅਰਥਾਤ, ਮਿਸਾਲ ਦੇ ਤੌਰ 'ਤੇ,

ਇਹ ਕਿਹੋ ਜਿਹਾ ਆਦਮੀ ਹੈ?

ਪਰ ਏਕਨਾਥ ਨੇ ਸਾਡਾ ਕੋਈ ਭੇਤ ਨਹੀਂ ਖੋਲ੍ਹਿਆ। ਪਰ ਉਸ ਪਿਛੋਂ ਲਗਭਗ ਦੋ ਸਾਲ ਤੱਕ ਉਹ ਮੈਨੂੰ ਕਾਫੀ ਘਬਰਾਇਆ ਜਿਹਾ ਲਗਦਾ ਰਿਹਾ। ਪਹਿਲਾਂ ਜਦੋਂ ਅਸੀਂ ਸੱਤਵੀਂ-ਅੱਠਵੀਂ ਜਮਾਤ ਵਿੱਚ ਸਾਂ, ਸਤਪੁੜਾ ਦੀ ਪਹਾੜੀ ਤੋਂ ਕੋਰਕੂ ਜਾਤੀ ਦਾ ਇੱਕ ਜੱਥਾ ਸਾਡੇ ਪਿੰਡ ਆ ਟਿਕਿਆ ਸੀ। ਉਹਨਾਂ ਵਿਚੋਂ ਇਕ ਕੁੜੀ ਨੂੰ ਖੋਹ ਕੇ ਏਕਨਾਥ ਭੱਜ ਗਿਆ। ਹੁਣ ਮੈਨੂੰ ਇਸ ਤਰ੍ਹਾਂ ਦੀਆਂ ਗੱਲਾਂ ਸਮਝ ਵਿੱਚ ਆਉਣ ਲੱਗ ਪਈਆਂ ਸਨ। ਏਸ ਲਈ ਮੈਨੂੰ ਪਤਾ ਲੱਗ ਗਿਆ ਸੀ ਕਿ ਏਕਨਾਥ ਬੜੀ ਹਿੰਮਤ ਵਾਲਾ ਨੌਜਵਾਨ ਹੈ। ਦੋ-ਤਿੰਨ ਮਹੀਨਿਆਂ ਪਿਛੋਂ ਪੁਲਸ ਦੀ ਪਰਵਾਹ ਨਾ ਕਰਦਾ ਹੋਇਆ ਉਹ ਮੁੜ ਆਇਆ ਸੀ। ਉਸ ਦੇ ਮਾਂ-ਪਿਓ ਨੇ ਇਕ ਕੁੜੀ ਨਾਲ ਰਿਸ਼ਤਾ ਪੱਕਾ ਕੀਤਾ ਅਤੇ ਉਸਦਾ ਵਿਆਹ ਕਰ ਦਿੱਤਾ। ਤੇ ਫੇਰ ਉਸਦੇ ਸਹੁਰੇ ਨੇ ਉਸ ਨੂੰ ਰੇਲਵੇ ਵਿੱਚ ਲੁਆ ਦਿੱਤਾ। ਪਰ ਕਿਉਂਕਿ ਮੇਰੀਆਂ ਭੇਤ ਦੀਆਂ ਗੱਲਾਂ ਉਹਨੇ ਦੱਸੀਆਂ ਨਹੀਂ ਸਨ, ਏਕਨਾਥ ਮੈਨੂੰ ਮਹਾਨ ਜਾਪਣ ਲੱਗਾ। ਇਹ ਰਾਜ਼ ਦੀਆਂ ਗੱਲਾਂ ਭਾਵ ਇਹ ਕਿ ਜਿਵੇਂ ਸਾਡੇ ਦਾਦੇ ਦੇ ਜ਼ਮਾਨੇ ਦਾ ਦੱਬਿਆ ਹੋਇਆ ਧਨ ਸਾਨੂੰ ਮਿਲ ਗਿਆ ਸੀ ਅਤੇ ਇਹ ਕਿ ਮੈਂ ਹਲਵਾਈ ਦੀ ਦੁਕਾਨ ਤੋਂ ਲੁਕ-ਛਿਪ ਕੇ ਪਕੌੜੇ ਖਾਂਦਾ ਹਾਂ...।

ਹੁਣ ਰਹੀ ਮੇਰੀ ਜਾਣ-ਪਛਾਣ। ਬਚਪਨ ਤੋਂ ਹੀ ਮੈਨੂੰ ਕਦੇ-ਕਦੇ ਢੇਰਾਂ ਦੇ ਢੇਰ ਸੁਪਨੇ ਆਉਂਦੇ। ਮਾਂ ਦੱਸਦੀ ਹੈ, ਬਚਪਨ ਵਿੱਚ ਮੈਂ ਨੀਂਦ ਤੋਂ ਜਾਗ ਪੈਂਦਾ ਸਾਂ ਅਤੇ ਬੇਤੁਕੀ-ਬੇਢੰਗੀ ਬੜਬੜਾਹਟ ਕਰਿਆ ਕਰਦਾ ਸਾਂ। ਉਦੋਂ ਪਿਤਾ ਜੀ ਮੈਨੂੰ ਏਨੀਆਂ ਚਪੇੜਾਂ ਮਾਰਦੇ ਕਿ ਉਹਨਾਂ ਦੇ ਹੱਥ ਦੁਖਣ ਲੱਗ ਪੈਂਦੇ। ਮਾਂ ਰੋਣ ਲਗ ਪੈਂਦੀ। ਮੈਂ ਹੋਸ਼ ਵਿਚ ਆ ਜਾਂਦਾ ਅਤੇ ਥੱਕ ਕੇ ਸੌਂ ਜਾਂਦਾ। ਇਹ ਸੁਪਨੇ ਇਕੋ ਜਿਹੇ ਹੁੰਦੇ ਹਨ। ਕੁਝ ਤਾਂ ਏਨੇ ਸਾਫ਼ ਤੇ ਸਪਸ਼ਟ ਹਨ ਕਿ ਉਹਨਾਂ ਨੂੰ ਦੱਸਿਆ ਜਾ ਸਕਦਾ ਹੈ। ਪਰ ਮਾਂ ਦੱਸਦੀ ਹੈ ਕਿ ਮੈਂ ਤਰ੍ਹਾਂ-ਤਰ੍ਹਾਂ ਦੀਆਂ ਆਵਾਜ਼ਾਂ ਕੱਢਦਾ ਤੇ ਚੀਕਦਾ-ਚੰਘਿਆੜਦਾ ਰਹਿੰਦਾ ਸਾਂ। ਕਦੇ ਮੈਂ ਖਿੜਕੀ ਦੀਆਂ ਸੀਖਾਂ ਨੂੰ ਫੜ ਕੇ ਓਸੇ ਗੀਤ ਮਸਲਨ "ਸੱਜਨ ਮੇਰਾ ਪਿਆਰਾ ਗੁਲਾਬ ਦਾ ਫੁੱਲ" ਦੁਹਰਾਉਂਦਾ ਰਹਿੰਦਾ। ਕਦੇ 'ਆਹਾ, ਆਹਾ, ਵਾਹ ਵਾਹ ਵਾਹ ਦੀਆਂ ਆਵਾਜ਼ਾਂ ਲਗਾਤਾਰ ਕਢਦਾ ਰਹਿੰਦਾ। ਜਾਂ ਕਦੇ ਹੂ ਸਾ ਸਾ ਹੂ ਸਾ ਸਾ ਕਰਿਆ ਕਰਦਾ। ਏਸ ਤਰ੍ਹਾਂ ਦੇ ਸੁਪਨੇ ਆਦਿ ਠੀਕ ਤਰ੍ਹਾਂ ਨਾਲ ਮੇਰੀ ਸਮਝ ਵਿੱਚ ਕਦੇ ਨਹੀਂ ਸਨ ਆਏ।

ਕਦੇ ਸੁਪਨੇ ਵਿੱਚ ਮਹਿਸੂਸ ਹੁੰਦਾ ਕਿ ਅਸੀਂ ਘੋੜੇ ਦੀ ਸ਼ਕਲ ਦੇ ਜਾਨਵਰ ਵਗੈਰਾ ਹਾਂ ਤੇ ਸਾਨੂੰ ਬਹੁਤ ਭੱਜਣਾ ਪੈ ਰਿਹਾ ਹੈ। ਪੂਰੀ ਰਫ਼ਤਾਰ ਨਾਲ। ਛਾਤੀ ਫਟਣ ਤੱਕ। ਚੁਫੇਰੇ ਮੈਦਾਨ ਹੈ। ਪਰ ਫੇਰ ਵੀ ਅਸੀਂ ਭੱਜ-ਭੱਜ ਕੇ ਹੋਰ ਭੱਜ ਰਹੇ ਹਾਂ। ਤੇ ਫੇਰ ਅਚਾਨਕ ਚੀਕ ਮਾਰ ਕੇ ਹੜਬੜਾ ਕੇ ਉੱਠ ਪੈਂਦਾ।

ਜਾਂ ਸ਼ਾਇਦ ਅਜਿਹਾ ਵੀ ਨਹੀਂ ਸੀ।

ਸਾਡੇ ਪਿੰਡ ਦੇ ਸਾਰੇ ਘਰ ਆਪਣੇ ਆਪ ਅਚਾਨਕ ਅਗਲੇ ਪਾਸੇ ਵੱਲ ਟੁਰਦੇ ਜਾ ਰਹੇ ਹਨ। ਉਹਨਾਂ ਵਿਚੋਂ ਇੱਕ ਘਰ ਅਰਥਾਤ ਮੈਂ ਆਪ ਹਾਂ। ਕੁਝ ਘਰ ਮਜ਼ਬੂਤ ਹਨ। ਕੁਝ ਘਰ ਉੱਚੇ ਹਨ। ਛੋਟੇ ਘਰਾਂ ਨੂੰ ਜ਼ਮੀਨਦੋਜ਼ ਬਣਾ ਕੇ ਅੱਗੇ ਨੂੰ ਕੱਢਿਆ ਹੋਇਆ

ਹੈ। ਸਾਰੇ ਘਰ ਜਿਵੇਂ ਹਲਾਂ ਵਾਂਗ ਇਕ ਦੂਜੇ ਨੂੰ ਮਿਧਦੇ ਅੱਗੇ ਵੱਧ ਰਹੇ ਹਨ। ਭਿਅੰਕਰ ਭੀੜ ਹੈ। ਫੇਰ ਵੀ ਕੋਈ ਆਵਾਜ਼ ਕਿਉਂ ਨਹੀਂ ਆ ਰਹੀ ਹੈ? ਏਸੇ ਲਈ ਮੈਂ ਘਬਰਾਇਆ ਅਤੇ ਚੀਕ ਮਾਰ ਕੇ ਉੱਠਿਆ।

ਜਾਂ ਸ਼ਾਇਦ ਅਜਿਹਾ ਵੀ ਨਹੀਂ ਹੈ।

ਮੇਰੀ ਕਮਰ ਤੇ ਇਕ ਕੈਕਟਸ ਉੱਗ ਪਿਆ ਹੈ। ਸੱਪ ਵਾਂਗ ਫਨ ਖਲਾਰਦਾ ਹੋਇਆ ਉੱਚਾ-ਉੱਚਾ ਹੁੰਦਾ ਜਾ ਰਿਹਾ ਹੈ। ਜੜ੍ਹਾਂ ਦੂਰ ਤਕ ਚਲੀਆਂ ਗਈਆਂ ਹਨ ਅਤੇ ਉੱਪਰ ਇਕ ਕੰਡੇਦਾਰ ਫਨ ਹੈ। ਮੇਰਾ ਸਿਰ ਅਤੇ ਮੇਰੇ ਹੱਥ-ਪੈਰ ਉਸ ਕੈਕਟਸ ਨੂੰ ਦਬੋਚਣ ਲਈ ਬੇਕਰਾਰ ਹਨ। ਪਰ ਲਗਦਾ ਹੈ, ਮੈਂ ਵੀ ਦਿਨੋ ਦਿਨ ਮੋਟਾ ਹੁੰਦਾ ਹੋਇਆ ਅਚਾਨਕ ਕਿਸੇ ਪਟਾਕੇ ਆਦਿ ਦੀ ਤਰ੍ਹਾਂ ਫਟ ਨਾ ਜਾਵਾਂ। ਲਗਦਾ ਹੈ, ਅੰਤ ਵਿਚ ਜਾਂ ਤਾਂ ਲੰਬੀ ਡੋਰੀ ਦੀ ਤਰ੍ਹਾਂ ਖਿੱਚਿਆ ਜਾਵਾਂਗਾ ਜਾਂ ਰਬੜ ਦੀ ਤਰ੍ਹਾਂ ਟੇਢੇ ਰੁੱਖ ਫੈਲ ਜਾਵਾਂਗਾ। ਉਦੋਂ ਮੈਂ ਸੋਚਦਾ ਹਾਂ ਕਿ ਥੋੜ੍ਹੀ ਜਿਹੀ ਜੱਦੋ-ਜਹਿਦ ਕਰ ਲਵਾਂ। ਏਨੇ ਨੂੰ ਮੇਰੀ ਨੀਂਦ ਖੁਲ੍ਹ ਜਾਂਦੀ ਹੈ ਤੇ ਪਿਤਾ ਜੀ ਨੇ ਮੇਰੇ ਦੋਨਾਂ ਹੱਥਾਂ ਨੂੰ ਆਪਣੇ ਇੱਕ ਹੱਥ ਵਿਚ ਕੱਸ ਕੇ ਫੜਿਆ ਹੁੰਦਾ ਹੈ ਤੇ ਦੂਜੇ ਹੱਥ ਨਾਲ ਮੈਨੂੰ ਫਟਾਫਟ ਚਪੇੜਾਂ ਮਾਰ ਰਹੇ ਹਨ।

ਜਾਂ ਸ਼ਾਇਦ ਅਜਿਹਾ ਵੀ ਨਹੀਂ ਹੈ।

ਕੰਧ ਵਿਚ ਬਣੇ ਕਿਸੇ ਜਗਮਗਾਂਦੇ ਆਲੇ ਵਿੱਚ ਤਾਜ ਮਹੱਲ ਵਰਗੀ ਕੋਈ ਇਮਾਰਤ ਦਿਖਾਈ ਦੇ ਰਹੀ ਹੈ। ਪਰ ਮੈਨੂੰ ਕੋਈ ਪਿੱਛੇ ਮੁੜਨ ਲਈ ਆਖ ਰਿਹਾ ਹੈ। ਪਰ ਮੁੜਨ ਪਿਛੋਂ ਮੈਨੂੰ ਕੋਈ ਇਮਾਰਤ ਦਿਖਾਈ ਨਹੀਂ ਦਿੰਦੀ। ਹਾਂ, ਸਾਹਮਣੇ ਵਾਲੇ ਆਲੇ ਵਿੱਚ ਪਰਛਾਵਾਂ ਜ਼ਰੂਰ ਦਿਖਾਈ ਦਿੰਦਾ ਹੈ।

ਜਾਂ ਸ਼ਾਇਦ ਅਜਿਹਾ ਵੀ ਨਹੀਂ ਹੈ।

ਸਕੂਲ ਦੇ ਸਮੇਂ ਕਾਫੀ ਦਿਨਾਂ ਤੀਕ ਮੇਰੇ ਪਿੱਛੇ ਭਿਆਨਕ ਸੰਕਟ ਲੱਗਾ ਹੋਇਆ ਸੀ। ਹਲਵਾਈ ਦਾ ਇਕ ਮੁੰਡਾ ਮੈਨੂੰ ਅਚਾਨਕ ਸਤਾਇਆ ਕਰਦਾ ਸੀ। ਉਹ ਕਦੇ ਨਹੀਂ ਸੀ ਨਹਾਉਂਦਾ। ਵਾਲਾਂ ਨੂੰ ਇਕ ਹੱਥ ਨਾਲ ਪਿੱਛੇ ਕਰਕੇ ਉਹ ਮੇਰੇ ਪਿੱਛੇ ਦੌੜਦਾ। ਬੜਾ ਭਿਆਨਕ ਅਤੇ ਜ਼ਾਲਮ। ਸਕੂਲ ਦੀ ਛੁੱਟੀ ਸਮੇਂ ਮੈਂ ਬੇਚੈਨ ਹੋ ਜਾਂਦਾ। ਛੁੱਟੀ ਹੁੰਦੇ ਹੀ ਬਾਹਰ ਜਾਂਦਾ ਅਤੇ ਬੱਚਿਆਂ ਦੀ ਭੀੜ ਵਿੱਚ ਭੇਡ ਵਾਂਗ ਘੁਸ ਕੇ ਝੂਠੀ ਬੇਫ਼ਿਕਰੀ ਦਾ ਵਿਖਾਵਾ ਕਰਦਾ। ਪਰ ਉਹ ਓਧਰ ਵਾਲੀ ਦੁਕਾਨ ਦੇ ਚਬੂਤਰੇ ਨੂੰ ਫੜ੍ਹ ਕੇ ਸਾਡੇ ਤਕ ਪਹੁੰਚ ਜਾਂਦਾ ਅਤੇ ਗੋਤਾ ਮਾਰ ਕੇ ਮੈਨੂੰ ਫੜ੍ਹ ਹੀ ਲੈਂਦਾ। ਉਦੋਂ ਮੈਂ ਭੀੜ ਤੋਂ ਬਾਹਰ ਆ ਜਾਂਦਾ ਅਤੇ ਤੁਰਨ ਲਗਦਾ। ਉਹ ਕਦੀ ਮੇਰੀ ਖੱਬੀ ਬਾਂਹ ਉੱਤੇ ਮੁੱਕਾ ਮਾਰਦਾ, ਕਦੇ ਸੱਜੇ ਮੋਢੇ ਉੱਤੇ ਧੱਫ਼ਾ ਮਾਰਦਾ, ਕਦੀ ਟੰਗਾਂ ਵਿੱਚ ਟੰਗ ਅੜਾ ਕੇ ਮੈਨੂੰ ਡੇਗ ਦਿੰਦਾ। ਮੈਂ ਉਹਨੂੰ ਕੁਝ ਨਾ ਆਖਦਾ। ਪਰ ਉਹ ਮੈਨੂੰ ਛੱਡਦਾ ਨਹੀਂ ਸੀ। ਮੈਂ ਕਦੀ ਆਖਦਾ: ਮੈਂ ਤੇਰਾ ਕੀ ਬਿਗਾੜਿਆ ਹੈ? ਉਦੋਂ ਉਹ ਮੇਰਾ ਕੁੜਤਾ ਖਿੱਚ ਕੇ ਕਹਿੰਦਾ: ਕੀ ਬਿਗਾੜਿਆ ਆਖਦਾ ਏਂ? ਜੜ ਦਿਆਂ ਇਕ ਠੋਕ ਕੇ? ਇੱਕ ਹੋਰ ਲਾ ਦਿਆਂ? ਫੇਰ ਮੈਂ ਚੁਪਚਾਪ ਅੱਗੇ ਤੁਰਨ ਲਗਦਾ। ਦੂਰ ਤੱਕ ਉਹ ਮੇਰਾ ਇੰਜ ਹੀ ਪਿੱਛਾ ਕਰਦਾ ਰਹਿੰਦਾ। ਮੈਂ ਏਨਾ ਘਬਰਾਇਆ ਹੋਇਆ ਰਹਿੰਦਾ ਸਾਂ ਕਿ ਇਕ ਦਿਨ ਮੈਂ ਆਪਣੇ ਕੋਲ ਬੈਠੇ ਲੱਖੂ ਨੂੰ ਕਿਹਾ: ਲੱਖੂ ਅੱਜ ਅਸੀਂ ਆਪਣੇ ਘਰ ਜਾਵਾਂਗੇ ਹੀ ਨਹੀਂ।

ਲਖੂ ਨੇ ਦੱਸਿਆ; ਅੱਜ ਸਾਡੇ ਘਰ ਬੈਂਗਣਾਂ ਦਾ ਭੜਥਾ ਬਣਿਆ ਹੈ, ਮਾਂ ਨੇ ਕਿਹਾ

ਸੀ। ਮੈਂ ਤਾਂ ਜਲਦੀ ਘਰ ਜਾਵਾਂਗਾ।

ਮੈਂ ਰਮੇਸ਼ ਨੂੰ ਆਖਦਾ, ਸਕੂਲ ਵਿਚ ਜਾਣ ਲਈ ਮੇਰਾ ਮਨ ਹੀ ਨਹੀਂ ਮੰਨਦਾ।

ਉਹ ਪੁੱਛਦਾ, ਕਿਉਂ?

ਮੈਂ ਕਹਿੰਦਾ ਹਾਂ, ਮੈਨੂੰ ਓਸ ਹਲਵਾਈ ਦਾ ਮੁੰਡਾ ਮਾਰਦਾ ਹੈ।

ਰਮੇਸ਼ ਆਖਦਾ, ਉਦੋਂ ਤੂੰ ਸ਼ੋਰ-ਸ਼ਰਾਬਾ ਕਿਉਂ ਨਹੀਂ ਕਰਦਾ? ਮੈਨੂੰ ਜੇ ਕੋਈ ਮਾਰਦਾ ਹੈ ਤਾਂ ਮੈਂ ਜ਼ੋਰ-ਜ਼ੋਰ ਨਾਲ ਰੋਣ ਲਗਦਾ ਹਾਂ। ਫੇਰ ਮਾਰਨ ਵਾਲਾ ਆਪਣੇ ਆਪ ਭੱਜ ਜਾਂਦਾ ਹੈ। ਫੇਰ ਝੂਠ-ਮੂਠ ਦੇ ਹੰਝੂ ਪੂੰਝ ਲਵੋ, ਬਸ।

ਉਸ ਦਿਨ ਜਦੋਂ ਮੈਂ ਰੋ ਕੇ ਦੇਖਿਆ ਤਾਂ ਉਸ ਹਲਵਾਈ ਦੇ ਮੁੰਡੇ ਨੇ ਮੇਰੇ ਮੂੰਹ ਵਿੱਚ ਮਿੱਟੀ ਦੀ ਇਕ ਮੁੱਠ ਪਾ ਦਿੱਤੀ। ਮੈਂ ਥੁਕਦਿਆਂ-ਥੁਕਦਿਆਂ ਘਰ ਪੁੱਜਾ। ਕਿਸੇ ਨੂੰ ਵੀ ਪਤਾ ਨਾ ਲੱਗੇ, ਏਸੇ ਲਈ ਮੈਂ ਮੂੰਹ ਸਾਫ਼ ਕਰਕੇ ਘਰ ਅੰਦਰ ਵੜਿਆ ਸਾਂ।

ਇਹ ਅਖੀਰਲਾ ਹਾਦਸਾ ਸੀ। ਪਰ ਇਹ ਬਚਪਨ ਦੀ ਗੱਲ ਹੈ। ਸੱਚ ਸੀ ਜਾਂ ਸੁਪਨਾ ਸੀ, ਠੀਕ ਠੀਕ ਯਾਦ ਨਹੀਂ ਹੈ।

ਵਿੱਚ ਹੀ ਕੁਝ ਦਿਨਾਂ ਲਈ ਇਹ ਸਭ ਬੰਦ ਹੋ ਗਿਆ ਸੀ ਕਿਉਂ ਜੋ ਮੈਂ ਸਾਰੀ ਰਾਤ ਬਿਨਾਂ ਸੁੱਤਿਆਂ ਜਾਗਦਾ ਰਹਿੰਦਾ ਸੀ। ਮਿਸਾਲ ਦੇ ਤੌਰ 'ਤੇ ਏਸ ਨੂੰ ਹੀ ਮੇਰੀ ਜਾਣ-ਪਛਾਣ ਸਮਝ ਲਵੋ। ਕਿਉਂਕਿ ਨੀਂਦ ਨੂੰ ਕਾਬੂ ਵਿੱਚ ਰੱਖਣ ਵਾਲਾ ਮੇਰੇ ਵਰਗਾ ਕੋਈ ਹੋਰ ਤੁਹਾਨੂੰ ਨਹੀਂ ਮਿਲੇਗਾ। ਮਤਲਬ ਇਹ ਕਿ ਜਦੋਂ ਜਾਗਦਾ ਰਹਿੰਦਾ ਹਾਂ ਤਾਂ ਦਿਨ ਨੂੰ ਨਾਲ ਜੋੜ ਕੇ ਲਗਭਗ ਦੋ ਰਾਤਾਂ ਜਾਗ ਸਕਦਾ ਹਾਂ। ਤੇ ਸੌਂ ਜਾਵਾਂ ਤਾਂ ਰਾਤਾਂ ਨੂੰ ਜੋੜ ਕੇ ਲਗਭਗ ਦੋ ਦਿਨ ਲਗਾਤਾਰ ਸੌਂ ਸਕਦਾ ਹਾਂ। ਪਰ ਹੁਣ ਇਹਨਾਂ ਦਿਨਾਂ ਵਿੱਚ ਘਰ ਵਿੱਚ ਏਨਾ ਕੁਝ ਨਹੀਂ ਹੋ ਸਕਦਾ। ਖੈਰ, ਛੱਡੋ ਏਸ ਨੂੰ। ਹਾਂ, ਜਦੋਂ ਮੈਂ ਸਾਧਾਰਨ ਸਥਿਤੀ ਵਿੱਚ ਹੁੰਦਾ ਸਾਂ, ਇਹ ਉਸ ਸਮੇਂ ਦੀ ਮੇਰੀ ਸਾਧਾਰਨ ਜਾਣ-ਪਛਾਣ ਹੈ। ਅੱਜ ਕੱਲ੍ਹ ਘਰ ਵਿੱਚ ਕਦੇ ਸਵੇਰੇ ਜਲਦੀ ਜ਼ਾਗ ਪੈਂਦਾ ਹਾਂ। ਤੇ ਫੇਰ ਨਹਾਉਣ-ਧੋਣ ਪਿਛੋਂ ਬੈਠਾ ਰਹਿੰਦਾ ਹਾਂ, ਤਾਂ ਸੋਚਦਾ ਹਾਂ, ਹੁਣ ਕੀ ਕੀਤਾ ਜਾਵੇ? ਏਸ ਵੇਲੇ ਜੇ ਸਵੇਰੇ ਛੇ-ਸੱਤ ਵਜੇ ਉੱਠਣ ਵਾਲੇ ਨੂੰ ਮੈਂ ਦੇਖ ਲਵਾਂ ਤਾਂ ਮੈਂ ਬੜੀ ਉਲਝਣ ਵਿੱਚ ਪੈ ਜਾਂਦਾ ਹਾਂ। ਇਹ ਸ਼੍ਰੀਮਾਨ ਜੀ, ਜਦੋਂ ਹੁਣ ਏਨਾ ਤਰੋ-ਤਾਜ਼ਾ ਲੱਗ ਰਹੇ ਹਨ ਤਾਂ ਇਹ ਇਸ ਪਿੱਛੋਂ ਪਤਾ ਨਹੀਂ ਕੀ ਕੀ ਕਰਦੇ ਹੋਣਗੇ? ਇੱਕ ਗੱਲ ਨਿਸਚਿਤ ਹੈ ਕਿ ਇਕ ਅੱਧ ਘੰਟੇ ਲਈ ਇਹ ਅਵੱਸ਼ ਹੀ ਜੋਸ਼ ਵਿਚ ਆ ਕੇ, ਮਿਸਾਲ ਦੇ ਤੌਰ 'ਤੇ, ਕੁਝ ਚੰਗਾ-ਮਾੜਾ ਕਰਦੇ ਹੀ ਰਹਿੰਦੇ ਹਨ।

ਤਾਂ ਮੈਂ ਦਸਵੀਂ ਪਾਸ ਕਰ ਲੈਣ ਤੱਕ, ਵਧੇਰੇ ਫਾਲਤੂ ਗੱਲਾਂ ਹੀ ਕਰਦਾ ਰਿਹਾ। ਇਸ ਪਿੱਛੋਂ ਪੜ੍ਹਦਾ ਹੀ ਰਹਾਂ, ਇਸ ਦਾ ਪ੍ਰਬੰਧ ਪਿਤਾ ਜੀ ਨੇ ਕਰ ਛੱਡਿਆ ਸੀ। ਪਰ ਪਹਿਲਾਂ ਮੈਂ ਇਕ ਕਹਾਣੀ ਸੁਣਾ ਦਿੰਦਾ ਹਾਂ ਜਿਹੜੀ ਮੈਨੂੰ ਅਤਿਅੰਤ ਪਸੰਦ ਹੈ। ਇਸਨੂੰ ਮੈਂ ਕਿਤੋਂ ਪੜ੍ਹਿਆ ਪੁੜ੍ਹਿਆ ਨਹੀਂ ਹੈ। ਕਿਉਂਕਿ ਉਸ ਸਮੇਂ ਤੱਕ ਮੈਂ ਕੁਝ ਹੋਰ ਵਧੇਰੇ ਪੜ੍ਹਿਆ ਹੀ ਨਹੀਂ ਸੀ। ਜਗਨ ਬਾਬਾ ਦੀ ਦਿੱਤੀ ਹੋਈ ਗੀਤਾ ਕੇਵਲ ਸਰਸਰੀ ਤੌਰ 'ਤੇ ਪੜ੍ਹੀ ਸੀ। ਪਰ

ਉਪਰ ਵਾਲਾ ਸਲੋਕ ਜਦੋਂ ਵਾਰ ਵਾਰ ਦੇਖਣਾ ਪੈਂਦਾ ਤਾਂ ਸਮਝੋ ਗੜਬੜ ਹੀ ਹੋ ਜਾਂਦੀ। ਏਸ ਲਈ ਗੀਤਾ ਠੀਕ ਤਰ੍ਹਾਂ ਨਾਲ ਮੇਰੀ ਸਮਝ ਵਿੱਚ ਨਹੀਂ ਆਈ। ਤਾਂ ਮੈਂ ਉਸ ਕਹਾਣੀ ਨੂੰ ਆਪਣੇ ਮਿੱਤਰ ਗਿਰਧਰ ਤੋਂ ਸੁਣਿਆ ਸੀ। ਉਸਨੇ ਮੰਦਰ ਵਿੱਚ ਕਿਸੇ ਬਾਬੇ ਦੇ ਮੂੰਹੋਂ ਪੋਥੀ ਵਾਚਦਿਆਂ ਸੁਣੀ ਸੀ। ਇਹ ਗਿਰਧਰ ਪਿੰਡ ਦੇ ਸਾਰੇ ਮਿੱਤਰਾਂ ਵਿੱਚ ਬੜਾ ਹਰਮਨਪਿਆਰਾ ਮਿੱਤਰ ਸੀ। ਸਮਝੋ, ਉਸ ਉੱਤੇ ਕੁਲ ਮਿਲਾ ਕੇ, ਪੋਥੀ - ਪੁਰਾਣਾਂ ਦੀ ਧੁਨ ਸੁਆਰ ਸੀ, "ਜੀਵੇ, ਪਰਮੇਸ਼ਰ ਅਧੀਨ ਰਵ੍ਹੇ" ਇਸ ਸੂਤਰ ਉੱਤੇ ਕਿਹਾ ਗਿਆ ਦ੍ਰਿਸ਼ਟਾਂਤ ਸੀ ਇਹ। ਹੈਜ਼ੇ ਵਾਲੇ ਕਿਸੇ ਸਾਲ, ਇਕ ਅਮੀਰ ਆਦਮੀ ਦੇ ਮਾਂ-ਪਿਉ, ਬਾਲ-ਬੱਚੇ-ਪਤਨੀ ਸਭ ਮਰ ਗਏ। ਨਿਰਾਸ਼ ਹੋਣ ਪਿਛੋਂ, ਉਸ ਆਤਮ-ਹੱਤਿਆ ਕਰਨ ਦੇ ਇਰਾਦੇ ਨਾਲ ਇਕ ਬਾਉਲੀ ਵਿੱਚ ਛਾਲ ਮਾਰ ਦਿੱਤੀ। ਪਰ ਹੇਠਾਂ ਡਿੱਗਣ ਉਤੇ ਉਸ ਨੂੰ ਪਛਤਾਵਾ ਹੋਇਆ। ਉਹਨੇ ਸੋਚਿਆ, ਸੰਭਵ ਹੈ ਸ਼ੋਰ-ਸ਼ਰਾਬਾ ਕਰਨ ਨਾਲ ਕੋਈ ਆਉਣ-ਜਾਣ ਵਾਲਾ ਸੁਣ ਲਵੇ ਤਾਂ ਉਸ ਨੂੰ ਬਚਾ ਲਵੇ। ਏਸ ਇਰਾਦੇ ਨਾਲ ਉਹਨੇ ਜ਼ੋਰ - ਜ਼ੋਰ ਨਾਲ ਬੋਲਣਾ ਸ਼ੁਰੂ ਕਰ ਦਿੱਤਾ। ਸਮਾਂ ਰਾਤ ਦਾ ਸੀ। ਜੀਹਨੇ ਆਵਾਜ਼ਾਂ ਸੁਣੀਆਂ, ਉਹਨੂੰ ਇਹ ਭੂਤਾਂ ਦੀ ਘਟਨਾ ਜਾਪੀ। ਲੋਕ ਸਗੋਂ ਭੱਜ ਗਏ। ਲੋਹੜੇ ਦੀ ਠੰਡ ਪੈ ਰਹੀ ਸੀ। ਫੇਰ ਵੀ ਏਸ ਅਮੀਰ ਦਾ ਚੀਕਣਾ ਰੁਕਿਆ ਨਹੀਂ। ਅਗਲੇ ਦਿਨ ਸਵੇਰੇ ਇਹਨਾਂ ਚੀਕਾਂ ਨੂੰ ਸੁਣ ਕੇ ਕਾਫੀ ਲੋਕ ਇਕੱਠੇ ਹੋ ਗਏ। ਉਹਨਾਂ ਨੇ ਠੰਡ ਨਾਲ ਠੁਰ-ਠੁਰ ਕਰਦੇ ਉਸ ਅਮੀਰ ਆਦਮੀ ਨੂੰ ਬਾਹਰ ਕੱਢਿਆ। ਉਹਨੇ ਕਿਹਾ, ਏਨੀ ਵੱਡੀ ਜ਼ਮੀਨ - ਜਾਇਦਾਦ ਨੂੰ ਚੋਰ ਲੋਕ ਹੜਪ ਲੈਂਦੇ। ਆਪਣੇ ਬਾਪ ਦਾਦਿਆਂ ਨੇ ਇਹਨੂੰ ਬੜੀ ਮਿਹਨਤ ਨਾਲ ਜੋੜਿਆ ਹੈ। ਏਸ ਲਈ ਮਰਨ ਦੀ ਇੱਛਾ ਨਹੀਂ ਹੋਈ। ਉਸ ਵਿੱਚ ਸਗੋਂ ਉਲਟੀ ਜਿਉਣ ਦੀ ਇੱਛਾ ਅਚਾਨਕ ਜਾਗ ਪਈ। ਲੋਕਾਂ ਕਿਹਾ, ਇਹ ਬਿਲਕੁਲ ਸਹੀ ਗੱਲ ਹੈ। ਇਸ ਪਿੱਛੋਂ ਉਹ ਦੋ-ਤਿੰਨ ਦਿਨ ਜਿਉਂਦਾ ਰਿਹਾ। ਉਹਨੂੰ ਤਾਪ ਚੜ੍ਹ ਗਿਆ ਅਤੇ ਉਹ ਮਰ ਗਿਆ।

ਇਹ ਕਹਾਣੀ ਬੜੀ ਅਜੀਬ ਹੈ।

ਸਾਡੇ ਦਰਵਾਜ਼ੇ ਉੱਤੇ ਇਕ ਪਿੱਪਲ ਦਾ ਦਰਖ਼ਤ ਸੀ। ਉਸ ਦਾ ਤਣਾ ਉਪਰਲੇ ਘੇਰੇ ਦੇ ਮੁਕਾਬਲੇ ਉੱਤੇ ਕਾਫੀ ਛੋਟਾ ਸੀ। ਕਿਸੇ ਵਿਕਰਾਲ ਹਨੇਰੀ ਨਾਲ ਉਹ ਡਿੱਗ ਪਿਆ। ਦੂਰ-ਦੂਰ ਤੱਕ ਫੈਲੀਆਂ ਜੜ੍ਹਾਂ ਦੇ ਉਖੜ ਜਾਣ ਨਾਲ ਸਾਡੀ ਇੱਕ ਕੰਧ ਵਿੱਚ ਤ੍ਰੇੜਾਂ ਆ ਗਈਆਂ।

ਇਹ ਵੀ ਅਜੀਬ ਗੱਲ ਹੈ।

ਪਰ ਏਥੋਂ ਤੀਕ ਦਾ ਸਾਰਾ ਲੇਖਾ-ਜੋਖਾ ਜ਼ਬਾਨੀ ਹੈ।

ਮੈਂ ਮਿਸਾਲ ਦੇ ਤੌਰ ਤੇ, ਇਕ ਵਾਰੀ ਬਹੁਤ ਚਿੜ ਗਿਆ ਸਾਂ। ਇਸ ਬਾਰੇ ਵੀ ਮੈਂ ਦੱਸ ਦਿੰਦਾ ਹਾਂ। ਮੈਂ ਦਸਵ੍ਹੀਂ ਵਿਚ ਪੜ੍ਹ ਰਿਹਾ ਸਾਂ। ਉਸ ਸਮੇਂ ਮੇਰੇ ਤੀਜੇ ਨੰਬਰ ਦੀ ਭੈਣ ਜੰਮੀ ਸੀ। ਉਸ ਦਿਨ ਮਾਂ ਨੇ ਬੜਾ ਹੋ - ਹੱਲਾ ਮਚਾਇਆ ਸੀ। ਮੈਂ ਉੱਪਰ ਵਾਲੇ ਕਮਰੇ ਵਿਚ ਵਾਧੂ ਪਏ ਨਵੇਂ ਕੋਰੇ ਕਾਗਜ਼ ਇਕੱਠੇ ਕਰਕੇ ਇਕ ਭਾਰੀ-ਭਰਕਮ ਕ੍ਹਾਪੀ ਸਿਉਂ ਰਿਹਾ ਸਾਂ।

ਐਨ ਉਸ ਸਮੇਂ ਪਿਤਾ ਜੀ ਉੱਪਰ ਆਏ। ਮੈਨੂੰ ਪੁੱਛਿਆ, ਕਿਉਂ ਜੀ ਖਾਣਾ ਖਾਧਾ? ਮੈਂ 'ਹਾਂ' ਆਖਿਆ। ਪਰ ਮੈਨੂੰ ਦੁੱਖ ਹੋ ਰਿਹਾ ਸੀ ਕਿ ਮੈਨੂੰ ਐਨਾ ਪਿਆਰ ਕਰਨ ਵਾਲੀ ਮਾਂ ਮੈਨੂੰ ਓਸ ਦਿਨ ਭੁੱਲ ਗਈ ਸੀ। ਉਹਦੀ ਚਿੰਤਾ ਦੂਜੀ ਹੀ ਸੀ। ਅਤੇ ਫੇਰ ਉਸ ਵੇਲੇ ਮੇਰੇ ਮਨ ਵਿੱਚ ਜੰਮਣ-ਮਰਨ ਨੂੰ ਲੈ ਕੇ ਸੂਖਮ ਵਿਚਾਰ ਆ ਰਹੇ ਸਨ। ਫੇਰ ਵੀ ਮੈਂ ਸਾਹਸੀ ਮਨੁੱਖ ਵਾਂਗ ਕਾਪੀ ਸਿਉਂ ਰਿਹਾ ਸਾਂ। ਇਕ ਵਾਰ ਫੇਰ ਪਿਤਾ ਜੀ ਨੇ ਪੁੱਛ ਹੀ ਲਿਆ, ਰੋਟੀ ਖਾ ਲਈ ਕਿ ਨਹੀਂ? ਉਸ ਪਿਛੋਂ ਮੈਂ ਪੈਰਾਂ ਨੂੰ ਪਟਕਦਾ ਉਥੋਂ ਤੁਰ ਪਿਆ ਅਤੇ ਕਾਫੀ ਸਮੇਂ ਤਕ ਪਿੰਡ ਵਿੱਚ ਏਧਰ-ਓਧਰ ਭਟਕਦਾ ਰਿਹਾ। ਘਰ ਪਰਤਣ ਪਿਛੋਂ ਪਤਾ ਲਗਿਆ ਕਿ ਮੇਰੇ ਭੈਣ ਹੋਈ ਹੈ। ਪਿਛੋਂ ਪੂਰੀ ਰਾਤ ਜਾਗ ਕੇ ਮੈਂ ਪੂਰੇ ਸਾਲ ਦਾ ਇਕ ਲੰਬਾ ਟਾਈਮ-ਟੇਬਲ ਤਿਆਰ ਕੀਤਾ। ਰੋਜ਼ ਸਵੇਰੇ ਅਲਜਬਰਾ। ਉਸ ਪਿਛੋਂ ਸਕੂਲ। ਆਥਣ ਨੂੰ ਸਕੂਲ ਦਾ ਕੰਮ ਆਦਿ। ਰਾਤ ਨੂੰ ਅੰਗਰੇਜ਼ੀ। ਐਤਵਾਰ ਵਾਲੇ ਦਿਨ, ਬਾਕੀ ਸਾਰੇ ਵਿਸ਼ੇ ਵਗੈਰਾ। ਜਾਂ ਖੇਤ ਵਿਚ ਜਾਂ ਏਧਰ-ਓਧਰ ਦਾ ਕੰਮ। ਏਸੇ ਤਰ੍ਹਾਂ ਇਮਤਿਹਾਨ ਤਕ ਸਾਰੇ ਮਹੀਨਿਆਂ ਦਾ ਟਾਈਮ-ਟੇਬਲ।

ਇਹ ਤਾਂ ਹੋਰ ਵੀ ਅਜੀਬ ਹੈ।

ਇੱਕ ਹੋਰ ਗੱਲ।

ਚੂਹਿਆਂ ਬਾਰੇ ਮੇਰੀ ਰਾਇ ਪੁਸ਼ਤਾਂ ਤੋਂ ਹੀ ਖ਼ਰਾਬ ਰਹੀ ਹੈ। ਸਾਡੇ ਦਾਦਾ, ਦੋ ਭੂਆਂ, ਇਕ ਚਾਚਾ ਅਤੇ ਚਾਚੇ ਦਾ ਪੂਰਾ ਪਰਿਵਾਰ ਪਲੇਗ ਨਾਲ ਖ਼ਤਮ ਹੋ ਚੁੱਕਿਆ ਸੀ। ਇਸ ਦਾ ਸਾਰਿਆਂ ਨੂੰ ਪਤਾ ਹੈ। ਚੂਹਾ ਕਿਤੇ ਵੀ ਆਪਣੀ ਖੁੱਡ ਬਣਾ ਲੈਂਦਾ ਹੈ, ਕਿਤੇ ਵੀ ਪਿਸ਼ਾਬ ਕਰ ਲੈਂਦਾ ਹੈ, ਕਿਤੇ ਵੀ ਮੀਂਗਣਾਂ ਦਾ ਢੇਰ ਲਾ ਦਿੰਦਾ ਹੈ। ਠੀਕ ਹੈ, ਕਦੇ-ਕਦਾਈਂ ਇਸ ਨੂੰ ਸਹਿਣ ਕੀਤਾ ਜਾ ਸਕਦਾ ਹੈ। ਪਰ ਚੰਗੀਆਂ ਚੀਜ਼ਾਂ ਨੂੰ ਅਕਾਰਣ ਖ਼ਰਾਬ ਕਰਨ ਦੀ ਗੱਲ ਬਹੁਤ ਭੈੜੀ ਹੈ। ਕਦੇ ਚੱਪਲਾਂ ਨੂੰ ਕੁਤਰ ਦੇਣਗੇ, ਤਸਵੀਰਾਂ ਦੀਆਂ ਡੋਰੀਆਂ ਨੂੰ ਕੁਤਰ ਕੇ ਉਹਨਾਂ ਨੂੰ ਹੇਠਾਂ ਡੇਗ ਕੇ ਤੋੜ-ਫੋੜ ਦੇਣਗੇ, ਲਾਲ ਪੈਨਸਿਲਾਂ ਦੇ ਸਿੱਕਿਆਂ ਨੂੰ ਚੱਬ ਛੱਡਣਗੇ, ਨਵੀਆਂ ਅਲਮਾਰੀਆਂ ਵਿੱਚ ਮੋਰੀਆਂ ਕਰ ਦੇਣਗੇ, ਅੰਗੂਠਿਆਂ ਨੂੰ ਕੱਟ ਸੁਟਣਗੇ, ਸਰੀਰ ਉੱਤੇ ਛਾਲਾਂ ਮਾਰਨਗੇ-ਗਣਪਤੀ ਦਾ ਵਾਹਨ ਹੋਇਆ ਤਾਂ ਕੀ ਹੋਇਆ?

ਮੈਂ ਬਹੁਤ ਛੋਟਾ ਸਾਂ ਜਦੋਂ ਇਕ ਘਟਨਾ ਵਾਪਰੀ ਸੀ। ਉਦੋਂ ਤੋਂ ਮੈਂ ਧਾਰ ਲਿਆ ਸੀ ਕਿ ਚੂਹਾ ਆਪਣਾ ਵੈਰੀ ਹੈ।

ਸਾਡੇ ਖੇਤ ਦਾ ਰਾਖਾ ਖ਼ਰਗੋਸ਼ ਦੇ ਦੋ ਬੱਚੇ ਲੈ ਆਇਆ ਸੀ। ਇਕ ਨੂੰ ਤਾਂ ਸ਼ਾਇਦ ਉਹ ਓਸੇ ਸ਼ਾਮ ਨੂੰ ਪਕਾ ਕੇ ਖਾ ਗਿਆ ਸੀ। ਦੂਜੇ ਨੂੰ ਜ਼ਿੱਦ ਕਰਕੇ ਮੈਂ ਘਰ ਲੈ ਆਇਆ ਸਾਂ। ਕੁਝ ਸਮੇਂ ਲਈ ਮੈਂ ਉਹਨੂੰ ਚੂਹੇ ਦੇ ਪਿੰਜਰੇ ਵਿੱਚ ਰੱਖ ਦਿੱਤਾ। ਉਸ ਦੀਆਂ ਪੀਲੀਆਂ ਲਾਲ ਅੱਖਾਂ ਅਤੇ ਸ਼ੋਖ ਲਾਲ ਜੀਭ ਸੀ। ਮੈਂ ਉਸ ਨੂੰ ਹੱਥ ਲਾਇਆ ਨਹੀਂ ਕਿ ਉਹ ਇਕ-ਦਮ ਦੂਰ ਦੌੜ ਜਾਂਦਾ। ਮੂੰਗਫਲੀ ਤਾਂ ਉਹ ਬੜੇ ਚਾਅ ਨਾਲ ਖਾਂਦਾ।

ਮੈਂ ਰਾਤ ਨੂੰ ਪਿੰਜਰਾ ਮੰਜੇ ਹੇਠ ਰਖਿਆ ਤੇ ਸੌਂ ਗਿਆ। ਸੌਂ ਜਾਣ ਤੋਂ ਪਹਿਲਾਂ ਕਈ

ਵਾਰ ਪਿੰਜਰੇ ਨੂੰ ਉਪਰ ਉਠਾ ਕੇ ਵੇਖਿਆ। ਉਦੋਂ ਉਹ ਡਰ ਜਾਂਦਾ।

ਮੂੰਹ ਹਨੇਰੇ ਮੈਂ ਉੱਠਿਆ। ਦੇਖਿਆ ਤਾਂ ਪਿੰਜਰੇ ਵਿੱਚ ਦੋ ਵੱਡੇ-ਵੱਡੇ ਚੂਹੇ ਸਨ ਅਤੇ ਖ਼ਰਗੋਸ਼ ਦਾ ਉਹ ਨਿੱਕਾ ਜਿਹਾ ਬੱਚਾ ਆਪਣੀਆਂ ਨਾਜ਼ਕ ਟੰਗਾਂ ਉੱਪਰ ਕਰਕੇ ਮਰਿਆ ਪਿਆ ਸੀ।

ਉਦੋਂ ਮੈਨੂੰ ਲੋੜੇ ਦਾ ਗੁੱਸਾ ਆਇਆ। ਚੂਹਿਆਂ ਨੇ ਉਹਨੂੰ ਥਾਂ-ਥਾਂ ਕੱਟ ਖਾਧਾ ਸੀ। ਬੇਚਾਰੇ ਨਿੱਕੇ ਜਿਹੇ ਖ਼ਰਗੋਸ਼ ਨੂੰ ਜਿਉਂਦੇ ਰੂਪ ਵਿੱਚ ਚੰਗੀ ਤਰ੍ਹਾਂ ਮੈਂ ਦੇਖਿਆ ਵੀ ਨਹੀਂ ਸੀ। ਪਿੰਜਰੇ ਵਿੱਚ ਚੂਹੇ ਖੁੱਲਮ-ਖੁੱਲਾ ਸ਼ੋਰ ਮਚਾ ਰਹੇ ਸਨ। ਉਹਨਾਂ ਦੀਆਂ ਉਹ ਦਹਿਸ਼ਤ-ਭਰੀਆਂ ਮੁੱਛਾਂ, ਲੰਬੀਆਂ ਕਾਲੀਆਂ ਪੂਛਾਂ ਅਤੇ ਪਿੰਜਰੇ ਦੀਆਂ ਸਲਾਖਾਂ ਤੱਕ ਪੁੱਜਣ ਵਾਲੇ ਤਿੱਖੇ ਦੰਦ, ਚਮਕੀਲਾ ਕਾਲਾ ਵਾਲਾਂ ਨਾਲ ਭਰਿਆ ਸਰੀਰ। ਮੈਂ ਇਹਨਾਂ ਨੂੰ ਸਤਾ-ਸਤਾ ਕੇ ਮਾਰ ਦੇਵਾਂਗਾ। ਮਤਲਬ, ਪੱਕੀ ਤਰ੍ਹਾਂ ਨਾਲ ਮਾਰ ਦੇਵਾਂਗਾ। ਪਰ ਇਸ ਲੱਲੂ ਦੀ ਲਾਸ਼ ਨੂੰ ਸਾਂਭ ਕੇ ਰੱਖਣਾ ਪਵੇਗਾ। ਫੇਰ ਮੈਂ ਪਿੰਜਰਾ ਚੁੱਕਿਆ ਅਤੇ ਗੋਇਠੇ ਵਾਲੇ ਹੌਜ਼ ਉੱਤੇ ਚਲਿਆ ਗਿਆ। ਪਿੰਜਰੇ ਦਾ ਦਰਵਾਜ਼ਾ ਖੋਲ੍ਹਿਆ ਪਰ ਚੂਹੇ ਹੌਜ਼ ਵਿੱਚ ਜਾ ਨਹੀਂ ਰਹੇ ਸਨ। ਮੇਰੇ ਕਈ ਹਮ-ਉਮਰ ਮਿੱਤਰ ਚੂਹਿਆਂ ਨੂੰ ਮਾਰਨ ਵਾਸਤੇ ਉਥੇ ਤਿਆਰ ਖੜੇ ਸਨ। ਦੋਨੋ ਚੂਹੇ ਖ਼ਰਗੋਸ਼ ਦੀ ਲਾਸ਼ ਉੱਤੇ ਏਧਰ-ਓਧਰ ਟੱਪ ਰਹੇ ਸਨ। ਪਰ ਬਾਹਰ ਨਹੀਂ ਸਨ ਨਿਕਲ ਰਹੇ। ਅੰਤ ਨੂੰ ਇਕ ਮੁੰਡੇ ਨੇ ਪਿੰਜਰੇ ਨੂੰ ਜ਼ੋਰ-ਜ਼ੋਰ ਨਾਲ ਹਿਲਾਇਆ। ਅਸੀਂ ਧਿਆਨ ਨਹੀਂ ਦਿੱਤਾ। ਦੋਨੋ ਚੂਹੇ ਪਾਣੀ ਵਿਚ ਡਿਗਣ ਦੀ ਥਾਂ ਛਾਲ ਮਾਰ ਕੇ ਹੌਜ਼ ਦੀ ਕੰਧ ਉਪਰੋਂ ਹੁੰਦੇ ਹੋਏ ਫੇਰ ਸਿੱਧੇ ਘਰ ਵਾਲ ਭੱਜ ਗਏ।

ਉਦੋਂ ਮੈਂ 'ਅਰੇ, ਅਰੇ, ਅਰੇ,'' ਆਦਿ ਬੜਬੜਾਉਂਦਾ ਚੂਹਿਆਂ ਨਾਲ ਪੱਕੀ ਤਰ੍ਹਾਂ ਨਾਲ ਚਿੜ ਗਿਆ। ਇਹ ਸਾਰੀ ਨਸਲ ਹੀ ਖ਼ਰਾਬ ਹੈ। ਏਸ ਲਈ ਉਸ ਪਿੱਛੋਂ ਚੂਹਿਆਂ ਨੂੰ ਮਾਰਨ ਦਾ ਇੱਕ ਵੀ ਅਵਸਰ ਮੈਂ ਨਹੀਂ ਗੁਆਇਆ।

ਬਿੱਲੀ ਨੂੰ ਪਾਲਣਾ ਮਾਂ ਨੂੰ ਮਨਜ਼ੂਰ ਨਹੀਂ ਸੀ। ਜ਼ਹਿਰ ਦੇ ਕੇ ਚੂਹਿਆਂ ਨੂੰ ਮਾਰਨਾ ਪਿਤਾ ਜੀ ਨੂੰ ਮਨਜ਼ੂਰ ਨਹੀਂ ਸੀ। ਖੁੱਡ ਵਿਚ ਲੁਕੇ ਚੂਹਿਆਂ ਨੂੰ ਸੁਮੀ ਅਤੇ ਮੈ ਮਾਰ ਦਿੰਦੇ। ਉਹ ਖੁੱਡ ਵਿੱਚ ਪਾਣੀ ਪਾਉਣ ਦਾ ਕੰਮ ਕਰਦੀ, ਤੇ ਮੈਂ ਖੁੱਡ ਦੇ ਐਨ ਮੂਹਰੇ ਝਾੜੂ ਦਾ ਨਿਸ਼ਾਨਾ ਲਾ ਖੜਾ ਰਹਿੰਦਾ। ਉਂਜ ਸੁਮੀ ਦਾ ਕੰਮ ਬੜਾ ਔਖਾ ਸੀ ਪਰ ਮੇਰੇ ਡਰ ਦੇ ਕਾਰਣ ਉਹ ਲਗਾਤਾਰ ਬਾਲਟੀਆਂ ਲੈ ਆਉਂਦੀ। ਕਦੇ ਇੰਜ ਵੀ ਹੁੰਦਾ, ਉਹ ਪਾਣੀ ਲੈਣ ਜਾਂਦੀ ਤੇ ਚੂਹਾ ਬਾਹਰ ਨਿੱਕਲ ਆਉਂਦਾ। ਉਦੋਂ ਉਹ ਵੀ ਨਿਰਾਸ਼ ਹੋ ਜਾਂਦੀ। ਇਸ ਤੋਂ ਬਿਨ੍ਹਾਂ ਮੈਂ ਪਿੰਜਰੇ ਵਿੱਚ ਫੜਿਆਂ ਚੂਹਿਆਂ ਨੂੰ ਪਾਣੀ ਵਿੱਚ ਡੋਬ ਕੇ ਮਾਰਦਾ ਰਿਹਾ। ਚੂਹਿਆਂ ਦੀਆਂ ਛੁਪਣ-ਭੱਜਣ ਦੀਆਂ ਥਾਵਾਂ ਨੂੰ ਢੂੰਡ ਕੇ ਉਥੇ ਇੰਤਜ਼ਾਰ ਵਿੱਚ ਬੈਠਾ ਰਹਿੰਦਾ ਅਤੇ ਜਿਉਂ ਹੀ ਚੂਹਾ ਬਾਹਰ ਨਿਕਲਿਆ, ਨਿਸ਼ਾਨਾ ਲਾ ਕੇ ਡੰਡੇ ਨਾਲ ਵਾਰ ਕਰਦਾ - ਇੰਜ ਵੀ ਮੈਂ ਕੀਤਾ।

ਇਕ ਵਾਰ ਤਾਂ ਇਕ ਚੂਹੇ ਉੱਤੇ ਮਿੱਟੀ ਦਾ ਤੇਲ ਪਾ ਕੇ ਉਹਨੂੰ ਅੱਗ ਲਾ ਦਿੱਤੀ। ਪਰ ਉਹ ਸੀ ਕਿ ਛੜੱਪਾ ਮਾਰਿਆ ਤੇ ਸਿੱਧਾ ਘਰ ਵਿੱਚ ਵੜ ਗਿਆ। ਤੇ ਫੇਰ ਪਿਤਾ ਜੀ ਨੇ ਮੈਨੂੰ ਬਹੁਤ ਮਾਰਿਆ। ਇਸ ਤਰ੍ਹਾਂ ਇਹ ਕੰਮ ਬਹੁਤ ਦਿਨਾਂ ਤਕ ਚਲਦਾ ਰਿਹਾ।

ਮੈਟ੍ਰਿਕ ਵਾਲੇ ਸਾਲ ਤਾਂ ਮੈਂ ਅਣਗਿਣਤ ਚੂਹਿਆਂ ਨੂੰ ਮਾਰਿਆ। ਇਕ ਵਾਰ ਇਕ ਚੂਹੇ ਨੇਂ ਤਰਤੀਬ ਵਿੱਚ ਰਖੀਆਂ ਮੇਰੀਆਂ ਪੁਸਤਕਾਂ ਨੂੰ ਪਿਛਿਉਂ ਕੁਤਰ ਕੇ ਪੁਰਜ਼ਾ ਪੁਰਜ਼ਾ ਕਰ ਦਿੱਤਾ। ਹੁਣ ਤੁਸੀਂ ਹੀ ਦੱਸੋ, ਇਸ ਤਰ੍ਹਾਂ ਉਹਨਾਂ ਦੇ ਨਖਰੇ ਕੌਣ ਬਰਦਾਸ਼ਤ ਕਰੇਗਾ? ਤੇ ਫੇਰ ਚੂਹਿਆਂ ਦੇ ਸਬੰਧ ਵਿੱਚ ਇਕ ਗੱਲ ਬੜੀ ਭੈੜੀ ਹੈ। ਮਤਲਬ, ਫਲਾਂ ਬਦਮਾਸ਼ੀ ਲਈ ਕਿਹੜਾ ਚੂਹਾ ਜ਼ਿੰਮੇਵਾਰ ਹੈ, ਇਸਦਾ ਪਤਾ ਕਰਨਾ ਔਖਾ ਹੋ ਜਾਂਦਾ ਹੈ ਕਿਉਂਕਿ ਉਹ ਸਾਰੇ ਦੇ ਸਾਰੇ ਹੂ-ਬ-ਹੂ ਇਕੋ ਜੇਹੇ ਦਿਖਾਈ ਦਿੰਦੇ ਹਨ। ਫੇਰ ਵੀ ਹਾਦਸੇ ਪਿਛੋਂ ਤੀਜੀ ਰਾਤ ਨੂੰ ਮੈਂ ਘਾਤ ਲਾ ਕੇ ਬੈਠਾ ਰਿਹਾ। ਉਦੋਂ ਮੈਂ ਇਕ ਚੂਹੇ ਨੂੰ, ਮਿਸਾਲ ਦੇ ਤੌਰ 'ਤੇ ਹੌਲੇ ਜੇਹੇ ਕਿਤਾਬ ਉੱਤੇ ਉਤਰਦਿਆਂ ਦੇਖ ਲਿਆ, ਅਤੇ ਮੈਨੂੰ ਲੱਗਿਆ, ਇਹ ਹੀ ਕਿਤਾਬਾਂ ਕੁਤਰਣ ਵਾਲਾ ਚੂਹਾ ਹੈ।

ਮੈਂ ਉਪਰਲੀ ਛੱਤ ਉੱਤੇ ਪੜ੍ਹਾਈ ਕਰਿਆ ਕਰਦਾ ਸਾਂ। ਕਮਰੇ ਵਿੱਚ ਬੜੀਆਂ ਊਟ-ਪਟਾਂਗ ਚੀਜ਼ਾਂ ਸਨ। ਅਨਾਜ ਨਾਲ ਭਰੇ ਪੀਪੇ, ਘੜੇ ਆਦਿ ਰੱਖੇ ਹੋਏ ਸਨ। ਜੇ ਦਰਵਾਜ਼ਾ ਬੰਦ ਕਰ ਲਿਆ ਜਾਂਦਾ ਤਾਂ ਚੂਹਿਆਂ ਲਈ ਬਾਹਰ ਜਾਣ ਦਾ ਰਾਹ ਕੇਵਲ ਕੰਧ ਉਤੋਂ ਹੀ ਰਹਿ ਜਾਂਦਾ। ਪਰ ਕੰਧ ਉੱਤੇ ਚੜ੍ਹਨ ਵਾਲੇ ਚੂਹੇ ਨੂੰ ਨਿਸਚੇ ਹੀ ਮਾਰਿਆ ਜਾ ਸਕਦਾ ਹੈ। ਉਸ ਚੂਹੇ ਨੂੰ ਮੈਂ ਪੁਸਤਕਾਂ ਉੱਤੇ ਕੁਝ ਸਮੇਂ ਲਈ ਬੈਠਿਆਂ ਦੇਖਿਆ ਸੀ।

ਮੈਂ ਪਹਿਲਾਂ ਹੀ ਪੂਰੀ ਤਿਆਰੀ ਕਰ ਲਈ ਸੀ। ਹੱਥ ਵਧਾ ਕੇ ਲਾਲਟੈਨ ਦੀ ਬੱਤੀ ਤੇਜ਼ ਕਰ ਦਿੱਤੀ। ਐਨ ਓਸੇ ਸਮੇਂ ਚੂਹਾ ਟਰੰਕ ਦੇ ਪਿੱਛੇ ਭੱਜ ਗਿਆ। ਉਦੋਂ ਬੂਹਾ ਬੰਦ ਕੀਤਾ ਅਤੇ ਟਾਰਚ ਦਾ ਚਾਨਣ ਐਨ ਟਰੰਕ ਉੱਤੇ ਸੁੱਟਿਆ। ਹੁਣ ਤਾਂ ਫੜ੍ਹੇ ਗਏ ਬੱਚੂ ਜੀ-ਆਦਿ ਕਿਹਾ ਅਤੇ ਅੱਗੇ ਖਿਸਕੇ ਟਰੰਕ ਨੂੰ ਜ਼ੋਰ ਨਾਲ ਕੰਧ ਨਾਲ ਦੇ ਮਾਰਿਆ। ਕੁਝ ਦੇਰ ਲਈ ਚੁੱਪਚਾਪ ਖੜਾ ਰਿਹਾ। ਪਿਛੋਂ ਮੈਂ ਟਰੰਕ ਨੂੰ ਇਕ ਪਾਸੇ ਕਰਕੇ ਵੇਖਿਆ। ਉਥੇ ਤਾਂ ਕੁਝ ਵੀ ਨਹੀਂ ਸੀ।

ਸਾਲੇ ਧੋਖਾ ਦੇ ਕੇ ਜਾਏਂਗਾ ਕਿੱਥੇ? ਇਹ ਸੋਚਦਾ ਹੋਇਆ ਮੈਂ ਖ਼ਾਮੋਸ਼ ਖੜ੍ਹਾ ਰਿਹਾ। ਉਸ ਸਮੇਂ ਹੀ ਪਿੱਛੇ ਕੁਝ ਹਲਚਲ ਹੋਈ। ਓਧਰ ਕੋਨੇ ਵਿੱਚ ਘੜਿਆਂ ਦੀਆਂ ਕਤਾਰਾਂ ਸਨ। ਪਰ ਉਸ ਥਾਂ ਚੂਹੇ ਨੂੰ ਮਾਰਨਾ ਬਹੁਤ ਕਠਨ ਕੰਮ ਸੀ। ਪਰ ਹੁਣ ਤਾਂ ਅਸੀਂ ਉਸ ਚੂਹੇ ਦੇ ਪਿਉ ਨੂੰ ਵੀਂ ਨਹੀਂ ਛੱਡਾਂਗੇ।

ਉਪਰ ਛੱਤ ਦੇ ਸਮਾਨਾਂਤਰ ਕਪੜੇ ਪਾਉਣ ਲਈ ਲਟਕਾਏ ਹੋਏ ਬਾਂਸ ਨੂੰ ਪਾਰ ਕਰਕੇ ਇਹ ਚੂਹੇ ਛੱਤ ਉੱਤੇ ਭਜਦੇ ਰਹਿੰਦੇ ਹਨ। ਏਸ ਲਈ ਮੈਂ ਬਾਂਸ ਨੂੰ ਹੀ ਕੱਢ ਸੁਟਿਆ। ਘਰ ਵਾਲੇ ਗੂੜ੍ਹੀ ਨੀਂਦ ਸੌਂ ਰਹੇ ਸਨ। ਇਹ ਵੀ ਇਕ ਚੰਗੀ ਗੱਲ ਸੀ। ਉਥੇ ਦਾਤੀਆਂ, ਕੁਹਾੜੀਆਂ ਤੇ ਕਹੀਆਂ ਦਾ ਹਜ਼ਾਰਾਂ ਕਿਸਮਾਂ ਦੇ ਲੋਹੇ ਦਾ ਸਮਾਨ ਪਿਆ ਸੀ। ਉਥੇ ਚਾਨਣ ਸੁੱਟਿਆ ਪਰ ਕੁਝ ਵੀ ਦਿਖਾਈ ਨਾ ਦਿੱਤਾ।

ਫੇਰ ਇਕ ਲੰਬਾ ਡੰਡਾ ਲਿਆ ਅਤੇ ਸਾਮਾਨ ਉੱਤੇ ਜ਼ੋਰ-ਜ਼ੋਰ ਨਾਲ ਮਾਰਿਆ। ਉਦੋਂ ਚੂਹਾ ਹੌਲੇ ਜੇਹੇ ਇਕ ਢੇਰ ਹੇਠੋਂ ਨਿਕਲਿਆ ਅਤੇ ਦੂਜੇ ਢੇਰ ਵਿੱਚ ਜਾ ਵੜਿਆ। ਮੈਂ ਅੱਗੇ ਇੱਕ ਹੋਰ ਥਾਂ ਚਾਨਣ ਸੁੱਟਿਆ। ਚੂਹੇ ਦੀ ਪੂਛ ਹੀ ਕੇਵਲ ਬਾਹਰ ਦਿਖਾਈ ਦੇ ਰਹੀ ਸੀ।

ਉਂਜ ਮੇਰਾ ਨਿਸ਼ਾਨਾ, ਕਾਫੀ ਹੱਦ ਤੀਕ ਠੀਕ ਰਹਿੰਦਾ ਹੈ। ਇਕ ਹੱਥ ਨਾਲ ਟਾਰਚ ਨੂੰ ਨੀਵਾਂ ਕਰਕੇ ਰੱਖਿਆ ਅਤੇ ਪੂਰੀ ਖ਼ਾਮੋਸ਼ੀ ਨਾਲ ਡੰਡੇ ਨੂੰ ਪੂਛ ਵੱਲ ਵਧਾਇਆ ਤੇ ਝੱਟ ਪੂਛ ਨੂੰ ਦਬੋਚ ਲਿਆ। ਕੇਵਲ ਚੀਂ-ਚੀਂ ਦੀ ਆਵਾਜ਼ ਆਈ ਅਤੇ ਚੂਹਾ ਛਾਲ ਮਾਰ

ਕੇ ਖੜਖੜ ਕਰਦਾ ਹੋਇਆ ਫੇਰ ਗ਼ਾਇਬ ਹੋ ਗਿਆ। ਪੂਛ ਦੇ ਸਿਰੇ ਉੱਤੇ ਆਈ ਝਰੀਟ ਤੋਂ ਬਿਨਾਂ ਉਹਨੂੰ ਕੁਝ ਨਹੀਂ ਸੀ ਹੋਇਆ।

ਫੇਰ ਤੋਂ ਮੈਂ ਬੜੇ ਧਿਆਨ ਨਾਲ ਦੇਖਦਿਆਂ ਹੋਇਆਂ ਹੌਲੀ ਹੌਲੀ ਅੱਗੇ ਵਧਿਆ। ਕੰਧ ਦੇ ਅੰਤਲੇ ਸਿਰੇ ਉੱਤੇ ਕੋਨੇ ਵਿੱਚ ਇੱਕ ਭਾਰੀ - ਭਰਕਮ ਕਨਸਤਰ ਰੱਖਿਆ ਹੋਇਆ ਸੀ। ਇਕ ਪਾਸਿਉਂ ਦੇਖਿਆ ਤਾਂ ਕੁਝ ਵੀ ਦਿਖਾਈ ਨਾ ਦਿੱਤਾ ਕਿਉਂਕਿ ਕਨਸਤਰ ਪਿੱਛੇ ਕਾਫੀ ਸਾਮਾਨ ਪਿਆ ਹੋਇਆ ਸੀ। ਤੇ ਫੇਰ ਚੂਹਿਆਂ ਦੇ ਕੁਤਰੇ ਹੋਏ ਕਾਗ਼ਜ਼ ਦੇ ਅਣਗਿਣਤ ਗੋਲੇ ਜੇਹੇ ਖਿੰਡੇ ਪਏ ਸਨ।

ਦੂਜੇ ਪਾਸੇ ਤੋਂ ਰੋਸ਼ਨੀ ਪਾਈ। ਹੁਣ ਚੂਹੇ ਦਾ ਪਿਛਲਾ ਹਿੱਸਾ ਦਿਖਾਈ ਦਿੱਤਾ ਤੇ ਮੈਂ ਕਨਸਤਰ ਦੇ ਏਧਰਲੇ ਪਾਸੇ ਨੂੰ ਲੱਕੜ ਦੀ ਫੱਟੀ ਫਸਾ ਕੇ ਬਿਲਕੁਲ ਬੰਦ ਕਰ ਦਿੱਤਾ। ਇਹ ਵੀ ਖਿਆਲ ਰਖਿਆ ਕਿ ਮੇਰੀ ਘੁਸਰ-ਫੁਸਰ ਨਾਲ ਕੋਈ ਜਾਗ ਹੀ ਨਾ ਪਵੇ। ਕਨਸਤਰ ਦੇ ਦੂਜੇ ਪਾਸਿਉਂ ਵੀ ਹੱਲਾ ਕਰਨਾ ਸੰਭਵ ਨਹੀਂ ਸੀ। ਏਸ ਲਈ ਟਰੰਕ ਨੂੰ ਉਥੋਂ ਤੀਕ ਖਿਸਕਾਇਆ ਅਤੇ ਉਸ ਰਾਹ ਨੂੰ ਵੀ ਪੂਰੀ ਤਰ੍ਹਾਂ ਬੰਦ ਕਰ ਦਿੱਤਾ।

ਫੇਰ ਰੋਸ਼ਨੀ ਸੁੱਟੀ। ਨਹੀਂ ਤਾਂ ਉਸ ਭੱਜ ਜਾਣਾ ਸੀ। ਪਰ ਇਸ ਵਾਰ ਉਸ ਦਾ ਮੂੰਹ ਸਿੱਧਾ ਮੇਰੇ ਵੱਲ ਸੀ। ਰੋਸ਼ਨੀ ਕਾਰਣ ਉਸਦੀਆਂ ਅੱਖਾਂ ਮਣੀਆਂ ਵਾਂਗ ਚਮਕ ਰਹੀਆਂ ਸਨ। ਮੈਂ ਸੋਚਿਆ, ਹੁਣ ਥੋੜ੍ਹਾ ਹੀ ਸਮਾਂ ਲੱਗੇਗਾ।

ਫੇਰ ਮੈਂ ਓਸ ਉੱਚੇ ਕਨਸਤਰ ਉੱਤੇ ਚੜ੍ਹ ਕੇ ਬੈਠ ਗਿਆ। ਉਹ ਏਨਾਂ ਉੱਚਾ ਸੀ ਕਿ ਰਤਾ ਸਿਰ ਉੱਚਾ ਕੀਤਾ ਨਹੀਂ ਕਿ ਛੱਤ ਦੀਆਂ ਟੇਢੀਆਂ ਸ਼ਤੀਰੀਆਂ ਨਾਲ ਜਾ ਟਕਰਾਉਂਦਾ। ਜਿਵੇਂ ਕਿਵੇਂ ਸਰੀਰ ਨੂੰ ਪੋਟਲੀ ਬਣਾ ਕੇ ਹਨੇਰੇ ਵਿੱਚ ਬੜੀ ਸਾਵਧਾਨੀ ਨਾਲ ਹੌਲੀ-ਹੌਲੀ ਡੰਡੇ ਨੂੰ ਹੇਠਾਂ ਕੀਤਾ। ਅੰਦਾਜ਼ੇ ਅਨੁਸਾਰ ਡੰਡਾ ਠੀਕ ਤਰ੍ਹਾਂ ਨਾਲ ਪਹੁੰਚ ਰਿਹਾ ਸੀ ਜਾਂ ਉਹਦੀ ਲੰਬਾਈ ਖ਼ਤਮ ਹੋ ਗਈ ਸੀ, ਕੁਝ ਸਮਝ ਵਿਚ ਨਾ ਆਇਆ। ਏਸ ਲਈ ਮੈਂ ਰੁਕ ਗਿਆ। ਫੇਰ ਝਟ ਟਾਰਚ ਜਲਾਈ। ਰੋਸ਼ਨੀ ਹੇਠਾਂ ਤੀਕ ਪੁੱਜ ਸਕਦੀ ਹੈ, ਇਸ ਦਾ ਪਤਾ ਉਸ ਮੂਰਖ ਪ੍ਰਾਣੀ ਨੂੰ ਕਿੱਥੇ ਸੀ!

ਪਰ ਹੁਣ ਉਥੇ ਦੋ ਚੂਹੇ ਨਜ਼ਰੀ ਪਏ। ਲਉ, ਇਹ ਇੱਕ ਹੋਰ ਅਜੀਬ ਗੱਲ! ਮਤਲਬ ਇਹ ਦੂਜਾ ਐਨ ਉਸੇ ਸਮੇਂ ਕਿਥੋਂ ਆ ਟਪਕਿਆ? ਇਹ ਹੋਰ ਵੀ ਅਸਚਰਜ ਗੱਲ ਸੀ! ਫੇਰ ਮੈਂ ਬੜੇ ਜ਼ੋਰ ਨਾਲ ਇੱਕ ਦੇ ਸਰੀਰ ਉੱਤੇ ਡੰਡਾ ਮਾਰਿਆ ਅਤੇ ਉਸ ਨੂੰ ਪੂਰੀ ਤਰ੍ਹਾਂ ਨਾਲ ਮਾਰ - ਮੁਕਾ ਦਿੱਤਾ।

ਦੂਜੇ ਨੇ ਮੁਕਤੀ ਦਾ ਰਾਹ ਲੱਭਣ ਦਾ ਜਤਨ ਕੀਤਾ ਪਰ ਸਾਰੇ ਰਾਹ ਬੰਦ ਸਨ। ਏਸ ਲਈ ਉਹਨੇ ਡੰਡੇ ਦਾ ਸਹਾਰਾ ਲਿਆ ਅਤੇ ਸਿੱਧਾ ਉੱਪਰ ਚੜ੍ਹ ਆਇਆ। ਉਦੋਂ ਮੈਂ ਜ਼ੋਰ ਨਾਲ ਚੀਕਿਆ ਅਤੇ ਹੱਥ ਵਾਲੇ ਡੰਡੇ ਨੂੰ ਸੁੱਟ ਦਿੱਤਾ। ਚੂਹੇ ਸਮੇਤ ਡੰਡਾ ਹੇਠਾਂ ਡਿੱਗ ਪਿਆ। ਇਹਨੂੰ ਫੌਰਨ ਉੱਪਰ ਉਠਾ ਲੈਣਾ ਚਾਹੀਦਾ ਹੈ। ਡੰਡੇ ਦੇ ਸਹਾਰੇ ਚੂਹਾ ਫੇਰ ਉੱਪਰ ਚੜ੍ਹ ਸਕਦਾ ਸੀ। ਕਿਸਮਤ ਚੰਗੀ ਸੀ ਕਿ ਚੂਹਾ ਸਾਮਾਨ ਹੇਠਾਂ ਲੁਕ ਕੇ ਬੈਠ ਗਿਆ ਸੀ। ਇਹ ਇੱਕ ਹੋਰ ਅਜੂਬਾ ਸੀ।

ਫੇਰ ਮੈਂ ਧੜੱਮ ਕਰਕੇ ਹੇਠਾਂ ਛਾਲ ਮਾਰ ਦਿੱਤੀ। ਝੱਟ ਲਾਲਟੈਣ ਚੁੱਕੀ ਅਤੇ ਉਹਨੂੰ ਕਨਸਤਰ ਉਤੇ ਰੱਖ ਦਿੱਛਾ। ਕਿਤੇ ਇਸ ਵਿਚਕਾਰ ਚੂਹਾ ਸਿੱਧਾ ਉੱਪਰ ਨਾ ਭੱਜ ਜਾਵੇ। ਫੇਰ ਮੈਂ ਇਕ ਛੋਟਾ ਜਿਹਾ ਡੰਡਾ ਲਿਆ ਅਤੇ ਉਸ ਨਾਲ ਓਸ ਵੱਡੇ ਡੰਡੇ ਨੂੰ ਉੱਪਰ ਚੁੱਕ

ਲਿਆ। ਅਤੇ ਫਿਰ ਕਨਸਤਰ ਉੱਤੇ ਚੜ੍ਹ ਕੇ ਡੰਡਾ ਹੱਥ ਵਿੱਚ ਫੜ੍ਹ ਲਿਆ। ਡੰਡੇ ਨਾਲ ਸਾਰਾ ਸਾਮਾਨ ਬੁਰੀ ਤਰ੍ਹਾਂ ਨਾਲ ਕੁੱਟ ਮਾਰਿਆ। ਫੇਰ ਵੀ ਚੂਹਾ ਬਾਹਰ ਨਹੀਂ ਸੀ ਆ ਰਿਹਾ। ਮੈਨੂੰ ਕਾਫੀ ਝੁਕਣਾ ਪੈ ਰਿਹਾ ਸੀ। ਇਸ ਘਬਰਾਹਟ ਵਿੱਚ ਲਾਲਟੈਣ ਮੋਢੇ ਨਾਲ ਲੱਗ ਗਈ ਅਤੇ ਜ਼ੋਰ ਨਾਲ ਧੱਕਾ ਲੱਗਿਆ। ਹੁਣ ਮੈਂ ਹੋਰ ਵਧੇਰੇ ਚਿੜ ਗਿਆ ਸਾਂ। ਲਾਲਟੈਨ ਨੂੰ ਹੇਠਾਂ ਰੱਖ ਕੇ, ਉਪਰ ਵੱਲ ਮੁੜਨ ਦੀ ਵਿਹਲ ਕਿੱਥੇ ਸੀ? ਹਾਂ, ਪਰ ਇਸ ਵਾਰ ਮੋਢਾ ਬਚਾਉਣ ਦਾ ਧਿਆਨ ਨਿਰੰਤਰ ਰੱਖਣਾ ਪਿਆ। ਫੇਰ ਡੰਡੇ ਨਾਲ ਇਕ ਇਕ ਚੀਜ਼ ਨੂੰ, ਇੱਕ ਪਾਸੇ ਕਰਨ ਲੱਗ ਪਿਆ। ਸਾਡੇ ਘਰ ਸਾਮਾਨ ਦਾ ਕੋਈ ਘਾਟਾ ਨਹੀਂ। ਏਸੇ ਲਈ ਮਾਂ ਆਖਦੀ ਰਹਿੰਦੀ ਹੈ ਕਿ ਉਪਰਲੀ ਮੰਜ਼ਿਲ ਉਸਦੀ ਨਹੀਂ ਹੈ। ਹੇਠਾਂ ਉਹ ਆਪਣਾ ਸਾਰਾ ਸਾਮਾਨ ਸਾਫ਼-ਸੁਥਰਾ ਅਤੇ ਜਿਉਂ-ਦੀ-ਤਿਉਂ ਚਮਕਦਾਰ ਰਖਦੀ ਹੈ। ਪਰ ਏਥੇ ਉੱਪਰ ਹਜ਼ਾਰਾਂ ਫਜ਼ੂਲ ਚੀਜ਼ਾਂ ਪਈਆਂ ਹਨ। ਹੇਠਾਂ ਨਾਕਾਰਾ ਪਿਆ ਹੋਇਆ ਸਾਰਾ ਸਾਮਾਨ ਉਪਰ ਸੁਟਵਾ ਦਿੱਤਾ ਸੀ। ਇਹ ਇੱਕ ਹੋਰ ਅਜੂਬਾ ਹੈ।

ਮੈਂ ਬੁਰੀ ਤਰ੍ਹਾਂ ਨਾਲ ਸਟਪਟਾਇਆ।

ਪਰ ਹੁਣ ਮੈਂ ਪੂਰਾ ਘਣ-ਚੱਕਰ ਬਣ ਚੁੱਕਿਆ ਸੀ। ਇਕ ਇਕ ਚੀਜ਼ ਡੰਡੇ ਨਾਲ ਉਠਾ ਕੇ ਸੁੱਟਣ ਪਿੱਛੋਂ ਘੱਟ ਤੋਂ ਘੱਟ ਚੂਹੇ ਦੀ ਪੂਛ ਤਾਂ ਦਿਖਾਈ ਦਿੱਤੀ! ਹੁਣ ਜੇ ਇਕ ਦੋ ਚੀਜ਼ਾਂ ਨੂੰ ਹੋਰ ਹਟਾ ਦਿੱਤਾ ਜਾਵੇ ਤਾਂ ਬਸ! ਫੇਰ ਮੈਂ ਮੁੜ੍ਹਕਾ ਪੂੰਝਿਆ। ਏਸ ਲਈ ਏਨੇ ਕਸ਼ਟ। ਇਹ ਠੀਕ ਨਹੀਂ ਹੈ।

ਲਾਲਟੈਣ ਨੂੰ ਥੋੜ੍ਹਾ ਇਕ ਪਾਸੇ ਕੀਤਾ। ਸਾਵਧਾਨੀ ਨਾਲ ਟਾਰਚ ਚੁੱਕੀ। ਉਥੇ ਪਈ ਲੋਹੇ ਦੀ ਇੱਕ ਪੱਟੀ ਨੂੰ ਇਕ ਪਾਸੇ ਸੁੱਟ ਦਿੱਤਾ। ਫੇਰ ਚੂਹੇ ਦੀ ਪਿੱਠ ਦਿਖਾਈ ਦਿੱਤੀ। ਇਹ ਫੇਰ ਇੱਕ ਅਜੂਬਾ ਸੀ।

ਮੈਂ ਮਹਿਸੂਸ ਕੀਤਾ, ਏਨਾ ਕਾਫੀ ਹੈ।

ਉਸਦਾ ਮੂੰਹ ਕਨਸਤਰ ਹੇਠਲੀ ਮਿੱਟੀ ਵਿੱਚ ਛੁਪਿਆ ਹੋਇਆ ਸੀ। ਪਰ ਪਿੱਛੇ ਉਸਦਾ ਭਾਰੀ-ਭਰਕਮ ਮੱਥਾ ਜਿਹੜਾ ਖੁੱਲ੍ਹਾ ਪਿਆ ਸੀ ਕਿਥੇ ਛੁੱਪ ਸਕਦਾ ਸੀ? ਤੇ ਫੇਰ ਪਿੱਠ ਉੱਤੇ ਡੰਡੇ ਦੀ ਨੋਕ ਠੀਕ ਅੰਦਰ ਤੱਕ ਸਿੱਧੀ ਚੁਭੋਈ। ਉਦੋਂ ਉਸਦਾ ਮੂੰਹ ਅੰਦਰ ਹੀ ਸੀ। ਹੜਬੜਾ ਕੇ ਉਹਨੇ ਆਪਣਾ ਮੂੰਹ ਬਾਹਰ ਕੱਢਿਆ। ਮੈਂ ਡੰਡੇ ਨੂੰ ਹੋਰ ਅਧਿਕ ਦਬਾਇਆ। ਉਦੋਂ ਥੋੜ੍ਹੀ ਦੇਰ ਪਿਛੋਂ ਉਹ ਸ਼ਾਂਤ ਹੋ ਗਿਆ।

ਇਹ ਤਾਂ ਕੁਝ ਗੱਲ ਹੋਈ ਨਾ!

ਪਰ ਏਨੇ ਨਾਲ ਗੱਲ ਖ਼ਤਮ ਨਹੀਂ ਹੋਈ। ਹੇਠਾਂ ਉਤਰ ਕੇ ਕਨਸਤਰ ਨਾਲ ਲੱਗੇ ਹੋਏ ਟਰੰਕ ਨੂੰ, ਦੂਰ ਤਕ ਖਿਸਕਾਣਾ ਪਵੇਗਾ। ਮਰੇ ਹੋਏ ਉਹਨਾਂ ਦੋਹਾਂ ਚੂਹਿਆਂ ਨੂੰ ਬਾਹਰ ਕੱਢਣਾ ਜ਼ਰੂਰੀ ਸੀ। ਏਸ ਲਈ ਮੈਨੂੰ ਫੇਰ ਉੱਪਰ ਚੜ੍ਹਨਾ ਪਿਆ। ਇਹ ਫੇਰ ਇੱਕ ਅਜੂਬਾ ਹੈ।

ਉਦੋਂ ਫੇਰ ਚੀਜ਼ਾਂ ਦੇ ਪਿਛਿਉਂ, ਕਦੇ ਚੀਜ਼ਾਂ ਦੇ ਵਿਚੋਂ ਦੀ ਧਕਦੇ-ਧਕਾਉਂਦੇ ਉਹਨਾਂ ਦੋਹਾਂ ਚੂਹਿਆਂ ਨੂੰ ਬਾਹਰ ਕੱਢਿਆ। ਦੇਖਿਆ ਕਿ ਇਹ ਦੋਨੋ ਚੂਹੇ ਹੋਰ ਹੀ ਸਨ। ਲਓ, ਇਹ ਵੀ ਖੂਬ ਰਹੀ! ਮਤਲਬ, ਇਸ ਤੋਂ ਪਹਿਲਾਂ ਦਾ ਛਿੱਲੀ ਹੋਈ ਪੂਛ ਵਾਲਾ ਚੂਹਾ ਇਹਨਾਂ ਵਿਚ ਨਹੀਂ ਸੀ। ਮਤਲਬ, ਉਹ ਗ਼ਾਇਬ ਹੋ ਗਿਆ ਸੀ।

ਇਹ ਤਾਂ ਹੋਰ ਵੀ ਅਜੀਬ ਹੈ।

ਉਹਨੂੰ ਲੱਭਣਾ ਹੁਣ ਅਸੰਭਵ ਸੀ ਕਿਉਂਕਿ ਸਵੇਰ ਹੋਣ ਵਾਲੀ ਸੀ। ਹਮੇਸ਼ਾ ਵਾਂਗ ਇਹਨਾਂ ਦੋਹਾਂ ਚੂਹਿਆਂ ਨੂੰ ਸੁੱਟਣ ਲਈ ਇਕ ਕਾਗ਼ਜ਼ ਉੱਤੇ ਰੱਖ ਕੇ ਮੈਂ ਛੱਤ ਉਪਰ ਚਲਿਆ ਗਿਆ। ਹੁਣ ਇਹਨੂੰ ਬੰਦ ਕਰਨਾ ਚਾਹੀਦਾ।

ਚੂਹਿਆਂ ਨੂੰ ਸੁੱਟ ਕੇ ਮੈਂ ਸ਼ਾਂਤ ਚਿੱਤ ਪੂਰਬ ਵਲ ਦੇਖਦਾ ਹੋਇਆ ਛੱਤ ਉੱਤੇ ਖੜਾ ਰਿਹਾ। ਆਕਾਸ਼ ਵਿੱਚ ਬਹੁਤ ਤਾਰੇ ਸਨ, ਪਰ ਪੂਰਬ ਦੀ ਲਾਲੀ ਵੀ ਫੈਲ ਰਹੀ ਸੀ। ਮੇਰੇ ਕਪੜੇ ਪਸੀਨੇ ਕਾਰਣ ਗਿੱਲੇ ਹੋ ਗਏ ਸਨ। ਠੰਡੀ ਹਵਾ ਦੇ ਕਾਰਣ ਚਿਹਰੇ ਨੂੰ, ਬੜਾ ਚੰਗਾ ਲਗ ਰਿਹਾ ਸੀ। ਪਰ ਸਰੀਰ ਨੂੰ ਠੰਡ ਲੱਗਣ ਕਾਰਣ ਥਕਾਨ ਵਧ ਗਈ ਸੀ। ਉਦੋਂ ਮੈਂ ਉਥੇ ਹੀ ਅੱਖਾਂ ਖੁਲ੍ਹੀਆਂ ਰਖ ਕੇ ਰਤਾ ਕੁ ਲੇਟ ਗਿਆ।

ਮੈਨੂੰ ਲੱਗਾ, ਸਭ ਕੁਝ ਫ਼ਜ਼ੂਲ ਹੈ। ਫੇਰ ਮੈਂ ਆਪਣੀਆਂ ਲੱਤਾਂ ਪਸਾਰ ਦਿੱਤੀਆਂ ਅਤੇ ਅੱਖਾਂ ਬੰਦ ਕਰ ਲਈਆਂ।

ਲੱਗਿਆ, ਨੀਂਦ ਜਲਦੀ ਹੀ ਆ ਜਾਵੇਗੀ। ਪਿਛਲੀ ਰਾਤ ਜਲਦੀ ਉਠ ਕੇ ਇਤਿਹਾਸ ਦੀ ਪੜ੍ਹਾਈ ਪੂਰੀ ਕਰਨੀ ਸੀ। ਪਰ ਉਹ ਰਾਤ ਤਾਂ ਲੰਘ ਗਈ। ਅੱਜ ਦੀ ਸਵੇਰ ਵੀ ਚਲੀ ਗਈ। ਅੱਜ ਦਾ ਦਿਨ ਵੀ ਬੀਤਣ ਵਾਲਾ ਸੀ ਤੇ ਫੇਰ ਅੱਜ ਰਾਤ ਨੂੰ ਨਿਸਚੇ ਹੀ ਗੂੜ੍ਹੀ ਨੀਂਦ ਆਵੇਗੀ। ਪਰਸੋਂ ਸਵੇਰੇ ਜਲਦੀ ਉੱਠਣ ਦੀ ਤਾਂ ਗੱਲ ਨਾ ਕਰੋ। ਦੇਰ ਤਾਂ ਜ਼ਰੂਰ ਹੀ ਹੋ ਜਾਵੇਗੀ। ਫੇਰ ਉਹ ਦਿਨ ਵੀ ਅਜਿਹਾ ਹੀ ਬੇਅਰਥਾ ਲੰਘ ਜਾਵੇਗਾ। ਕੁਲ ਮਿਲਾ ਕੇ ਕੁਝ ਜ਼ਿਆਦਤੀ ਹੀ ਹੋ ਗਈ। ਤੇ ਫੇਰ ਏਹੀ ਜ਼ਾਲਮ ਚੂਹੇ, ਉਹਨਾਂ ਦੀਆਂ ਪੂਛਾਂ! ਇਹ ਟੁੱਟਿਆ ਲੰਬਾ-ਚੌੜਾ ਘਰ, ਪਿੰਡ ਦੇ ਇਹ ਬੇਕਾਰ ਤਿਗੜਮੀ ਲੋਕ ਅਤੇ ਸਾਡੇ ਉਜੱਡ ਨੌਕਰ। ਪੂਰੀ ਬਸਤੀ ਵਿੱਚ ਕੋਈ ਵੀ ਚੰਗਾ ਆਦਮੀ ਨਹੀਂ ਹੈ। ਏਥੇ ਚੂਹਿਆਂ ਨੂੰ, ਮੱਖੀਆਂ ਨੂੰ ਮਾਰਨ ਵਾਲਾ ਇੱਕ ਵੀ ਆਦਮੀ ਨਹੀਂ ਹੈ। ਖੇਤੀਬਾੜੀ ਦਾ ਇਹ ਭਾਰੀ ਸਾਮਾਨ! ਇਹ ਬਸਤੀ। ਸਾਰੀ ਰਾਤ ਕੁੱਤਿਆਂ ਦਾ ਖ਼ੌਫ਼ਨਾਕ ਭੌਂਕਣਾ। ਇਹ ਪੜ੍ਹਾਈ - ਸਭ ਬੇਅਰਥਾ ਬੋਝ ਹੈ। ਇਮਤਿਹਾਨ ਵਿੱਚ ਜੋ ਵੀ ਹੋਵੇਗਾ, ਦੇਖ ਲਵਾਂਗਾ। ਉਂਜ ਦੋ-ਦੋ ਵਾਰ ਤਿਆਰੀ ਕਰ ਬੈਠਾ ਹਾਂ ਪਰ ਮਨ ਨਹੀਂ ਲਗ ਰਿਹਾ ਹੈ।

ਫੇਰ ਮੈਂ ਪਾਸਾ ਪਰਤਿਆ। ਦੇਖਿਆ, ਕੀੜੀਆਂ ਦੀ ਵੱਡੀ ਸਾਰੀ ਕਤਾਰ ਜਲਦੀ-ਜਲਦੀ ਅੱਗੇ ਵਧ ਰਹੀ ਸੀ। ਹਾਲੇ ਸਵੇਰ ਹੋਣੀ ਬਾਕੀ ਹੈ। ਪਰ ਇਹ ਕੀੜੀਆਂ ਆਪਣੇ ਕੰਮ ਵਿੱਚ ਮਸਰੂਫ਼ ਹਨ। ਇਹਨਾਂ ਪੂਰੇ ਘਰ ਨੂੰ ਖੋਖਲਾ ਕਰ ਦਿੱਤਾ ਹੋਵੇਗਾ। ਇਹ ਕੇਵਲ ਸੌ ਦੋ ਸੌ ਨਹੀਂ ਹਨ। ਬਹੁਤ ਅਧਿਕ ਹਨ, ਲੱਖਾਂ ਦੀ ਗਿਣਤੀ ਵਿੱਚ ਹਨ। ਸਾਰੀ ਰਾਤ ਕੁਝ ਨਾ ਕੁਝ ਕਰਦੀਆਂ ਰਹਿੰਦੀਆਂ ਹੋਣਗੀਆਂ। ਪਰ ਚੰਗਾ ਹੀ ਹੈ। ਅੰਤ ਨੂੰ ਇਹ ਘਰ ਖੋਖਲਾ ਹੋ ਕੇ ਡਿੱਗ ਪਵੇਗਾ। ਚੰਗਾ ਹੀ ਹੋਵੇਗਾ।

ਫੇਰ ਮੈਂ ਪਿੱਠ ਭਾਰ ਸੌਂ ਗਿਆ। ਉੱਪਰ ਹਾਲੇ ਚੰਦ-ਤਾਰੇ ਸਪਸ਼ਟ ਦਿਖਾਈ ਦੇ ਰਹੇ ਹਨ। ਸਵੇਰ ਪਹਿਲਾਂ ਆਕਾਸ਼ ਵਿਚ ਹੁੰਦੀ ਹੈ, ਫੇਰ ਬਚੀ-ਖੁਚੀ ਧਰਤੀ ਉੱਤੇ। ਅਜਿਹੀਆਂ ਕਿੰਨੀਆਂ ਸਵੇਰਾਂ ਮੈਂ ਏਸ ਦਲਿੱਦਰੀ ਪਿੰਡ ਵਿੱਚ ਗੁਜ਼ਾਰੀਆਂ, ਇਸ ਦਾ ਕੋਈ ਅੰਦਾਜ਼ਾ ਨਹੀਂ ਹੈ।·ਇਹਨਾਂ ਘਰਾਂ ਉੱਤੇ। ਇਸ ਬਸਤੀ ਵਿੱਚ। ਇਹਨਾਂ ਚੂਹਿਆਂ ਉੱਤੇ। ਇਹਨਾਂ ਮੱਖੀਆਂ ਉੱਤੇ। ਆਕਾਸ਼ ਵਿੱਚ ਸਭ ਕੁਝ ਕਿੰਨਾ ਸਾਫ਼-ਸੁਥਰਾ ਹੈ। ਪਰ ਹੇਠਾਂ ਕਿੰਨਾਂ ਗੰਦ,

ਪਖਾਨਾ, ਚਿੱਕੜ, ਧੂਆਂ, ਅਣਗਿਣਤ ਸੈਂਕੜੇ ਆਵਾਜ਼ਾਂ, ਭੌਂਕਣਾ, ਚੀਕਣਾ। ਹਾਂ, ਪਾਣੀ ਭਰਨ ਲਈ ਬਣੇ ਖੂਹਾਂ ਦੀਆਂ ਆਵਾਜ਼ਾਂ ਕੁਝ ਚੰਗੀਆਂ ਹਨ। ਪਰ ਕੁਲ ਮਿਲਾ ਕੇ ਸਥਿਤੀ ਠੀਕ ਨਹੀਂ ਹੈ।

ਕੋਈ ਤਾਂ ਮਹਾਨ ਕੰਮ ਕਰਨਾ ਚਾਹੀਦਾ ਹੈ। ਨਿਸਚੇ ਹੀ ਅਜਿਹਾ ਕੁਝ ਹੋਵੇਗਾ ਜੀਹਨੂੰ ਮਹਾਨ ਆਖਿਆ ਜਾ ਸਕਦਾ ਹੈ ਜਾਂ ਜੀਹਨੂੰ ਪੂਰਾ ਕਰਨ ਤੋਂ ਬਾਅਦ ਮਹਾਨ ਆਖਦੇ ਹਨ। ਏਸ ਲਈ ਸਾਨੂੰ ਅਜਿਹਾ ਕੋਈ ਕੰਮ ਕਰਨਾ ਪਵੇਗਾ। ਘੱਟ ਤੋਂ ਘੱਟ ਠੀਕ ਢੰਗ ਨਾਲ ਮੈਟ੍ਰਿਕ ਪਾਸ ਕਰ ਲਵਾਂ ਅਤੇ ਏਥੋਂ ਟੁਰ ਜਾਣਾ ਚਾਹੀਦਾ ਹੈ। ਨਹੀਂ ਤਾਂ ਪਿਤਾ ਜੀ ਕਾਸ਼ਤਕਾਰੀ ਵਾਲਾ ਕੋਈ ਛਿਮਾਹੀ ਕੋਰਸ ਕਰਨ ਲਈ ਕਹਿਣਗੇ। ਕਹਿਣਗੇ, ਏਨਾ ਹੀ ਕਾਫੀ ਹੈ। ਹੁਣ ਦੱਸੋ, ਛੇ ਮਹੀਨਿਆਂ ਵਿਚ ਕੋਈ ਸੁਆਹ ਮਹਾਨ ਬਣੇਗਾ? ਇਸ ਪਿੰਡ ਤੋ ਦੂਰ ਕਿਤੇ ਜਾ ਕੇ ਕਈ ਸਾਲਾਂ ਤੱਕ ਕੁਝ ਤਾਂ ਕਰਨਾ ਪਵੇਗਾ। ਲਾਭ ਏਸੇ ਵਿੱਚ ਹੈ। ਪਰ ਫੇਰ ਅੰਤ ਨੂੰ ਕਾਹਦੇ ਲਈ ਏਨੀਆਂ ਪਰੇਸ਼ਾਨੀਆਂ? ਏਨੇ ਨੂੰ ਮਾਂ ਆਪ ਉੱਪਰ ਆ ਗਈ। ਲਾਲਟੈਣ ਹਾਲੇ ਵੀ ਜਲ ਰਹੀ ਸੀ। ਮਾਂ ਨੇ ਪੁੱਛਿਆ ਕਪੜੇ ਪਾਉਣ ਵਾਲਾ ਬਾਂਸ ਕਿਉਂ ਖੋਲ੍ਹ ਦਿੱਤਾ? ਦੇਰ ਰਾਤ ਤੱਕ ਪੜ੍ਹਾਈ ਨਹੀਂ ਕਰਨੀ ਚਾਹੀਦੀ। ਕਹਿਣ ਲੱਗੀ, ਹੇਠਾਂ ਚਲੋ। ਫੇਰ ਮੈਂ ਹੇਠਾਂ ਆ ਗਿਆ। ਸਵੇਰੇ ਥੋੜ੍ਹੀ ਜਿਹੀ ਝਪਕੀ ਆਈ। ਪਰ ਪਿਤਾ ਜੀ ਨੇ ਮੈਨੂੰ ਜਗਾ ਦਿੱਤਾ। ਪਿਛੋਂ ਸਾਰਾ ਦਿਨ ਨੀਂਦ ਅੱਖਾਂ ਵਿਚ ਰੜਕਦੀ ਰਹੀ। ਤੇ ਮੈਂ ਛੋਟੇ - ਵੱਡੇ ਕਈ ਸੰਕਲਪ ਲਏ।

ਫੇਰ ਪ੍ਰੀਖਿਆ ਆਈ। ਮੈਂ ਨਾਸਿਕ ਵਾਲੇ ਡਾਕਟਰ ਤੋਂ ਅੱਖਾਂ ਦੀ ਐਨਕ ਖਰੀਦਣੀ ਹੀ ਸੀ। ਏਸ ਲਈ ਮੈਂ ਨਾਸਿਕ ਗਿਆ। ਪ੍ਰੀਖਿਆ ਦਿੱਤੀ।

ਐਨਕ ਵੀ ਲੁਆ ਲਈ।

ਹੁਣ ਬਸ ਪੁੱਛੋ ਹੀ ਨਾ। ਜੋ ਕੁਝ ਹੋਇਆ, ਕੁਝ ਜ਼ਿਆਦਾ ਹੀ ਹੋਇਆ।

# ਦੋ

ਪੂਨਾ ਵਿਦਿਆ ਦਾ ਪੇਕਾ-ਘਰ ਹੈ। ਉਥੇ ਮੈਂ ਘੱਟੋ-ਘਟ ਛੇ ਸਾਲ ਰਿਹਾ।

ਕਾਲਜ ਵਿੱਚ ਦਾਖ਼ਲਾ ਕਰਵਾਉਣ ਲਈ ਸਾਡੇ ਪਿੰਡ ਦੇ ਇਕ ਬੰਦੇ ਨੂੰ ਮੇਰੇ ਨਾਲ ਭੇਜਿਆ ਗਿਆ। ਇਹ ਬੰਦਾ ਦੋ-ਤਿੰਨ ਸਾਲ ਪੂਨਾ ਦੇ ਕਾਲਜ ਵਿੱਚ ਰਹਿ ਚੁੱਕਿਆ ਸੀ ਅਤੇ ਹੁਣ ਆਪਣੇ ਘਰ ਬੈਠਾ ਹੋਇਆ ਸੀ। ਏਸ ਲਈ ਇਹ ਠੀਕ ਹੀ ਸੀ ਕਿ ਪਿਤਾ ਜੀ ਕੋਈ ਇਹੋ ਜਿਹਾ ਬੰਦਾ ਹੀ ਮੇਰੇ ਨਾਲ ਭੇਜਦੇ। ਮੈਂ ਪਹਿਲੀ ਵਾਰ ਪੂਨਾ ਜਾ ਰਿਹਾ ਹਾਂ, ਏਸ ਲਈ ਉਸ ਸਾਹਿਬ ਨੂੰ ਚਾਹੀਦਾ ਸੀ ਕਿ ਉਹ ਪੂਨਾ ਬਾਰੇ ਪਹਿਲਾਂ ਮੈਨੂੰ ਕੁਝ ਜਾਣਕਾਰੀ ਦਿੰਦੇ। ਪਰ ਇਹ ਤਾਂ ਦੂਰ ਦੀ ਗੱਲ ਹੀ ਰਹੀ। ਸਗੋਂ ਉਹਨਾਂ ਦੀ ਇੱਛਾ ਸੀ ਕਿ ਮੈਂ ਉਹਨਾਂ ਦੀ ਜ਼ਿੰਦਗੀ ਬਾਰੇ ਪੁੱਛਾਂ ਤੇ ਇਹ ਸ੍ਰੀਮਾਨ ਜੀ ਪੂਰੇ ਸਫ਼ਰ ਵਿੱਚ ਆਪਣੇ ਕਾਲਜ ਦੀਆਂ ਗੱਲਾਂ ਦਸਦੇ ਰਹੇ। ਪਰ ਮੈਂ ਅਜਿਹਾ ਕੁਝ ਨਹੀਂ ਸੀ ਪੁੱਛਿਆ। ਏਸ ਲਈ ਉਹ ਮੈਥੋਂ ਚਿੜ ਗਏ। ਮਤਲਬ, ਕਲਿਆਣ ਸਟੇਸ਼ਨ ਉੱਤੇ ਜਦੋਂ ਮੈਂ ਚਾਹ ਲਈ ਪੁੱਛਿਆ ਤਾਂ ਕਹਿਣ ਲੱਗੇ, ਮੈਂ ਪਿਛਲੇ ਸਟੇਸ਼ਨ 'ਤੇ ਹੀ ਪੀ ਲਈ ਸੀ। ਜਾਂ ਜਦੋਂ ਮੈਂ ਪੁੱਛਿਆ ਕਿ ਤੁਸੀਂ ਪਿੰਡ ਵਿੱਚ ਕਦੀ ਸਿਗਰਟ ਪੀਂਦੇ ਦਿਖਾਈ ਨਹੀਂ ਦਿੱਤੇ ਪਰ ਏਥੇ ਤਾਂ ਸਾਰੀ ਰਾਤ ਪੀਂਦੇ ਰਹੇ ਹੋ ਤਾਂ ਉੱਤਰ ਮਿਲਿਆ, ਕਾਲਜ ਗਿਆਰਾਂ ਵਜੇ ਖੁੱਲ੍ਹੇਗਾ। ਆਪਾਂ ਸਭ ਤੋਂ ਪਹਿਲਾਂ ਤੇਰੀ ਮਾਸੀ ਦੇ ਘਰ ਚੱਲਾਂਗੇ। ਬੰਬਈ ਤੋਂ ਹੀ ਗੱਡੀ ਖਚਾਖਚ ਭਰੀ ਹੋਈ ਸੀ। ਫੇਰ ਵੀ ਅਸਾਂ ਚੰਗੀ ਥਾਂ ਲੈ ਲਈ ਸੀ। ਮੈਨੂੰ ਬੱਚਿਆਂ ਦੀਆਂ ਆਦਤਾਂ ਅਨੁਸਾਰ ਭੁੱਖ ਮਹਿਸੂਸ ਹੋਈ। ਫੇਰ ਮਹਿਸੂਸ ਕੀਤਾ ਕਿ ਏਨੀ ਭਿਅੰਕਰ ਭੀੜ ਵਿੱਚ ਸਾਡਾ ਵਜੂਦ ਨਹੀਂ ਹੈ। ਏਸ ਸ਼ਹਿਰੀ ਦੁਨੀਆ ਵਿੱਚ ਸਾਡਾ ਕਿਤੇ ਵੀ ਕੋਈ ਠਿਕਾਣਾ ਨਹੀਂ ਬਣ ਸਕਦਾ। ਫਿਰ ਵੀ ਪੂਨਾ ਜਾ ਰਿਹਾ ਹਾਂ।

ਉਸ ਪਿਛੋਂ ਮੈਂ ਗੋਡਿਆਂ ਉੱਤੇ ਸਿਰ ਰਖ ਕੇ ਸੌਂ ਗਿਆ। ਜਦੋਂ ਜਾਗਿਆ ਤਾਂ ਦੇਖਿਆ ਕਿ ਸਾਡੇ ਇਸ ਸ੍ਰੀਮਾਨ ਨੇ ਕੋਲ ਬੈਠੇ ਇਕ ਫੌਜੀ ਜਵਾਨ ਨਾਲ ਖਾਸੀ ਚੰਗੀ ਦੋਸਤੀ ਕਰ ਲਈ ਸੀ। ਇਹ ਸ੍ਰੀਮਾਨ ਜੀ ਮਖੌਲੀਆ ਢੰਗ ਨਾਲ ਪੁੱਛ ਰਹੇ ਸਨ ਕਿ ਹੁਣ ਜਦੋਂ ਕੋਈ ਯੁੱਧ ਵਗੈਰਾ ਤਾਂ ਹੋ ਨਹੀਂ ਰਿਹਾ, ਤੁਹਾਡੀਆਂ ਤਾਂ ਮੌਜਾਂ ਹੀ ਹਨ ਤਾਂ ਫੌਜੀ ਜਵਾਨ ਕਹਿ ਰਿਹਾ ਸੀ ਬਈ, ਛੱਡੋ ਇਹਨਾਂ ਗੱਲਾਂ ਨੂੰ। ਫੇਰ ਉਹਨੇ ਪੁੱਛਿਆ, ਪੂਨਾ ਕਾਹਦੇ ਲਈ ਜਾ ਰਹੇ ਹੋ? ਤਾਂ ਸਾਡੇ ਸ੍ਰੀਮਾਨ ਜੀ ਨੇ ਉੱਤਰ ਦਿੱਤਾ, ਬਸ ਉਂਜ ਹੀ। ਥੋੜ੍ਹਾ ਜਿਹਾ ਕੰਮ ਹੈ, ਉਂਜ ਹੀ ਜਾ ਰਿਹਾ ਹਾਂ। ਮਤਲਬ, ਉਹ ਦੋਵੇਂ ਮੈਨੂੰ ਫਾਲਤੂ ਸਮਝ ਰਹੇ ਸਨ।

ਖਿੜਕੀ ਵਿਚੋਂ ਕੁਦਰਤ ਦੇ ਨਜ਼ਾਰੇ ਦਿਖਾਈ ਦੇ ਰਹੇ ਸਨ। ਪਰ ਅੰਦਰ ਪੂਰੇ ਡੱਬੇ ਵਿੱਚ ਕੇਵਲ ਇੱਕ ਮਹਾਨ ਆਦਮੀ ਦਿਖਾਈ ਦਿੱਤਾ। ਖਚਾਖਚ ਭਰੇ ਬੈਂਚ ਉੱਤੇ ਬੈਠੇ

ਚਾਰ-ਪੰਜ ਬੰਦਿਆਂ ਵਿੱਚ ਉਹ ਬੈਠਾ ਹੋਇਆ ਸੀ। ਫੇਰ ਵੀ ਮਹਾਨ ਲੱਗ ਰਿਹਾ ਸੀ। ਉਂਜ ਉਸ ਬੈਂਚ ਉੱਤੇ ਬੈਠੇ ਸਾਰੇ ਬੰਦੇ ਊਂਘ ਰਹੇ ਸਨ। ਪਰ ਉਸ ਵਿਅਕਤੀ ਨੇ ਆਪਣਾ ਮਫਲਰ ਠੋਡੀ ਹੇਠਾਂ ਲਪੇਟ ਕੇ ਉਪਰਲੀ ਬਰਥ ਉੱਤੇ ਰੱਖੇ ਟਰੰਕ ਨਾਲ ਬੰਨ੍ਹਿਆ ਹੋਇਆ ਸੀ। ਏਸ ਲਈ ਬੈਂਚ ਉੱਤੇ ਭਾਵੇਂ ਕਿੰਨਾ ਵੀ ਸ਼ੋਰ ਹੁੰਦਾ ਰਵ੍ਹੇ. ਜਾਂ ਗੱਡੀ ਭਾਵੇਂ ਕਿੰਨੀ ਵੀ ਹਿਲਦੀ ਰਵ੍ਹੇ, ਉਸ ਦੀ ਠੋਡੀ ਆਰਾਮ ਨਾਲ ਮਫਲਰ ਉੱਤੇ ਤੈਰ ਰਹੀ ਸੀ। ਏਸੇ ਲਈ ਉਹਨੂੰ ਨੀਂਦਰ ਆ ਰਹੀ ਸੀ। ਉੱਪਰ ਵਾਲਾ ਵੱਡਾ ਟਰੰਕ ਉਸੇ ਦਾ ਹੀ ਹੋਵੇਗਾ ਨਹੀਂ ਤਾਂ ਕੋਈ ਦੂਜਾ ਕਿਉਂ ਆਪਣੇ ਟਰੰਕ ਨਾਲ ਮਫਲਰ ਬੰਨ੍ਹਣ ਦੀ ਆਗਿਆ ਦਿੰਦਾ!

ਕੁਝ ਦੇਰ ਪਿਛੋਂ ਮੇਰੇ ਨਾਲ ਵਾਲੇ ਸ੍ਰੀਮਾਨ ਜੀ, ਮੈਨੂੰ ਜਗਾਉਂਦਿਆਂ ਹੋਇਆਂ ਕਹਿਣ ਲੱਗੇ: ਪੂਨਾ, ਪੂਨਾ!

ਮੈਂ ਸੋਚਿਆ ਸੀ ਕਿ ਪੂਨਾ ਉੱਤਰਨ ਤੋਂ ਪਹਿਲਾਂ ਮੂੰਹ-ਹੱਥ ਧੋ ਕੇ ਤਰੋ-ਤਾਜ਼ਾ ਹੋਵਾਂਗਾ ਪਰ ਸਾਨੂੰ ਬੜੀ ਭੱਜ-ਨੱਠ ਨਾਲ ਉਤਰਨਾ ਪਿਆ। ਸਾਡੇ ਇਹ ਸ੍ਰੀਮਾਨ ਜੀ ਕੁਲੀ ਨਾਲ ਝਗੜ ਪਏ ਸਨ। ਏਸ ਲਈ ਮੈਨੂੰ ਆਪਣਾ ਵਜ਼ਨੀ ਟਰੰਕ ਸਿਰ ਉੱਤੇ ਰੱਖਣਾ ਪਿਆ। ਅਸੀਂ ਸਟੇਸ਼ਨ ਤੋਂ ਬਾਹਰ ਆ ਗਏ। ਸਿਰ ਉੱਤੇ ਏਨਾ ਬੋਝਲ ਟਰੰਕ ਸੀ! ਇਹ ਠੀਕ ਨਹੀਂ ਸੀ। ਦੋ-ਤਿੰਨ ਦਿਨਾਂ ਤਕ ਮੇਰੀ ਧੌਣ ਦੁਖਦੀ ਰਹੀ। ਪੂਨਾ ਪੁੱਜੇ ਵੀ ਤਾਂ ਐਨੇ ਭੈੜੇ ਢੰਗ ਨਾਲ! ਤੇ ਫੇਰ ਜਿਹੜੀ ਰਿਕਸ਼ਾ ਲੈਣ ਲਈ ਭੱਜ-ਦੌੜ ਕਰਨੀ ਪਈ, ਉਹ ਅੱਡ ਸੀ। ਜਿਵੇਂ ਕਿਵੇਂ ਮਾਸੀ ਦਾ ਘਰ ਆਇਆ। ਪਰ ਉਹ ਟਰੰਕ ਮੇਰੇ ਸਿਰ ਉੱਤੇ ਹੀ ਸੀ ਤੇ ਫੇਰ ਮਾਸੀ ਰਹਿੰਦੀ ਦੂਜੀ ਮੰਜ਼ਿਲ ਉੱਤੇ ਸੀ।

ਨਹਾਉਣ - ਧੋਣ ਪਿੱਛੋਂ ਸਾਡੇ ਸ੍ਰੀਮਾਨ ਨੇ ਮੈਥੋਂ ਵਧੀਆਂ ਕਪੜੇ ਪਾਏ ਅਤੇ ਮੈਨੂੰ ਨਾਲ ਲੈ ਕੇ ਮਾਸੀ ਦੇ ਘਰ ਤੋਂ ਕਾਲਜ ਲਈ ਤੁਰ ਪਏ।

ਸ੍ਰੀਮਾਨ ਬੜੀ ਆਕੜ ਨਾਲ ਤੁਰ ਰਹੇ ਸਨ। ਰਾਹ ਵਿੱਚ ਉਹਨਾਂ ਨੂੰ ਇੱਕ ਪੁਰਾਣਾ ਮਿੱਤਰ ਮਿਲ ਗਿਆ। ਉਦੋਂ ਉਨ੍ਹਾਂ ਨੇ ਖੁਸ਼ ਹੋ ਕੇ ਉਹਨੂੰ ਕਿਹਾ. ਆਓ, ਚਾਹ ਪੀ ਲਈਏ ਉਸ ਖ਼ੂਬਸੂਰਤ ਮਿੱਤਰ ਨੇ ਘੜੀ ਦੇਖਦਿਆਂ ਕਿਹਾ. ਠੀਕ ਹੈ।

ਮੈਂ ਏਧਰ ਕਾਲਜ ਪੁੱਜਣ ਲਈ ਉਤਾਵਲਾ ਸਾਂ। ਪਰ ਉਹਨਾਂ ਦੀਆਂ ਗੱਪਾਂ ਕਾਰਨ ਹੋਰ ਵੀ ਵਧੇਰੇ ਦੁਖੀ ਹੋ ਗਿਆ ਸਾਂ। ਮੈਨੂੰ ਲੱਗ ਰਿਹਾ ਸੀ ਜਿਵੇਂ ਹੁਣ ਵੀ ਅਸੀਂ ਗੱਡੀ ਵਿੱਚ ਬੈਠੇ ਹੋਏ ਹਾਂ। ਸੋਚ ਰਿਹਾ ਸਾਂ, ਮਾਸੀ ਦੇ ਘਰ ਪਹੁੰਚਦਿਆਂ ਹੀ ਪਹਿਲਾਂ ਸੌਂਵਾਂਗੇ। ਇਸ ਪਿਛੋਂ ਫੇਰ ਕਾਲਜ ਜਾਣ ਦਾ ਪ੍ਰੋਗਰਾਮ ਬਣਾਵਾਂਗੇ।

ਉਹਨਾਂ ਦੀ ਗੱਪ-ਬਾਜ਼ੀ ਵਿੱਚ ਕਾਫੀ ਜੋਸ਼ ਆ ਗਿਆ ਸੀ। ਉਹ ਪਾਂਡੇਕਰ ਅੱਜਕੱਲ੍ਹ ਕੀ ਕਰਦਾ ਹੈ? ਤੇ ਖਾਂਡੇਕਰ ਕੀ ਕਰ ਰਹੀ ਹੈ? ਅਤੇ ਉਹ ਸਾਲੀ? ਅਤੇ ਉਹਦਾ ਵਿਆਹ ਹੋਇਆ? ਅਤੇ ਉਹ ਫਲਾਣਾ? - ਇਹ ਸਭ ਕਦੋਂ ਤੀਕ ਚਲਦਾ ਰਿਹਾ, ਪਤਾ ਨਹੀਂ। ਪਰ ਜਦੋਂ ਮੈਂ ਉੱਠਿਆ ਤਾਂ ਉਹਨਾਂ ਦੀਆਂ ਉਹ ਨਾਮਾਵਲੀਆਂ ਖ਼ਤਮ ਹੋ ਚੁੱਕੀਆਂ ਸਨ। ਪੁਰਾਣੀ ਸਾਈਕਲ ਵਾਲੇ ਉਹਨਾਂ ਦੇ ਇਸ ਮਿੱਤਰ ਨੇ ਵਿਦਾਈ ਸਮੇਂ ਕੇਵਲ ਉਹਨਾਂ ਤੋਂ ਪੁੱਛਿਆ ਸੀ-ਕਿੰਨੇ ਦਿਨ ਠਹਿਰੋਗੇ? ਤੇ ਫੇਰ ਉਹ ਚਲਿਆ ਗਿਆ। ਮੈਨੂੰ ਮਿਲਣ ਵਾਲਾ ਇਹ ਪਹਿਲਾ ਪੂਨ੍ਹਾ ਦਾ ਵਸਨੀਕ ਸੀ। ਉਸ ਪਿਛੋਂ ਇਸ ਸਾਈਕਲ ਉੱਤੇ ਉਸ ਨੂੰ ਕਈ

ਵਾਰ ਦੇਖਿਆ ਸੀ। ਕੀ ਹਾਲ ਹੈ? ਕਿਸ ਤਰ੍ਹਾਂ ਬੀਤ ਰਹੀ ਹੈ? ਇਸ ਤਰ੍ਹਾਂ ਦੀਆਂ ਕੁਝ ਗੱਲਾਂ ਆਖਦਾ ਤੇ ਤੁਰ ਪੈਂਦਾ।

ਫੇਰ ਕਾਲਜ ਪੁੱਜਣ ਤੀਕ ਸਾਡੇ ਸ੍ਰੀਮਾਨ ਜੀ ਬੜੇ ਜੋਸ਼ ਵਿੱਚ ਸਨ। ਪੂਨਾ ਬਾਰੇ ਕਹਿਣ ਲੱਗੇ-ਪੂਨਾ ਵਿੱਚ ਸਭ ਕੁਝ ਜਾਣ-ਪਛਾਣ ਉੱਤੇ ਨਿਰਭਰ ਕਰਦਾ ਹੈ। ਪੂਨਾ ਵਿੱਚ ਦੂਰ-ਦੂਰ ਤੋਂ ਲੋਕ ਆਉਂਦੇ ਰਹਿੰਦੇ ਹਨ ਪਰ ਜਾਣ-ਪਛਾਣ ਵਧਾ ਲੈਣੀ ਚਾਹੀਦੀ ਹੈ। ਚਾਹ ਆਦਿ ਪਿਆਉਣ ਲਈ ਕਦੇ ਟਾਲਮਟੋਲ ਨਹੀਂ ਕਰਨੀ ਚਾਹੀਦੀ। ਇਹ ਕੋਈ ਸਾਡਾ ਜੱਦੀ ਪਿੰਡ ਤਾਂ ਹੈ ਨਹੀਂ! ਹੁਣ, ਇਸ ਮੇਰੇ ਮਿੱਤਰ ਨੂੰ ਦੇਖੋ। ਇਹਦੇ ਦਾਦਾ ਸੰਸਕ੍ਰਿਤ ਦੇ ਮਹਾਨ ਪੰਡਤ ਕਹੇ ਜਾਂਦੇ ਸਨ। ਇਸ ਦੇ ਪਿਤਾ ਜੀ ਨਾਵਲਕਾਰ ਹਨ। ਹੁਣ ਦੱਸੋ, ਅਜਿਹੇ ਵਿਅਕਤੀ ਨਾਲ ਪੂਨਾ ਤੋਂ ਬਿਨ੍ਹਾਂ ਹੋਰ ਕਿੱਥੇ ਜਾਣ-ਪਛਾਣ ਹੋ ਸਕਦੀ ਹੈ? ਤੇ ਫੇਰ ਪੂਨਾ ਮਤਲਬ, ਮਹਾਂਰਾਸ਼ਟਰ ਦਾ ਸਭਿਆਚਾਰਕ ਅਤੇ ਇਤਿਹਾਸਕ ਕੇਂਦਰ ਹੈ। ਇਥੋਂ ਪਿੰਪਰੀ ਦਾ ਕਾਰਖ਼ਾਨਾ ਨੇੜੇ ਹੀ ਪੈਂਦਾ ਹੈ। ਤਿੰਨੇ ਸਾਲ ਮੈਂ ਏਥੇ ਰਿਹਾ ਪਰ ਕਾਰਖ਼ਾਨਾ ਦੇਖਣਾ ਮੇਰੇ ਲਈ ਸੰਭਵ ਨਹੀਂ ਹੋ ਸਕਿਆ। ਤੂੰ ਦੇਖ ਆਵੀਂ। ਇਥੇ ਸਭ ਕੁਝ ਮਸ਼ੀਨਾਂ ਨਾਲ ਹੁੰਦਾ ਹੈ। ਕਾਲਜ ਦੇ ਰਾਹ ਇਹ ਸਭ ਚਲਦਾ ਰਿਹਾ।

ਸਾਡਾ ਕਾਲਜ ਜਦੋਂ ਮੈਂ ਦੇਖਿਆ ਤਾਂ ਪਹਿਲਾਂ ਤੋਂ ਹੀ ਡਰਿਆ ਹੋਇਆ ਮੇਰਾ ਦਿਲ ਕਹਿਣ ਲੱਗਾ, ਮੇਰਾ ਏਥੇ ਗੁਜ਼ਾਰਾ ਹੋਣਾ ਕਠਨ ਹੈ। ਤੇ ਫੇਰ ਬਹੁਤ ਸਾਰੇ ਮਹਾਨ ਸਿਆਸਤਦਾਨ ਤੇ ਸਾਹਿਤਕਾਰ ਆਦਿ ਇਸ ਕਾਲਜ ਦੇ ਵਿਦਿਆਰਥੀ ਰਹੇ ਹਨ। ਕੁਲ ਮਿਲਾ ਕੇ ਪਰੰਪਰਾ ਬੜੀ ਸ਼ਾਨਦਾਰ ਰਹੀ ਹੈ। ਏਸ ਲਈ ਸਾਡੇ ਲਈ ਵੀ ਏਥੇ ਮਹਾਨ ਬਨਣ ਦਾ ਅਵਸਰ ਹੈ। ਹੁਣ ਏਥੋਂ ਹੀ ਜ਼ਿੰਦਗੀ ਦੀ ਬੇੜੀ ਲਈ ਕੰਮ ਆਉਣ ਵਾਲੀ ਸਮਗਰੀ ਪ੍ਰਾਪਤ ਕਰਨੀ ਪਵੇਗੀ।

ਪਰ ਕਤਾਰ ਜਿਵੇਂ-ਜਿਵੇਂ ਅੱਗੇ ਵਧ ਰਹੀ ਸੀ, ਮੈਂ ਨਿਰਾਸ਼ ਹੁੰਦਾ ਗਿਆ। ਕਤਾਰ ਵਿੱਚ ਸੁਹਣੀਆਂ-ਸੁਹਣੀਆਂ ਕੁੜੀਆਂ ਵੀ ਸਨ। ਅਤੇ ਉਹਨਾਂ ਦੇ ਪਾਰਦਰਸ਼ੀ ਕਪੜੇ ਦੇਖ ਕੇ ਮੈਂ ਅਚਾਨਕ ਡਰ ਗਿਆ ਕਿਉਂਕਿ ਉਹ ਜ਼ਰੂਰ ਹੀ ਸਾਡੇ ਨਾਲੋਂ ਵਧੇਰੇ ਨੰਬਰ ਲੈ ਕੇ ਆਈਆਂ ਹੋਣਗੀਆਂ। ਮੇਰੇ ਕਪੜੇ ਤਾਂ ਪਿੰਡ ਦੇ ਨਾਟੂ ਦਰਜ਼ੀ ਦੇ ਬਣਾਏ ਹੋਏ ਸਨ। ਤੇ ਫੇਰ ਮੈਨੂੰ ਹੁਣੇ ਤੋਂ ਘਰ ਯਾਦ ਆਉਣ ਲੱਗ ਪਿਆ ਸੀ।

ਪ੍ਰਿੰਸੀਪਲ ਸਾਹਿਬ ਹਰ ਇਕ ਮੁੰਡੇ ਨਾਲ ਥੋੜ੍ਹੀ-ਬਹੁਤ ਗੱਲ ਕਰਦੇ। ਮੈਥੋਂ ਉਹਨਾਂ ਨੇ ਪੁੱਛਿਆ। ਤੁਸੀਂ ਆਰਟਸ ਕਿਉਂ ਨਹੀਂ ਲੈ ਰਹੇ ਹੋ? ਮੈਂ ਆਖਿਆ, ਪਿਤਾ ਜੀ ਨੇ ਸਾਇੰਸ ਲੈਣ ਲਈ ਕਿਹਾ ਸੀ। ਪਰ ਮੈਂ ਉਹਨਾਂ ਨਾਲ ਝਗੜ ਪਿਆ ਅਤੇ ਆਰਟਸ ਲੈ ਲਿਆ। ਮੇਰੀ ਇਸ ਵਿੱਚ ਰੁਚੀ ਹੈ। ਉਹਨਾਂ ਕਿਹਾ, ਠੀਕ ਹੈ, ਓਧਰ ਪੈਸੇ ਜਮ੍ਹਾਂ ਕਰਵਾ ਦਿਓ।

ਰਾਤ ਨੂੰ ਮੈਨੂੰ ਬਹੁਤ ਨੀਂਦ ਆ ਰਹੀ ਸੀ। ਪਰ ਨਾਨਾ, ਅਥਵਾ ਮੇਰੇ ਮਾਸੜ ਜੀ ਜਦੋਂ ਹੀ ਕੰਮ ਤੋਂ ਵਿਹਲੇ ਹੋ ਕੇ ਘਰ ਆਏ, ਉਹਨਾਂ ਮੈਨੂੰ ਸੌਣ ਨਹੀਂ ਦਿੱਤਾ। ਰੋਟੀ ਖਾਣ ਪਿਛੋਂ ਵੀ ਉਹ ਮੈਥੋਂ ਪਿੰਡ ਦੀਆਂ ਕਈ ਗੱਲਾਂ ਪੁਛਦੇ ਰਹੇ।

ਕਾਫੀ ਸਮਾਂ ਏਸ ਚਰਚਾ ਵਿੱਚ ਲੰਘ ਗਿਆ। ਫੇਰ ਮੇਰੇ ਬਾਰੇ ਗੱਲਾਂ ਸ਼ੁਰੂ ਹੋਈਆਂ। ਨਾਨਾ ਨੇ ਸਪਸ਼ਟ ਆਖਿਆ, ਕੁਝ ਇਸ ਤਰ੍ਹਾਂ ਰਹੋ ਜਿਸ ਨਾਲ ਅੱਗੇ ਵਧ ਸਕੋ। ਕੋਈ

ਉਦੇਸ਼ ਸਾਹਮਣੇ ਰੱਖੋ ਅਤੇ ਪੜ੍ਹਾਈ ਕਰੋ। ਇਹ ਗੱਲ ਮੈਨੂੰ ਚੰਗੀ ਲੱਗੀ। ਮੈਂ ਕਿਹਾ, 'ਜੀ'। ਕੇਵਲ 'ਜੀ' ਨਾਲ ਕੰਮ ਨਹੀਂ ਚੱਲੇਗਾ। ਇਸ ਲਈ ਜਤਨ ਵੀ ਕਰਨਾ ਚਾਹੀਦਾ ਹੈ। ਮੈਂ ਫੇਰ 'ਜੀ ਹਾਂ' ਅਖਿਆ।

ਠੀਕ ਸੌਣ ਸਮੇਂ, ਮੈਨੂੰ ਕਿਉਂ ਉੱਚੇ ਵਿਚਾਰ ਸੁਣਾਏ ਜਾਂਦੇ ਹਨ? ਫੇਰ ਵੀ ਮੈਂ ਬੜੇ ਆਗਿਆਕਾਰੀ ਢੰਗ ਨਾਲ ਬੈਠਾ ਹੋਇਆ ਧਿਆਨ ਨਾਲ ਸੁਣ ਰਿਹਾ ਸੀ। ਮਤਲਬ, ਆਪਣੀ ਜ਼ਿੰਦਗੀ ਨੂੰ ਹੀ ਜਦੋਂ ਨਵਾਂ ਮੋੜ ਮਿਲ ਰਿਹਾ ਹੋਵੇ ਅਤੇ ਜਦੋਂ ਆਪਣੇ ਉਦੇਸ਼ਾਂ ਬਾਰੇ ਗੱਲਾਂ ਚੱਲ ਰਹੀਆਂ ਹੋਣ ਤਾਂ ਭਲਾ ਮੈਨੂੰ ਨੀਂਦ ਕਿਵੇਂ ਆਉਣੀ ਚਾਹੀਦੀ ਸੀ?

ਉਹਨਾਂ ਕਿਹਾ, ਇੰਟਰ ਤੱਕ ਦੀਆਂ ਗੱਲਾਂ ਮੈਂ ਆਪ ਆਪਣੇ ਅਨੁਭਵਾਂ ਦੇ ਆਧਾਰ ਉੱਤੇ ਦੱਸ ਰਿਹਾ ਹਾਂ। ਉਹਨਾਂ ਦੀ ਗੱਲਬਾਤ ਖ਼ਤਮ ਹੋਈ ਤਾਂ ਮਾਸੀ ਨੇ ਚਾਹ ਬਣਾਈ। ਅਰਥਾਤ ਪਿਛਲੀ ਰਾਤ ਸਾਡਾ ਜਾਗਰਣ ਹੋਇਆ ਸੀ। ਇਸ ਨਾਲ ਕਿਸੇ ਦਾ ਸਰੋਕਾਰ ਨਹੀਂ ਸੀ। ਸਾਡੇ ਨਾਲ ਆਏ ਸ੍ਰੀਮਾਨ ਜੀ ਬੜੇ ਚਤੁਰ ਨਿਕਲੇ। ਏਸੇ ਲਈ ਉਹ ਇਕੱਲੇ ਫਿਲਮ ਦੇਖਣ ਚਲੇ ਗਏ ਸਨ।

ਚਾਹ ਪੀਣ ਤੋਂ ਪਿਛੋਂ ਆਮ ਤੌਰ ਉੱਤੇ ਕਿੰਨੇ ਸਮੇਂ ਤੱਕ ਗੱਪਾਂ ਮਾਰਨੀਆਂ ਚਾਹੀਦੀਆਂ ਹਨ ਜਿਸ ਨਾਲ ਸ਼ਿਸ਼ਟਾਚਾਰ ਪੂਰਾ ਹੋ ਸਕੇ, ਮੈਂ ਇਸ ਉੱਤੇ ਵਿਚਾਰ ਕਰ ਰਿਹਾ ਸਾਂ ਕਿ ਨਾਨਾ ਨੇ ਪੁੱਛਿਆ, ਬੀ.ਏ.ਵਿੱਚ ਕਿਹੜੇ ਵਿਸ਼ੇ ਲੈਣੇ ਨੇ, ਸੋਚਿਆ ਹੈ?

ਹਾਲੇ ਤੀਕ ਕੁਝ ਨਿਸਚਿਤ ਨਹੀਂ ਕੀਤਾ, ਮੈਂ ਆਖਿਆ। ਪਰ ਮੈਨੂੰ ਭਾਸ਼ਾਵਾਂ ਚੰਗੀਆਂ ਲਗਦੀਆਂ ਹਨ।

ਇਸ ਬਾਰੇ ਤਾਂ ਪਹਿਲਾਂ ਤੋਂ ਹੀ ਫੈਸਲਾ ਕਰ ਲੈਣਾ ਚਾਹੀਦਾ ਹੈ, ਉਹਨਾਂ ਕਿਹਾ। ਪਰ ਤੂੰ ਮੇਰੀ ਗੱਲ ਮੰਨ ਲੈ। ਤੂੰ ਇਤਿਹਾਸ ਲੈ ਲਵੀਂ। ਫਿਰ ਐਮ. ਏ. ਵੀ ਇਤਿਹਾਸ ਨਾਲ ਕਰੀਂ। ਜੇ ਪ੍ਰੋਫ਼ੈਸਰ ਬਣ ਗਿਆ ਤਾਂ ਦੂਜੇ ਵਿਸ਼ਿਆਂ ਦੇ ਪ੍ਰੋਫ਼ੈਸਰਾਂ ਵਾਂਗ ਵਧੇਰੇ ਅਧਿਐਨ ਕਰਨ ਦੀ ਲੋੜ ਨਹੀ ਪਵੇਗੀ। ਭਾਸ਼ਾ ਤਾਂ ਉੱਕਾ ਈ ਨਾ ਲਵੀਂ। ਇਸ ਵਿੱਚ ਹਰ ਸਾਲ ਨਵੀਆਂ ਨਵੀਆਂ ਪੁਸਤਕਾਂ ਦਾ ਅਧਿਐਨ ਕਰਨਾ ਪੈਂਦਾ ਹੈ। ਪਰ ਇਤਿਹਾਸ ਜਦੋਂ ਇਕ ਵਾਰ ਪੂਰਾ ਕਰ ਲਿਆ ਤਾਂ ਫੇਰ ਸਾਰੀ ਜ਼ਿੰਦਗੀ ਕੰਮ ਆਉਂਦਾ ਹੈ। ਇਤਿਹਾਸ ਵਿੱਚ ਕੁਝ ਵੀ ਬਦਲਣ ਵਾਲਾ ਨਹੀਂ ਹੁੰਦਾ।

ਮੈਨੂੰ ਇਹ ਇਕ ਹੋਰ ਬੇਸਮਝੀ ਵਾਲੀ ਗੱਲ ਲੱਗੀ।

ਅੰਤ ਨੂੰ ਮਾਸੀ ਨੇ ਕਿਹਾ "ਹੁਣ ਬੱਸ ਵੀ ਕਰੋ। ਸੌਣ ਦਿਓ ਓਸ ਨੂੰ।"

ਪਰ ਮੈਂ ਆਖਿਆ, ਨਹੀਂ, ਨਹੀਂ, ਮੈਨੂੰ ਨੀਂਦ ਨਹੀਂ ਆ ਰਹੀ ਹੈ।

ਪਰ ਕੁਝ ਦੇਰ ਤੱਕ ਹੋਰ ਗੱਲ ਚਲਾਉਣ ਪਿਛੋਂ, ਮੈਂ ਉਹਨਾਂ ਵੱਲ ਧਿਆਨ ਨਾਲ ਦੇਖਿਆ। ਉਦੋਂ ਉਹ ਆਖ ਰਹੇ ਸਨ, ਹੁਣ ਸੌਂ ਜਾਉ।

ਫੇਰ ਮੈਂ ਸੌਂ ਗਿਆ।

ਅਗਲੇ ਦਿਨ ਕਈ ਕੰਮ ਕਰਨੇ ਸਨ। ਕੰਮ ਜਦੋਂ ਜ਼ਿਆਦਾ ਹੁੰਦੇ ਹਨ ਤਾਂ ਮੈਂ ਸਵੇਰ ਤੋਂ ਸ਼ਾਮ ਤੱਕ ਉਤਸ਼ਾਹ ਨਾਲ ਭਰਿਆ ਰਹਿੰਦਾ ਹਾਂ। ਸ੍ਰੀਮਾਨ ਜੀ ਅਤੇ ਮੈਂ ਰੋਟੀ ਖਾਣ ਪਿਛੋਂ ਘਰੋਂ ਟੁਰ ਪਏ। ਏਸ ਵਾਰ ਮੈ ਪੂਨਾ ਨੂੰ ਸਹੀ ਢੰਗ ਨਾਲ ਨੇੜਿਉਂ ਵੇਖਿਆ। ਸਾਹਿਤ-ਪ੍ਰੀਸ਼ਦ

ਦੇ ਦਰਵਾਜ਼ੇ ਕੋਲ ਨਿਕਰ-ਧਾਰੀ ਇੱਕ ਸੱਜਣ ਨੂੰ ਦੇਖਿਆ। ਇਹ ਜ਼ਰੂਰ ਕੋਈ ਮਹਾਨ ਸਾਹਿਤਕਾਰ ਹੋਣਗੇ। ਮੈਂ ਉਸ ਨੂੰ ਰਿਕਸ਼ੇ ਵਿਚੋਂ ਦੇਖ ਰਿਹਾ ਸਾਂ।

ਹੋਸਟਲ ਵਿੱਚ ਆ ਕੇ ਕਮਰੇ ਉੱਤੇ ਕਬਜ਼ਾ ਕਰ ਲਿਆ।

ਉਸ ਪਿਛੋਂ ਮੈਂ ਅਤੇ ਸਾਡੇ ਸਾਹਿਬ ਨੇ ਸਾਰਾ ਸ਼ਹਿਰ ਫਿਰ ਕੇ ਦੇਖਿਆ। ਗੱਦਾ, ਚਾਦਰਾਂ, ਸਿਰਹਾਣੇ, ਸ਼ੀਸ਼ਾ, ਤੇਲ ਦੀ ਸ਼ੀਸ਼ੀ, ਪਾਲਿਸ਼, ਪਾਊਡਰ, ਸਨੋ, ਜੁੱਤੀਆਂ, ਗਰਮ ਕਪੜੇ, ਕੁੜਤੇ, ਸਟੋਵ, ਛਾਨਣੀ, ਪਤੀਲੇ, ਕੱਪ-ਪਲੇਟਾਂ, ਸੂਈ-ਧਾਗਾ, ਬੁਰਸ਼, ਹਜਾਮਤ ਬਨਾਉਣ ਦਾ ਸਾਮਾਨ ਆਦਿ ਚੀਜ਼ਾਂ ਖ਼ਰੀਦ ਲਈਆਂ। ਸ੍ਰੀਮਾਨ ਜੀ ਮੈਥੋਂ ਉੱਕਾ ਈ ਰਾਇ ਨਾ ਪੁੱਛਦੇ। ਬਸ ਚੀਜ਼ਾਂ ਖਰੀਦੀ ਜਾ ਰਹੇ ਸਨ। ਉਹਨਾਂ ਨੂੰ ਸਭ ਪਤਾ ਸੀ ਪਰ ਉਹਨਾਂ ਨੇ ਏਨਾ ਕੁਝ ਇਕੱਠਾ ਕਰ ਲਿਆ ਸੀ ਕਿ ਆਉਣ ਵਾਲੇ ਲਗਭਗ ਦੋ ਮਹੀਨਿਆਂ ਲਈ ਮੈਨੂੰ ਚੀਜ਼ਾਂ ਖ਼ਰੀਦਣ ਦਾ ਮੌਕਾ ਹੀ ਨਾ ਮਿਲਿਆ। ਹੋਰ ਤਾਂ ਹੋਰ, ਉਹਨਾਂ ਮੈਨੂੰ ਬੈਡਮਿੰਟਨ ਦਾ ਇੱਕ ਰੈਕਿਟ ਵੀ ਲੈ ਦਿੱਤਾ। ਕਾਲਜ ਵਿੱਚ ਕੇਵਲ ਪੜ੍ਹਾਈ ਹੀ ਨਹੀਂ ਕਰੀ ਜਾਂਦੀ, ਉਹਨਾਂ ਕਿਹਾ। ਸ਼ਖ਼ਸੀਅਤ ਵੀ ਬਣਾਉਣੀ ਪੈਂਦੀ ਹੈ।

ਇਸ ਤੋਂ ਬਿਨਾਂ ਉਹਨਾਂ ਆਪਣੇ ਲਈ ਬਹੁਤ ਸਾਰੀਆਂ ਚੀਜ਼ਾਂ ਖਰੀਦੀਆਂ। ਮੈਨੂੰ ਤਾਂ ਮਹਿਸੂਸ ਹੋਇਆ ਕਿ ਮੇਰਾ ਪ੍ਰਬੰਧ ਕਰਨ ਦੇ ਬਹਾਨੇ ਇਹ ਸ੍ਰੀਮਾਨ ਜੀ ਆਪਣੇ ਵਾਸਤੇ ਘੋੜੇ ਦਾ ਖਿਡੌਣਾ, ਛਤਰੀਆਂ, ਤਿਲਕ ਦੀ ਤਸਵੀਰ ਆਦਿ ਚੀਜ਼ਾਂ ਖ਼ਰੀਦਣ ਏਥੇ ਆਏ ਹੋਏ ਹਨ।

ਆਥਣ ਨੂੰ ਉਹਨਾਂ ਦੀਆਂ ਚੀਜ਼ਾਂ ਦੇਖ ਕੇ ਨਾਨੇ ਨੇ ਆਖਿਆ, "ਬਈ, ਤੁਸੀਂ ਤਿਲਕ ਦੀ ਇਹ ਜੜੀ ਹੋਈ ਤਸਵੀਰ ਕਿਉਂ ਖ਼ਰੀਦੀ ਹੈ? ਸਾਡੇ ਮਾਸਿਕ ਪੱਤਰ ਵਿੱਚ ਏਹੀ ਤਸਵੀਰ ਛਪੀ ਹੈ। ਉਹਨੂੰ ਹੀ ਜੁੜਵਾ ਲੈਂਦੇ।"

ਫੇਰ ਉਹਨਾਂ ਮਾਸੀ ਨੂੰ ਕਹਿ ਕੇ ਉਹ ਪੱਤਰ ਮੰਗਵਾਇਆ। ਉਹਦੇ ਵਿੱਚ ਇਹ ਤਸਵੀਰ ਸੀ।

"ਕਿਉਂ ਠੀਕ ਹੈ ਨਾ?" ਨਾਨੇ ਨੇ ਕਿਹਾ।

ਫੇਰ ਤਿਲਕ ਦੀ ਇਹ ਤਸਵੀਰ ਉਹਨਾਂ ਮੈਨੂੰ ਦੇ ਦਿੱਤੀ।

"ਕਮਰੇ ਵਿੱਚ ਟੰਗ ਦਿਉ ਪਰ ਤਿਲਕ ਵਾਂਗ ਐਫ. ਵਾਈ. (ਪਹਿਲੇ ਸਾਲ) ਵਿੱਚ ਹੀ ਨਾ ਛੱਡ ਦਿਓ। ਤਾਂ ਤੇ ਠੀਕ ਹੈ।" ਉਹਨਾ ਕਿਹਾ।

ਠੀਕ ਹੈ। ਬਾਕੀ ਪ੍ਰਬੰਧ ਤੇਰੀ ਮਾਸੀ ਕਰ ਲਵੇਗੀ। ਇਹ ਕਹਿ ਕੇ ਸਾਡੇ ਸ੍ਰੀਮਾਨ ਜੀ ਚਲੇ ਗਏ। ਉਹਨਾਂ ਨੂੰ ਘਰ ਵਿੱਚ ਪਿਤਾ ਜੀ ਦੀ ਸ਼ਾਬਾਸ਼ ਜ਼ਰੂਰ ਮਿਲੀ ਹੋਵੇਗੀ।

ਕਾਲਜ ਸ਼ੁਰੂ ਹੋਣ ਤੱਕ ਮੈਂ ਮਾਸੀ ਦੇ ਘਰ ਟਿਕਿਆ ਰਿਹਾ। ਹਾਂ, ਹਰ ਰੋਜ਼ ਕਮਰੇ ਵਿੱਚ ਇੱਕ-ਅੱਧ ਚੱਕਰ ਮਾਰ ਲੈਂਦਾ ਅਤੇ ਪੂਨਾ ਵਿੱਚ ਕਿਹੜੀਆਂ ਕਿਹੜੀਆਂ ਪ੍ਰਾਪਤੀਆਂ ਕਰਨੀਆਂ ਹਨ ਉਸ ਬਾਰੇ ਸੋਚਦਾ ਰਹਿੰਦਾ ਅਤੇ ਫੇਰ ਘਰ ਮੁੜ ਆਉਂਦਾ।

ਸਾਡੇ ਕਾਲਜ ਦਾ ਵਿਸਤਾਰ ਸਾਡੇ ਪਿੰਡ ਦੇ ਖੇਤਰਫਲ ਦੇ ਬਰਾਬਰ ਹੈ। ਹੋਸਟਲ ਤਾਂ ਬਹੁਤ ਹੀ ਵੱਡਾ ਹੈ ਅਤੇ ਹਰ ਮੁੰਡੇ ਲਈ ਵੱਖਰਾ-ਵੱਖਰਾ ਕਮਰਾ ਹੈ। ਏਸ ਲਈ ਮੈਨੂੰ ਸੰਤੁਸ਼ਟੀ ਹੋਈ ਸੀ।

ਹੋਸਟਲ ਦੇ ਨੇੜੇ, ਕੋਲ ਹੀ ਛੋਟੇ-ਛੋਟੇ ਟਿੱਲਿਆਂ ਦੀਆਂ ਕਤਾਰਾਂ ਸ਼ੁਰੂ ਹੁੰਦੀਆਂ ਹਨ। ਅੱਗੇ ਤਾਂ ਪਹਾੜ ਵਰਗਾ ਵੱਡਾ ਜੰਗਲ ਪੈਂਦਾ ਹੈ। ਹੋਸਟਲ ਦੇ ਪਿੱਛੇ ਭੋਜਨ ਲਈ ਭੋਜਨ-ਘਰ ਹਨ। ਆਸੇ ਪਾਸੇ ਬੁੱਢੇ ਅਤੇ ਵਿਦਵਾਨ ਪ੍ਰੋਫ਼ੈਸਰਾਂ ਲਈ ਕੁਝ ਬੰਗਲੇ ਹਨ। ਇੱਕ ਬੰਗਲੇ ਉੱਤੇ ਪ੍ਰੋ. ਜੇ. ਕੇ. ਸ਼ਹਾ ਨਾਂ ਦੀ ਫੱਟੀ ਸੀ। ਦੂਜੇ ਬੰਗਲੇ ਵਿੱਚ ਸਾਡੇ ਵਾਰਡਨ ਪਰਾਂਜਪੇ ਰਹਿੰਦੇ ਸਨ। ਇਹਨਾਂ ਟਿੱਲਿਆਂ ਦੇ ਕੋਲ ਹੀ ਬੜੇ ਸ਼ਾਂਤ ਵਾਤਾਵਰਣ ਵਿੱਚ ਕੁਝ ਵਧੇਰੇ ਵਿਦਵਾਨ ਪ੍ਰੋਫ਼ੈਸਰਾਂ ਦੇ ਬੰਗਲੇ ਸਨ। ਪ੍ਰਿੰਸੀਪਲ ਸਾਹਿਬ ਓਧਰ ਹੀ ਰਹਿੰਦੇ ਸਨ। ਉੱਥੇ ਇੱਕ ਬਹੁਤ ਵੱਡਾ ਕੁੱਤਾ ਦਿਖਾਈ ਦਿੱਤਾ।

ਇੱਕ ਬੰਗਲੇ ਉੱਤੇ ਕੋਈ ਫੱਟੀ ਨਹੀਂ ਸੀ। ਏਸ ਲਈ ਉਥੇ ਖੜੇ ਇਕ ਆਦਮੀ ਨੂੰ ਮੈਂ ਪੁੱਛਿਆ ਏਥੇ ਕੌਣ ਰਹਿੰਦਾ ਹੈ? ਤਾਂ ਉਹਨੇ ਕਿਹਾ, ਮੈਂ ਆਪ। ਏਸ ਲਈ ਉਹਨਾਂ ਦੇ ਨਾਂ ਦਾ ਪਤਾ ਨਹੀਂ ਲੱਗਿਆ।

ਹੋਸਟਲ ਤੋਂ ਪੰਜ ਮਿੰਟ ਦੀ ਦੂਰੀ ਉੱਤੇ ਕਾਲਜ ਹੈ ਤੇ ਉਥੇ ਹੀ ਕੈਂਟੀਨ ਵੀ ਹੈ। ਉਥੇ ਮੈਂ ਦੱਖਣੀ ਭਾਰਤ ਦੇ ਨਵੇਂ ਨਵੇਂ ਖਾਧ-ਪਦਾਰਥ, ਜਿਹੜੇ ਮੈਨੂੰ ਪਿੰਡ ਵਿੱਚ ਕਦੇ ਨਹੀਂ ਮਿਲ ਸਕਦੇ ਸਨ, ਹਰ ਰੋਜ਼ ਇੱਕ ਦੇ ਹਿਸਾਬ ਨਾਲ ਖਾਂਦਾ ਰਿਹਾ। ਮੈਂ ਉਹਨਾਂ ਦੇ ਨਾਂ ਯਾਦ ਕਰ ਲਏ। ਆਮਲੇਟ ਖਾਣ ਤੋਂ ਪਿਛੋਂ ਪਤਾ ਲੱਗਿਆ ਕਿ ਉਹ ਸ਼ਾਕਾਹਾਰੀ ਨਹੀਂ ਸੀ।

ਹੋਸਟਲ ਦੇ ਇੱਕ ਪਾਸੇ ਖੇਡਣ ਲਈ ਵਿਸ਼ਾਲ ਮੈਦਾਨ ਸੀ ਅਤੇ ਫੇਰ ਕਾਲਜ ਦੇ ਆਹਾਤੇ ਵਿੱਚ ਕਈ ਤਰ੍ਹਾਂ ਦੇ ਦਰੱਖ਼ਤ ਸਨ।

ਅੰਤ ਨੂੰ ਕਾਲਜ ਸ਼ੁਰੂ ਹੋਇਆ।

ਪਹਿਲੇ ਦਿਨ ਹੀ ਜਦੋਂ ਸਵੇਰੇ ਨਹਾ ਕੇ ਆਇਆ, ਤੇਲ ਦੀ ਸ਼ੀਸ਼ੀ ਹੱਥ ਵਿਚੋਂ ਛੁੱਟ ਗਈ ਅਤੇ ਟੁੱਟ ਗਈ। ਕੇਵਲ ਹੇਠਾਂ ਥੋੜ੍ਹੇ ਜਿਹੇ ਹਿੱਸੇ ਵਿੱਚ ਤੇਲ ਬਚ ਗਿਆ ਸੀ। ਬਾਕੀ ਸਾਰਾ ਫ਼ਰਸ਼ ਉੱਤੇ ਖਿੰਡ ਗਿਆ ਸੀ। ਮੈਂ ਸਭ ਤੋਂ ਪਹਿਲਾਂ ਕੱਚ ਦਾ ਹੇਠਲਾ ਟੋਟਾ ਚੁੱਕ ਕੇ ਪਰੇ ਕੀਤਾ। ਬਚੇ ਹੋਏ ਤੇਲ ਵਿੱਚ ਦੋਵੇਂ ਹਥੇਲੀਆਂ ਭਿਉਂ ਕੇ ਸਿਰ ਨੂੰ ਬਾਰ-ਬਾਰ ਚੋਪੜਦਾ ਰਿਹਾ। ਫੇਰ ਵੀ ਕਾਫੀ ਤੇਲ ਬੇਕਾਰ ਗਿਆ। ਘਰ ਵਿਚ ਤਾਂ ਤੇਲ ਨੂੰ ਧਰਤੀ ਸੋਕ ਲੈਂਦੀ ਹੈ ਪਰ ਏਥੇ ਤਾਂ ਫਰਸ਼ ਸੀ। ਏਸ ਲਈ ਮੈਨੂੰ ਬਹੁਤ ਜ਼ਿਆਦਾ ਦੁੱਖ ਹੋਇਆ। ਮੈਂ ਹੱਥਾਂ-ਪੈਰਾਂ ਉੱਤੇ ਵੀ ਤੇਲ ਚੋਪੜ ਲਿਆ। ਫੇਰ ਵੀ ਕਾਫੀ ਤੇਲ ਵਿਅਰਥ ਗਿਆ। ਘਰ ਤੋਂ ਤੁਰਨ ਸਮੇਂ ਮਾਂ ਨੇ ਆਖਿਆ ਸੀ, ਬੱਚੜਿਆ! ਤੇਰੀ ਕਿੱਦਾਂ ਨਿਭੇਗੀ?

ਫੇਰ ਮੈਂ ਮਦਰਾਸ ਹੋਟਲ ਵਿੱਚ ਜਾ ਕੇ ਭੋਜਨ ਕੀਤਾ। ਪਰ ਸਿਰ ਵਿੱਚ ਜਿਹੜਾ ਓੜਕਾਂ ਦਾ ਤੇਲ ਲਗਿਆ ਹੋਇਆ ਸੀ, ਉਸ ਦਾ ਖਿਆਲ ਦੁਖੀ ਕਰ ਰਿਹਾ ਸੀ। ਸਾਰਾ ਦਿਨ ਏਸੇ ਹਾਲਤ ਵਿੱਚ ਕਾਲਜ ਵਿੱਚ ਲੰਘਾਇਆ। ਆਥਣ ਨੂੰ ਉਂਜ ਹੀ ਉਦਾਸੀ ਦੀ ਮੁਦਰਾ ਵਿੱਚ ਸਿਰਹਾਣੇ ਉੱਤੇ ਅਖ਼ਬਾਰ ਰੱਖ ਕੇ ਲੇਟਿਆ ਹੋਇਆ ਸਾਂ। ਏਨੇ ਨੂੰ ਕਿਸੇ ਨੇ ਦਰਵਾਜ਼ੇ ਨੂੰ ਖਟਖਟਾਇਆ। ਮੱਥੇ ਉੱਤੇ ਆਇਆ ਤੇਲ ਚੰਗੀ ਤਰ੍ਹਾਂ ਪੂੰਝ ਕੇ ਮੈਂ ਦਰਵਾਜ਼ਾ ਖੋਲ੍ਹਿਆ। ਦੇਖਿਆ, ਇਹ ਬੰਦਾ ਤਾਂ ਆਪਣੀ ਜਮਾਤ ਵਾਲਾ ਦਿਖਾਈ ਦਿੰਦਾ ਹੈ।

ਉਹਨੇ ਪੁੱਛਿਆ, ਤੁਸੀਂ?

ਪਾਂਡੂਰੰਗ ਸਾਂਗਵੀਕਰ।

ਮੈਂ ਸੁਰੇਸ਼ ਬਾਪਟ ਹਾਂ। ਅਸੀਂ ਇਕੋ ਹੀ ਜਮਾਤ ਵਾਲੇ ਹਾਂ।

ਹਾਂ।

ਮੈਂ ਉਂਜ ਹੀ ਆਇਆ ਹਾਂ। ਸੋਚਿਆ, ਚਲੋ ਜਾਣ-ਪਛਾਣ ਕਰ ਲਈਏ।

ਠੀਕ ਹੈ। ਚਾਹ ਪੀਉਗੇ?

ਪੀ ਲਵਾਂਗੇ।

ਤੁਸੀਂ ਕਿੱਥੇ ਰਹਿੰਦੇ ਹੋ?

ਬੇਲਗਾਂਵ। ਮੇਰੇ ਪਿਤਾ ਜੀ ਮੈਜਿਸਟ੍ਰੇਟ ਹਨ।

ਤੁਹਾਡੇ ਕਿੰਨੇ ਭਰਾ ਹਨ?

ਅਸੀਂ ਛੇ ਭਰਾ ਹਾਂ।

ਤੇ ਭੈਣਾਂ?

ਤਿੰਨ ਭੈਣਾਂ। ਤੁਸੀਂ ਕਿਹੜੀ ਜ਼ਾਤ ਦੇ ਹੋ?

ਜ਼ਾਤ-ਪਾਤ ਦੇ ਝਮੇਲੇ ਵਿੱਚ ਨਹੀਂ ਪੈਣਾ ਚਾਹੀਦਾ।

ਮੇਰਾ ਜ਼ਾਤ-ਪਾਤ ਵਿੱਚ ਉੱਕਾ ਹੀ ਵਿਸ਼ਵਾਸ ਨਹੀਂ। ਉਂਜ ਹੀ ਪੁੱਛ ਲਿਆ।

ਜਿਹੜੇ ਕਹਿੰਦੇ ਹਨ ਕਿ ਮੈਂ ਜ਼ਾਤ-ਪਾਤ ਨੂੰ ਨਹੀਂ ਮੰਨਦਾ ਉਹ ਆਪ ਉਹੋ ਜੇਹੀ ਸ਼ੋਭਾ ਖਟਣੀ ਚਾਹੁੰਦੇ ਹਨ।

ਇਹ ਠੀਕ ਹੈ।

ਪਰ ਸੁਰੇਸ਼ ਬਾਰ-ਬਾਰ ਮੇਰੇ ਸਿਰ ਵੱਲ ਦੇਖ ਰਿਹਾ ਸੀ। ਅੰਤ ਨੂੰ ਉਸ ਆਖਿਆ, ਤੁਹਾਡੀ ਸ਼ੀਸ਼ੀ ਟੁੱਟ ਗਈ ਲਗਦੀ ਹੈ?

ਪਰ ਇਹ ਗੱਲ ਮਹਾਨ ਹੈ।

ਫੇਰ ਸਾਡੀ ਦੋਸਤੀ ਹੋ ਗਈ।

ਜਾਗਣ ਦੇ ਬਾਵਜੂਦ ਸਵੇਰੇ ਦੋ-ਦੋ ਘੰਟਿਆ ਤੱਕ ਉਂਜ ਹੀ ਪਏ ਰਹਿਣਾ ਨਿਸਚੇ ਹੀ ਭਾਵਨਾ-ਪ੍ਰਧਾਨ ਹੁੰਦਾ ਹੈ। ਸਾਡਾ ਆਪਣਾ ਘਰ ਅਰਥਾਤ ਇੱਕ ਬਹੁਤ ਭਿਆਨਕ ਗੜਬੜ। ਇੱਕ ਭਿਆਨਕ ਚੀਜ਼, ਇਕ ਦੂਜੇ ਉੱਤੇ ਚੀਕਣਾ-ਰੌਲਾ ਪਾਉਣਾ, ਭਾਜੜ, ਨੌਕਰਾਂ ਦਾ ਆਉਣਾ ਜਾਣਾ, ਲਗਾਤਾਰ ਜਲ ਰਿਹਾ ਚੁੱਲ੍ਹਾ, ਖੜਦੰਬ ਮਚਾਉਣ ਵਾਲੇ ਵੱਡੇ-ਵੱਡੇ ਚੂਹੇ, ਛੱਤ ਉਪਰਲੇ ਚਿੱਟੇ-ਕਾਲੇ, ਕਾਲੇ-ਚਿੱਟੇ ਭਾਰੀ-ਭਰਕਮ ਲਾਲ ਅੱਖਾਂ ਵਾਲੇ ਕਬੂਤਰ ਵਗੈਰਾ-ਵਗੈਰਾ।

ਅਤੇ ਫੇਰ ਸ਼ਹਿਰ ਆਉਣ ਤੋਂ ਪਹਿਲਾਂ ਅੰਤ ਵਿੱਚ ਮਾਂ ਮੇਰੇ ਬਾਰੇ ਕੁਝ ਵਧੇਰੇ ਹੀ ਉਮੀਦ ਕਰ ਬੈਠੀ ਸੀ। ਏਸ ਲਈ ਮੈਨੂੰ ਬਚਪਨ ਤੋਂ ਹੀ ਲਗਦਾ ਰਿਹਾ ਕਿ ਮੈਂ ਬਹੁਤ ਵੱਡਾ ਆਦਮੀ ਬਣਾਂਗਾ। ਪਿੰਡ ਦੇ ਅਮੀਰ ਘਰਾਂ ਵਿੱਚ ਅਜਿਹੀਆਂ ਗੱਲਾਂ ਕੁਝ ਜ਼ਿਆਦਾ ਹੀ ਚਲਦੀਆਂ ਹਨ। ਹਰ ਮਾਂ ਨੂੰ ਲਗਦਾ ਹੈ, ਉਸਦਾ ਪੁੱਤਰ ਬਹੁਤ ਵੱਡਾ ਆਦਮੀ ਬਣੇਗਾ। ਪਰ ਬਹੁਤ ਵੱਡਾ ਮਤਲਬ ਕੌਣ, ਇਸ ਨੂੰ ਕੋਈ ਨਹੀਂ ਜਾਣਦਾ।

ਇੰਜ਼ ਮੇਰੇ ਵਿੱਚ ਵੀ ਕਈ ਵਾਰ ਵੱਡਾ ਆਦਮੀ ਬਣਨ ਦੀ ਇੱਛਾ ਜਾਗਦੀ ਸੀ।

ਮਤਲਬ, ਬਚਪਨ ਵਿੱਚ ਸੋਚਦਾ ਕਿ ਭੀਮ ਵਾਂਗ ਗਦਾ-ਯੁੱਧ ਕਰਕੇ ਸਾਰੇ ਵੈਰੀਆਂ ਨੂੰ ਮਾਰ ਦਿਆਂਗਾ। ਜਾਂ ਫਿਰ ਥਾਮਸ ਆਲਵਾ ਏਡੀਸਨ ਵਾਂਗ ਨਵੀਂ ਕਾਢ ਕੱਢਾਂ ਜਾਂ ਫਿਰ ਗੜਕਰੀ ਵਾਂਗ ਹਾਸ-ਵਿਅੰਗ ਲਿਖਿਆ ਜਾਵੇ। ਸਕੂਲ ਵਿੱਚ ਅਧਿਆਪਕ ਬਣਾਂ ਜਾਂ ਫਿਰ ਹਾਈ ਸਕੂਲ ਵਿੱਚ ਸਰ। ਇਸ ਤਰ੍ਹਾਂ ਕਈ ਇੱਛਾਵਾਂ ਹੁੰਦੀਆਂ। ਪਰ ਹੋਸਟਲ ਵਿੱਚ ਜਦੋਂ ਦੋ-ਤਿੰਨ ਮਿੱਤਰਾਂ ਨਾਲ ਜਾਣ-ਪਛਾਣ ਹੋਈ ਤਾਂ ਪਤਾ ਲੱਗਿਆ ਕਿ ਮੇਰਾ ਮਹਾਨ ਬਣਨਾ ਕੋਈ ਅਰਥ ਨਹੀਂ ਰਖਦਾ।

ਤਾਂਬੇ ਨਾਂ ਦਾ ਮੇਰਾ ਇੱਕ ਮਿੱਤਰ ਕਹਿ ਰਿਹਾ ਸੀ, ਆਪਣੀ ਮਾਂ ਨੂੰ ਮੈਂ ਕਵਿਤਾ ਵਿੱਚ ਪੱਤਰ ਲਿਖਦਾ ਹਾਂ।

ਉਹਦੇ ਲਈ ਪਹਿਲਾਂ ਮੇਰੇ ਮਨ ਵਿੱਚ ਕੋਈ ਵਿਸ਼ੇਸ਼ ਆਦਰ ਨਹੀਂ ਸੀ। ਪਰ ਇਹ ਜਾਣਨ ਪਿੱਛੋਂ ਮੇਰਾ ਮਨ ਆਦਰ ਨਾਲ ਭਰ ਗਿਆ ਹੈ ਕਿ ਉਹਨੇ ਨੋਬਲ ਪ੍ਰਾਈਜ਼ ਪ੍ਰਾਪਤ ਕਰਨ ਦਾ ਉਦੇਸ਼ ਧਾਰ ਰੱਖਿਆ ਹੈ। ਉਹਨੇ ਨਾਟਕ ਲਿਖਣੇ ਸ਼ੁਰੂ ਵੀ ਕਰ ਦਿੱਤੇ ਸਨ। ਕਦੇ ਦੇਰ ਨਾਲ ਉੱਠਣ ਪਿਛੋਂ ਮੰਜਨ ਕਰਦਾ ਹੋਇਆ ਉਹ ਮੇਰੇ ਕਮਰੇ ਵਿਚ ਆਉਂਦਾ ਅਤੇ ਵਿਚੋਂ-ਵਿੱਚ ਹੀ ਖਿੜਕੀ ਤੋਂ ਥੁਕਦਾ ਹੋਇਆ, ਇਹ ਕਹਿ ਕੇ ਕਿ ਕੱਲ੍ਹ ਨਾਟਕ ਦਾ ਇੱਕ ਦ੍ਰਿਸ਼ ਲਿਖ ਕੇ ਪੂਰਾ ਕੀਤਾ, ਏਸੇ ਲਈ ਦੇਰ ਨਾਲ ਉੱਠਿਆ ਹਾਂ, ਚਲਿਆ ਜਾਂਦਾ।

ਉੱਠਣ ਵਿੱਚ ਦੇਰ ਤਾਂ ਕਈ ਲੋਕਾਂ ਨੂੰ ਹੁੰਦੀ ਹੈ ਪਰ ਉਸਦਾ ਦੇਰ ਨਾਲ ਉੱਠਣਾ ਬੜੀ ਮਹਾਨ ਗੱਲ ਹੈ।

ਉਸ ਦੀ ਉਹ ਨੋਟ-ਬੁੱਕ ਜਿਸ ਵਿੱਚ ਉਹ ਲਿਖਿਆ ਕਰਦਾ ਸੀ, ਮੈਂ ਪੜ੍ਹਨ ਲਈ ਕਦੀ ਨਹੀਂ ਮੰਗੀ। ਏਸ ਲਈ ਮੈਂ ਉਹਨੂੰ ਚੰਗਾ ਲਗਦਾ। ਉਹ ਕਹਿੰਦਾ, ਸਾਂਗਵੀਕਾਰ, ਤੂੰ ਇਕੱਲਾ ਹੀ ਸਹੀ ਅਰਥਾਂ ਵਿੱਚ ਦਿਲਦਾਰ ਆਦਮੀ ਏਂ। ਸਾਰੇ ਲੋਕ ਕੇਵਲ ਮੇਰੀ ਪ੍ਰਸੰਸਾ ਕਰਦੇ ਹਨ। ਮੈਂ ਉਹਨੂੰ ਕਈ ਵਾਰ ਚਾਹ ਪਿਆਉਂਦਾ।

ਲਿਖਣ ਦੀ ਉਸਦੀ ਵਿਧੀ ਇਸ ਤਰ੍ਹਾਂ ਸੀ। ਰਾਤ ਨੂੰ ਉਹ ਰਫ਼ ਲਿਖ ਲੈਂਦਾ ਅਤੇ ਸਾਰਾ ਦਿਨ ਉਹਨਾਂ ਗੱਲਾਂ ਨੂੰ ਪੱਕੀ ਨੋਟ-ਬੁੱਕ ਵਿੱਚ ਅਦਲ-ਬਦਲ ਕਰਕੇ ਲਿਖ ਲੈਂਦਾ। ਉਹ ਕਹਿੰਦਾ, ਏਸੇ ਕਾਰਣ ਮੈਂ ਫੇਲ੍ਹ ਹੋ ਜਾਵਾਂਗਾ। ਮੈਂ ਕਹਿੰਦਾ, ਕਿਹੜੇ ਮਹਾਨ ਲੇਖਕ ਨੇ ਬੀ. ਏ. ਪਾਸ ਕੀਤੀ ਹੈ? ਗੜਕਰੀ, ਖਾਂਡੇਕਰ?

ਉਸਦੇ ਨਾਟਕ ਦਾ ਇੱਕ ਪ੍ਰਸੰਗ ਇਸ ਤਰ੍ਹਾਂ ਸੀ-

ਪ੍ਰਭਾਕਰ: (ਪਿੱਛੇ ਹਟਦਿਆਂ) ਸੁਧਾ, ਇਸਦਾ ਉੱਤਰ ਦਿਓ।

ਸੁਧਾ : ਪਰ ਪ੍ਰਭਾ, ਪਾਗਲਾ, ਮੇਰੇ ਪਿਤਾ ਜੀ ਮੇਰੇ ਨਾਲ ਸਨ ਅਤੇ ਤੂੰ ਮੈਨੂੰ ਹਾਕ ਮਾਰੀ।

ਪ੍ਰਭਾਕਰ: (ਅੱਗੇ ਵਧ ਕੇ) ਅੱਛਾ? ਮੈਨੂੰ ਲੱਗਿਆ ਜਿਹੜਾ ਤੂੰ ਬਾਂਦਰ ਆਖਿਆ ਸੀ, ਉਹ ਬਿਲਕੁਲ ਪਿਆਰ ਨਾਲ ਕਿਹਾ ਸੀ।

ਸ਼ੈਕਸਪੀਅਰ ਦਾ ਪ੍ਰਸੰਗ, ਸੰਭਵ ਹੈ, ਏਨੀ ਹੀ ਲਗਨ ਨਾਲ ਲਿਖਿਆ ਗਿਆ ਹੋਵੇਗਾ। ਭਵਿਖ ਵਿੱਚ ਤਾਂਬੇ ਵੱਡਾ ਆਦਮੀ ਬਣ ਗਿਆ ਹੁੰਦਾ। ਫੇਰ ਵੀ ਰਾਤ-ਦਿਨ ਲਗਾਤਾਰ ਏਨੇ ਸ੍ਵੈ-ਭਰੋਸੇ ਨਾਲ ਲਿਖਦੇ ਰਹਿਣਾ ਨਿਰਸੰਦੇਹ ਮਹਾਨ ਹੈ।

ਉਹਦੇ ਕਮਰੇ ਵਿੱਚ Arise, awake and stop not till the end is reached – ਇਹ ਪੰਕਤੀ ਸਾਹਮਣੇ ਵਾਲੀ ਕੰਧ ਉੱਤੇ ਇਸ ਤਰ੍ਹਾਂ ਲਿਖੀ ਹੋਈ ਸੀ ਕਿ ਬਿਸਤਰੇ ਤੋਂ

ਉਠਦਿਆਂ ਹੀ ਸਿੱਧੀ ਪੜ੍ਹੀ ਜਾ ਸਕੇ। ਤਾਂਬੇ ਦੇ ਮੁਕਾਬਲੇ ਵਿੱਚ ਮੇਰਾ ਉਦੇਸ਼ ਅਤੇ ਮਿਹਨਤ ਬਹੁਤ ਹੀ ਨਿਗੂਣੇ ਸਨ।

ਪਰ ਦੂਜਾ ਮੁੰਡਾ ਮਧੂਕਰ ਦੇਸ਼ਮੁਖ, ਤਾਂਬੇ ਦੀ ਤੁਲਨਾ ਵਿੱਚ ਮੇਰਾ ਵਿਸ਼ੇਸ਼ ਮਿੱਤਰ ਸੀ। ਸ਼ੁਰੂ ਵਿਚ, ਹੋਸਟਲ ਵਿੱਚ ਉਹ ਮੇਰੇ ਨਾਲ ਵਾਲੇ ਕਮਰੇ ਵਿੱਚ ਰਹਿੰਦਾ ਸੀ। ਪੂਰੇ ਇੱਕ ਹਫ਼ਤੇ ਲਈ ਉਸਦਾ ਸਾਮਾਨ ਓਸੇ ਹਾਲਤ ਵਿੱਚ ਬੰਨ੍ਹਿਆ ਪਿਆ ਰਿਹਾ ਜਿਹੜੀ ਹਾਲਤ ਵਿੱਚ ਉਹ ਲੈ ਕੇ ਆਇਆ ਸੀ। ਮੈਂ ਪੁੱਛਿਆ, ਕੀ ਕਮਰਾ ਛੱਡ ਕੇ ਕਿਤੇ ਹੋਰ ਜਾਣਾ ਚਾਹੁੰਦੇ ਹੋ? ਅਸਲੀ ਕਾਰਣ ਕੁਝ ਹੋਰ ਸੀ।

ਉਸਦੇ ਪਿਤਾ ਜੀ ਨੇ ਕਿਹਾ ਸੀ, ਸਾਇੰਸ ਦੀ ਪੜ੍ਹਾਈ ਕਰੋ ਅਤੇ ਉਸਦਾ ਨਾਂ ਵੀ ਸਾਇੰਸ ਵਿੱਚ ਦਰਜ ਕਰਵਾਇਆ ਸੀ। ਪਰ ਉਹਨੇ ਆਰਟਸ ਕਰਨਾ ਸੀ।

ਉਹਨੇ ਕਿਹਾ, ਹਾਲੇ ਸੋਚ ਰਿਹਾ ਹਾਂ।

ਫੇਰ ਉਹਨੇ ਫੈਸਲਾ ਕਰ ਲਿਆ, ਕੁਝ ਵੀ ਹੋ ਜਾਵੇ, ਆਰਟਸ ਹੀ ਕਰਾਂਗਾ। ਫੇਰ ਉਹਨੇ ਆਪਣੀ ਪੇਟੀ ਖੋਲ੍ਹੀ ਅਤੇ ਕਮਰਾ ਠੀਕ ਕੀਤਾ।

ਕੋਈ ਗੱਲ ਪੱਕੀ ਤਰ੍ਹਾਂ ਤੈਅ ਹੋਣ ਤੱਕ, ਉਹਨੂੰ ਅਸੁਰੱਖਿਅਤ ਰਹਿਣ ਦਾ ਅਨੁਭਵ ਹੁੰਦਾ। ਜਦੋਂ ਉਹਨੂੰ ਮੈਂ ਪੁੱਛਿਆ, ਤੇਰਾ ਉਦੇਸ਼ ਕੀ ਹੈ? ਤਾਂ ਉਹਨੇ ਕਿਹਾ, ਏਹੋ ਜੇਹੇ ਸੁਆਲ ਨਹੀਂ ਪੁੱਛਣੇ ਚਾਹੀਦੇ। ਜਦੋਂ ਪਹਾੜਾਂ ਉੱਤੇ ਸੈਰ ਕਰਨ ਲਈ ਜਾਵਾਂਗੇ, ਫੇਰ ਦੱਸਾਂਗਾ।

ਜਦੋਂ ਮੈਂ ਉਸਦਾ ਸੰਕਲਪ ਸੁਣਿਆ, ਤਾਂ ਮੈਨੂੰ ਮਹਿਸੂਸ ਹੋਇਆ ਕਿ ਮੈਂ ਬਹੁਤ ਹੀ ਨੀਵਾਂ ਹਾਂ। ਸੰਕਲਪ ਸੀ, ਸਾਰੇ ਸੰਸਾਰ ਵਿੱਚ ਸਮਾਨਤਾ ਸਥਾਪਿਤ ਕਰਨਾ। ਇਸ ਤਰ੍ਹਾਂ ਦਾ ਸੰਕਲਪ ਮਨ ਵਿੱਚ ਧਾਰਨ ਵਾਲੇ ਨੂੰ ਬਹੁਤ ਹੀ ਪ੍ਰਚੰਡ ਹੋਣਾ ਚਾਹੀਦਾ ਹੈ। ਉਹਨੇ ਮੈਨੂੰ ਮੇਰੇ ਸੰਕਲਪ ਬਾਰੇ ਪੁੱਛਿਆ ਤਾਂ ਮੈਂ ਇਹ ਕਹਿ ਕੇ ਟਾਲ ਦਿੱਤਾ ਕਿ ਮੈਂ ਹਾਲੇ ਕੁਝ ਨਿਸਚਿਤ ਨਹੀਂ ਕੀਤਾ।

ਇਸ ਪਿਛੋਂ ਮੈਂ ਫੈਸਲਾ ਕਰ ਲਿਆ ਕਿ ਮੇਰਾ ਸੰਕਲਪ ਜੋ ਵੀ ਹੋਵੇ, ਉਹਨੂੰ ਕਿਸੇ ਕੋਲ ਵੀ ਪ੍ਰਗਟ ਨਹੀਂ ਕਰਨਾ।

ਜੇ ਅਸੀਂ ਇਹ ਕਹੀਏ ਕਿ ਅਸੀਂ ਚਾਹੁੰਦੇ ਹਾਂ ਕਿ ਆਪਣਾ ਪੁਰਾਣਾ ਘਰ ਢਾਹ ਦਈਏ ਅਤੇ ਉਹਦੀ ਥਾਂ ਨਵਾਂ ਘਰ ਬਣਵਾ ਕੇ ਉੱਤੇ ਟਾਵਰ ਵਾਲੀ ਇੱਕ ਘੜੀ ਲੁਆ ਦਈਏ ਤਾ ਜੋ ਪਿੰਡ ਵਾਲਿਆਂ ਨੂੰ ਆਪਣੀਆਂ ਖਿੜਕੀਆਂ ਵਿਚੋਂ ਦੇਖਣ ਪਿਛੋਂ ਸਮੇਂ ਦਾ ਪਤਾ ਆਸਾਨੀ ਨਾਲ ਲੱਗ ਸਕੇ। ਇਸ ਸੰਕਲਪ ਦੀ ਜੇ ਅਸੀਂ ਗੱਲ ਕਰੀਏ ਤਾਂ ਲੋਕ ਇਹਨੂੰ ਸੁਣ ਕੇ ਸਾਡਾ ਮਖੌਲ ਨਹੀਂ ਉਡਾਣਗੇ ਤਾਂ ਕੀ ਕਰਨਗੇ?

ਮਧੂ ਦੇਸ਼ਮੁਖ ਪਰ ਮੈਨੂੰ ਆਪਣੀਆਂ ਸਾਰੀਆਂ ਗੁਪਤ ਗੱਲਾਂ ਦੱਸ ਦਿੰਦਾ। ਉਹ ਮੈਨੂੰ ਬਿਨਾਂ ਕਿਸੇ ਸੰਕੋਚ ਦੇ ਦੱਸ ਦਿੰਦਾ ਕਿ ਵਾਇਲਿਨ ਸਿੱਖ ਕੇ ਉਹ ਕੁੜੀਆਂ ਨੂੰ ਆਪਣੇ ਵਸ ਵਿਚ ਕਰਨਾ ਚਾਹੁੰਦਾ ਸੀ। ਏਸੇ ਲਈ ਉਹ ਬਾਕਾਇਦਗੀ ਨਾਲ ਵਾਇਲਿਨ ਦੀ ਜਮਾਤ ਵਿੱਚ ਜਾਂਦਾ। ਮਧੂ ਮੇਰਾ ਖ਼ਾਸ ਦੋਸਤ ਸੀ। ਉਹਨੇ ਖੁਲ੍ਹੇ ਦਿਲ ਨਾਲ ਮੈਨੂੰ ਕਈ ਗੱਲਾਂ ਦੱਸੀਆਂ ਸਨ।

ਇੱਕ ਵਾਰ ਦੁਪਹਿਰ ਨੂੰ ਉਹ ਕਿਤੋਂ ਬਾਹਰੋਂ ਆਇਆ ਸੀ। ਉਹਨੇ ਦਰਵਾਜ਼ਾ ਖੋਲ੍ਹਿਆ। ਫੇਰ ਅੰਦਰੋਂ 'ਠਾਹ' ਕਰਕੇ ਬੰਦ ਕਰ ਦਿੱਤਾ। ਕਿਤਾਬਾਂ ਸੁੱਟਣ ਦੀਆਂ ਆਵਾਜ਼ਾਂ ਮੇਰੇ ਕਮਰੇ ਤੱਕ ਸੁਣਾਈ ਦੇ ਰਹੀਆਂ ਸਨ। ਇਸ ਪਿਛੋਂ ਉਹ ਧੜੰਮ ਕਰਕੇ ਮੰਜੇ ਉੱਤੇ ਡਿੱਗ ਪਿਆ ਸੀ। ਉਸ ਸਮੇਂ ਪੂਰਾ ਕਮਰਾ ਹਿੱਲ ਗਿਆ ਸੀ। ਬਾਰ-ਬਾਰ ਇਸ ਤਰ੍ਹਾਂ ਧੜੰਮ ਕਰਕੇ ਡਿੱਗਣ ਦੀਆਂ ਆਵਾਜ਼ਾਂ ਸੁਣ ਕੇ ਮੈਂ ਘਬਰਾ ਗਿਆ। ਮੈਂ ਬਾਹਰ ਆਇਆ। ਮੈਂ ਆਖਿਆ, ਮਧਮਾ, ਦਰਵਾਜ਼ਾ ਖੋਲੋ।

ਉਹਨੇ ਦਰਵਾਜ਼ਾ ਖੋਲਿਆ।

ਕੀ ਕਰ ਰਹੇ ਹੋ?

ਫੇਰ ਉਹਨੇ ਜੋ ਕੁਝ ਦੱਸਿਆ, ਉਹ ਮਹਾਨ ਹੈ। ਉਹਨੇ ਕਿਹਾ ਸੀ, ਮੈਨੂੰ ਦਰਦ ਹੋਇਆ ਹੈ। ਮੈਂ ਬਿਸਤਰੇ ਉੱਤੇ ਆਪਣੇ ਢੰਗ ਨਾਲ ਧੜੰਮ ਕਰਕੇ ਡਿੱਗਣਾ ਚਾਹੁੰਦਾ ਹਾਂ। ਪਰ ਇਹ ਸੰਭਵ ਨਹੀਂ ਹੋ ਰਿਹਾ।

ਪਹਿਲਾਂ ਪਹਿਲ ਕੁਝ ਦਿਨਾਂ ਤੱਕ ਮੈਂ ਮਾਸੀ ਦੇ ਘਰ ਬਾਰ-ਬਾਰ ਜਾਂਦਾ ਰਹਿੰਦਾ ਸੀ। ਫੇਰ ਇਹ ਸਿਲਸਿਲਾ ਘਟਦਾ ਗਿਆ। ਮਾਸੀ ਲੋੜ ਤੋਂ ਵਧ ਹਾਰ-ਸ਼ਿੰਗਾਰ ਕਰਦੀ। ਪੂਨਾ ਵਿੱਚ ਸਾਰੇ ਔਰਤਾਂ-ਮਰਦ ਹਾਰ-ਸ਼ਿੰਗਾਰ ਕਰਦੇ ਹਨ ਪਰ ਮੇਰੀ ਮਾਸੀ ਦਾ ਇਸ ਤਰ੍ਹਾਂ ਫੈਸ਼ਨ ਕਰਨਾ ਠੀਕ ਨਹੀਂ ਹੈ। ਮਾਸੀ ਹਰ ਰੋਜ਼ ਬਣ-ਠਣ ਕੇ ਸੈਰ ਕਰਨ ਲਈ ਜਾਂਦੀ। ਉਹਦੇ ਚਾਰ ਬੱਚੇ ਹਨ। ਪਰ ਇਹ ਠੀਕ ਨਹੀਂ ਹੈ। ਮੈਂ ਇਹ ਗੱਲ ਝਿਜਕਦਿਆਂ-ਝਕਦਿਆਂ ਨਾਨੇ ਨੂੰ ਕਹਿ ਦਿੱਤੀ। ਉਦੋਂ ਤੋਂ ਹੀ ਮੇਰੇ ਤੇ ਮਾਸੀ ਦੇ ਸਬੰਧ ਬਿਗੜ ਗਏ। ਨਾਨੇ ਨੇ ਕਿਹਾ, ਤੂੰ ਜਦੋਂ ਕਦੇ ਵੀ ਏਥੇ ਆਉਂਦਾ ਏ, ਤੈਨੂੰ ਰੋਟੀ ਮਿਲ ਜਾਂਦੀ ਹੈ ਨਾ? ਤੈਨੂੰ ਹੋਰ ਕੀ ਚਾਹੀਦੈ?

ਏਸ ਪਿਛੋਂ ਮੈਂ ਕਦੇ-ਕਦੇ ਰੋਟੀ ਖਾਣ ਦੇ ਇਰਾਦੇ ਨਾਲ ਉਥੇ ਜਾਂਦਾ। ਪੂਨਾ ਵਿੱਚ ਮੈਂ ਨਵਾਂ-ਨਵਾਂ ਸੀ। ਅਜਿਹੀਆਂ ਗੱਲਾਂ ਮੇਰੇ ਮੂੰਹ ਤੋਂ ਅਵੱਸ਼ ਹੀ ਨਿਕਲ ਜਾਂਦੀਆਂ। ਪਹਿਲੇ ਦਿਨ ਹੀ ਜਦੋਂ ਪੂਨਾ ਦੇ ਚੰਗੇ ਸਮਝੇ ਜਾਂਦੇ ਇਲਾਕੇ ਵਿੱਚ ਮੈਂ ਟਹਿਲਣ ਗਿਆ ਸੀ ਤਾਂ ਮੈਂ ਆਖਿਆ ਸੀ, ਪੂਨਾ ਵਿੱਚ ਵੇਸਵਾਵਾਂ ਕਾਫੀ ਦਿਖਾਈ ਦਿੰਦੀਆਂ ਹਨ। ਪਰ ਏਨਾ ਸਭ ਕੁਝ ਹੋਣ ਦੇ ਬਾਵਜੂਦ ਵੀ ਜੇ ਹਰ ਇੱਕ ਦਾ ਪਤੀ ਉਸ ਔਰਤ ਨੂੰ ਆਪਣੀ ਪਤਨੀ ਕਹਿ ਕੇ ਸੱਦਦਾ ਹੈ ਤਾਂ ਸਾਨੂੰ ਕੀ ਪਰੇਸ਼ਾਨੀ ਹੈ?

ਇਕ ਸੰਕਟ ਮੇਰੇ ਉੱਤੇ ਬਾਰ-ਬਾਰ ਆ ਜਾਂਦਾ। ਮਾਂ ਦੀਆਂ ਚਿੱਠੀਆਂ ਲਗਾਤਾਰ ਆਉਂਦੀਆਂ। ਉਹ ਲਿਖਦੀ, ਤੇਰੀ ਬਹੁਤ ਯਾਦ ਆਉਂਦੀ ਹੈ ਅਤੇ ਫੇਰ ਤੇਰੀਆਂ ਚਾਰੇ ਭੈਣਾਂ ਵੀ ਯਾਦ ਕਰਦੀਆਂ ਹਨ। ਪਰ ਮੈਨੂੰ ਕੁਝ ਜ਼ਿਆਦਾ ਹੀ ਯਾਦ ਆਉਂਦੀ ਹੈ। ਤਾਂ ਮੈਂ ਵੀ ਇੱਕ - ਅਧ ਲੰਬੀ ਚਿੱਠੀ ਲਿਖ ਦਿੰਦਾ।

ਪਰ ਜੇ ਸੱਚ ਪੁਛਦੇ ਹੋ ਤਾਂ ਮਾਂ ਦੀ ਯਾਦ ਘਟ ਹੁੰਦੀ ਗਈ। ਏਧਰ ਨਵੀਆਂ ਨਵੀਆਂ ਗੱਲਾਂ ਹੁੰਦੀਆਂ ਰਹਿੰਦੀਆਂ। ਉਦੋਂ ਪੁਰਾਣੀਆਂ ਗੱਲਾਂ ਵੱਲੋਂ ਧਿਆਨ ਹਟਣਾ ਜ਼ਰੂਰੀ ਸੀ। ਪਰ ਕੋਈ ਲੰਬੀ ਚਿੱਠੀ ਲਿਖਣ ਪਿੱਛੋਂ ਮੈਂ ਕਾਫੀ ਉਦਾਸ ਹੋ ਜਾਂਦਾ। ਉਦੋਂ ਚਿੱਠੀ ਛੱਡ ਕੇ

ਨਾਲ ਵਾਲੇ ਮਦਰਾਸ ਹੋਟਲ ਵਿਚੋਂ ਊਟ-ਪਟਾਂਗ ਖਾ ਕੇ ਮੁੜ ਆਉਂਦਾ।

ਇਸ ਪਿਛੋਂ ਸਿਗਰਟ ਪੀਣ ਲੱਗ ਪਿਆ। ਇਹ ਗੱਲ ਨਹੀਂ ਸੀ ਕੀ ਇਹ ਆਦਤ ਸੁਰੇਸ਼ ਬਾਪਟ ਦੀ ਦੋਸਤੀ ਕਾਰਣ ਮੈਨੂੰ ਪਈ ਸੀ। ਪਹਿਲਾਂ ਵੀ ਪੀ ਲੈਂਦਾ ਸਾਂ। ਏਧਰ ਇਹ ਸਿਗਰਟ ਪੀਣਾ ਕੁਝ ਵਧ ਗਿਆ ਸੀ, ਬਸ। ਬਚਪਨ ਵਿੱਚ ਇਕ ਵਾਰ ਸਿਗਰਟ ਵਾਂਗ ਤੀਲੀ ਸੁਲਘਾ ਕੇ ਪੀ ਰਿਹਾ ਸਾਂ। ਪਿਤਾ ਜੀ ਨੇ ਦੇਖਿਆ ਸੀ ਅਤੇ ਮੇਰੀ ਪਿਟਾਈ ਕੀਤੀ ਸੀ। ਉਦੋਂ ਰੋਂਦਿਆਂ- ਰੋਂਦਿਆਂ ਮੈਂ ਕਿਹਾ ਸੀ, ਝੂਠ-ਮੂਠ ਦੀ ਸਿਗਰਟ ਲਈ ਤੁਸੀਂ ਮੈਨੂੰ ਕੁੱਟਿਆ ਹੈ, ਤਾਂ ਫਿਰ ਮੈਂ ਅਵੱਸ਼ ਹੀ ਕਦੇ ਅਸਲੀ ਸਿਗਰਟ ਪੀਵਾਂਗਾ। ਉਸ ਪਿਛੋਂ ਜਦੋਂ ਥੋੜਾ ਵੱਡਾ ਹੋਇਆ ਅਤੇ ਫਿਲਮ ਵਿਚ ਅਸੀਂ ਇਕ ਦ੍ਰਿਸ਼ ਦੇਖਿਆ ਕਿ ਡਾਕੂਆਂ ਦੀ ਟੋਲੀ ਵਿੱਚ ਘਿਰਿਆ ਇੱਕ ਨਾਇਕ ਬੜੇ ਰੋਅਬ ਨਾਲ ਸਿਗਰਟ ਪੀ ਰਿਹਾ ਸੀ। ਸੋਚਿਆ, ਅਸੀਂ ਵੀ ਜੇ ਕਦੀ ਡਾਕੂਆਂ ਵਿੱਚ ਘਿਰ ਗਏ ਤਾਂ ਸਾਨੂੰ ਵੀ ਸਹੀ ਢੰਗ ਨਾਲ ਸਿਗਰਟ ਪੀਣੀ ਆਉਣੀ ਚਾਹੀਦੀ ਹੈ। ਉਦੋਂ ਇਕ ਦਿਨ ਰਾਮਨਾਥ ਨਾਲ ਇਕੋ ਬੈਠਕ ਵਿੱਚ ਮੈਂ ਪੂਰੀ ਡੱਬੀ ਪੀ ਗਿਆ। ਕਿਉਂਕਿ ਦੋ-ਤਿੰਨ ਸਿਗਰਟਾਂ ਪੀਣ ਪਿਛੋਂ ਬਚੀਆਂ ਹੋਈਆਂ ਨੂੰ ਕੌਣ ਘਰ ਲੈ ਕੇ ਜਾਵੇ, ਸਾਰੀਆਂ ਪੀ ਕੇ ਕਿਉਂ ਨਾ ਮੁਕਤ ਹੋਇਆ ਜਾਵੇ! ਏਸ ਲਈ ਸਾਰੀਆਂ ਪੀ ਸੁਟੀਆਂ।

ਏਧਰ ਸਿਗਰਟ ਦੀ ਸਹੀ ਲੋੜ ਉਦੋਂ ਪਈ ਜਦੋਂ ਪਿਤਾ ਜੀ ਨੇ ਗੁੱਸੇ ਨਾਲ ਭਰੀ ਇੱਕ ਚਿੱਠੀ ਮੈਨੂੰ ਲਿਖੀ ਸੀ। ਉਂਜ ਇਸ ਤੋਂ ਪਹਿਲਾਂ ਸੁਰੇਸ਼ ਨਾਲ ਉਂਜ ਹੀ ਮਜ਼ਾਕ ਵਿੱਚ ਪੀ ਲੈਂਦਾ ਸਾਂ। ਪਿਤਾ ਜੀ ਨੇ ਲਿਖਿਆ ਸੀ, ਤਿੰਨ ਮਹੀਨਿਆਂ ਵਿੱਚ ਤੈਨੂੰ ਇੱਕ ਹਜ਼ਾਰ ਰੁਪਏ ਭੇਜ ਚੁੱਕਿਆ ਹਾਂ। ਖਰਚੇ ਦਾ ਪੂਰਾ ਹਿਸਾਬ ਲਿਖਕੇ ਭੇਜੋ।

ਉਸ ਪਿਛੋਂ ਉਹਨਾਂ ਦਾ ਮਨੀਆਰਡਰ ਆਇਆ। ਤੇਰੇ ਕਹਿਣ ਉੱਤੇ ਦੋ ਸੌ ਰੁਪਏ ਹੋਰ ਭੇਜ ਰਿਹਾ ਹਾਂ, ਸੋ ਪੜ੍ਹਾਈ ਹੋਰ ਮਿਹਨਤ ਨਾਲ ਕਰੋ। ਮਤਲਬ ਇਹ ਪੈਸੇ ਕੇਵਲ ਇਸ ਲਈ ਸਨ ਕਿ ਮੈਂ ਪੜ੍ਹਾਈ ਕਰਾਂ। ਕੀ ਕੇਵਲ ਪੈਸਿਆਂ ਨਾਲ ਪੜ੍ਹਾਈ ਕੀਤੀ ਜਾ ਸਕਦੀ ਹੈ? ਫਜ਼ੂਲ-ਖਰਚੀ ਮੈਂ ਕਿੱਥੇ ਕਰਦਾ ਹਾਂ? ਇਹ ਸਹੀ ਹੈ ਕਿ ਦੂਜਿਆਂ ਦੇ ਮੁਕਾਬਲੇ ਉੱਤੇ ਸਾਡਾ ਖਰਚ ਕੁਝ ਜ਼ਿਆਦਾ ਹੋ ਜਾਂਦਾ ਹੈ। ਪੈਸਾ ਆਉਂਦਿਆਂ ਹੀ ਅਸੀਂ ਖ਼ਾਨ ਭਰਾ ਨੂੰ ਚਾਹ ਪਿਆਂਦੇ ਹਾਂ। ਫੇਰ ਓਸ ਦਿਨ ਜਿੰਨੇ ਮੰਗਤੇ ਸਾਨੂੰ ਮਿਲਦੇ ਹਨ, ਇੱਕ-ਇੱਕ ਅਠੰਨੀ ਵੰਡ ਆਉਂਦੇ ਹਾਂ। ਸੁਰੇਸ਼ ਬਾਪਟ ਉਸ ਦਿਨ ਸਾਡੇ ਨਾਲ ਜ਼ਰੂਰ ਰਹਿੰਦਾ, ਕਿਉਂਕਿ ਅਸੀਂ ਉਹਨੂੰ ਪਾਰਟੀ ਦਿੰਦੇ ਹਾਂ। ਮੰਗਤਿਆਂ ਵਿੱਚ ਪੈਸੇ ਵੰਡਦੇ ਸਮੇਂ ਸੁਰੇਸ਼ ਕਹਿੰਦਾ ਰਹਿੰਦਾ ਹੈ, ਸਾਲਾ ਮੰਗਤਿਆਂ ਵਾਂਗ ਪੈਸੇ ਵੰਡਦਾ ਰਹਿੰਦਾ ਹੈ। ਮੈਂ ਜਦੋਂ ਉਹਨੂੰ ਪੁਛਦਾ ਹਾਂ ਕਿ ਤੈਨੂੰ ਇਨ੍ਹਾਂ ਲੋਕਾਂ ਨਾਲ ਕੋਈ ਹਮਦਰਦੀ ਨਹੀਂ ਹੁੰਦੀ? ਤਾਂ ਉਹ ਕਿਹਾ ਕਰਦਾ ਹੈ ਬੁਰਾ ਤਾਂ ਲਗਦਾ ਹੀ ਹੈ। ਪਰ ਐਮ. ਏ. ਪੀ-ਐਚ. ਡੀ ਪਾਸ ਕਰਨ ਤੱਕ ਸਾਨੂੰ ਇਨ੍ਹਾਂ ਗੱਲਾਂ ਵਿੱਚ ਧਿਆਨ ਨਹੀਂ ਦੇਣਾ ਚਾਹੀਦਾ। ਉਦੋਂ ਤੱਕ ਪਿਉ ਦਾ ਪੈਸਾ। ਉਸ ਪਿਛੋਂ ਆਪਣਾ।

ਉਸ ਪਿਛੋਂ ਕਬਾੜੀ ਬਾਜ਼ਾਰ ਵਿਚੋਂ ਅਸੀਂ ਕੁਝ ਚੀਜ਼ਾਂ ਖ਼ਰੀਦ ਲਿਆਏ। ਸਾਨੂੰ ਪਤਾ ਲੱਗਿਆ ਕਿ ਉਥੇ ਚੰਗੀ ਹਾਲਤ ਦੀਆਂ ਪੁਸਤਕਾਂ ਸਸਤੇ ਮੁੱਲ ਵਿਕਦੀਆਂ ਹਨ ਤਾਂ ਇੱਕ-ਇੱਕ ਕਰਕੇ ਪੁਸਤਕਾਂ ਖ਼ਰੀਦ ਲਈਆਂ। ਫੇਰ ਸਿਗਰਟਾਂ ਲਈ ਹਰ ਰੋਜ਼ ਅੱਠ-ਦਸ ਆਨੇ!

ਪਰ ਸ਼ੁਰੂ ਵਿੱਚ ਇਕਦਮ ਫਜ਼ੂਲ-ਖਰਚੀ ਅਸੀਂ ਨਹੀਂ ਕੀਤੀ। ਹਾਂ, ਮੰਗਤਿਆਂ ਉੱਤੇ ਖਰਚ ਅਵੱਸ਼ ਹੋ ਜਾਂਦਾ। ਪਰ ਮਹੀਨੇ ਵਿੱਚ ਦੋ-ਚਾਰ ਰੁਪਏ ਕੋਈ ਵੱਡੀ ਗੱਲ ਨਹੀਂ ਸੀ। ਪਰ ਮਿੱਤਰਾਂ ਲਈ ਚਾਹ ਵਾਸਤੇ ਇਸ ਤੋਂ ਵਧੇਰੇ ਖਰਚ ਹੋ ਹੀ ਜਾਂਦੇ। ਇਹਦੀ ਤੁਲਨਾ ਵਿੱਚ ਮੰਗਤਿਆਂ ਨੂੰ ਕੁਝ ਵਧੇਰੇ ਹੀ ਮਿਲਣਾ ਚਾਹੀਦਾ ਸੀ। ਅਰਥਾਤ ਇਹ ਗੱਲ ਨਹੀਂ ਕਿ ਹਰ ਮੰਗਤੇ ਉੱਤੇ ਸਾਨੂੰ ਤਰਸ ਆਉਂਦਾ ਹੈ। ਪਰ ਜਦੋਂ ਜੇਬ ਵਿੱਚ ਉਂਜ ਹੀ ਪੰਜ-ਦਸ ਰੁਪਏ ਪਏ ਹੋਣ ਅਤੇ ਰਾਹ ਜਾਂਦਿਆਂ ਜੇ ਕੋਈ ਗ਼ਰੀਬ ਮੰਗਤਾ ਕੇਵਲ ਇੱਕ ਪੈਸਾ ਮੰਗਦਾ ਹੈ, ਤਾਂ ਕੀ ਉਹਨੂੰ ਇੱਕ ਅਠੱਨੀ ਵੀ ਨਹੀਂ ਦੇਣੀ ਚਾਹੀਦੀ?

ਉਂਜ ਵੀ ਤਾਂ ਰੇਗੇ, ਜੋਗ, ਚੌਹਾਨ-ਇਹ ਲੋਕ ਮੈਥੋਂ ਚਾਹ ਵਗੈਰਾ ਵਸੂਲ ਹੀ ਲੈਂਦੇ ਹਨ। ਇਹ ਦੋਨੋ-ਤਿੰਨੋਂ ਪੂਨਾ ਦੇ ਰਹਿਣ ਵਾਲੇ ਹਨ। ਏਸੇ ਲਈ ਤਾਂ ਮੈਨੂੰ ਵੀ ਚੰਗੇ ਲਗਦੇ ਹਨ। ਇਹੀ ਕਾਰਣ ਸੀ ਕਿ ਮੈਂ ਉਹਨਾਂ ਨੂੰ ਚਾਹ ਪਿਆਉਂਦਾ ਸੀ। ਦੂਜਾ ਹੋਰ ਕੋਈ ਕਾਰਣ ਨਹੀਂ ਸੀ। ਉਂਜ ਇਹ ਲੋਕ ਪੁਨੇਕਰ ਜੋ ਸਨ। ਨਾਗਪੁਰ ਦੇ ਗੁੰਡੇ ਤਾਂ ਹਨ ਹੀ, ਬੰਬਈ ਦੇ ਮਵਾਲੀ ਵੀ ਠੀਕ ਹਨ ਪਰ ਪੂਨੇ ਦੇ ਭਾਮਟੇ-ਉਹਨਾਂ ਬਾਰੇ ਥੋੜਾ ਸੰਭਲ ਕੇ ਰਹਿਣਾ ਪਵੇਗਾ। ਘਰ ਤੋਂ ਤੁਰਨ ਲੱਗਿਆਂ ਪੈਨਸ਼ਨਰ ਚਾਚਾ ਨੇ ਚਿਤਾਵਨੀ ਦਿੱਤੀ ਸੀ। ਕਿਹਾ ਸੀ, ਗੁੰਡੇ ਅਤੇ ਮਵਾਲੀ ਕਦੇ-ਕਦਾਈਂ ਹੀ ਫਸਦੇ ਹਨ। ਪਰ ਭਾਮਟੇ, ਇਹ ਤਾਂ ਸਮਾਜ ਦਾ ਹੀ ਹਿੱਸਾ ਹੁੰਦੇ ਹਨ। ਏਸ ਲਈ ਉਹਨਾਂ ਨੂੰ ਢੂੰਡਣ ਲਈ ਹੋਰ ਕਿਤੇ ਨਹੀਂ ਜਾਣਾ ਪੈਂਦਾ। ਇਹ ਤਾਂ ਰੋਜ਼ ਦੇ ਉੱਠਣ - ਬੈਠਣ ਵਾਲਿਆਂ ਵਿਚੋਂ ਹੀ ਮਿਲ ਜਾਂਦੇ ਹਨ। ਪੈਨਸ਼ਨਰ ਚਾਚਾ ਦੀ ਇਹ ਗੱਲ ਬਿਲਕੁਲ ਠੀਕ ਸੀ।

ਰੇਗੇ, ਚੌਹਾਨ ਵਗੈਰਾ ਮੈਨੂੰ ਕਹਿੰਦੇ, ਤੇਰੇ ਵਾਲ ਬਹੁਤ ਸੁੰਦਰ ਹਨ ਅਤੇ ਇਹ ਵੀ ਕਹਿੰਦੇ ਕਿ ਤੂੰ ਇਮਤਿਹਾਨ ਵਿੱਚ ਜਮਾਤ ਵਿਚੋਂ ਪਹਿਲੇ ਨੰਬਰ 'ਤੇ ਆਵੇਂਗਾ। ਇਹ ਕੇਵਲ ਚਾਹ ਪੀਣ ਲਈ ਨਹੀਂ ਸੀ। ਇਹ ਵੀ ਗੱਲ ਨਹੀਂ ਸੀ ਕਿ ਉਹ ਮੇਰੇ ਮੂੰਹ ਉੱਤੇ ਮੇਰੀ ਤਾਰੀਫ਼ ਕਰਦੇ ਸਨ। ਮੇਰੇ ਪਿਛੋਂ ਦੂਜਿਆਂ ਨੂੰ ਵੀ ਉਹ ਏਹੀ ਕਹਿੰਦੇ। ਬੰਸਰੀ ਵਜਾਉਣ ਦੀ ਮੇਰੀ ਕਲਾ ਬਾਰੇ ਇਹਨਾਂ ਲੋਕਾਂ ਨੇ ਤਾਂ ਦੂਜਿਆਂ ਕੋਲ ਮੇਰੀ ਪ੍ਰਸੰਸਾ ਕੀਤੀ ਸੀ। ਇਹ ਲੋਕ ਮੇਰੇ ਕਮਰੇ ਵਿੱਚ ਆਉਂਦੇ ਅਤੇ ਖੰਡ, ਓਵਲਟੀਨ, ਦੁੱਧ, ਬਿਸਕੁਟ ਆਦਿ ਮੇਰੀ ਮੌਜੂਦਗੀ ਵਿੱਚ ਹੀ ਚੱਟਮ ਕਰਦੇ ਰਹਿੰਦੇ। ਇੱਕ ਨਵੀਂ ਸੰਸਕ੍ਰਿਤੀ ਨਾਲ ਸਾਡੀ ਜਾਣ-ਪਛਾਣ ਹੋ ਰਹੀ ਸੀ। ਏਸ ਲਈ ਕਿਸੇ ਗੱਲ ਦਾ ਵਿਰੋਧ ਕਰਨਾ ਠੀਕ ਨਹੀਂ ਸੀ। ਏਸੇ ਲਈ ਉਹਨਾਂ ਨੂੰ ਅਸੀਂ ਕਦੇ ਕੁਝ ਨਹੀਂ ਆਖਿਆ। ਮਨ ਵਿੱਚ ਜ਼ਰੂਰ ਕਹਿੰਦਾ ਰਹਿੰਦਾ, ਇਹਨਾਂ ਨੂੰ ਆਪਣੇ ਘਰ ਵਿੱਚ ਇਹ ਚੀਜ਼ਾਂ ਨਹੀਂ ਮਿਲਦੀਆਂ ਹੋਣੀਆਂ। ਕੀ ਕਰਨ ਵਿਚਾਰੇ! ਖਾਣ ਦਿਓ। ਪਰ ਇਹਨਾਂ ਗ਼ਰੀਬ ਵਿਅਕਤੀਆਂ ਦੇ ਕਪੜੇ ਬੜੇ ਪਤਲੇ ਅਤੇ ਮਹਿੰਗੇ ਹੁੰਦੇ ਸਨ। ਉਹ ਜੋਗ ਤਾਂ ਕਈ ਵਾਰ ਮੈਥੋਂ ਉਧਾਰੇ ਪੈਸੇ ਮੰਗਿਆ ਕਰਦਾ ਸੀ।

ਪਰ ਇੱਕ ਵਾਰ ਉਹਨੇ ਸਾਨੂੰ ਬੜੀ ਉਸਤਾਦੀ ਨਾਲ ਧੋਖਾ ਦਿੱਤਾ। ਉਹਨੇ ਮੈਨੂੰ ਕਿਹਾ, ਤੂੰ ਪਰਸੋਂ ਮੈਨੂੰ ਦਸ ਰੁਪਏ ਦਿੱਤੇ ਸਨ। ਮੇਰਾ ਬਹੁਤ ਵੱਡਾ ਕੰਮ ਸਾਰਿਆ। ਆਓ, ਏਸੇ ਖੁਸ਼ੀ ਵਿੱਚ ਮੈਂ ਤੈਨੂੰ ਪਾਰਟੀ-ਵਾਰਟੀ ਦਿੰਦਾ ਹਾਂ ਅਤੇ ਉਹ ਮੈਨੂੰ ਹੋਟਲ ਵਿੱਚ ਲੈ ਗਿਆ। ਹੋਟਲ ਦਾ ਬਿੱਲ ਦੇਣ ਪਿਛੋਂ ਉਹਨੇ ਕਿਹਾ, ਬਿੱਲ ਦੇਣ ਪਿਛੋਂ ਬਚਿਆ ਹੋਇਆ ਪੈਸਾ

ਤੈਨੂੰ ਦੇ ਰਿਹਾ ਹਾਂ। ਫੇਰ ਮੈਂ ਆਖਿਆ, ਹੁਣ ਮੈਂ ਤੈਨੂੰ ਦਮੜੀ ਵੀ ਨਹੀਂ ਦੇਵਾਂਗਾ। ''ਨਾ ਦਈਂ'' ਉਸ ਨੇ ਕਿਹਾ। ਤੇਰੇ ਵਰਗੇ ਹੋਰ ਕਿੰਨੇ ਹੀ ਮਿਲ ਜਾਣਗੇ।

ਫੇਰ ਮੈਂ ਕਿਸੇ ਨਾ ਕਿਸੇ ਬਹਾਨੇ ਜੋਗ ਉੱਤੇ ਚਿੜ੍ਹਨ ਲੱਗਾ। ਸਾਲਾ ਮੈਟ੍ਰਿਕ ਵਿੱਚ ਪਹਿਲੇ ਤੀਹਾਂ ਵਿੱਚ ਆ ਗਿਆ ਤਾਂ ਕਿਹੜਾ ਤੀਰ ਮਾਰ ਲਿਆ? ਅਸੀਂ ਵੀ ਤਾਂ ਸ਼ੁਰੂ ਦੇ ਪੰਜ ਸੌਆਂ ਵਿੱਚ ਕਿਤੇ ਤਾਂ ਹੋਵਾਂਗੇ ਹੀ ਨਾ? ਜਾਂ ਸਾਡਾ ਤਾਂਬੇ ਪਹਿਲੇ ਪੰਜ ਹਜ਼ਾਰਾਂ ਵਿੱਚ ਕਿਤੇ ਤਾਂ ਹੋਵੇਗਾ ਹੀ ਨਾ। ਇਸ ਸਹੁਰੇ ਜੋਗ ਦਾ ਸਟਾਈਲ ਬਹੁਤ ਵਿਸ਼ੇਸ਼ ਹੈ। ਹਰ ਕੋਈ ਗਧੇ ਦਾ ਪੁੱਤਰ ਕਹਿ ਕੇ ਉਸ ਦੀ ਇਹਨਾਂ ਸ਼ਬਦਾਂ ਵਿੱਚ ਪ੍ਰਸੰਸਾ ਕਰਦਾ। ਇੱਕ ਵਾਰ ਮਰਾਠੀ ਦੇ ਪ੍ਰੋਫੈਸਰ ਨੇ ਆਪ ਜੋਗ ਦੇ ਬੱਚੇ ਦਾ ਇੱਕ ਨਿਬੰਧ ਜਮਾਤ ਵਿੱਚ ਪੜ੍ਹਿਆ ਸੀ। ਏਸੇ ਗੱਲ ਉੱਤੇ ਅਸੀਂ ਉਸ ਨਾਲ ਸਿੰਗ ਫਸਾ ਲਏ। ਕਿਹਾ, ਜੋਗ, ਤੇਰੇ ਨਿਬੰਧ ਬੜੇ ਭੱਦੇ ਹੁੰਦੇ ਹਨ। ਤੇਰੀ ਗੱਲਬਾਤ ਵੀ ਬੜੀ ਘਟੀਆ ਤੇ ਗੰਦੀ ਹੁੰਦੀ ਹੈ। ਤੇਰੇ ਕੋਲ ਗੱਲ ਕਰਨ ਦੀ ਅਕਲ ਹੀ ਨਹੀਂ। ਹੁਣ ਦੇਖੋ, ਤੇਰੀ ਸ਼ੈਲੀ ਤੁਕਾਰਾਮ ਦੀ ਸ਼ੈਲੀ ਵਰਗੀ ਹੈ ਜਿਹੜੀ ਪੋਗਾਪੰਥੀ, ਸੰਤ-ਬਾਣੀ ਅਤੇ ਚੰਗੀਆਂ ਕਹਾਵਤਾਂ ਨਾਲ ਭਰੀ ਹੁੰਦੀ ਹੈ।

ਇਹ ਗੱਲ ਉਹਨੂੰ ਬਹੁਤ ਚੁਭੀ। ਉਂਜ ਉਹ ਬਹੁਤ ਘੁਮੰਡੀ ਸੀ। ਕਦੇ-ਕਦੇ ਆਥਣ ਨੂੰ ਮੇਰੇ ਕਮਰੇ ਵਿੱਚ ਪਹੁੰਚ ਜਾਂਦਾ। ਹੁਣ ਦੇਖੋ ਨਾ, ਆਕਾਸ਼ ਸਾਫ਼ ਹੋਵੇ, ਨਿੱਘੀ ਧੁੱਪ ਪੈ ਰਹੀ ਹੋਵੇ, ਰਮਣੀਕ ਪੌਣ ਚੱਲ ਰਹੀ ਹੋਵੇ, ਅਜਿਹਾ ਖ਼ੂਬਸੂਰਤ ਸਮਾਂ ਛੱਡ ਕੇ ਕੌਣ ਬਾਹਰ ਸੈਰ ਲਈ ਜਾਵੇਗਾ? ਪਰ ਜੋਗ ਕਹਿੰਦਾ, ਚੱਲੋਗੇ ਨਹੀਂ? ਮੇਰੇ ਨਾਂਹ ਕਰਨ ਉੱਤੇ ਉਹ ਕਹਿੰਦਾ, ਇਕੱਲਾ ਹੀ ਚੱਲ ਬਈ। ਦੂਜਿਆਂ ਦੀ ਪਰਾਧੀਨਤਾ ਵਿੱਚ ਉੱਕਾ ਹੀ ਸੁੱਖ ਨਹੀਂ ਹੁੰਦਾ। ਸਾਰਿਆਂ ਨੂੰ ਰਾਮ-ਗੁਸਾਈਂ ਨਚਾ ਰਿਹਾ ਹੈ। ਜਾਂ ਫੇਰ, ਸਾਧੂ ਕੋਲੋਂ ਜ਼ਾਤ ਨਹੀਂ ਪੁੱਛਣੀ ਚਾਹੀਦੀ, ਗਿਆਨ ਪੁੱਛਣਾ ਚਾਹੀਦਾ ਹੈ-ਇਸ ਤਰ੍ਹਾਂ ਜੇ ਕੋਈ ਬਕਵਾਸ ਕਰਦਾ ਰਵ੍ਹੇ ਅਤੇ ਬਕਵਾਸ ਕਰਨ ਵਾਲਾ ਜੇ ਇਹ ਜੋਗ ਹੀ ਹੋਵੇ, ਤਾਂ ਦੱਸੋ, ਗੁੱਸਾ ਨਹੀਂ ਆਵੇਗਾ?

ਇੱਕ ਵਾਰ ਉਹਨੇ ਮੈਨੂੰ ਆਖਿਆ ਸੀ, ਤੂੰ ਰੇਸਟਾਰੇਂਟ ਕਹਿੰਦਾ ਏਂ। ਇਹ ਗ਼ਲਤ ਹੈ। ਸਹੀ ਉੱਚਾਰਣ ਰੇਸਤਰਾਂ ਹੈ।

ਭੈਣਚੋਦ ਇਹ ਤਿੰਨੇ ਦੇ ਤਿੰਨੇ ਭਾਮਟਿਆ ਦੀ ਔਲਾਦ ਹਨ। ਇਹਨਾਂ ਨੂੰ ਭਾਮਟਾ ਨਾ ਆਖੀਏ ਤਾਂ ਹੋਰ ਕੀ ਆਖੀਏ? ਅਸੀਂ ਜਦ ਤੋਂ ਹਰ ਐਤਵਾਰ ਵਾਰੀ-ਵਾਰੀ ਇਹਨਾਂ ਵਿਚੋਂ ਹਰ ਇੱਕ ਦੇ ਘਰ ਰੋਟੀ ਖਾਣ ਲਈ ਜਾਣ ਲੱਗ ਪਏ, ਉਦੋਂ ਤੋਂ ਉਹਨਾ ਦਾ ਸਾਡੇ ਘਰ ਆਉਣਾ ਬੰਦ ਹੋ ਗਿਆ।

ਇਹਨਾਂ ਵਰਗੇ ਊਟ-ਪਟਾਂਗ ਮਿੱਤਰ ਜਦੋਂ ਹੌਲੀ-ਹੌਲੀ ਟੁੱਟ ਗਏ ਤਾਂ ਕੇਵਲ ਮਧੂ ਦੇਸ਼ਮੁਖ, ਤਾਂਬੇ, ਸੁਰੇਸ਼ ਬਾਪਟ ਅਤੇ ਇਚਲਕਰੰਜੀਕਰ-ਬਸ ਏਨੇ ਹੀ ਮਿੱਤਰ ਰਹਿ ਗਏ। ਕਿਉਂਕਿ ਇਹ ਸਾਰੇ ਚੰਗੇ ਸਨ। ਇਹਨਾਂ ਵਿਚੋਂ ਇੱਕ ਵੀ ਭੈੜਾ ਨਹੀਂ ਸੀ।

ਸੁਰੇਸ਼ ਅਤੇ ਮੇਰੇ ਵਿਚਕਾਰ ਬਰਾਬਰ ਦੀ ਦੋਸਤੀ ਦੀ ਗੱਲ ਇਹ ਸੀ ਕਿ ਅਸੀਂ ਦੋਵੇਂ ਭੀੜ ਤੋਂ ਦੂਰ ਆਥਣ ਨੂੰ ਕਿਸੇ ਟਿੱਲੇ ਉੱਤੇ ਸੈਰ ਕਰਨ ਲਈ ਜਲੇ ਜਾਂਦੇ।

ਪਰ ਇਚਲਕਰੰਜੀਕਰ ਬੜਾ ਕਮੀਨਾ ਸੀ ਪਰ ਆਦਮੀ ਚੰਗਾ ਸੀ। ਇਹ ਬੰਦਾ ਪੁਸ਼ਤਾਂ ਤੋਂ ਨਾਂਗਰੀ ਸੰਸਕਾਰਾਂ ਵਿੱਚ੍ਹ ਪਲਿਆ ਸੀ ਏਸ ਲਈ ਸ਼ਹਿਰੀ ਸਭਿਆਚਾਰ ਵਿੱਚ

ਮਾਹਿਰ ਸੀ। ਉਹ ਮੈਨੂੰ ਜੰਗਲੀ ਆਖਦਾ ਪਰ ਮੈਨੂੰ ਚੰਗਾ ਆਦਮੀ ਮੰਨਦਾ ਸੀ। ਇਸਦੇ ਬਾਵਜੂਦ ਮੇਰੀ ਅਤੇ ਉਹਦੀ ਕਿੱਦਾਂ ਬਣੀ, ਸਮਝ ਵਿੱਚ ਨਹੀਂ ਆਉਂਦਾ।

ਦਿਨੋਂ ਦਿਨ ਸਾਡੀ ਮਿੱਤਰਤਾ ਬਹੁਤ ਡੂੰਘੀ ਹੁੰਦੀ ਗਈ। ਪਹਿਲਾਂ ਪਹਿਲ ਉਹ ਸ਼ਹਿਰ ਵਿੱਚ ਰਹਿੰਦਾ ਸੀ। ਉਂਜ ਮੁੱਢ ਤੋਂ ਉਹ ਬੰਬਈ ਦੇ ਰਹਿਣ ਵਾਲਾ ਸੀ।

ਹੋਇਆ ਇਉਂ ਕਿ ਇੱਕ ਦਿਨ ਸਾਡੇ ਪ੍ਰੋਫ਼ੈਸਰ ਸਾਹਿਬ ਫਰਾਂਸ ਰਾਜ ਦੀ ਕ੍ਰਾਂਤੀ ਦੇ ਪਰੀਣਾਮਾਂ ਵਾਲਾ ਭਾਗ ਫੇਰ ਤੋਂ ਦੁਹਰਾਉਣ ਲੱਗੇ ਸਨ। ਇਹਨੂੰ ਇੱਕ ਵਾਰ ਪਹਿਲਾਂ ਉਹ ਪੜ੍ਹਾ ਚੁੱਕੇ ਸਨ। ਤਾਂ ਇਹ ਸ੍ਰੀਮਾਨ ਜੀ ਖੜੇ ਹੋ ਗਏ ਅਤੇ ਕਹਿਣ ਲੱਗੇ· ਸਰ, ਇਹ ਤਾਂ ਹੋ ਚੁੱਕਿਆ ਹੈ, ਅੱਗੇ ਪੜ੍ਹਾਓ।

ਮੈਂ ਉਸ ਤੋਂ ਪਿਛਲੀ ਵਾਲੀ ਸੀਟ ਉੱਤੇ ਊਂਘ ਰਿਹਾ ਸਾਂ।

ਉਦੋਂ ਸਰ ਗੁੱਸੇ ਵਿੱਚ ਆ ਗਏ। ਕਹਿਣ ਲੱਗੇ, ਨਹੀਂ, ਇਹਨੂੰ ਅੱਜ ਹੀ ਸ਼ੁਰੂ ਕਰ ਰਿਹਾ ਹਾਂ। ਫੇਰ ਉਹਨਾਂ ਆਖਿਆ, ਪਿਛਲੀ ਵਾਰ ਦੇ ਮੇਰੇ ਨੋਟਸ ਦੇਖ ਲੈਣਾ।

ਉਦੋਂ ਪ੍ਰੋਫ਼ੈਸਰ ਸਾਹਿਬ ਨੇ ਆਪਣੀਆਂ ਗੁਸੈਲੀਆਂ ਨਜ਼ਰਾਂ ਪੂਰੀ ਜਮਾਤ ਉੱਤੇ ਸੁੱਟੀਆਂ ਅਤੇ ਕਹਿਣ ਲੱਗੇ ਹੋਰ ਕਿਹੜਾ ਹੈ ਜਿਹੜਾ ਕਹਿੰਦਾ ਏ, ਇਹ ਹਿੱਸਾ ਪਹਿਲਾਂ ਹੋ ਚੁੱਕਿਆ ਹੈ।

ਲਗਭਗ ਪੂਰੀ ਜਮਾਤ ਊਂਘ ਰਹੀ ਸੀ। ਏਸ ਲਈ ਕਿਸੇ ਦੇ ਕੁਝ ਵੀ ਸਮਝ ਨਹੀਂ ਸੀ ਆ ਰਿਹਾ ਕਿ ਕੀ ਹੋ ਰਿਹਾ ਸੀ। ਪਰ ਗੱਲ ਮੇਰੀ ਸਮਝ ਵਿੱਚ ਆ ਗਈ। ਮੇਜ਼ ਉਤੇ ਟਿਕੇ ਹੋਏ ਸਿਰ ਨੂੰ ਬਿਨਾਂ ਉੱਪਰ ਕਰਦਿਆਂ ਮੈਂ ਚੀਕਿਆ, ਜੀ ਹਾਂ, ਇਹ ਪਹਿਲਾਂ ਪੜ੍ਹਾਇਆ ਜਾ ਚੁੱਕਾ ਹੈ।

ਮੈਨੂੰ ਉਂਜ ਹੀ ਇਚਲਕਰੰਜੀਕਰ ਉੱਤੇ ਤਰਸ ਆ ਗਿਆ ਸੀ। ਮਤਲਬ, ਇਹ ਵਿਅਕਤੀ ਆਪਣੇ ਭਾਰੀ-ਭਰਕਮ ਸਰੀਰ ਨਾਲ ਮੇਰੇ ਅੱਗੇ ਬੈਠਿਆ ਹੋਇਆ ਸੀ, ਏਸੇ ਲਈ ਤਾਂ ਮੈਂ ਬੜੇ ਆਰਾਮ ਨਾਲ ਸਿਰ ਰੱਖ ਕੇ ਊਂਘ ਰਿਹਾ ਸੀ।

ਪਰ ਮੈਂ ਕੁਝ ਪਰੇਸ਼ਾਨ ਜ਼ਰੂਰ ਸੀ, ਕਿਤੇ ਪ੍ਰੋਫ਼ੈਸਰ ਸਾਹਿਬ ਸਾਨੂੰ ਨੋਟਸ ਦਿਖਾਉਣ ਲਈ ਨਾ ਕਹਿ ਦੇਣ। ਨਿੱਤ ਵਾਂਗ ਇਤਿਹਾਸ ਵਾਲੀ ਨੋਟ-ਬੁੱਕ ਅਸੀਂ ਅੱਜ ਵੀ ਨਹੀਂ ਲਿਆਏ ਸਾਂ। ਪਰ ਅੰਤ ਨੂੰ ਉਹਨਾਂ ਕਿਸੇ ਦੂਜੇ ਮੁੰਡੇ ਤੋਂ ਨਾ ਪੁੱਛਿਆ ਅਤੇ ਪੜ੍ਹਾਉਣਾ ਸ਼ੁਰੂ ਕੀਤਾ-ਪਿਛਲੀ ਵਾਰ ਮੈਂ ਸਰਸਰੀ ਤੌਰ 'ਤੇ ਗੱਲ ਸਮਝਾਈ ਸੀ, ਹੁਣ ਵਿਸਥਾਰ ਨਾਲ ਉਸੇ ਦਾ ਵਿਸ਼ਲੇਸ਼ਣ ਕਰਾਂਗਾ।

ਉਦੋਂ ਇਚਲਕਰੰਜੀਕਰ ਨੇ ਪਿੱਛੇ ਮੁੜਦਿਆਂ ਮੈਨੂੰ ਆਖਿਆ, ਤੂੰ ਸੌਂ ਜਾ।

ਫੇਰ ਇਸ ਬਕਵਾਸ ਨੂੰ ਕੌਣ ਸੁਣੇਗਾ? ਮੈਂ ਆਖਿਆ।

ਸਾਲਾ ਤਿਆਰੀ ਕਰਕੇ ਨਹੀਂ ਆਉਂਦਾ, ਉਸ ਨੇ ਕਿਹਾ।

ਫੇਰ ਮੈਂ ਆਪਣੇ ਬੈਂਚ ਉੱਤੇ ਸਿੱਧਾ ਆਕੜ ਕੇ ਬੈਠ ਗਿਆ।

ਹਾਂ, ਤੇਰਾ ਸਰਨੇਮ ਕੀ ਹੈ? ਉਹਨੇ ਪੁੱਛਿਆ।

ਪਾਂਡੂਰੰਗ, ਮੈਂ ਆਖਿਆ।

ਤਾਂ ਮੇਰਾ ਮਧੂ ਮਿਲਿੰਦ ਹੈ। ਉਹਨੇ ਹੱਸਦਿਆਂ ਕਿਹਾ।

ਫੇਰ ਮੈਂ ਹੋਰ ਜ਼ੋਰ ਨਾਲ ਹੱਸਿਆ।

ਇਹਦੇ ਵਿੱਚ, ਹੱਸਣ ਵਾਲੀ ਕਿਹੜੀ ਗੱਲ ਹੈ? ਉਹਨੇ ਕਿਹਾ।

ਕੁਝ ਨਹੀਂ. ਮੈਂ ਬੋਲਿਆ।

ਉਸਦਾ ਨਾਂ ਬੜਾ ਕੋਮਲ ਜਿਹਾ ਸੀ।

ਫੇਰ ਉਹਨੇ ਪੁੱਛਿਆ, ਕਿੱਥੇ ਰਹਿੰਦੇ ਹੋ?

'ਹੋਸਟਲ', ਮੈਂ ਦੱਸਿਆ।

ਤਾਂ ਮੈਂ ਵੀ ਅਗਲੀ ਟਰਮ ਵਿੱਚ ਹੋਸਟਲ ਆ ਰਿਹਾ ਹਾਂ।

ਫੇਰ ਘੰਟੀ ਵੱਜੀ। ਅਸੀਂ ਕੁਝ ਹੋਰ ਗੱਲਾਂ ਕੀਤੀਆਂ।

ਤਾਂ ਇਹ ਸ੍ਰੀਮਾਨ ਜੀ ਕੁਲ ਮਿਲਾ ਕੇ ਬੜੇ ਤਿਗੜਮੀ ਹਨ। ਜਦੋਂ ਕਦੀ ਉਸਦਾ ਮਨ ਨਾ ਲਗਦਾ ਤਾਂ ਉਹ ਇਕ ਕੰਮ ਕਰਦਾ। ਮੇਰੇ ਕਮਰੇ ਵਿੱਚ ਆ ਕੇ ਊਟ-ਪਟਾਂਗ ਬਹਿਸਾਂ ਛੇੜਦਾ। ਉਹ ਬੰਬਈ ਦਾ ਕੋਈ ਕਿੱਸਾ ਸੁਣਾਉਂਦਾ। ਮੈਂ ਸਾਂਗਵੀਵਾਲਾ ਸੁਣਾ ਕੇ ਉਹਨੂੰ ਜਵਾਬ ਦਿੰਦਾ। ਅੰਤ ਨੂੰ ਮੈਂ ਹੀ ਅੱਕ ਜਾਂਦਾ। ਉਹਨੂੰ ਆਖਦਾ, ਸ੍ਰੀਮਾਨ ਜੀ. ਹੁਣ ਤੁਰਨ ਦੀ ਕਰੋ ਏਥੋਂ। ਉਹ ਆਪਣੇ ਕਿਸੇ ਦੂਰ ਦੇ ਸਬੰਧੀ ਦੇ ਘਰ ਠਹਿਰਿਆ ਹੋਇਆ ਸੀ। ਉਹ ਥਾਂ ਹੋਸਟਲ ਤੋਂ ਲੰਬੇ ਫਾਸਲੇ ਉੱਤੇ ਸੀ। ਫੇਰ ਵੀ ਮੇਰੇ ਕਮਰੇ ਵਿੱਚ ਉਸਦਾ ਇੱਕ ਚੱਕਰ ਜ਼ਰੂਰ ਲਗਦਾ।

ਮੈਂ ਸੁਰੇਸ਼ ਦੇ ਕਮਰੇ ਵਿੱਚ ਗਿਆ। ਦੇਖਦਾ ਹਾਂ. ਮੰਜੀ ਉਪਰਲੀ ਕੰਧ ਉੱਤੇ ਨਵਾਂ ਕਲੈਂਡਰ ਹੈ। ਉਸ ਵਿੱਚ ਇਕ ਨੰਗੀ ਔਰਤ ਨਾਲੇ ਦੇ ਕੰਢੇ ਬੈਠੀ ਹੋਈ ਹੈ ਅਤੇ ਗੋਦੀ ਵਿੱਚ ਰਾਜਹੰਸ ਵਗੈਰਾ ਹੈ।

ਏਸ ਤਰ੍ਹਾਂ ਦੀ ਉਤੇਜਨਾ ਪੈਦਾ ਕਰਨ ਵਾਲੀ ਤਸਵੀਰ ਕਮਰੇ ਵਿੱਚ ਨਹੀਂ ਰੱਖਣੀ ਚਾਹੀਦੀ. ਮੈਂ ਆਖਿਆ।

ਕਪੜਿਆਂ ਅੰਦਰ ਸਾਰੇ ਲੋਕ ਨੰਗੇ ਹੁੰਦੇ ਹਨ। ਕਮਰੇ ਵਿੱਚ ਤਸਵੀਰ ਰੱਖਣ ਨਾਲ ਕੁਝ ਵੀ ਫ਼ਰਕ ਨਹੀਂ ਪੈਂਦਾ। ਉਸਨੇ ਕਿਹਾ। ਠੀਕ ਹੈ. ਮੈਂ ਆਖਿਆ।

ਤੇ ਤੂੰ? ਤੂੰ ਤਾਂ ਗ਼ੁਸਲ-ਖਾਨੇ ਵਿੱਚ ਵੀ ਕੱਛਾ ਨਹੀਂ ਲਾਹੁੰਦਾ। ਬੜਾ ਗੰਦਾ ਏਂ। ਉਹਨੇ ਕਿਹਾ। ਸੁਰੇਸ਼ ਦੇ ਕਮਰੇ ਵਿੱਚ ਉਹਦੇ ਮਾਂ-ਪਿਓ ਦੀ ਇਕ ਤਸਵੀਰ ਸੀ। ਇਸ ਤਰ੍ਹਾਂ ਦੀਆ ਤਸਵੀਰਾਂ ਅਸ਼ਲੀਲ ਲਗਦੀਆਂ ਹਨ. ਮੈਂ ਆਖਿਆ।

ਜੇ ਮਾਂ-ਬਾਪ ਨਾ ਹੁੰਦੇ ਤਾ ਅਸੀਂ ਵੀ ਨਾ ਹੁੰਦੇ।

ਤਾਂ ਤੇ ਬਹੁਤ ਚੰਗਾ ਹੁੰਦਾ। ਸਾਡੇ ਇਸ ਚੱਕਰ ਦੇ ਓਹੀ ਤਾਂ ਜ਼ਿੰਮੇਵਾਰ ਹਨ। ਸਾਡੀ ਹਰ ਸਥਿਤੀ ਦੇ ਕੇਵਲ ਉਹ ਹੀ ਜ਼ਿੰਮੇਵਾਰ ਹਨ।

ਤੂੰ ਆਪਣੀ ਰਾਇ ਆਪਣੇ ਕੋਲ ਰੱਖ। ਆਪਣੇ ਕਮਰੇ ਵਿੱਚ ਮੈਂ ਜੋ ਚਾਹਾਂਗਾ, ਰਖਾਂਗਾ।

ਬਹਿਸ ਉਥੇ ਹੀ ਮੁੱਕ ਗਈ। ਮੈਨੂੰ ਬਹੁਤ ਗੁੱਸਾ ਆਇਆ। ਪਰ ਕੁਝ ਦਿਨ ਪਿਛੋਂ ਟੁੱਟ ਜਾਣ ਦਾ ਬਹਾਨਾ ਬਣਾਕੇ ਉਹਨੇ ਤਸਵੀਰ ਟਰੰਕ ਵਿੱਚ ਛੁਪਾ ਕੇ ਰੱਖ ਦਿੱਤੀ। ਦੀਵਾਲੀ ਦੀਆ ਛੁੱਟੀਆ ਵਿੱਚ ਘਰ ਜਾਣ ਲਈ ਪੇਟੀ ਭਰ ਕੇ ਤਿਆਰ ਰੱਖੀ ਸੀ।

ਛੁੱਟੀਆਂ ਵਿੱਚ ਮੈਂ ਘਰ ਮੁੜ ਆਇਆ।

ਪਿਤਾ ਜੀ ਨੂੰ ਪੂਰਾ ਹਿਸਾਬ ਦਿਖਾਇਆ। ਉਹਨਾਂ ਦੀਆਂ ਗੱਲਾ ਸੁਣਦਾ ਰਿਹਾ। ਦੀਵਾਲੀ ਲੰਘ ਗਈ।

ਮੈਂ ਪੂਨਾ ਲਈ ਤੁਰ ਪਿਆ।

ਹੋਸਟਲ ਪਹੁੰਚਿਆ। ਦੇਖਦਾ ਹਾਂ ਕਿ ਇਚਲਕਰੰਜੀਕਰ ਹੋਸਟਲ ਵਿੱਚ ਹਾਜ਼ਰ ਹੈ। ਉਸ ਮਗਰੋਂ ਉਸ ਮੇਰਾ ਪਿੱਛਾ ਨਹੀਂ ਛੱਡਿਆ। ਉਹਦੀ ਕਮੀਜ਼, ਪੈਂਟ, ਜੁੱਤੀ ਸਾਰੀਆਂ ਚੀਜ਼ਾਂ ਸਾਫ਼ ਸੁਥਰੀਆਂ ਅਤੇ ਸਫੈਦ ਰਹਿੰਦੀਆਂ। ਉਹਦੇ ਕੋਲ ਉਮਰ ਦੇ ਦਸਵੇਂ ਸਾਲ ਤੋਂ ਅੱਗੇ ਹਰ ਇੱਕ ਮਹੀਨੇ ਦੇ ਵਜ਼ਨ ਦੇ ਨੋਟਕਾਰਡ ਖ਼ੂਬਸੂਰਤ ਢੰਗ ਨਾਲ ਪਰੋ ਕੇ ਰੱਖੇ ਹੋਏ ਸਨ।

ਆਪਣਾ ਕਮਰਾ ਵੀ ਉਹਨੇ ਬੜੇ ਅਦਭੁਤ ਢੰਗ ਨਾਲ ਸਜਾਇਆ ਸੀ। ਮੰਜੇ ਉੱਤੇ ਉਹ ਚਾਹ ਦਾ ਸਾਮਾਨ-ਸਟੋਵ, ਦੁੱਧ ਆਦਿ ਰਖਦਾ ਅਤੇ ਉਪਰ ਮੱਛਰਦਾਨੀ ਵਿੱਚ ਕਿਤਾਬਾਂ-ਕਾਪੀਆ। ਮੱਛਰਦਾਨੀ ਕਦੀ-ਕਦੀ ਬੋਝ ਨਾਲ ਏਨੀਂ ਨੀਵੀਂ ਲਟਕਣ ਲਗਦੀ ਕਿ ਸਟੋਵ ਦੀਆਂ ਲਾਟਾਂ ਨਾਲ ਸੜ ਜਾਣ ਦਾ ਡਰ ਪੈਦਾ ਹੋ ਜਾਂਦਾ। ਮੇਜ਼ ਉੱਤੇ ਸਕੂਲ ਦੇ ਸਮੇਂ ਤੋਂ ਲੈ ਕੇ ਹੁਣ ਤੱਕ ਦੇ ਪੁਰਸਕਾਰ, ਸ਼ੀਲਡਾਂ ਤਮਗੇ ਆਦਿ ਪਏ ਸਨ। ਕੁਰਸੀ ਉੱਤੇ ਇੱਕ ਵੱਡਾ ਟੇਬਲ-ਲੈਂਪ। ਪਰ ਗੱਦਾ ਫ਼ਰਸ਼ ਉੱਤੇ ਦੇਸੀ ਠਾਠ ਨਾਲ ਪਿਆ ਹੁੰਦਾ। ਏਸ ਲਈ ਕੋਈ ਸਥਾਨਿਕ ਮੁੰਡਾ ਜਦੋਂ ਕਦੇ ਵਧੀਆਂ ਕਪੜਿਆਂ ਨਾਲ ਜਮਾਤ ਵਿੱਚ ਆਉਂਦਾ ਤਾਂ ਅਸੀਂ ਉਸਨੂੰ ਕਮਰੇ ਵਿੱਚ ਲੈ ਜਾਂਦੇ ਅਤੇ ਗੱਦੇ ਉੱਤੇ ਬਿਠਾਉਂਦੇ।

ਉਂਜ ਇਚਲਕਰੰਜੀਕਰ ਸਾਡੇ ਸਾਰਿਆਂ ਨਾਲ ਬੜੇ ਸਤਿਕਾਰ ਨਾਲ ਪੇਸ਼ ਆਉਂਦਾ। ਏਸ ਲਈ ਉਸਦੀਆਂ ਸਾਰੀਆਂ ਹਰਕਤਾਂ ਨਿਭ ਗਈਆਂ। ਉਹਦੀ ਇੱਕ ਹੋਰ ਸ਼ਰਾਰਤ ਤੱਕੋ। ਕਿਸੇ ਵੀ ਮੁੰਡੇ ਨੂੰ ਆਪਣੇ ਕਮਰੇ ਵਿੱਚ ਸੱਦਦਾ ਅਤੇ ਉਹਦੀ ਹਾਜ਼ਰੀ ਵਿੱਚ ਕੇਵਲ ਇੱਕ ਕੱਪ ਚਾਹ ਦਾ ਬਣਾ ਕੇ ਗੱਲਾਂ ਕਰਦਾ-ਕਰਦਾ ਇਕੱਲਾ ਪੀ ਜਾਂਦਾ। ਉਦੋਂ ਉਹ ਮੁੰਡਾ ਅਪਮਾਨਿਤ ਜਿਹਾ ਮਹਿਸੂਸ ਕਰਦਾ ਅਤੇ ਸਾਡੇ ਵਿਚੋਂ ਕਿਸੇ ਕੋਲ ਇਚਲਕਰੰਜੀਕਰ ਦੀ ਇਸ ਅਸਭਿਆ ਹਰਕਤ ਬਾਰੇ ਸ਼ਿਕਾਇਤ ਕਰਦਾ। ਅਸੀਂ ਅੰਦਰੋਂ ਬਹੁਤ ਖੁਸ਼ ਹੁੰਦੇ ਅਤੇ ਇਹ ਗੱਲ ਇਚਲਕਰੰਜੀਕਰ ਨੂੰ ਜਾ ਕੇ ਫੇਰ ਦੱਸ ਦਿੰਦੇ।

ਪਰ ਉਹਨੂੰ ਵੀ ਅੰਤ ਨੂੰ ਚੱਕਰਪਾਣੀ ਵਰਗਾ ਨਹਿਲੇ ਤੇ ਦਹਿਲਾ ਮਿਲ ਹੀ ਗਿਆ। ਇਚਲਕਰੰਜੀਕਰ ਨੇ ਜਦੋਂ ਕੇਵਲ ਇੱਕ ਹੀ ਪਿਆਲਾ ਚਾਹ ਬਣਾਈ ਅਤੇ ਪਾਉਣ ਲੱਗਾ ਤਾਂ ਚੱਕਰਪਾਣੀ ਨੇ ਉਹਨੂੰ ਹੈਰਾਨੀ ਨਾਲ ਕਿਹਾ, ਮੈਂ ਚਾਹ ਨਹੀਂ ਪੀਂਦਾ, ਸ਼ਾਇਦ ਤੈਨੂੰ ਪਤਾ ਹੈ?

ਉਸਦੀ ਇਸ ਆਦਤ ਦਾ ਪਤਾ ਸਾਨੂੰ ਇਚਲਕਰੰਜੀਕਰ ਤੋਂ ਹੀ ਲੱਗਿਆ।

ਉਹਨੇ ਇੱਕ ਹੋਰ ਸ਼ਰਾਰਤ ਕੀਤੀ।

ਹੋਸਟਲ ਵਿੱਚ ਯੂਗਾਂਡਾ ਦਾ ਇੱਕ ਅਫ਼ਰੀਕੀ ਵਿਦਿਆਰਥੀ ਰਹਿੰਦਾ ਸੀ। ਉਹ ਸਾਨੂੰ ਹਮੇਸ਼ਾ ਗਾਲਾਂ ਕੱਢਦਾ। ਕਹਿੰਦਾ ਕਿ ਭਾਰਤ ਦੇ ਲੋਕ ਕਪੜੇ ਲਾਹੁਣ ਤੋਂ ਬਿਨਾ ਸੌਂਦੇ ਹਨ ਜਿਹੜੀ ਗੱਲ ਕਿ ਹਾਈਜੀਨਿਕ ਨਹੀਂ ਹੁੰਦੀ। ਇਹ ਗੰਦੀ ਗੱਲ ਹੈ। ਕਪੜੇ ਲਾਹ ਕੇ ਸੌਣਾ

ਚਾਹੀਦਾ ਹੈ। ਘੱਟ ਤੋਂ ਘੱਟ ਤੇਰੇ ਵਰਗੇ ਪੜ੍ਹੇ-ਲਿਖੇ ਭਾਰਤੀ ਨੂੰ ਇਹਦਾ ਖਿਆਲ ਰੱਖਣਾ ਚਾਹੀਦਾ ਹੈ।

ਗਰਮੀਆਂ ਵਿੱਚ ਤਾਂ ਉਹ ਆਪਣਾ ਲੰਗੋਟ ਵੀ ਲਾਹ ਦਿੰਦਾ। ਇਕ ਵਾਰ ਦੇਰ ਰਾਤ ਨੂੰ ਇਚਲਕਰੰਜੀਕਰ, ਸੁਰੇਸ਼ ਅਤੇ ਚਾਰ-ਪੰਜ ਮੁੰਡੇ ਮੇਰੇ ਕੋਲ ਆਏ। ਕਹਿਣ ਲੱਗੇ, ਅਸੀਂ ਸਾਰਿਆਂ ਨੇ ਅਫਰੀਕਨ ਨੂੰ ਵੇਖਿਆ ਹੈ। ਉਹ ਪੁੱਠਾ ਪਿਆ ਹੋਇਆ ਹੈ। ਕੀ ਮਜ਼ੇਦਾਰ ਦ੍ਰਿਸ਼ ਹੈ।

ਮੈਂ ਦਰਵਾਜ਼ਿਆਂ ਦੀਆਂ ਸੀਖਾਂ ਫੜ ਕੇ ਉਤਾਂਹ ਚੜ੍ਹ ਗਿਆ। ਅੰਦਰ ਝਾਤੀ ਮਾਰੀ। ਬੈਡਲੈਂਪ ਦੀ ਖ਼ੂਬਸੂਰਤ ਰੌਸ਼ਨੀ ਸੀ। ਪਰ ਅਫਰੀਕਨ ਤਾਂ ਸਿੱਧ ਲੇਟਿਆ ਹੋਇਆ ਸੀ। ਮੈਨੂੰ ਧੋਖਾ ਦਿੱਤਾ ਗਿਆ ਸੀ। ਮੈਂ ਉਹਨਾਂ ਸਾਰਿਆਂ ਨੂੰ ਘਸੁੰਨ ਮਾਰੇ ਤਾਂ ਉਹਨਾਂ ਦੱਸਿਆ, ਸਾਨੂੰ ਵੀ ਤਾਂ ਇਚਲਕਰੰਜੀਕਰ ਨੇ ਇੰਜ ਹੀ ਧੋਖਾ ਦਿੱਤਾ ਸੀ। ਪਿਛੋਂ ਕਿੰਨੇ ਹੀ ਲੋਕਾਂ ਨੂੰ ਅਸੀਂ ਏਹੀ ਦ੍ਰਿਸ਼ ਦਿਖਾ ਕੇ ਧੋਖਾ ਦਿੱਤਾ ਸੀ। ਅੰਤ ਨੂੰ ਸੁਰੇਸ਼ ਨੇ ਅੰਦਰ ਝਾਕ ਕੇ ਦੇਖਿਆ, ਮਲਾਓ ਹੱਥ। ਹੁਣ ਉਹਨੇ ਪਾਸਾ ਪਰਤ ਲਿਆ ਹੈ। ਉਦੋਂ ਮੈਂ ਤੇ ਇਚਲਕਰੰਜੀਕਰ ਦੋਵੇਂ ਹੀ ਨਾਲ-ਨਾਲ ਸੀਖਾਂ ਉੱਤੇ ਚੜ੍ਹ ਗਏ। ਦੇਖਿਆ ਕਿ ਉਹ ਹੁਣ ਵੀ ਸਿੱਧਾ ਪਿਆ ਹੋਇਆ ਸੀ। ਫੇਰ ਅਸੀਂ ਸੁਰੇਸ਼ ਨੂੰ ਕੁੱਟਣਾ ਸ਼ੁਰੂ ਕਰ ਦਿੱਤਾ।

ਬਾਹਰਲੇ ਕਾਫੀ ਸ਼ੋਰ-ਸ਼ਰਾਬੇ ਕਾਰਣ ਅਫਰੀਕਨ ਦੀ ਨੀਂਦ ਖੁਲ੍ਹ ਗਈ। ਪਰ ਉਹ ਝਟਪਟ ਕਮਰੇ ਤੋਂ ਬਾਹਰ ਨਹੀਂ ਨਿਕਲ ਸਕਦਾ ਸੀ। ਏਸ ਦਾ ਫਾਇਦਾ ਉਠਾ ਕੇ ਸਾਰੇ ਲੋਕ ਭੱਜੇ-ਭੱਜੇ ਆਪਣੇ ਕਮਰਿਆਂ ਵਿੱਚ ਪੁੱਜ ਗਏ।

ਸਵੇਰੇ ਉਸ ਅਫਰੀਕਨ ਨੇ ਮੈਨੂੰ ਪੁੱਛਿਆ, ਕੱਲ੍ਹ ਮੇਰੇ ਕਮਰੇ ਮੂਹਰੇ ਦੇਰ ਤਕ ਕੀ ਗੜਬੜ ਹੋ ਰਹੀ ਸੀ? ਜਦੋਂ ਮੈਂ ਉਹਨੂੰ ਪੂਰੀ ਗੱਲ ਦੱਸੀ ਤਾਂ ਉਹ ਹੱਸ ਪਿਆ ਅਤੇ ਉਹਨੇ ਕਿਹਾ, ਭਾਰਤੀ ਹੋਰ ਦੂਜੀ ਕਿਹੜੀ ਚੀਜ਼ ਦੇਖ ਸਕਦੇ ਹਨ?

ਹੋਸਟਲ ਵਿੱਚ ਪ੍ਰਧਾਨ ਨਾਂ ਦਾ ਇਕ ਮੁੰਡਾ ਰਹਿੰਦਾ ਸੀ। ਉਹਨੂੰ ਇਚਲਕਰੰਜੀਕਰ ਅਤੇ ਅਸੀਂ ਸਾਰੇ ਪਰੇਸ਼ਾਨ ਕਰਿਆ ਕਰਦੇ ਸਾਂ। ਉਹ ਬਹੁਤ ਹੀ ਲੱਲੂ ਕਿਸਮ ਦਾ ਸੀ। ਰਾਤ ਨੂੰ ਇੱਕ ਵਾਰ ਸਵਿੱਚ ਆਫ਼ ਕਰਕੇ ਉਹਦੀ ਬੱਤੀ ਬੁਝਾ ਦਿੱਤੀ। ਹਨੇਰੇ ਵਿੱਚ ਇਚਲਕਰੰਜੀਕਰ ਨੇ ਹੋਲਡਰ ਨਾਲੋਂ ਬਲਬ ਲਾਹ ਕੇ ਜੇਬ ਵਿੱਚ ਪਾ ਲਿਆ।

ਪ੍ਰਧਾਨ ਨੇ ਕਿਹਾ, ਸਾਂਗਵੀਕਰ ਬੱਤੀ ਜਲਾ।

ਮੈਂ ਸਵਿੱਚ ਨੂੰ ਉੱਪਰ-ਹੇਠਾਂ ਕਰਦਿਆਂ ਕਿਹਾ, ਕਿੱਥੋਂ? ਬੱਤੀ ਨਹੀਂ ਜਲਦੀ ਪਈ। ਸ਼ਾਇਦ ਤੇਰਾ ਫਿਊਜ਼ ਉੱਡ ਗਿਆ ਹੈ।

ਫੇਰ ਪ੍ਰਧਾਨ ਨੂੰ ਸ਼ੱਕ ਹੋਇਆ ਕਿਤੇ ਅਸੀਂ ਬਲਬ ਹੀ ਨਾ ਕੱਢ ਲਿਆ ਹੋਵੇ। ਹਨੇਰੇ ਵਿੱਚ ਟੋਂਹਦਿਆਂ ਹੋਇਆ ਜਦੋਂ ਉਹਨੇ ਬਲਬ ਲੱਭਣ ਦਾ ਜਤਨ ਕੀਤਾ ਤਾਂ ਉਹਨੂੰ ਝਟਕਾ ਲੱਗਿਆ।

ਹਰ ਸ਼ਾਮ ਨੂੰ ਸਾਡੇ ਵਿਚੋਂ ਕੋਈ ਉਹਦੇ ਹੋਲਡਰ ਵਿੱਚ ਤਾਂਬੇ ਦਾ ਸਿੱਕਾ ਪਾ ਦਿੰਦਾ। ਆਥਣ ਨੂੰ ਜਦੋਂ ਬਿਜਲੀ ਜਗਾਉਣ ਲਈ ਸਵਿੱਚ ਆਨ ਕਰਦਾ ਤਾਂ ਉਹਦੀ ਬੱਤੀ ਗੁੱਲ ਹੋ ਜਾਂਦੀ। ਉਹ ਬਲਬ ਕੱਢ ਕੇ ਦੇਖਦਾ ਤਾਂ ਸਿੱਕਾ ਹੇਠਾਂ ਡਿੱਗ ਪੈਂਦਾ।

ਫੇਰ ਉਹ ਗਾਲ੍ਹਾਂ ਦਿੰਦਾ ਸਾਡੇ ਕਮਰੇ ਵਿੱਚ ਆਉਂਦਾ। ਪਰ ਅਸੀਂ ਉਹਨੂੰ ਕਮਰੇ ਵਿਚੋਂ

ਬਾਹਰ ਕੱਢ ਦਿੰਦੇ। ਫੇਰ ਵਾਇਰਮੈਨ ਦੇ ਆਉਣ ਤਕ ਉਹ ਇਕੱਲਾ ਆਪਣੇ ਹਨੇਰੇ ਕਮਰੇ ਵਿੱਚ ਬੈਠਾ ਰਹਿੰਦਾ। ਪਰ ਫਿਊਜ਼ ਲੱਗ ਜਾਣ ਪਿੱਛੋਂ ਫੇਰ ਅਸੀਂ ਉਹਦੇ ਕਮਰੇ ਵਿੱਚ ਤੁਰਨ-ਫਿਰਨ ਲਈ ਪੁੱਜ ਜਾਂਦੇ।

ਉਹਦੇ ਘਰੋਂ ਮਿਠਾਈਆਂ-ਲੱਡੂ ਆਦਿ ਆਉਂਦੇ। ਸਾਨੂੰ ਜਿਉਂ ਹੀ ਇਹਦਾ ਪਤਾ ਲਗਦਾ, ਚੀਜ਼ਾਂ ਝਟਪਟ ਸਾਫ਼ ਹੋ ਜਾਂਦੀਆਂ। ਉਦੋਂ ਤੋਂ ਉਹ ਮਿਠਾਈ ਵਾਲਾ ਬਕਸਾ ਲੁਕੋ ਕੇ ਰੱਖਣ ਲੱਗ ਪਿਆ ਸੀ। ਇਕ ਵਾਰ ਮਿਠਾਈ ਆਉਣ ਦੀ ਸਾਨੂੰ ਖ਼ਬਰ ਮਿਲੀ। ਪਰ ਕਮਰੇ ਵਿੱਚ ਬਕਸਾ ਆਸਾਨੀ ਨਾਲ ਨਹੀਂ ਮਿਲ ਰਿਹਾ ਸੀ। ਫੇਰ ਅਸੀਂ ਉਸਦੇ ਕਮਰੇ ਨੂੰ ਲੱਗਣ ਵਾਲੀ ਚਾਬੀ ਕਿਧਰੋਂ ਲੈ ਲਈ। ਉਹ ਬਾਹਰ ਗਿਆ ਹੋਇਆ ਸੀ। ਇਸ ਸਮੇਂ ਅਸੀਂ ਨਵੀਂ ਚਾਬੀ ਤੋਂ ਕੰਮ ਲਿਆ। ਪੂਰੇ ਕਮਰੇ ਨੂੰ ਢੂੰਡ ਮਾਰਿਆ। ਸੋਚੋ ਤਾਂ ਸਹੀ, ਬਕਸਾ ਕਿੱਥੇ ਲੁਕੋ ਕੇ ਰੱਖਿਆ ਹੋਵੇਗਾ? ਅਖ਼ਬਾਰਾਂ ਦੀ ਰੱਦੀ ਹੇਠਾਂ। ਉੱਤੇ ਪੁਰਾਣੇ ਕਪੜੇ, ਜੁੱਤੀਆਂ ਆਦਿ ਰੱਖੀਆਂ ਹੋਈਆਂ। ਫੇਰ ਕੀ, ਅਸੀਂ ਸਾਰਾ ਮਾਲ ਛਕ ਗਏ ਅਤੇ ਪਹਿਲਾਂ ਵਾਂਗ ਸਾਰੀਆਂ ਚੀਜ਼ਾਂ ਜਿਉਂ ਦੀ ਤਿਉਂ ਰੱਖ ਦਿੱਤੀਆਂ। ਤਾਲਾ ਲਾਇਆ ਅਤੇ ਚੁੱਪ ਹੋ ਗਏ। ਅਸੀਂ ਸੋਚਿਆ, ਕਦੇ ਤਾਂ ਪ੍ਰਧਾਨ ਸਾਡਾ ਨਾਂ ਲੈ ਕੇ ਚੀਕੇਗਾ। ਪਰ ਜਿਵੇਂ ਕੁਝ ਹੋਇਆ ਹੀ ਨਾ ਹੋਵੇ, ਪ੍ਰਧਾਨ ਵੀ ਚੁੱਪ ਸੀ।

ਅਸੀਂ ਸਾਰੇ ਦੇ ਸਾਰੇ ਮਿੱਤਰ ਐਫ਼. ਵਾਈ. ਵਿੱਚ ਪੜ੍ਹਦੇ ਸਾਂ। ਅਗਲੀ ਜਮਾਤ ਵਿੱਚ ਪੜ੍ਹਨ ਵਾਲੇ ਜ਼ਿਆਦਾਤਰ ਕਿਤਾਬੀ ਕੀੜੇ ਸਨ ਤੇ ਫੇਰ ਸਾਡੇ ਨਾਲ ਉਹ ਬਜ਼ੁਰਗੀ ਅੰਦਾਜ਼ ਵਿੱਚ ਗੱਲਾਂ ਕਰਦੇ। ਅਸੀਂ ਵੀ ਉਹਨਾਂ ਨਾਲ ਸਤਿਕਾਰ ਨਾਲ ਪੇਸ਼ ਆਉਂਦੇ।

ਪਰ ਉਹਨਾਂ ਵਿਚੋਂ ਕੁਝ ਲੋਕ ਚੰਗੇ ਸਨ। ਅੰਗਰੇਜ਼ੀ ਵਾਲਾ ਫਲਾਂ ਪਾਠ ਸ਼ੁਰੂ ਹੋਇਆ ਕਿ ਨਹੀਂ? ਕਦੀ ਕਹਿੰਦੇ, ਫਲਾਂ ਪਾਠ ਉੱਤੇ ਵਿਸ਼ੇਸ਼ ਧਿਆਨ ਦੇਣਾ। ਪਟਵਰਧਨ ਸਾਹਿਬ ਉਸ ਸਮੇਂ ਕਦੇ **Will you make tea** ਦੀ ਥਾਂ **Will you take me** ਵਾਲਾ ਮਖੌਲ ਕਰਨਗੇ। ਫੇਰ ਜ਼ੋਰ-ਜ਼ੋਰ ਨਾਲ ਹੱਸਿਓ। ਸਾਥੋਂ ਪਹਿਲੇ ਮੁੰਡਿਆਂ ਨੇ ਵੀ ਸਾਨੂੰ ਇੰਜ ਹੀ ਕਿਹਾ ਸੀ।

ਇਹ ਗੱਲ ਅਸੀਂ ਸਾਰੀ ਜਮਾਤ ਨੂੰ ਦੱਸ ਦਿੱਤੀ ਅਤੇ ਉਸ ਵਿਸ਼ੇਸ਼ ਪਾਠ ਨੂੰ ਧਿਆਨ ਨਾਲ ਸੁਣਨ ਲੱਗੇ। ਪ੍ਰੋਫ਼ੈਸਰ ਸਾਹਿਬ ਨੇ ਜਦੋਂ ਓਹੀ ਮਖੌਲ ਕੀਤਾ ਤਾਂ ਸਾਰਿਆਂ ਨੇ ਠਹਾਕਾ ਮਾਰਿਆ ਅਤੇ ਪੂਰੀ ਜਮਾਤ ਨੂੰ ਸਿਰ ਉੱਤੇ ਚੁੱਕ ਲਿਆ। ਸ਼ਾਇਦ ਇਹ ਗੱਲ ਸਰ ਦੀ ਸਮਝ ਵਿੱਚ ਆ ਹੀ ਗਈ ਸੀ। ਪਰ ਅਸੀਂ ਜਦੋਂ ਇੰਟਰ ਵਿੱਚ ਪੁੱਜੇ ਅਤੇ ਐਫ਼. ਵਾਈ ਦੇ ਮੁੰਡਿਆਂ ਨੇ ਏਸੇ ਨੂੰ ਦੁਹਰਾਇਆ ਤਾਂ ਲੱਗਿਆ, ਸਾਡੀ ਮਿਹਨਤ ਬੇਕਾਰ ਗਈ।

ਪਰ ਏਨੇ ਲੋਕਾਂ ਦਾ ਇਕੋ ਵਾਰ ਹੱਸਣਾ ਮੈਨੂੰ ਉੱਕਾ ਈ ਮਨਜ਼ੂਰ ਨਹੀਂ। ਇਸ ਤਰ੍ਹਾਂ ਇਕੱਠੇ ਹੱਸਣਾ, ਇਕੱਠੇ ਰੋਣ ਵਾਂਗ ਭਿਅੰਕਰ ਲਗਦਾ ਹੈ।

ਕਾਲਜ ਵਿੱਚ ਜਾਣ-ਬੁੱਝ ਕੇ ਹਾਸ-ਨਾਟਕ ਹੀ ਖੇਡੇ ਜਾਂਦੇ ਹਨ। ਸ਼ੋ ਦੇ ਸਮੇਂ ਸਾਰਾ ਪੰਡਾਲ ਹਾਸੇ ਨਾਲ ਗੂੰਜ ਉਠਦਾ ਹੈ। ਪਰ ਸਾਨੂੰ ਇਹਨਾਂ ਨਾਟਕਾਂ ਨੂੰ ਵੇਖਣ ਲੱਗਿਆਂ ਇਸ ਤਰ੍ਹਾਂ ਦਾ ਕੋਈ ਅਨੁਭਵ ਨਹੀਂ ਹੁੰਦਾ। ਇਕ ਵਾਰ ਮੈਂ ਤੇ ਸੁਰੇਸ਼ ਅੱਕ ਗਏ ਅਤੇ

ਅੱਧਾ ਸ਼ੋ ਛੱਡ ਕੇ ਬਾਹਰ ਚਲੇ ਗਏ। ਬਾਹਰ ਸਟਾਲ ਉੱਤੇ ਖੜੇ ਚਾਹ ਪੀਂਦੇ ਰਹੇ। ਬਾਹਰ ਬਹੁਤ ਸ਼ਾਂਤੀ ਸੀ। ਸਟਾਲ ਉੱਤੇ ਖੜੇ ਕੁਝ ਲੋਕਾਂ ਤੋਂ ਬਿਨਾਂ ਉਥੇ ਹੋਰ ਕੋਈ ਵੀ ਨਹੀਂ ਸੀ। ਅੰਦਰੋਂ ਥੋੜ੍ਹੇ ਥੋੜ੍ਹੇ ਵਕਫ਼ੇ ਬਾਅਦ ਅਭਿਨੇਤਾ ਜਾਂ ਅਭਿਨੇਤਰੀ ਦੀ ਹਲਕੀ ਜਿਹੀ ਖੁਸਰ-ਫੁਸਰ ਉੱਤੇ ਪੂਰਾ ਹਾਲ ਜ਼ੋਰ ਨਾਲ ਹਾ, ਹਾ, ਹਾ, ਹਾ. ਠਾ. ਠਾ, ਹੋ ਹੋ ਕਰਦਾ ਹੋਇਆ ਹਾਸੇ ਨਾਲ ਗੂੰਜ ਉਠਦਾ। ਸਾਨੂ ਦੋਹਾਂ ਨੂੰ ਬੜੀ ਚਿੜ ਆਉਂਦੀ। ਸਾਨੂੰ ਇਹ ਸਭ ਬੜਾ ਅਜੀਬ ਲੱਗਿਆ।

ਸੁਰੇਸ਼ ਅਤੇ ਮੇਰੇ ਵਿਚਕਾਰ ਇੱਕ ਹੋਰ ਗੱਲ ਸਾਂਝੀ ਸੀ। ਏਸੇ ਕਾਰਣ ਸਾਡੀ ਦੋਹਾਂ ਦੀ ਬਣਦੀ ਸੀ। ਸਾਹਮਣੇ ਜਦੋਂ ਕੁੜੀਆਂ ਆਉਂਦੀਆਂ ਤਾਂ ਉਹ ਤੇ ਮੈਂ ਜਾਂ ਤਾਂ ਨਾਲ ਦੀ ਕਿਸੇ ਦੁਕਾਨ ਵਿਚ ਵੜ ਕੇ ਭਾਅ ਪੁੱਛਣ ਦਾ ਬਹਾਨਾ ਕਰਦੇ ਜਾਂ ਕਦੇ-ਕਦੇ ਪਾਨ ਖ਼ਰੀਦ ਵੀ ਲੈਂਦੇ।

ਇਕ ਵਾਰ ਉਹਨੇ ਨਾਈ ਕੋਲ ਜਾ ਕੇ ਆਪਣੇ ਵਾਲ ਸਫਾ-ਚੱਟ ਕਰਵਾ ਲਏ। ਕਹਿਣ ਲੱਗਿਆ, ਤੁਸੀਂ ਵਾਲਾਂ ਵਿੱਚ ਤੇਲ ਨਹੀਂ ਲਾਉਂਦੇ, ਏਸ ਲਈ ਬੜੇ ਭਿਅੰਕਰ ਦਿਖਾਈ ਦਿੰਦੇ ਹੋ। ਦੱਸੋ ਖਾਂ, ਮੈਂ ਹੁਣ ਵਾਲਾਂ ਤੋਂ ਬਿਨਾਂ ਕਿਹੋ ਜਿਹਾ ਲਗ ਰਿਹਾ ਹਾਂ? ਕੁਲ ਮਿਲਾ ਕੇ ਮੈਥੋਂ ਵੀ ਕੁੜੀਆਂ ਕਾਫੀ ਦੂਰ ਭੱਜ ਜਾਂਦੀਆਂ ਹਨ।

ਪਰ ਸੁਰੇਸ਼ ਇਕ ਗੱਲੋਂ ਬਾਜ਼ ਨਹੀਂ ਆਉਂਦਾ। ਜਦੋਂ ਆਥਣ ਨੂੰ ਕਦੀ ਸੈਰ ਕਰਨ ਲਈ ਸੜਕ ਉੱਤੇ ਤੁਰ ਪੈਂਦੇ, ਤਾਂ ਲਾਲ ਟਮਾਟਰ ਮੂੰਹ ਵਿੱਚ ਘੁੱਟ ਲਿਆ ਅਤੇ ਕੁੜੀਆਂ ਨੂੰ ਘੂਰਦੇ-ਘੂਰਦੇ ਖਾਂਦਾ ਜਾ ਰਿਹਾ ਹੈ--ਇਕ ਪਿਛੋਂ ਦੂਜਾ।

ਫੇਰ ਜਦੋਂ ਕਦੀ ਮੁੰਡੇ-ਕੁੜੀਆਂ ਯਾਤਰਾ ਲਈ ਇਕੱਠੇ ਕਿਤੇ ਤੁਰ ਪੈਂਦੇ, ਤਾਂ ਮੈਂ ਤੇ ਸੁਰੇਸ਼ ਆਪਣੇ ਆਪ ਟੋਲੀ ਤੋਂ ਅੱਡ ਹੋ ਜਾਂਦੇ, ਵਾਸਤਵ ਵਿੱਚ ਉਹ ਤੇ ਮੈਂ ਦੇਰ ਰਾਤ ਤੱਕ ਨਾ ਸੌਣ ਦੀ ਇਕੋ ਜੇਹੀ ਆਦਤ ਕਾਰਣ ਜਾਂ ਲੱਤਾਂ ਨੂੰ ਚੰਗੀ ਤਰ੍ਹਾਂ ਥਕਾਓ ਤਾਂ ਝਟ ਨੀਂਦ ਆ ਜਾਂਦੀ ਹੈ ਦੇ ਇਸ ਸਿਧਾਂਤ ਦੀ ਇਕੋ ਜੇਹੀ ਪਰਵਾਨਗੀ ਦੇ ਕਾਰਣ ਦੋਸਤ ਬਣੇ ਹੋਏ ਸਾਂ। ਰਾਤ ਨੂੰ ਬਾਰਾਂ ਤੋਂ ਪਿਛੋਂ ਹੋਟਲ ਬੰਦ ਹੋ ਜਾਂਦੇ। ਚਾਹ ਪੀਣ ਲਈ ਦੂਰ ਸਟੇਸ਼ਨ ਤਕ ਪੈਦਲ ਜਾਣਾ ਤੇ ਵਾਪਸ ਆਉਣਾ ਕੇਵਲ ਸਾਡੇ ਦੋਹਾਂ ਦੇ ਵੱਸ ਦੀ ਗੱਲ ਸੀ।

ਫੇਰ ਵੀ ਮੁੰਡੇ-ਕੁੜੀਆਂ ਵਾਲੀ ਮਿਲੀ-ਜੁਲੀ ਯਾਤਰਾ ਵਿੱਚ ਅਸੀਂ ਸ਼ਾਮਲ ਹੋ ਜਾਂਦੇ। ਏਸ ਬਹਾਨੇ ਕੁਦਰਤ ਦੀ ਸੁੰਦਰਤਾ ਦੇਖ ਸਕਦੇ ਸਾਂ। ਯਾਤਰਾ ਵਿੱਚ ਜੇ ਥੋੜ੍ਹੀ ਜਿਹੀ ਸਾਵਧਾਨੀ ਰੱਖੀ ਜਾਵੇ ਤਾਂ ਕੁੜੀਆਂ ਤੋਂ ਬਚਿਆ ਜਾ ਸਕਦਾ ਹੈ।

ਇਕ ਨਾਵਾਕਫ ਕੁੜੀ ਨੇ ਮੈਨੂੰ ਪੁੱਛਿਆ ਕਿ ਤੁਸੀਂ ਮਿਊਜ਼ਿਕ ਦੀ ਜਮਾਤ ਵਿੱਚ ਕੀ ਸਿਖਦੇ ਹੋ? ਤਾਂ ਮੈਂ ਉੱਤਰ ਦਿੱਤਾ, ਮੈਂ ਤਬਲਾ ਸਿਖਦਾ ਹਾਂ। ਤਬਲਾ! ਫੇਰ ਉਹ ਕੁੜੀ ਕਿਉਂ ਕੋਈ ਸੁਆਲ ਪੁੱਛਦੀ?

ਸੁਰੇਸ਼ ਅਤੇ ਮੈਂ ਕੁੜੀਆਂ ਨੂੰ ਮਜ਼ਾਕੀਆ ਨਾਵਾਂ ਨਾਲ ਸੱਦਦੇ। ਯਾਤਰਾ ਦੌਰਾਨ ਅਸੀਂ ਮਨੋਰੰਜਨ ਦਾ ਸਾਧਨ ਲੱਭ ਲਿਆ ਸੀ। ਅਸੀਂ ਨੀਰਾ ਪੀ ਕੇ ਮੁੜ ਰਹੇ ਸਾਂ। ਪੇਟ ਵਿੱਚ ਠੰਡਾ ਠੰਡਾ ਲੱਗਿਆ। ਉਸੇ ਸਮੇਂ ਸਾਮ੍ਹਣਿਉਂ ਆਉਂਦੀ ਕੁੜੀ ਨੂੰ ਵੇਖਿਆ ਅਤੇ ਉਹਨੂੰ ਅਸੀਂ 'ਨਿਰਾਲੀ' ਆਖਿਆ। ਇਕ ਮਸਤ ਸਰੀਰ ਵਾਲੀ ਸੀ। ਉਸ ਨੂੰ ਅਸੀਂ 'ਅੰਗੜਾਈ' ਦੀ ਉਪਾਧੀ ਦਿੱਤੀ। ਇਕ ਕੁੜੀ ਬੜੀ ਨਜ਼ਾਕਤ ਨਾਲ ਚੱਲ ਰਹੀ ਸੀ, ਏਸ ਲਈ ਉਹ 'ਚਾਲ ਚਲਾਊ' ਬਣ ਗਈ ਅਤੇ ਇੱਕ ਬਿਲਕੁਲ ਲਾਲ-ਸੂਹੀ ਸੀ ਉਸਨੂੰ 'ਬੂੰਦੀ' ਆਖਿਆ।

ਦੂਜੀ ਇੱਕ ਸੀ ਜਿਹੜੀ ਵਾਲਾਂ ਦੀਆਂ ਲਿਟਾਂ ਨੂੰ ਅੱਗੇ ਕਰਦੀ ਰਹਿੰਦੀ, ਉਹਨੂੰ ਅਸੀਂ 'ਛੈਲ ਛਬੀਲੀ' ਆਖਿਆ।

ਪਰ ਕੇਵਲ ਏਸੇ ਗੱਲ ਉੱਤੇ ਪੂਰਾ ਸਮਾਂ ਕਿਵੇਂ ਲੰਘਦਾ? ਦਿਲ ਪਰਚਾਉਣ ਲਈ ਇਹ ਕਦੋਂ ਤੱਕ ਚਲ ਸਕਦਾ ਸੀ? ਜਦੋਂ ਅੱਕ ਗਏ ਤਾਂ ਦੂਜਿਆਂ ਦੀਆਂ ਨਜ਼ਰਾਂ ਤੋਂ ਬਚ ਕੇ ਕਾਰਲੇ ਦੀਆਂ ਗੁਫਾਵਾਂ ਉਪਰ ਚੜ੍ਹ ਕੇ ਦੂਰ ਨਿਕਲ ਗਏ। ਇਹ ਜਾਣਨ ਦੀ ਉਤਸੁਕਤਾ ਸੀ ਕਿ ਗੁਫਾਵਾਂ ਦੇ ਦੂਜੇ ਪਾਸੇ ਕੀ ਹੈ? ਪਰ ਉੱਪਰ ਲੰਬੇ ਘਾਹ ਦੇ ਮੈਦਾਨ ਸਨ। ਉਥੇ ਹੋਰ ਕੁਝ ਨਹੀਂ ਸੀ। ਉੱਚੀ-ਉੱਚੀ ਘਾਹ। ਅਸੀਂ ਦੌੜਦੇ ਰਹੇ। ਤਿਲ੍ਹਕਣ ਬਹੁਤ ਸੀ। ਏਸ ਲਈ ਦੋਹਾਂ ਨੇ ਹਥੇਲ਼ੀਆਂ ਆਪਸ ਵਿੱਚ ਜੋੜ ਲਈਆਂ ਅਤੇ ਆਪਣੇ ਆਪ ਨੂੰ ਸੰਭਾਲਦੇ ਹੋਏ ਘਸੀਟਦੇ ਚਲੇ ਗਏ। ਰਿੜ੍ਹਦੇ - ਰਿੜ੍ਹਦੇ ਅੰਤ ਵਿੱਚ ਚਿੱਕੜ ਵਿਚ ਅਜਿਹੇ ਖੁੱਭੇ ਕਿ ਚੱਪਲਾਂ ਵੀ ਗ਼ਾਇਬ ਹੋ ਗਈਆਂ। ਹੁਣ ਦੋਵੇਂ ਇਕ ਦੂਜੇ ਤੋਂ ਦੂਰ ਸਨ। ਘਾਹ ਏਨੀ ਉੱਚੀ ਸੀ ਕਿ ਜ਼ੋਰ ਨਾਲ ਚੀਕਣ ਉੱਤੇ ਹੀ ਇਕ-ਦੂਜੇ ਨੂੰ ਥਾਂ ਦਾ ਪਤਾ ਲੱਗ ਸਕਦਾ ਸੀ। ਚਿੱਕੜ ਵਿੱਚ ਡੱਡੂਆਂ ਦੇ ਸੈਂਕੜੇ ਬੱਚੇ ਸਨ। ਬੜੀ ਕਠਿਨਾਈ ਨਾਲ ਉੱਪਰ ਮੈਦਾਨੀ ਟਿੱਲੇ ਤਕ ਪੁੱਜੇ।

ਮੁੜ ਕੇ ਟੋਲੀ ਵਿੱਚ ਜਦੋਂ ਪੁੱਜੇ ਤਾਂ ਉਹਨਾਂ ਨੂੰ ਅਸੀਂ ਬੜੇ ਰੋਮਾਂਟਿਕ ਲੱਗੇ। ਕਿਸੇ ਨੇ ਸਾਨੂੰ ਫਿਸ਼ਪਾਂਡ ਦਿੱਤਾ। ਕਿਹਾ, ਡੋਗਰੇ ਬਾਲ ਅੰਮ੍ਰਿਤ ਕੁਝ ਘੱਟ ਪੜ੍ਹਿਆ ਲਗਦਾ ਹੈ। ਪਰ ਟਿੱਲੇ ਤੋਂ ਉਤਰਦੇ ਸਮੇਂ ਪੈਰਾਂ ਵਿਚ ਕਾਫੀ ਕੰਡੇ ਚੁਭ ਗਏ ਸਨ। ਹੋਸਟਲ ਪੁੱਜਣ ਉੱਤੇ ਰਾਤ ਨੂੰ ਹਮੇਸ਼ਾ ਵਾਂਗ ਇਚਲਕਰੰਜੀਕਰ ਕਮਰੇ ਵਿੱਚ ਆਇਆ। ਯਾਤਰਾ ਬਾਰੇ ਸਾਥੋਂ ਸਾਰੀਆਂ ਗੱਲਾਂ ਪੁੱਛੀਆਂ। ਕਹਿਣ ਲੱਗਾ, ਤਾਂ ਤੇ ਤੁਹਾਨੂੰ ਇੱਕ ਹੋਰ ਫਿਸ਼ਪਾਂਡ ਦੇਣਾ ਚਾਹੀਦਾ ਹੈ। ਸਾਲੇ, ਤੁਸੀਂ ਫਿਸ਼-ਪਾਂਡੂਰੰਗ ਹੋ।

ਸਾਡੇ ਕਾਰਨਾਮਿਆਂ ਲਈ ਓਸੇ ਨੇ ਸਾਨੂੰ ਚਾਹ ਪਿਆਈ।

ਮਿੱਤਰਤਾ ਕਾਫੀ ਗਹਿਰੀ ਹੋ ਚੁੱਕੀ ਸੀ। ਪਰ ਫੇਰ ਵੀ ਸੁਰੇਸ਼ ਨੇ ਮੈਨੂੰ ਸਿਰ ਦੇ ਭਾਰ ਪਾਣੀ ਵਿੱਚ ਗੋਤਾ ਮਾਰਨ ਦੀ ਵਿਧੀ ਨਹੀਂ ਦੱਸੀ। ਸਾਂਗਵੀ ਵਿੱਚ ਕੇਵਲ ਚੁੱਭੀ ਮਾਰਨਾ ਸਿਖ ਸਕਿਆ ਸੀ। ਮੈਂ ਉਪਰੋਂ ਛਾਲ ਮਾਰਦਾ ਅਤੇ ਸਿੱਧਾ ਪਾਣੀ ਦੀ ਸਤਹ ਉੱਤੇ ਡਿੱਗ ਪੈਂਦਾ। ਛਾਤੀ, ਖੋਪਰੀ, ਟੰਗਾਂ ਲਾਲ ਹੋ ਜਾਂਦੀਆਂ। ਜਲਨ ਹੋਣ ਲਗਦੀ।

ਸੁਰੇਸ਼ ਕਹਿੰਦਾ, ਅਸੀਂ ਨਹੀਂ ਸਿਖਾਵਾਂਗੇ। ਅੱਠ-ਦਸ ਦਿਨ ਤੱਕ ਏਦਾਂ ਹੀ ਕਰਦੇ ਰਹੋ। ਫੇਰ ਤੂੰ ਆਪਣੇ ਆਪ ਸਿਖ ਜਾਵੇਂਗਾ।

ਇਕ ਦਿਨ ਰਾਤ ਦੇ ਸਮੇਂ ਸਟੇਸ਼ਨ ਉੱਤੇ ਦੇਰ ਤੱਕ ਟਹਿਲਣ ਪਿੱਛੋਂ ਬਨ੍ਹ ਉੱਤੇ ਚਲੇ ਗਏ। ਉਥੇ ਦਰਿਆ ਦੀਆਂ ਭਿਅੰਕਰ ਆਵਾਜ਼ਾਂ ਸੁਣਦੇ ਬੈਠੇ ਰਹੇ। ਸਵੇਰ ਹੋ ਗਈ। ਭਿਅੰਕਰ ਹੜ੍ਹ ਸੀ। ਫੇਰ ਵੀ ਉਹਨੇ ਆਖਿਆ, ਆਪਾਂ ਏਥੇ ਨਹਾਵਾਂਗੇ। ਸ਼ਹਿਰ ਵਿੱਚ ਅਜਿਹੇ ਮੌਕੇ ਕਿੱਥੇ ਮਿਲਦੇ ਹਨ? ਏਸੇ ਲਈ ਸ਼ਹਿਰੀ ਵਾਤਾਵਰਣ ਤੋਂ ਵੱਖਰੀਆਂ ਚੀਜ਼ਾਂ ਦੀ ਬੜੀ ਖਿੱਚ ਰਹਿੰਦੀ। ਸੋਚਿਆ, ਏਥੇ ਪਾਣੀ ਕੁਝ ਘੱਟ ਹੋਵੇਗਾ। ਦਰਿਆ ਦੇ ਕਿਨਾਰੇ-ਕਿਨਾਰੇ ਹੌਲੀ-ਹੌਲੀ ਅੱਗੇ ਵਧਦੇ ਗਏ। ਇੰਜ ਕਾਫੀ ਦੂਰ ਤੱਕ ਚਲੇ ਗਏ। ਹੁਣ ਦਰਿਆ ਕਾਫੀ ਵਿਸ਼ਾਲ ਸੀ ਅਤੇ ਪਾਣੀ ਕੁਝ ਘੱਟ ਦਿਖਾਈ ਦੇ ਰਿਹਾ ਸੀ। ਉਦੋਂ ਉਹਨੇ ਮੈਨੂੰ ਅਚਾਨਕ ਕਪੜਿਆਂ ਸਮੇਤ ਪਾਣੀ ਵਿੱਚ ਧੱਕਾ ਦੇ ਦਿੱਤਾ। ਪਰ ਆਪ ਕਪੜੇ ਲਾਹ

ਕੇ ਤੈਰਨ ਲੱਗਾ। ਪਾਣੀ ਗਰਮ ਸੀ। ਮੈਂ ਉੱਪਰ ਆਇਆ, ਕਪੜੇ ਨਿਚੋੜਨ ਪਿਛੋਂ ਚੱਟਾਨ ਉੱਤੇ ਸੌਂ ਗਿਆ। ਜਦੋਂ ਮੈਂ ਉਠਿਆ ਤਾਂ ਦੇਖਿਆ ਕਿ ਸੁਰੇਸ਼ ਮੈਥੋਂ ਕਾਫੀ ਦੂਰ ਬੜੇ ਆਰਾਮ ਨਾਲ ਸੌਂ ਰਿਹਾ ਸੀ। ਦੁਪਹਿਰ ਹੋ ਚੁੱਕੀ ਸੀ। ਮੈਨੂੰ ਕੁਝ ਸੰਦੇਹ ਹੋ ਰਿਹਾ ਸੀ। ਸੋਚਿਆ, ਅਸੀਂ ਏਥੇ ਕਿਵੇਂ ਆ ਗਏ ਹਾਂ? ਫੇਰ ਮੈਂ ਉਠਿਆ ਅਤੇ ਹੌਲੀ-ਹੌਲੀ ਉਹਦੇ ਕੋਲ ਗਿਆ। ਉਹ ਪੁੱਠਾ ਸੁੱਤਾ ਪਿਆ ਸੀ। ਉਹ ਵੀ ਅਜਿਹੀ ਚੱਟਾਨ ਉੱਤੇ ਕਿ ਥੋੜ੍ਹਾ ਜਿਹਾ ਵੀ ਜੇ ਏਧਰ-ਓਧਰ ਹੋ ਜਾਂਦਾ ਤਾਂ ਸਿੱਧਾ ਦਰਿਆ ਵਿੱਚ ਡਿੱਗ ਪੈਂਦਾ। ਫੇਰ ਮੈਂ ਅਚਾਨਕ ਉਹਦੇ ਹੱਥ ਫੜੇ ਅਤੇ ਉਹਨੂੰ ਦਰਿਆ ਵਿੱਚ ਧੱਕਾ ਦੇ ਦਿੱਤਾ। ਡਿਗਦਿਆਂ-ਡਿਗਦਿਆਂ ਉਹਦੀ ਨੀਂਦ ਖੁਲ੍ਹ ਗਈ ਅਤੇ ਉਹ ਚੀਕਣ ਲੱਗਿਆ। ਮੈਨੂੰ ਬਹੁਤ ਸੁਆਦ ਆਇਆ।

ਆਖ਼ਰ ਕਪੜਿਆਂ ਸਮੇਤ ਜਦੋਂ ਉਹ ਪਾਣੀ ਵਿਚੋਂ ਨਿਕਲਿਆਂ ਤਾਂ ਉਹਦਾ ਮੂੰਹ ਖੁਲ੍ਹਿਆ ਹੋਇਆ ਸੀ। ਢਿੱਡ ਵਿੱਚ ਬਹੁਤ ਪਾਣੀ ਚਲਿਆ ਗਿਆ ਸੀ। ਹਿਚਕੀਆਂ ਲੈਂਦਾ, ਖੰਘਦਾ, ਉਲਟੀ ਕਰਦਾ, ਉਹ ਭਿਅੰਕਰ ਕ੍ਰੋਧ ਨਾਲ ਮੇਰੀ ਵੱਲ ਕੁੱਦਿਆ। ਉਦੋਂ ਮੈਂ ਅੱਗੇ ਸਾਂ ਤੇ ਉਹ ਪਿੱਛੇ। ਇਸੇ ਤਰ੍ਹਾਂ ਬੰਨ੍ਹ ਤੀਕ ਭਜਦੇ ਰਹੇ। ਭਾਵੇਂ ਬਹੁਤ ਥੱਕ ਗਏ ਸਾਂ ਫੇਰ ਵੀ ਭੱਜ ਰਹੇ ਸਾਂ। ਮੈਂ ਰੁਕ ਜਾਂਦਾ, ਤਾਂ ਉਹ ਹੌਲੀ-ਹੌਲੀ ਭੱਜਣ ਲਗਦਾ। ਮੇਰੇ ਲਈ ਜ਼ੋਰ ਨਾਲ ਭੱਜਣਾ ਸੰਭਵ ਨਹੀਂ ਸੀ। ਏਸ ਤਰ੍ਹਾਂ ਕਾਫ਼ੀ ਧੱਕਮ-ਧੱਕਾ ਹੁੰਦੇ ਹੋਏ ਅਸੀਂ ਦੋਨੋਂ ਹੋਸਟਲ ਪੁੱਜੇ।

ਸੁਰੇਸ਼ ਨੇ ਦੱਸਿਆ ਕਿ ਜਦੋਂ ਪਾਣੀ ਵਿੱਚ ਡਿਗਿਆ ਸਾਂ ਤਾਂ ਮੇਰੀਆਂ ਚਾਬੀਆਂ ਗੁੰਮ ਗਈਆਂ ਸਨ। ਅਸਲ ਵਿੱਚ ਉਸਦੀਆਂ ਚਾਬੀਆਂ ਪਹਿਲਾਂ ਹੀ ਕਿਤੇ ਗੁੰਮ ਹੋ ਗਈਆਂ ਹੋਣਗੀਆਂ।

ਫੇਰ ਉਹ ਅਤੇ ਮੈਂ ਮੇਰੇ ਕਮਰੇ ਵਿੱਚ ਹੀ ਸੌਂ ਗਏ। ਪੂਰੇ ਦਿਨ, ਪੂਰੀ ਰਾਤ ਅਤੇ ਦੂਜੇ ਦਿਨ ਦੁਪਹਿਰ ਤੱਕ ਸੁੱਤੇ ਰਹੇ। ਦੋਵੇਂ ਇਕੋ ਸਮੇਂ ਜਾਗ ਪਏ ਸਾਂ। ਏਸੇ ਤਰ੍ਹਾਂ ਪੰਦਰਾਂ-ਪੰਦਰਾਂ ਦਿਨ ਲਗਾਤਾਰ ਸੌਣਾ ਚਾਹੀਦਾ ਹੈ।

ਪਰ ਇਹਦੇ ਲਈ ਪੰਦਰਾ-ਪੰਦਰਾਂ ਦਿਨ ਬਿਲਕੁਲ ਨਹੀਂ ਸੌਣਾ ਚਾਹੀਦਾ।

ਆਖ਼ਰ ਜਾਗਣਾ ਤਾਂ ਪਏਗਾ ਹੀ ਨਾ।

ਖ਼ੈਰ, ਇਹ ਪੂਰਾ ਸਾਲ ਅਸੀਂ ਅਜਿਹੀਆਂ ਸ਼ਰਾਰਤਾਂ ਵਿੱਚ ਬਰਬਾਦ ਨਹੀਂ ਕੀਤਾ। ਅਸੀਂ ਸਾਰੇ ਲੋਕ ਪੜ੍ਹਾਈ ਵੀ ਕਰਦੇ ਅਤੇ ਇਮਤਿਹਾਨ ਪਾਸ ਕਰਦੇ ਰਹੇ। ਇਚਲਕਰੰਜੀਕਰ ਨੇ ਐਨ ਸੀ ਸੀ ਅਤੇ ਖੇਲ੍ਹ-ਕੂਦ ਵਿੱਚ ਚੋਖਾ ਨਾਂ ਕਮਾਇਆ ਸੀ। ਕਾਲਜ ਦੇ ਮੈਗਜ਼ੀਨ ਵਿੱਚ ਉਹਦੀ ਤਸਵੀਰ ਵੀ ਛਪੀ ਸੀ। ਤਾਂਬੇ ਦੀ ਇਕ ਕਵਿਤਾ ਵੀ ਛਪੀ ਸੀ। ਕਵਿਤਾ ਦਾ ਭਾਵ ਕੁਝ ਅਜਿਹਾ ਸੀ ਕਿ ਮੈਂ ਇਹਨਾਂ ਸ਼ਬਦਾਂ ਦੀ ਰਚਨਾ ਕਰ ਰਿਹਾ ਹਾਂ ਪਰ ਇਹ ਮੇਰੇ ਨਹੀਂ ਹਨ। ਇਹ ਗੱਲ ਮੈਨੂੰ ਕੁਝ ਚੰਗੀ ਲੱਗੀ। ਪਰ ਇਸ ਕਵਿਤਾ ਦਾ ਅੰਤ ਬਹੁਤ ਭਿਅੰਕਰ ਸੀ - ਪਾਠਕ ਜੀ ਜੇ ਤੂੰ ਇਹ ਕਵਿਤਾ ਨਾ ਵੀ ਪੜ੍ਹੀ ਹੁੰਦੀ ਤਾਂ ਵੀ ਮੇਰਾ ਕੋਈ ਵਿਸ਼ੇਸ਼ ਨੁਕਸਾਨ ਨਾ ਹੁੰਦਾ। ਇਹ ਅਜੂਬਾ ਫੇਰ ਉਸੇ ਅਵਸਥਾ ਵਿੱਚ ਬੰਨ੍ਹਿਆ ਹੋਇਆ ਸੀ। ਤਾਂਬੇ ਅਰਥਾਤ ਬੜਾ ਮਹਾਨ ਵਿਅਕਤੀ। ਮੈਂ ਉਹਨੂੰ ਨਾਟਕ ਲਿਖਣ ਲਈ ਉਤਸ਼ਾਹ ਦਿੰਦਾ ਰਿਹਾ।

ਪਰ ਮਧੂ ਦੇਸ਼ਮੁਖ ਪੂਰੇ ਸਾਲ ਏਨੇ ਝਮੇਲਿਆਂ ਵਿੱਚ ਫਸਿਆ ਰਿਹਾ ਕਿ ਇਮਤਿਹਾਨ

ਤੋਂ ਇਕ ਹਫ਼ਤਾ ਪਹਿਲਾਂ ਉਹਦੇ ਹੋਸ਼ ਠਿਕਾਣੇ ਆ ਗਏ। ਅਰਥਾਤ ਉਹ ਨਗਰਪਾਲਿਕਾ ਦੀ ਚੋਣ ਵਿੱਚ ਲਗਭੱਗ ਇਕ ਹਫ਼ਤਾ ਪ੍ਰਚਾਰ ਦਾ ਕੰਮ ਕਰਦਾ ਰਿਹਾ। ਬਾਵਜੂਦ ਇਸਦੇ ਕਿ ਵਾਇਲਨ ਦੀ ਜਮਾਤ ਬੰਦ ਹੋ ਚੁੱਕੀ ਸੀ, ਉਸਦੀ ਘਰ ਵਿੱਚ ਮਸ਼ਕ ਚਲਦੀ ਰਹੀ ਸੀ।

ਇਸ਼ਕ ਦੇ ਮਾਮਲੇ ਵਿੱਚ ਉਹ ਸਾਥੋਂ ਸਾਰਿਆਂ ਨਾਲੋਂ ਅੱਗੇ ਸੀ ਕਿਉਂਕਿ ਗੱਲਬਾਤ ਵਿੱਚ ਉਹ ਕਾਫੀ ਚੁਸਤ ਸੀ। ਇਸ਼ਕ ਦਾ ਚੱਕਰ ਜਦੋਂ ਖ਼ਤਮ ਹੋ ਗਿਆ ਤਾਂ ਉਹਨੇ ਇਮਤਿਹਾਨ ਦੀਆਂ ਤਿਆਰੀਆਂ ਸ਼ੁਰੂ ਕਰ ਦਿੱਤੀਆਂ ਅਤੇ ਸਾਥੋਂ ਅੱਗੇ ਨਿਕਲ ਗਿਆ। ਪਰ ਇਕ-ਦੋ ਵਿਸ਼ਿਆਂ ਵਿੱਚ ਉਹਦੇ ਚੰਗੇ ਨੰਬਰ ਨਹੀਂ ਆਏ। ਉਸ ਨੂੰ ਕੇਵਲ ਪਾਸ ਕਰ ਦਿੱਤਾ ਗਿਆ। ਉਹਦੇ ਪਿਤਾ ਜੀ ਨੇ ਆਖਿਆ, ਤੂੰ ਆਪਣੀ ਮਰਜ਼ੀ ਨਾਲ ਆਰਟਸ ਲਿਆ ਹੈ। ਫੇਰ ਵੀ ਏਨੇ ਘੱਟ ਨੰਬਰ। ਏਸ ਲਈ ਤੂੰ ਫੇਰ ਤੋਂ ਸਾਇੰਸ ਵਿੱਚ ਚਲਾ ਜਾ। ਅਸਲ ਵਿੱਚ ਉਹਦੀਆਂ ਕਈ ਹੋਰ ਕਾਰਗੁਜ਼ਾਰੀਆਂ ਸਨ ਜਿਹੜੀਆਂ ਪਿਤਾ ਜੀ ਨੂੰ ਦੱਸਣ ਯੋਗ ਨਹੀਂ ਸਨ। ਏਸ ਲਈ ਉਹਨੇ ਕੇਵਲ ਏਨਾ ਹੀ ਆਖਿਆ, ਨਹੀਂ, ਮੈਂ ਅਗਲੇ ਸਾਲ ਪੜ੍ਹਾਈ ਕਰਕੇ ਚੰਗੇ ਨੰਬਰ ਲੈ ਲਵਾਂਗਾ।

ਏਸੇ ਸਾਲ ਉਹ ਗੰਜਾ ਹੋਣਾ ਸ਼ੁਰੂ ਹੋ ਗਿਆ ਸੀ। ਏਸ ਲਈ ਉਹ ਪਿਤਾ ਜੀ ਨੂੰ ਕਹਿੰਦਾ ਕਿ ਕੁਝ ਦਿਨਾਂ ਪਿਛੋਂ ਤਾਂ ਤੁਸੀਂ ਮੇਰਾ ਵਾਲ ਵੀ ਵਿੰਗਾ ਨਹੀਂ ਕਰ ਸਕੋਗੇ।

ਕੁਲ ਮਿਲਾ ਕੇ ਮਧੂ ਦੇਸ਼ਮੁਖ ਬੜਾ ਤਿਗੜਮੀ ਸੀ। ਇਸ਼ਕ ਦੇ ਮਾਮਲੇ ਵਿੱਚ ਪਹਿਲਾ ਨੰਬਰ ਲੈ ਗਿਆ ਸੀ। ਏਸ ਲਈ ਇਸ਼ਕ ਵਿੱਚ ਆਪਣੇ ਤੋਂ ਜੂਨੀਅਰ ਮੁੰਡਿਆਂ ਉੱਤੇ ਉਹ ਬੜਾ ਰੋਅਬ ਪਾਉਂਦਾ। ਕਹਿੰਦਾ, ਹਾਲੇ ਚੱਲਣ ਦਿਓ। ਜਦੋਂ ਮੇਰੇ ਵਾਂਗ ਅੱਗੇ ਜਾ ਕੇ ਗੰਜੇ ਬਣੋਗੇ ਤਾਂ ਪਤਾ ਲੱਗੇਗਾ।

ਪਰ ਉਹ ਮੈਥੋਂ ਉਧਾਰ ਪੈਸੇ ਲੈ ਕੇ ਇਸ਼ਕ ਦੀਆਂ ਸ਼ਰਤਾਂ ਪੂਰੀਆਂ ਕਰਦਾ। ਇਹ ਭੈੜੀ ਗੱਲ ਸੀ। ਉਹਦੇ ਪਿਤਾ ਜੀ ਬਦਲਾ ਲੈਣ ਦੀ ਨੀਅਤ ਨਾਲ ਉਹਨੂੰ ਬਹੁਤ ਘੱਟ ਪੈਸੇ ਭੇਜਦੇ। ਪਰ ਏਧਰ ਪ੍ਰੇਮਿਕਾ ਨਾਲ ਕੈਂਟੀਨ ਵਿੱਚੰ ਹੁੰਦੀ ਗੱਲਬਾਤ ਨਾਲ ਖਾਣਾ-ਪੀਣਾ ਤਾਂ ਹੁੰਦਾ ਹੀ ਰਹਿੰਦਾ। ਸੋ ਉਹ ਮੈਥੋਂ ਉਧਾਰ ਪੈਸੇ ਲੈਂਦਾ। ਉਸ ਵਲ ਮੇਰੇ ਪੰਜਾਹ ਰੁਪਏ ਹੋ ਗਏ ਸਨ। ਇਮਤਿਹਾਨ ਖ਼ਤਮ ਹੋ ਗਿਆ ਸੀ। ਮੈਂ ਘਰ ਜਾਣ ਦੀ ਤਿਆਰੀ ਕਰਨ ਲੱਗਾ। ਫੇਰ ਵੀ ਦੋਸਤ ਦੇ ਨਾਤੇ, ਮੈਂ ਉਸ ਤੋਂ ਪੈਸੇ ਨਹੀਂ ਮੰਗੇ। ਹੁਣ ਮੇਰੇ ਕੋਲ ਕਿਰਾਏ ਜੋਗੇ ਪੈਸੇ ਨਹੀਂ ਬਚੇ ਸਨ ਅਤੇ ਦੋ-ਤਿੰਨ ਦਿਨ ਤਾਂ ਕੇਵਲ ਪਕੌੜਿਆਂ ਉੱਤੇ ਹੀ ਲੰਘੇ।

ਉਦੋਂ ਮੈਂ ਉਹਨੂੰ ਬਹੁਤ ਪਰੇਸ਼ਾਨ ਕੀਤਾ। ਉਹਨੇ ਆਖਿਆ, ਜੇ ਅਜਿਹਾ ਕਰਨਾ ਸੀ ਤਾਂ ਪਹਿਲਾਂ ਦਿੱਤੇ ਹੀ ਕਿਉਂ!

ਤੇਰੇ ਪਿਆਰ ਕਾਰਣ ਮੈਂ ਮਜ਼ਬੂਰ ਸੀ, ਮੈਂ ਆਖਿਆ।

ਕੇਵਲ ਏਸ ਲਈ ਕਿ ਉਹਨੇ ਮੈਨੂੰ ਆਪਣੇ ਇਸ਼ਕ ਦੇ ਸਾਰੇ ਲਫੜੇ ਦੱਸੇ ਸਨ ਕਿ ਮੈਂ ਪਕੌੜੇ ਖਾ ਕੇ ਦਿਨ ਲੰਘਾਏ। ਉਸ ਕੁੜੀ ਨਾਲ ਉਹਦਾ ਇਸ਼ਕ ਜਤਨ, ਆਸ, ਚਰਮ-ਬਿੰਦੂ, ਫਲਦਾਇਕ ਪੱਧਰ 'ਚੋਂ ਹੁੰਦਾ ਹੋਇਆ ਮਿਥੇ ਹੋਏ ਤਰੀਕੇ ਨਾਲ ਪੂਰਾ ਹੋਇਆ ਸੀ। ਹਰ ਵਾਰ ਹੋਟਲ ਦਾ ਬਿਲ ਦੇਣ ਸਮੇਂ ਉਹ ਉਹਨੂੰ ਕਹਿੰਦੀ, ਅੱਜ ਮੈਂ ਬਿੱਲ ਦਿਆਂਗੀ। ਤੂੰ ਮੈਨੂੰ ਕਦੇ ਦੇਣ ਹੀ ਨਹੀਂ ਦਿੰਦਾ। ਇਸ ਉੱਤੇ, ਸੱਚ ਪੁੱਛੋ, ਤਾਂ ਉਹਨੂੰ ਕਹਿਣਾ ਚਾਹੀਦਾ

ਸੀ ਕਿ ਤੈਨੂੰ ਸ਼ਾਇਦ ਪਤਾ ਨਹੀਂ ਹੈ, ਮੈਂ ਪਾਂਡੂਰੰਗ ਸਾਂਗਵੀਕਰ ਤੋਂ ਪੈਸੇ ਉਧਾਰ ਲੈਂਦਾ ਹਾਂ ਅਤੇ ਹੋਟਲਾਂ ਦੇ ਬਿੱਲ ਦਿਆ ਕਰਦਾ ਹਾਂ। ਇੰਜ ਆਖ ਕੇ ਚੁੱਪ ਹੋ ਜਾਂਦਾ। ਉਸ ਕੁੜੀ ਨੂੰ ਬਿੱਲ ਦੇਣ ਦਿੰਦਾ ਤਾਂ ਕੀ ਨੁਕਸਾਨ ਹੁੰਦਾ!

ਇਹ ਸ੍ਰੀਮਾਨ ਜੀ-ਮਧੂਕਰ ਚਿੰਤਾਮਨੀ ਦੇਸ਼ਮੁਖ ਕਹਿਣ ਲੱਗੇ, ਬਈ, ਤੂੰ ਆਉਣ ਵਾਲੀ ਸਾਰੀ ਜ਼ਿੰਦਗੀ ਵਿੱਚ ਖਾਣਾ ਬਣਾ ਕੇ ਖੁਆਉਣਾ ਏਂ, ਹੁਣ ਛੱਡੋ ਵੀ। ਹੁਣ ਦੱਸੋ ਇਹ ਗੱਲ ਕਾਲਜ ਦੀ ਕੋਈ ਕਹਿੰਦੀ-ਕਹਾਉਂਦੀ ਕੁੜੀ ਕਿਵੇਂ ਸਹਿਣ ਕਰਦੀ? ਉਹ ਹੋਰ ਵਧੇਰੇ ਭਾਵੁਕ ਹੋ ਕੇ ਕਹਿਣ ਲੱਗੀ ਰਹਿਣ ਦਿਓ। ਮੈਂ ਹੀ ਦੇ ਦਿੰਦੀ ਹਾਂ।

ਉਸ ਪਿਛੋਂ ਮਧੂ ਦੇਸ਼ਮੁਖ ਮੈਨੂੰ ਇਹ ਕਹਿ ਕੇ ਕਿ ਹੁਣ ਇਮਤਿਹਾਨ ਨੇੜੇ ਆ ਹੀ ਚੁੱਕੇ ਹਨ ਜੋ ਕੁਝ ਵੀ ਹੁੰਦਾ ਹੈ ਚੰਗਾ ਹੀ ਸਮਝੋ, ਆਖ਼ਰ ਪਿਆਰ ਅਮਰ ਹੈ, ਉਹ ਪੜ੍ਹਨ ਵਿੱਚ ਮਸਰੂਫ਼ ਹੋ ਗਿਆ। ਉਸ ਦਾ ਇਹ ਵਤੀਰਾ ਬੜਾ ਮਜ਼ੇਦਾਰ ਸੀ। ਪਰ ਕੁੜੀਆਂ ਬਾਰੇ ਪਿਆਰ ਦੀਆਂ ਗੱਲਾਂ ਸੁਣ ਕੇ ਮੇਰੇ ਮਨ ਵਿੱਚ ਉਹਨਾਂ ਪ੍ਰਤੀ ਬਹੁਤ ਅਧਿਕ ਆਦਰ ਪੈਦਾ ਹੋਣ ਲੱਗ ਪਿਆ ਸੀ।

ਮਤਲਬ ਇਹ ਕਿ ਕੁੜੀਆਂ ਵਿੱਚ ਇਕ ਤਰ੍ਹਾਂ ਦਾ ਕੁਦਰਤੀ ਤੇਜ ਹੁੰਦਾ ਹੈ। ਮਰਦ ਦੀ ਸਥਿਤੀ ਇਸ ਤੋਂ ਬਿਲਕੁਲ ਉਲਟ ਹੁੰਦੀ ਹੈ। ਔਰਤ ਬਾਰੇ ਮਰਦ ਦੇ ਮਨ ਵਿਚ ਦਹਿਸ਼ਤ ਪੈਦਾ ਹੋ ਸਕਦੀ ਹੈ ਕਿਉਂਕਿ ਕੋਈ ਵੀ ਔਰਤ ਮਰਦ ਵੱਲ ਇਸ ਤਰ੍ਹਾਂ ਘੂਰ ਕੇ ਦੇਖ ਸਕਦੀ ਹੈ ਜਿਵੇਂ ਉਹ ਉਹਨੂੰ ਗਟਾਗਟ ਪੀ ਜਾਵੇਗੀ। ਮਰਦ ਦਾ ਹਾਲ ਇਸ ਤੋਂ ਉਲਟ ਹੈ। ਏਸੇ ਲਈ ਇਮਤਿਹਾਨ ਦੇ ਦੌਰਾਨ ਮੇਰੇ ਮਨ ਵਿੱਚ ਜਮਾਤ ਦੀਆਂ ਕੁੜੀਆਂ ਬਾਰੇ ਕਰੁਣਾ ਭਰੇ ਵਿਚਾਰ ਪੈਦਾ ਹੁੰਦੇ। ਇਹਨਾਂ ਸੱਠ-ਸੱਤਰ ਕੁੜੀਆਂ ਦਾ ਭਵਿੱਖ ਕੀ ਹੋਵੇਗਾ? ਕੋਈ ਕਿਤੇ, ਕੋਈ ਕਿਤੇ। ਇਹਨਾਂ ਦੇ ਵਿਆਹ ਹੋਣਗੇ। ਇਹਨਾਂ ਨੂੰ ਅਜੀਬੋ-ਗ਼ਰੀਬ ਪਤੀ ਮਿਲਣਗੇ। ਏਸ ਵੇਲੇ ਇਹ ਕੇਡੀਆਂ ਕੋਮਲ ਦਿਖਾਈ ਦੇ ਰਹੀਆਂ ਹਨ। ਫੇਰ ਇਹ ਗਰਭਵਤੀ ਹੋਣਗੀਆਂ। ਇਹਨਾਂ ਨੂੰ ਛੋਟੇ-ਛੋਟੇ ਬੱਚੇ ਜੰਮਣਗੇ। ਸਾਨੂੰ ਕੁਝ ਵੀ ਨਹੀਂ ਹੋਵੇਗਾ। ਸਾਰੀਆਂ ਮਾਵਾਂ ਜੇ ਆਪਣੇ ਮੁੰਡਿਆਂ ਨੂੰ ਬਚਪਨ ਤੋਂ ਚੰਗੀ ਸਿੱਖਿਆ ਦੇਂਦੀਆਂ ਰਹਿਣ, ਤਾਂ ਸੰਸਾਰ ਵਿੱਚ ਯੁੱਧ ਕਿਉਂ ਹੋਣਗੇ? ਸਮੁੱਚੀ ਸੰਸਕ੍ਰਿਤੀ ਵਾਸਤਵ ਵਿੱਚ ਮਾਵਾਂ ਦਿਆਂ ਹੱਥਾਂ ਵਿੱਚ ਸੁਰੱਖਿਅਤ ਹੁੰਦੀ ਹੈ।

ਪਰ ਮਾਵਾਂ ਨੂੰ ਚਾਹੀਦਾ ਹੈ ਕਿ ਉਹ ਮੁੰਡਿਆਂ ਨੂੰ ਬਹੁਤ ਪਿਆਰ ਨਾ ਜਤਾਉਣ।

ਆਖ਼ਰ ਮਧੂ ਦੇਖਮੁਖ ਨੇ ਕਹਿ ਦਿੱਤਾ, ਮੇਰਾ ਵਾਇਲਿਨ ਜੇ ਕੋਈ ਨਕਦ ਖ਼ਰੀਦ ਸਕਦਾ ਹੈ ਤਾਂ ਧਿਆਨ ਰੱਖਣਾ।

ਘਰ ਨੂੰ ਚਿੱਠੀਆਂ ਲਿਖਦਾ ਰਿਹਾ। ਕਹਿੰਦਾ ਰਿਹਾ, ਬਸ ਆ ਹੀ ਰਿਹਾ ਹਾਂ। ਇਸ ਤਰ੍ਹਾਂ ਕੁਝ ਦਿਨ ਲੰਘ ਗਏ। ਆਖ਼ਰ ਮਧੂ ਨੇ ਜਦੋਂ ਪੰਜਾਹ ਰੁਪਏ ਦਿੱਤੇ ਤਾਂ ਮੈਂ ਆਪਣੇ ਘਰ ਲਈ ਚਾਲੇ ਪਾ ਦਿੱਤੇ।

ਛੁੱਟੀਆਂ ਸ਼ੁਰੂ ਹੋਣ ਉੱਤੇ ਪਿੰਡ ਤੁਰ ਜਾਣਾ ਅਤੇ ਛੁੱਟੀਆਂ ਮਗਰੋਂ ਫੇਰ ਪਿੰਡੋਂ ਕਾਲਜ ਨੂੰ ਵਾਪਸ ਆਉਣਾ, ਇਹ ਸਥਿਤੀ ਸ਼ੁਰੂ ਸ਼ੁਰੂ ਵਿੱਚ ਬੜੀ ਰੋਮਾਂਚਿਕ ਲਗਦੀ ਸੀ। ਪਰ ਮੈਂ

ਦੇਖਿਆ ਕਿ ਮੇਰੀ ਮਾਸੀ ਮੇਰੇ ਤੁਰਨ ਸਮੇਂ ਸਟੇਸ਼ਨ ਉੱਤੇ ਹਾਜ਼ਰ ਹੁੰਦੀ ਅਤੇ ਘਰ ਲਈ ਮਿਠਾਈ ਆਦਿ ਦਿੰਦੀ। ਉਂਜ ਖਾਲੀ ਘਰ ਵਿੱਚ ਬੈਠੇ ਬੈਠੇ ਕੀ ਕੀਤਾ ਜਾਵੇ, ਇਹ ਸੁਆਲ ਤਾਂ ਉਹਦੇ ਸਾਹਮਣੇ ਵੀ ਸੀ। ਮੇਰੀ ਗੱਡੀ ਤੁਰਨੀ ਸ਼ੁਰੂ ਹੋ ਜਾਂਦੀ ਤਾਂ ਉਹ ਕੁਝ ਕਦਮ ਗੱਡੀ ਨਾਲ ਤੁਰਦੀ ਅਤੇ ਹੱਥ ਉੱਚਾ ਕਰਕੇ ਮੈਨੂੰ ਵਿਦਾ ਕਰਦੀ। ਉਹਨੂੰ ਇਹ ਸਭ ਕੁਝ ਰੋਮਾਂਚਿਕ ਲਗਦਾ। ਪਰ ਮੈਨੂੰ ਮਹਿਸੂਸ ਹੁੰਦਾ ਕਿ ਮੈਂ ਹਾਲੇ ਵੀ ਛੋਟਾ ਬੱਚਾ ਹਾਂ। ਤੇ ਫੇਰ ਘਰ ਪੁੱਜਣ ਉੱਤੇ ਪਿਤਾ ਜੀ ਦੇ ਓਹੀ ਸੁਆਲ ਤਿਆਰ ਰਹਿੰਦੇ ਕਿ ਪਰੀਖਿਆ ਕਿੱਦਾਂ ਰਹੀ? ਕਿ ਹੋਸਟਲ ਵਿੱਚ ਰਹਿਣ ਵਾਲਿਆਂ ਨੂੰ ਵਜ਼ੀਫ਼ਾ ਕਿਉਂ ਨਹੀਂ ਮਿਲਦਾ? ਤੇ ਫੇਰ ਮਾਂ ਮੈਨੂੰ ਨਵੀਆਂ ਚੀਜ਼ਾਂ ਬਣਾ ਕੇ ਖੁਆਉਂਦੀ। ਜਿਹੜਾ ਆਪਣਾ ਪਿਆਰ ਜਤਾਉਂਦੀ, ਉਹ ਵੱਖਰਾ ਹੁੰਦਾ।

ਅਸਲ ਵਿੱਚ ਹਰ ਵਾਰ ਜਦੋਂ ਏਹੀ ਦੁਹਰਾਇਆ ਜਾਂਦਾ ਤਾਂ ਇਸਦਾ ਸੁਆਦ ਜਾਂਦਾ ਰਿਹਾ। ਅੱਡ ਅੱਡ ਸ਼ਹਿਰਾਂ ਵਿੱਚ ਪੜ੍ਹ ਰਹੇ ਪਿੰਡਾਂ ਦੇ ਜਾਣੇ-ਪਛਾਣੇ ਲੋਕਾਂ ਨਾਲ ਸਾਰਾ ਸਮਾਂ ਕੱਟਣਾ ਮੁਸ਼ਕਿਲ ਹੁੰਦਾ ਤਾਂ ਮੈਂ ਖੇਤ ਵਿੱਚ ਚਲਿਆ ਜਾਂਦਾ। ਅਤੇ ਉਂਜ ਹੀ ਕੁਦਰਤ ਦੀ ਸੁੰਦਰਤਾ ਨੂੰ ਦੇਖਦਿਆਂ ਹੋਇਆਂ ਸਮਾਂ ਗੁਜ਼ਾਰਦਾ। ਫੇਰ ਹੌਲੀ ਹੌਲੀ ਪੁਸਤਕਾਂ ਪੜ੍ਹਨ ਦੀ ਆਦਤ ਬਣਾ ਲਈ। ਮੁੱਢ ਤੋਂ ਹੀ ਇਕਦਮ ਵੱਡੀਆਂ ਪੁਸਤਕਾਂ ਨੂੰ ਪੜ੍ਹਨਾ ਸ਼ੁਰੂ ਕੀਤਾ। ਇਸ ਸਿਲਸਿਲੇ ਨੂੰ ਬੜੇ ਜੋਸ਼ ਨਾਲ ਜਾਰੀ ਰੱਖਿਆ। ਇਸ ਤੋਂ ਬਿਨਾਂ ਇੱਕ ਹੋਰ ਕੰਮ ਵੀ ਮੈਂ ਕਰਦਾ। ਜੇ ਪਿਤਾ ਜੀ ਨਾਲ ਗਰਮਾ-ਗਰਮੀ ਹੋ ਗਈ ਤਾਂ ਆਖਾਂਗਾ ਕਿ ਪੜ੍ਹਾਈ ਭਾਵੇਂ ਨਾ ਕੀਤੀ ਹੋਵੇ, ਬੰਸਰੀ ਚੰਗੀ ਤਰ੍ਹਾਂ ਬਜਾ ਲੈਂਦਾ ਹਾਂ। ਇਹ ਕੋਈ ਘੱਟ ਪ੍ਰਾਪਤੀ ਨਹੀਂ; ਵਗੈਰਾ, ਵਗੈਰਾ। ਅਤੇ ਫੇਰ ਉਸ ਸਾਲ ਦੇ ਵਿਸ਼ੇਸ਼ ਮੰਤਵਾਂ ਨੂੰ ਹੁਣੇ ਤੋਂ ਤੈਅ ਕਰ ਲੈਂਦਾ।

ਛੁੱਟੀਆਂ ਮੁਕਾਉਣ ਪਿਛੋਂ ਸ਼ਹਿਰ ਲਈ ਚੱਲਣ ਸਮੇਂ ਸ਼ੁਰੂ ਸ਼ੁਰੂ ਵਿੱਚ ਮਾਂ ਦੇ—ਤੇ ਜੇ ਉਸ ਸਮੇਂ ਪਿਤਾ ਜੀ ਸਾਮ੍ਹਣੇ ਹੁੰਦੇ ਤਾਂ ਉਹਨਾਂ ਦੇ ਵੀ, ਪੈਰਾਂ ਨੂੰ ਹੱਥ ਲਾਉਂਦਾ। ਪਿਛੋਂ ਮੈਂ ਇਹਨੂੰ ਟਾਲਦਾ ਰਿਹਾ। ਪਰ ਇਸ ਵਾਰ ਏਸ ਰਸਮ ਨੂੰ ਪੂਰਾ ਕਰਕੇ ਹੀ ਤੁਰਿਆ ਸਾਂ।

ਇਸ ਸਾਲ ਗੰਭੀਰਤਾ ਨਾਲ ਅਧਿਐਨ ਕਰਨ ਦੇ ਨਿਸਚੇ ਨਾਲ ਮੈਂ ਘਰੋਂ ਚੱਲਿਆ ਸਾਂ। ਗੱਡੀ ਵਿੱਚ ਨਾਸਿਕ ਦੇ ਇੱਕ ਵਿਅਕਤੀ ਨਾਲ ਮੇਲ ਹੋਇਆ। ਇਹਨਾਂ ਕਰਕੇ ਹੀ ਮੇਰੇ ਨਿਸਚੇ ਨੂੰ ਹੋਰ ਬਲ ਮਿਲਿਆ।

ਇਹ ਵਿਅਕਤੀ ਮੈਨੂੰ ਮਹਾਨ ਆਦਮੀ ਜਾਪੇ ਸਨ। ਹਰ ਗੱਲ ਨੂੰ ਉਹ ਬੜੀ ਦ੍ਰਿੜ੍ਹਤਾ ਨਾਲ ਕਹਿੰਦੇ ਸਨ। ਏਸ ਲਈ ਮੈਂ ਅੰਦਾਜ਼ਾ ਲਾਇਆ ਕਿ ਇਹ ਸਾਹਿਬ ਅਵੱਸ਼ ਹੀ ਅਧਿਆਪਕ ਹੋਣੇ ਚਾਹੀਦੇ ਹਨ। ਪਰ ਅਸੀਂ ਸਫ਼ਰ ਵਿੱਚ ਕਿਤੇ ਵੀ ਆਪਣੇ ਨਿੱਜੀ ਮਾਮਲਿਆਂ ਬਾਰੇ ਪੁੱਛ-ਗਿੱਛ ਨਹੀਂ ਸੀ ਕੀਤੀ। ਅਸੀਂ ਦੂਜੀਆਂ ਗੱਲਾਂ ਉੱਤੇ ਬਹਿਸ ਕੀਤੀ ਸੀ।

ਪਰ ਉਹਨਾਂ ਦੀ ਇਕ ਆਦਤ ਤੋਂ ਮੈਂ ਪਰੇਸ਼ਾਨ ਰਿਹਾ। ਕਿਸੇ ਗੱਲ ਉੱਤੇ ਜ਼ੋਰ ਦੇ ਕੇ ਕਹਿਣ ਪਿਛੋਂ ਜੇ ਉਹਨਾਂ ਨੂੰ ਪੁੱਛਿਆ ਜਾਂਦਾ ਕਿ ਅਜਿਹਾ ਕਿਉਂ ਹੈ ਤਾਂ ਉਹ ਕੇਵਲ ਏਨਾ ਹੀ ਕਹਿੰਦੇ-ਕਿਉਂਕਿ ਇਹ ਇੰਜ ਹੀ ਹੈ!

ਉਹਨਾਂ ਕਿਹਾ, ਸਾਡੇ ਖੇਤਰ ਵਿੱਚ ਵੀ ਇੱਕ ਯੂਨੀਵਰਸਿਟੀ ਹੋਣੀ ਚਾਹੀਦੀ ਹੈ ਕਿਉਂਕਿ

ਇਹਦੀ ਲੋੜ ਹੈ।

ਉਹਨਾ ਜ਼ੋਰ ਦੇ ਕੇ ਕਿਹਾ. ਯੂਨੀਵਰਸਿਟੀ ਨਾਸਿਕ ਵਿੱਚ ਹੀ ਸਥਾਪਿਤ ਹੋਣੀ ਚਾਹੀਦੀ ਹੈ।

ਤੁਸੀਂ ਨਾਸਿਕ ਦੇ ਹੋ. ਏਸੇ ਲਈ ਨਾ? ਮੈਂ ਆਖਿਆ।

ਉਹਨਾਂ ਆਖਿਆ. ਨਹੀਂ। ਅਸਲੀ ਕਾਰਣ ਇਹ ਹੈ ਕਿ ਨਾਸਿਕ ਸਾਰੇ ਪੱਖਾਂ ਤੋਂ ਸੁਵਿਧਾਜਨਕ ਅਤੇ ਕੇਂਦਰੀ ਥਾਂ ਹੈ।

ਤਾਂ ਫਿਰ ਮਨਮਾੜ ਵੀ ਤਾਂ ਅਜਿਹਾ ਹੀ ਹੈ. ਮੈਂ ਆਖਿਆ।

ਉਹਨਾਂ ਕਿਹਾ. ਮਨਮਾੜ ਵੀ ਹੈ ਪਰ ਕੇਵਲ ਨਾਸਿਕ ਸਾਰੇ ਪੱਖਾਂ ਤੋਂ ਢੁਕਵਾਂ ਹੈ। ਛੁੱਟੀਆ ਵਿੱਚ ਮੈਂ ਨ. ਚਿ. ਕੇਲਕਰ ਦਾ ਲਿਖਿਆ ਤਿਲਕ ਦਾ ਚਰਿਤਰ ਪੜ੍ਹ ਲਿਆ ਸੀ। ਉਹਨਾ ਨਾਲ ਤਿਲਕ ਦਾ ਵਿਸ਼ਾ ਛੇੜਿਆ। ਪਤਾ ਲਗਿਆ ਕਿ ਉਹਨਾਂ ਇਹਨੂੰ ਪਹਿਲਾਂ ਹੀ ਪੜ੍ਹ ਲਿਆ ਸੀ। ਏਸ ਲਈ ਇਸ ਵਿਸ਼ੇ ਉੱਤੇ ਮੈਂ ਬਹੁਤਾ ਨਹੀਂ ਬੋਲ ਸਕਿਆ।

ਤਿਲਕ ਦੇ ਮੁਕਾਬਲੇ ਉੱਤੇ ਆਗਰਕਰ ਉੱਤਮ ਹੈ. ਉਹਨਾਂ ਕਿਹਾ।

ਮੈ ਆਗਰਕਰ ਦੀ ਜੀਵਨੀ ਹਾਲੇ ਪੜ੍ਹੀ ਨਹੀਂ ਸੀ। ਇਸ ਸਾਲ ਪੜ੍ਹਨ ਦਾ ਨਿਸਚਾ ਕੀਤਾ ਸੀ। ਫੇਰ ਵੀ ਮੈਂ ਵਿਵਾਦ ਵਿੱਚ ਉਲਝ ਗਿਆ।

ਉਹਨਾਂ ਆਖਿਆ. ਸਮਾਜ ਵਿਅਕਤੀਆਂ ਨਾਲ ਹੀ ਬਣਦਾ ਹੈ. ਕਿਉਂਕਿ ਵਿਅਕਤੀਆਂ ਤੋਂ ਹੀ ਸਮਾਜ ਬਣਦਾ ਹੈ। ਸਾਦਾ ਜਿਹੀ ਉਦਾਹਰਣ ਲਓ--ਮਹਾਰਾਸ਼ਟਰ ਵਿੱਚ ਆਗਰਕਰ ਦੇ ਬਰਾਬਰ ਕੋਈ ਹੋਰ ਮਹਾਨ ਵਿਅਕਤੀ ਪੈਦਾ ਹੋਇਆ ਹੈ? ਸਾਦਾ ਜਿਹੀ ਉਦਾਹਰਣ ਲਓ--ਤਿਲਕ ਨੇ ਏਨੇ ਸਾਲ ਜੇਲ੍ਹ ਵਿੱਚ ਕੱਟੇ ਅਤੇ ਲਿਖਿਆ ਕੀ? ਗੀਤਾ ਰਹੱਸ। ਇਹਨੂੰ ਪੜ੍ਹਨ ਦਾ ਇਰਾਦਾ ਕਰਦੇ ਕਰਦੇ ਮੇਰਾ ਇੱਕ ਸਾਲ ਚਲਿਆ ਗਿਆ। ਹੁਣ ਬੁਢਾਪੇ ਵਿੱਚ ਮੇਰੇ ਵਰਗਾ ਆਦਮੀ ਇਹਨੂੰ ਪੜ੍ਹ ਲਵੇ. ਇਹ ਸੰਭਵ ਨਹੀਂ। ਪਰ ਏਨੇ ਸਾਲ ਗੁਆ ਕੇ ਤਿਲਕ ਨੇ ਗੀਤਾ ਰਹੱਸ ਲਿਖਿਆ. ਤੇ ਆਗਰਕਰ ਨੇ ਸ਼ੈਕਸਪੀਅਰ ਦਾ ਅਨੁਵਾਦ ਕੀਤਾ। ਤੂੰ ਗੀਤਾ ਰਹੱਸ ਤਾਂ ਨਹੀਂ ਪੜ੍ਹਿਆ ਹੋਵੇਗਾ ਪਰ ਵਿਕਾਰ-ਵਿਲਸਿਤ ਜ਼ਰੂਰ ਪੜ੍ਹਿਆ ਹੋਵੇਗਾ। ਏਸੇ ਲਈ ਮੈਂ ਇਹਨਾਂ ਦੋਹਾਂ ਦੀ ਤੁਲਨਾ ਕੀਤੀ ਹੈ।

ਮੈਂ ਇਹ ਦੋਨੋਂ ਪੁਸਤਕਾਂ ਪੜ੍ਹੀਆਂ ਨਹੀਂ ਸਨ। ਇਹ ਗੱਲ ਮੈਨੂੰ ਬੜੀ ਚੁਭੀ। ਮੈਂ ਨਿਸਚਾ ਕੀਤਾ ਕਿ ਹੁਣ ਅਧਿਐਨ ਦਾ ਆਰੰਭ ਇਹਨਾਂ ਦੋ ਗ੍ਰੰਥਾਂ ਤੋਂ ਹੀ ਕਰਾਂਗਾ।

ਸਵੇਰੇ ਕਿਸੇ ਸਟੇਸ਼ਨ ਉੱਤੇ ਉਤਰਦੇ ਸਮੇਂ ਉਹਨਾਂ ਕਿਹਾ--ਆਖ਼ਰ ਤੂੰ ਮੈਨੂੰ ਕਾਫ਼ੀ ਕਸ਼ਟ ਦਿੱਤੇ। ਰਾਤ ਇਕ ਸੀਟ ਖਾਲੀ ਹੋ ਚੁੱਕੀ ਸੀ। ਮੈਂ ਸੋਚ ਰਿਹਾ ਸਾਂ. ਉਹਦੇ ਉੱਤੇ ਕਬਜ਼ਾ ਕਰ ਲਵਾਂ ਅਤੇ ਸਵੇਰ ਤੱਕ ਸੌਂ ਲਿਆ ਜਾਵੇ। ਪਰ ਤੂੰ ਗੱਲਾਂ ਸੁਣਨ ਲਈ ਉਤਸਕ ਸੀ—ਸੋਚਿਆ......।

ਪੂਨਾ ਪੁੱਜਣ ਉੱਤੇ ਅਧਿਐਨ ਸ਼ੁਰੂ ਕੀਤਾ। ਪਰ ਪਰੇਸ਼ਾਨੀਆਂ ਕੁਝ ਅਜਿਹੀਆਂ ਆਉਂਦੀਆਂ ਰਹੀਆਂ ਕਿ ਇਸ ਸਾਲ ਅਧਿਐਨ ਤਾਂ ਦੂਰ ਪਾਠ-ਕ੍ਰਮ ਦੀ ਪੜ੍ਹਾਈ ਵੀ ਚੰਗੀ ਤਰ੍ਹਾਂ ਨਹੀਂ ਹੋ ਸਕੀ। ਫੇਰ ਵੀ ਕਾਫ਼ੀ ਹੱਦ ਤੱਕ ਵਿਅਕਤਿਤਵ ਬਣਾਉਣ ਵਿੱਚ ਸਫ਼ਲ ਰਿਹਾ।

ਮਧੂ ਮਿਲਿੰਦ ਇਚਲਕਰੰਜੀਕਰ, ਇਹ ਸ੍ਰੀਮਾਨ ਜੀ, ਇਸ ਸਾਲ ਬਿਲਕੁਲ ਮੇਰੇ ਨਾਲ ਵਾਲੇ ਕਮਰੇ ਵਿੱਚ ਆ ਠਹਿਰੇ। ਫੇਰ ਇਕ ਦੀ ਗੱਲ ਛੱਡੋ, ਸਾਰੇ ਕਿਸਮ ਦੇ ਸ਼ੌਕ ਸਾਨੂੰ ਲੱਗਣੇ ਹੀ ਸਨ।

ਉਹਦੀ ਚੁੱਕ ਵਿੱਚ ਆ ਕੇ ਮੈਂ ਫਿਲਮਾਂ ਵੇਖਣ ਲੱਗ ਗਿਆ ਸਾਂ। ਉਹ ਤਾਂ ਇੱਕ ਵੀ ਹਿੰਦੀ ਫਿਲਮ ਨਹੀਂ ਛੱਡਦਾ ਸੀ। ਮੈਨੂੰ ਕਹਿੰਦਾ, ਜਿਸ ਤਰ੍ਹਾਂ ਸ਼ੈਕਸਪੀਅਰ ਦਾ ਯੁੱਗ ਨਾਟਕਾਂ ਦਾ ਯੁੱਗ ਕਹਾਉਂਦਾ ਸੀ, ਉਸ ਸਮੇਂ ਦਾ ਸਾਰਾ ਸਮਾਜ ਨਾਟਕਾਂ ਤੋਂ ਪ੍ਰਭਾਵਿਤ ਸੀ, ਉਸੇ ਤਰ੍ਹਾਂ ਅੱਜ ਹਿੰਦੀ ਫਿਲਮਾਂ ਦਾ ਯੁੱਗ ਹੈ। ਉਸ ਯੁੱਗ ਵਿਚ ਜਿਸ ਤਰ੍ਹਾਂ ਕੀਟਸ ਅਤੇ ਮਾਰਲੋ ਅਤੇ ਸ਼ੈਕਸਪੀਅਰ ਅਤੇ ਜਾਨਸਨ ਅਤੇ ਹਿਊਮਾਫਲੇਚਰ ਅਤੇ ਬਰਬੇਜ ਵਗੈਰਾ ਅਤੇ ਕਈ–ਹੁਣੇ-ਹੁਣੇ ਸਰ ਨਹੀਂ ਦੱਸ ਰਹੇ ਸਨ-ਏਸੇ ਤਰ੍ਹਾਂ ਅੱਜ ਕੱਲ੍ਹ ਨੌਸ਼ਾਦ ਅਤੇ ਬਰਮਨ ਅਤੇ ਮਧੂਬਾਲਾ ਅਤੇ ਵਹੀਦਾ ਰਹਿਮਾਨ ਅਤੇ ਬਿਮਲ ਰਾਇ ਅਤੇ ਲਤਾ ਮੰਗੇਸ਼ਕਰ ਅਤੇ ਕਿਸ਼ੋਰ ਕੁਮਾਰ ਵਗੈਰਾ ਵਗੈਰਾ।

ਇਕ ਤਰ੍ਹਾਂ ਨਾਲ ਉਸਦੀ ਇਹ ਗੱਲ ਠੀਕ ਸੀ। ਕਿਉਂਕਿ ਸਾਡੇ ਪਿੰਡ ਵਿੱਚ ਜਦੋਂ ਕਿ ਕੋਈ ਸਿਨੇਮਾ-ਘਰ ਨਹੀਂ ਹੈ, ਲੋਕਾਂ ਵਿੱਚ ਫਿਲਮਾਂ ਦਾ ਪਾਗਲਪਨ ਸੁਆਰ ਹੈ। ਪਿਤਾ ਜੀ ਵੀ ਕਈ ਵਾਰ ਸੀਲੋਨ ਸੁਣਦੇ ਹੀ ਹਨ। ਹੁਣ ਕਿਉਂਕਿ ਸਾਡੀਆਂ ਅੱਖਾਂ ਖ਼ਰਾਬ ਹਨ ਇਸ ਲਈ ਸਾਨੂੰ ਡਾਕਟਰ ਦੀ ਸਲਾਹ ਅਨੁਸਾਰ ਫਿਲਮਾਂ ਨਹੀਂ ਦੇਖਣੀਆਂ ਚਾਹੀਦੀਆਂ। ਫੇਰ ਵੀ ਇਹ ਯੁੱਗ ਹੈ। ਏਸ ਸੱਚ ਨੂੰ ਮੰਨ ਲਿਆ ਸੀ ਅਤੇ ਵਾਰ ਵਾਰ ਇਚਲਕਰੰਜੀਕਰ ਨਾਲ ਫਿਲਮਾਂ ਦੇਖਣ ਗਿਆ ਸਾਂ।

ਉਂਜ ਇਚਲਕਰੰਜੀਕਰ ਜਿੰਨਾਂ ਸਿਸ਼ਟ ਹੈ, ਓਨਾ ਹੀ ਗੁੰਡਾ ਹੈ। ਪਰ ਉਹ ਮੈਨੂੰ ਆਪਣਾ ਮਿੱਤਰ ਮੰਨਦਾ ਸੀ, ਏਸੇ ਲਈ ਮੈਂ ਵੀ ਉਹਦਾ ਸਾਥ ਦਿੰਦਾ। ਖੇਲ੍ਹਣ-ਕੁੱਦਣ ਤੋਂ ਲੈ ਕੇ ਜਾਸੂਸੀ ਨਾਵਲ ਪੜ੍ਹਨ ਤੱਕ, ਹਜ਼ਾਰਾਂ ਕਿਸਮ ਦੇ ਕੰਮ ਉਹ ਕਰਦਾ। ਸਵੇਰੇ ਪੰਜ ਵਜੇ ਉਠ ਕੇ, ਛੇ ਵਜੇ ਵਾਲੀ ਟਿਊਸ਼ਨ-ਕਲਾਸ ਲਈ ਸ਼ਹਿਰ ਜਾਂਦਾ। ਅੱਠ ਵਜੇ ਤਕ ਹੋਸਟਲ ਨੂੰ ਮੁੜ ਆਉਂਦਾ। ਫੇਰ ਰੋਟੀ ਖਾਣ ਦੇ ਸਮੇਂ ਤੱਕ ਟੈਨਿਸ ਖੇਲ੍ਹਦਾ। ਖਾਣਾ ਖਾ ਕੇ ਕਾਲਜ ਜਾਂਦਾ। ਆਥਣ ਨੂੰ ਐਨ. ਸੀ. ਸੀ. ਜਾਂ ਫਿਰ ਫਿਲਮ ਅਤੇ ਰਾਤ ਨੂੰ ਮੇਰੇ ਨਾਲ ਗੱਪਾਂ ਮਾਰਦਾ। ਏਸ ਤੋਂ ਪਹਿਲਾਂ ਕਿ ਮੈਂ ਉਹਨੂੰ ਬਾਹਰ ਕੱਢ ਦਿਆਂ, ਉਸ ਤੋਂ ਪਹਿਲਾਂ ਹੀ ਉਹ ਚਲਿਆ ਜਾਂਦਾ ਅਤੇ ਦਸ-ਗਿਆਰਾਂ ਵਜੇ ਤੱਕ ਸੁੱਤਾ ਰਹਿੰਦਾ, ਅਤੇ ਫੇਰ ਐਤਵਾਰ ਨੂੰ ਰਿਸ਼ਤੇਦਾਰਾਂ ਦੇ ਘਰ ਜ਼ਰੂਰ ਹੋ ਕੇ ਆਉਂਦਾ। ਬਾਕੀ ਸਾਰਾ ਸਮਾਂ ਮੈਨੂੰ ਪਰੇਸ਼ਾਨ ਕਰਨ ਵਿੱਚ ਗੁਜ਼ਾਰਦਾ।

ਉਂਜ ਹੀ ਦਿਲ-ਪਰਚਾਵੇ ਲਈ ਬਹਿਸ ਵਿੱਚ ਉਹ ਮੇਰਾ ਵਿਰੋਧ ਕਰਦਾ ਰਹਿੰਦਾ। ਕਹਿੰਦਾ, ਸ਼ਿਵਾਜੀ ਦੇ ਮੁਕਾਬਲੇ ਵਿੱਚ ਔਰੰਗਜ਼ੇਬ ਉੱਤਮ ਹੈ ਕਿਉਂਕਿ ਜੇ ਔਰੰਗਜ਼ੇਬ ਨਾ ਹੁੰਦਾ ਤਾਂ ਸ਼ਿਵਾ ਜਾ ਦੀ ਕੀ ਕੀਮਤ ਸੀ? ਜਾਂ ਜੇ ਮੈਂ ਇਹ ਆਖਿਆ ਕਿ ਡਾ.ਅੰਬੇਡਕਰ ਨੇ ਧਰਮਾਂ ਦੇ ਅੰਤਰ ਦੀ ਲਹਿਰ ਨੂੰ ਸ਼ੁਰੂ ਕਰਕੇ ਚੰਗਾ ਨਹੀਂ ਕੀਤਾ, ਤਾਂ ਉਹਦਾ ਉੱਤਰ ਹੁੰਦਾ-ਅੰਬੇਡਕਰ ਨੂੰ ਜੇ ਰਾਜਨੀਤੀ ਵਿੱਚ ਘੁਸ-ਪੈਠ ਦਾ ਅਧਿਕ ਮੌਕਾ ਮਿਲਦਾ ਤਾਂ ਯਕੀਨ ਜਾਣੋਂ, ਉਹ ਦੋ ਵਰਗਾਂ ਵਿੱਚ ਸੰਘਰਸ਼ ਪੈਦਾ ਕਰਨ ਵਿੱਚ ਸਮਰੱਥ ਹੋ ਜਾਂਦੇ। ਅਤੇ ਇਸ ਹਾਲਤ ਵਿੱਚ ਸਾਰੇ ਦੇਸ਼ ਵਿੱਚ ਕਮਿਊਨਿਜ਼ਮ ਫੈਲਾ ਦਿੱਤਾ ਜਾਂਦਾ ਤਾਂ ਦੱਸੋ ਤੁਸੀਂ ਲੋਕ ਫੇਰ ਕੀ ਕਰਦੇ? ਇਸ ਤਰ੍ਹਾਂ ਘੰਟਿਆਂ ਬੱਧੀਂ ਬਹਿਸਾਂ ਹੁੰਦੀਆਂ ਰਹਿੰਦੀਆਂ, ਹੁਣ ਦੱਸੋ

ਕੌਣ ਨਹੀਂ ਅੱਕੇਗਾ?

ਪਰ ਕੁਲ ਮਿਲਾ ਕੇ ਇਹ ਬੰਦਾ ਪੱਕਾ ਸ਼ਰਾਰਤੀ ਹੀ ਸੀ। ਰਾਹ ਵਿੱਚ ਜੇ ਕੋਈ ਪ੍ਰੇਮੀ ਜੋੜਾ ਹੱਥ ਵਿੱਚ ਹੱਥ ਪਾਈ ਬੜੇ ਪਿਆਰ ਨਾਲ ਚੱਲ ਰਿਹਾ ਹੁੰਦਾ ਤਾਂ ਇਹ ਸ੍ਰੀਮਾਨ ਜੀ ਮੈਨੂੰ ਜਲਦੀ-ਜਲਦੀ ਘਸੀਟਦੇ ਹੋਏ ਉਹਨਾਂ ਲੋਕਾਂ ਤੋਂ ਅੱਗੇ ਲੈ ਜਾਂਦੇ ਅਤੇ ਫੇਰ ਮੇਰਾ ਹੱਥ ਆਪਣੇ ਹੱਥ ਵਿੱਚ ਲੈ ਕੇ ਉਹਨਾਂ ਵਾਂਗ ਹੀ ਬੜੇ ਪਿਆਰ ਨਾਲ ਅੱਗੇ ਤੁਰਦੇ, ਪਿੱਛੇ ਮੁੜ ਕੇ ਦੇਖਦੇ। ਜੇ ਉਹ ਲੋਕ ਹੱਥ ਛੱਡ ਦਿੰਦੇ ਤਾਂ ਇਹ ਵੀ ਇੰਜ ਹੀ ਕਰਦਾ। ਮੈਂ ਲੰਬਾ ਹਾਂ ਅਤੇ ਇਹ ਸ੍ਰੀਮਾਨ ਜੀ ਠਿਗਣੇ ਹਨ। ਦ੍ਰਿਸ਼ ਬੜਾ ਅਜੀਬ ਲਗਦਾ।

ਹੋਟਲ ਵਿੱਚ ਕਦੇ ਅਸੀਂ ਜ਼ੋਰ-ਜ਼ੋਰ ਨਾਲ ਫਜ਼ੂਲ ਗੱਲਾ ਕਰਦੇ ਬੈਠੇ ਰਹਿੰਦੇ। ਉਸ ਸਮੇਂ ਜੇ ਕੋਈ ਸਾਡੀਆ ਗੱਲਾਂ ਸੁਣਨ ਦੇ ਇਰਾਦੇ ਨਾਲ ਜਾਂ ਹੋਰ ਕਿਤੇ ਥਾਂ ਨਾ ਮਿਲਣ ਦੇ ਕਾਰਣ ਸਾਡੀ ਮੇਜ਼ ਦੇ ਕੋਲ ਆ ਕੇ ਬਹਿ ਜਾਂਦਾ, ਤਾਂ ਇਹ ਸਾਹਿਬ ਉਸ ਆਦਮੀ ਨੂੰ ਕਿਸੇ ਬਹਾਨੇ ਨਾਲ ਪਹਿਲਾਂ ਉਥੋਂ ਉਠਵਾ ਦਿੰਦੇ ਅਤੇ ਮੁੜ ਤੋਂ ਫੇਰ ਉਹਨਾਂ ਫ਼ਜ਼ੂਲ ਗੱਲਾਂ ਵਿੱਚ ਲਗ ਜਾਂਦੇ। ਏਸ ਕੰਮ ਲਈ ਉਹ ਕਈ ਤਰ੍ਹਾਂ ਦੀਆਂ ਵਿਧੀਆਂ ਅਪਣਾਉਂਦਾ। ਏਥੋਂ ਉਠੋ, ਤੇਰੇ ਕੋਲੋਂ ਬਦਬੂ ਆ ਰਹੀ ਹੈ। ਮੇਰੀ ਵੱਲ ਦੇਖਣ ਦਾ ਬਹਾਨਾ ਬਣਾ ਕੇ ਸਾਹਮਣੇ ਵਾਲੇ ਨੂੰ ਚਿਤਾਵਨੀ ਦਿੰਦਾ। ਜਾਂ ਉਹ ਆਦਮੀ ਜੇ ਕੋਈ ਚੀਜ਼ ਮੰਗਵਾ ਲੈਂਦਾ ਤਾਂ ਇਹ ਸ੍ਰੀਮਾਨ ਮੈਨੂੰ ਕਹਿੰਦਾ-ਪਾਂਡੇਬਾ, ਸਵੇਰੇ ਬੜੀ ਕੋਸ਼ਿਸ਼ ਕੀਤੀ ਫੇਰ ਵੀ ਟੱਟੀ ਨਹੀਂ ਆ ਰਹੀ ਸੀ। ਪਤਾ ਏ ਮੈਂ ਕੀ ਕੀਤਾ-ਇਸ ਤਰ੍ਹਾਂ ਸ਼ੁਰੂ ਕਰਕੇ ਕਿਸੇ ਪੱਜ ਮਹਿਮਾਨ ਨੂੰ ਉਥੋਂ ਉਠਾ ਦਿੰਦਾ। ਖਾਣ ਵਾਲੇ ਲੋਕ ਉਦੋਂ ਆਪ ਆਪਣੀਆਂ ਪਲੇਟਾਂ ਚੁੱਕ ਕੇ ਦੂਜੇ ਮੇਜ਼ ਉੱਤੇ ਚਲੇ ਜਾਂਦੇ।

ਕੁਲ ਮਿਲਾ ਕੇ ਸ਼ਹਿਰੀ ਤਹਿਜ਼ੀਬ ਵਿੱਚ ਕਿਥੇ ਕਿਥੇ ਛੇਕ ਹਨ, ਉਹਨੂੰ ਇਸ ਸਭ ਦਾ ਪਤਾ ਸੀ। ਏਸ ਲਈ ਮੈਂ ਸੋਚਿਆ ਕਿ ਇਚਲਕਰੰਜੀਕਰ ਦੀਆਂ ਕਰਤੂਤਾਂ ਨੂੰ ਧਿਆਨ ਨਾਲ ਅਪਣਾਉਣ ਦੀ ਲੋੜ ਹੈ। ਇਕ ਵਾਰ ਇਹਨਾਂ ਨੂੰ ਸਮਝ ਲਵੋ ਤਾਂ ਬਾਕੀ ਗੱਲਾਂ ਜਾਣਨ ਵਿੱਚ ਬੜੀ ਆਸਾਨੀ ਹੋ ਸਕਦੀ ਹੈ। ਅਸੀਂ ਇਚਲਕਰੰਜੀਕਰ ਦੀ ਹਰ ਗੱਲ ਮੰਨਾਂਗੇ।

ਬਚਪਨ ਵਿੱਚ ਸਾਡੀ ਗਲੀ ਵਿੱਚ ਇਕ ਭਿਆਨਕ ਘਟਨਾ ਵਾਪਰੀ ਸੀ। ਉਦੋਂ ਤੋਂ ਹੀ ਮੈਂ ਪੱਕਾ ਨਿਸਚਾ ਕਰ ਲਿਆ ਸੀ ਕਿ ਕੁੜੀਆਂ ਨਾਲ ਜ਼ਿਆਦਾ ਸਬੰਧ ਨਹੀਂ ਰੱਖਣੇ ਚਾਹੀਦੇ। ਹੋਇਆ ਇਉਂ-ਰਾਮਾ ਨਾਂ ਦਾ ਇੱਕ ਮੁੰਡਾ ਇੱਕ ਵਾਰ ਕਿਸੇ ਨਾਬਾਲਗ਼ ਕੁੜੀ ਨੂੰ ਇਹ ਕਹਿ ਕੇ ਕਿ ਚੱਲ ਤੈਨੂੰ ਇੱਕ ਜਾਦੂ ਦਿਖਾਉਂਦੇ ਹਾਂ, ਕਮਰੇ ਵਿੱਚ ਲੈ ਗਿਆ। ਉਥੇ ਕੁੜੀ ਅਚਾਨਕ ਚੀਕ-ਚਿਹਾੜਾ ਪਾਉਣ ਲੱਗੀ। ਕਈ ਔਰਤਾਂ, ਬੱਚੇ ਇਕੱਠੇ ਹੋ ਗਏ। ਕੁੜੀ ਦੀ ਮਾਂ ਨੇ ਜੁੱਤੀਆਂ ਨਾਲ ਰਾਮਾ ਨੂੰ ਕੁੱਟਿਆ ਸੀ। ਉਹ ਲਗਭਗ ਪੰਦਰਾਂ ਦਿਨ ਘਰ ਵਿੱਚ ਲੁਕ ਕੇ ਬੈਠਾ ਰਿਹਾ।

ਪਿੰਡ ਵਿੱਚ ਇੱਕ ਗੱਲ ਬੜੀ ਚੰਗੀ ਹੁੰਦੀ ਹੈ, ਕੁਝ ਵੀ ਕਰੋ, ਦਰਸ਼ਕ ਮਿਲ ਹੀ ਜਾਂਦੇ ਹਨ। ਸ਼ਹਿਰ ਵਿੱਚ ਦਰਸ਼ਕ ਸਾਨੂੰ ਪਛਾਣਨ ਤੋਂ ਇਨਕਾਰ ਕਰ ਦਿੰਦੇ ਹਨ।

ਕੁਲ ਮਿਲਾ ਕੇ ਸ਼ਹਿਰੀ ਵਾਤਾਵਰਣ ਇਚਲਕਰੰਜੀਕਰ ਵਰਗਿਆਂ ਲਈ ਲਾਭਦਾਇਕ ਸਿੱਧ ਹੁੰਦਾ ਹੈ।

ਸੱਚ ਪੁਛੋ, ਤਾਂ ਕੁੜੀਆਂ ਦਾ ਮਨ ਬੜਾ ਚੰਚਲ ਹੁੰਦਾ ਹੈ। ਉਹ ਹਰ ਕਿਸੇ ਮਰਦ ਦੇ ਖਿਆਲੀ ਜਾਲ ਵਿੱਚ ਬਹੁਤੀ ਦੇਰ ਤੱਕ ਨਹੀਂ ਫਸਦਾ। ਪਰ ਇਚਲਕਰੰਜੀਕਰ ਦਾ ਅਨੁਭਵ ਸੀ ਕਿ ਕੁੜੀਆਂ ਉੱਚੀ ਆਵਾਜ਼ ਉੱਤੇ ਫਿਦਾ ਹੋ ਜਾਂਦੀਆਂ ਹਨ। ਪਰ ਕਈ ਕਾਰਣਾਂ ਕਰਕੇ ਕੁੜੀਆਂ ਨਾਲ ਮੇਰਾ ਵਾਸਤਾ ਪਿਆ ਸੀ ਪਰ ਉਹਨਾਂ ਬਾਰੇ ਅਜਿਹੀ ਕੋਈ ਖਾਸ ਪਛਾਣ ਨਹੀਂ ਦੱਸ ਸਕਦਾ ਸੀ। ਇਸ ਸਬੰਧ ਵਿੱਚ ਇਚਲਕਰੰਜੀਕਰ ਦੇ ਅਨੁਭਵ ਬੜੇ ਤਕੜੇ ਹਨ। ਉਹ ਇਹਨਾਂ ਸਾਰੇ ਅਨੁਭਵਾਂ ਨੂੰ ਕੇਵਲ ਮੈਨੂੰ ਦੱਸਦਾ।

ਮੈਂ ਉਹਨੂੰ ਪੁੱਛਦਾ, ਆਮ ਤੌਰ 'ਤੇ ਇਕ ਕੁੜੀ ਪਿੱਛੇ ਹਰ ਮਹੀਨੇ ਕਿੰਨਾ ਖ਼ਰਚ ਹੁੰਦਾ ਹੋਵੇਗਾ?

ਸਗੋਂ ਕੁਝ ਕੁੜੀਆਂ ਸਾਡਾ ਹੀ ਖ਼ਰਚ ਦਿੰਦੀਆਂ ਹਨ।

ਮਤਲਬ ਫੋਕਟ ਵਿੱਚ? ਸਭ ਕੁਝ ਮੁਫ਼ਤ ਹੀ ਹੋ ਜਾਂਦਾ ਹੈ।

ਪਾਂਡਿਆਂ, ਤੂੰ ਗਧਾ ਏਂ। ਪੁੱਤਰਾ, ਇਹ ਵੀ ਸਮਝ ਲੈ ਕਿ ਕੁਝ ਕੁੜੀਆਂ ਨੂੰ ਮੁੰਡਿਆਂ ਦੀ ਲੋੜ ਵੀ ਤਾਂ ਹੁੰਦੀ ਹੈ।

ਉਸਦੀ ਇਹ ਗੱਲ ਠੀਕ ਸੀ।

ਤੇ ਫੇਰ ਕਿਹੜੀ ਕੁੜੀ ਚਾਲੂ ਹੈ, ਇਹਨੂੰ ਉਹ ਕੇਵਲ ਉਸ ਕੁੜੀ ਨੂੰ ਦੇਖ ਕੇ ਪਛਾਣ ਜਾਂਦਾ। ਪਰ ਉਹ ਕਹਿੰਦਾ, ਆਪਣਾ ਅਨੁਮਾਨ ਗ਼ਲਤ ਹੋ ਸਕਦਾ ਹੈ। ਕਿਉਂਕਿ ਇਸ ਤਰ੍ਹਾਂ ਦੇ ਮਾਮਲੇ ਠੀਕ-ਠਾਕ ਕੌਣ ਦੱਸੇਗਾ?

ਇੱਕ ਵਾਰ ਉਹ ਕਿਸੇ ਕੁੜੀ ਪਿੱਛੇ ਪੈ ਗਿਆ ਸੀ, ਤਾਂ ਉਸ ਕੁੜੀ ਨੇ ਤੁਰੰਤ ਉਹਨੂੰ ਮੂਰਖ ਆਖਿਆ।

ਉਹਨੇ ਕਿਹਾ, ਇਹ ਤਾਂ ਬੜੀ ਕੋਰੀ ਦਿਖਾਈ ਦਿੰਦੀ ਹੈ।

ਕੁਝ ਦਿਨਾਂ ਪਿਛੋਂ ਇਹਨੇ ਉਸ ਕੁੜੀ ਨੂੰ ਵਗਦੀ ਸੜਕ ਉੱਤੇ ਰੋਕਦਿਆ ਕਿਹਾ, ਮੈਨੂੰ ਉਸ ਦਿਨ ਤੂੰ ਮੂਰਖ ਕਿਉਂ ਆਖਿਆ ਸੀ?

ਉਹਨੇ ਕਿਹਾ, ਮੈਂ ਕੱਲ੍ਹ ਪ੍ਰਿੰਸੀਪਲ ਸਾਹਿਬ ਨੂੰ ਸ਼ਿਕਾਇਤ ਕਰਾਂਗੀ, ਮੂਰਖ ਕਿਤੋਂ ਦਾ!

ਮੈਂ ਪੁੱਛਿਆ, ਓਇ ਇਚਲਕਰੰਜੀਕਰ ਦੇ ਬੱਚੇ, ਪਰ ਮੰਨ ਲੈ ਜੇ ਉਹਨੇ ਸਚਮੁੱਚ ਸ਼ਿਕਾਇਤ ਕਰ ਦਿੱਤੀ ਹੁੰਦੀ ਤਾਂ?

ਉਹਨੇ ਕਿਹਾ ਫੇਰ ਕੀ ਹੁੰਦਾ? ਪ੍ਰਿੰਸੀਪਲ ਮੈਨੂੰ ਫਾਂਸੀ ਦੇ ਦਿੰਦਾ। ਇਸ ਤੋਂ ਵੱਧ ਕੀ ਕਰ ਸਕਦਾ ਸੀ?

ਉਸ ਪਿਛੋਂ ਇਹਨੇ ਉਸ ਕੁੜੀ ਨੂੰ ਇੱਕ ਵਾਰ ਰਾਹ ਵਿੱਚ ਧੱਕਾ ਦੇ ਦਿੱਤਾ। ਉਦੋਂ ਉਹ ਹੈਰਾਨ ਹੋ ਗਈ ਅਤੇ ਉਹਨੇ ਇਹਨੂੰ ਜੰਗਲੀ ਆਖਿਆ।

ਇਹਨੇ ਆਖਿਆ, ਅਸੀਂ ਤੇਰੇ ਲਈ ਕੀ-ਕੀ ਨਹੀਂ ਕਰਦੇ!

ਅੰਤ ਨੂੰ ਉਹਨਾਂ ਦੋਹਾਂ ਵਿੱਚ ਸਾਂਝ ਪੈ ਗਈ।

ਮੈਂ ਪੁੱਛਿਆ, ਪਰ ਮੰਨ ਲੈ ਕੇ ਉਹ ਤੇਰੇ ਨਾਲ ਗੱਲ ਹੀ ਨਾ ਕਰਦੀ? ਮੰਨ ਲੈ, ਉਹ ਉਥੋਂ ਚੁੱਪਚਾਪ ਤੁਰ ਜਾਂਦੀ, ਤਾਂ?

ਬਈ, ਤਾਂ ਕੋਈ ਹੋਰ ਦੂਜੀ ਮਿਲ ਜਾਂਦੀ, ਫਾਲਤੂ ਜਿਹੇ ਸੁਆਲ ਨਾ ਕਰਿਆ ਕਰ। ਗਧਿਆਂ ਵਾਂਗ ਤੁਸੀਂ ਲੋਕ ਪਹਾੜੀਆਂ ਉੱਤੇ ਟਹਿਲਣ ਲਈ ਜਾਂਦੇ ਹੋ। ਇਸ ਦੀ ਥਾਂ

ਏਧਰ ਸੜਕਾਂ ਉੱਤੇ ਥੋੜਾ ਟਹਿਲਦੇ ਰਹੋ ਤਾਂ ਤੁਹਾਨੂੰ ਆਪਣੇ ਆਪ ਸਭ ਕੁਝ ਸਮਝ ਆ ਜਾਵੇਗਾ।

ਇਕ ਵਾਰ ਉਹ ਮੇਰਾ ਚਾਕੂ ਮੰਗ ਕੇ ਲੈ ਗਿਆ ਸੀ। ਮੈਂ ਪਹਿਲੀ ਵਾਰ ਜਦੋਂ ਪੂਨਾ ਆਇਆ ਸਾਂ ਤਾਂ ਉਂਜ ਈ ਆਪਣੇ ਨਾਲ ਚਾਕੂ ਲੈ ਆਇਆ ਸੀ। ਮੈਂ ਪੁੱਛਿਆ, ਚਾਕੂ ਕਾਹਦੇ ਵਾਸਤੇ?

ਉਹਨੇ ਕਿਹਾ, ਅੰਬਾਂ ਨੂੰ ਕੱਟਣ ਲਈ।

ਪਰ ਪਤਾ ਲੱਗਿਆ ਕਿ ਚਾਕੂ ਦਿਖਾ ਕੇ ਉਹ ਕਿਸੇ ਕੁੜੀ ਨੂੰ ਜਬਰਨ ਫਿਲਮ ਦਿਖਾਉਣ ਲੈ ਗਿਆ ਸੀ।

ਉਹਨੇ ਕਿਹਾ, ਪੂਨਾ ਵਿੱਚ ਉਂਜ ਵੀ ਬਹੁਤ ਪਾਪੜ ਵੇਲਣੇ ਪੈਂਦੇ ਹਨ। ਬੰਬਈ ਵਿੱਚ ਤਾਂ ਇਕ ਹੀ ਦਿਨ ਵਿੱਚ ਕੰਮ ਸਿਰੇ ਚੜ੍ਹ ਜਾਂਦਾ ਹੈ।

ਫੇਰ ਵੀ ਇਸ ਇਚਲਕਰੰਜੀਕਰ ਦੇ ਬੱਚੇ ਦੇ ਕਾਰਨਾਮਿਆਂ ਦਾ ਭੇਤ ਖੁੱਲ ਗਿਆ ਸੀ। ਇਹਦੀ ਕਿਰਪਾ ਨਾਲ ਇਕ ਕੁੜੀ ਦੇ ਪੈਰ ਭਾਰੀ ਹੋ ਗਏ ਸਨ। ਇਹ ਗੱਲ ਬਿਲਕੁਲ ਸੱਚੀ ਸੀ। ਇਸ ਮਾਮਲੇ ਵਿੱਚ ਉਹਨੇ ਮੈਨੂੰ ਇਕ ਕੰਮ ਸੌਂਪਿਆ ਕਿ ਮੈਂ ਉਹਦੇ ਪਿਤਾ ਜੀ ਨੂੰ ਮਨਾ ਲਵਾਂ ਕਿ ਉਹ ਸਾਨੂੰ ਕਸ਼ਮੀਰ ਦੀ ਸੈਰ ਦੀ ਆਗਿਆ ਦੇਣ।

ਉਹਦੇ ਪਿਤਾ ਕਿਸੇ ਕੰਮ ਲਈ ਪੂਨਾ ਆਏ ਹੋਏ ਸਨ। ਮੈਂ ਉਹਨਾਂ ਤੋਂ ਆਗਿਆ ਮੰਗੀ। ਉਹਦੇ ਪਿਤਾ ਨੇ ਕਿਹਾ, ਵਿਦਿਆਰਥੀ ਜੀਵਨ ਵਿੱਚ ਹੀ ਕਸ਼ਮੀਰ ਵਗੈਰਾ ਦੇਖਣਾ ਸੰਭਵ ਹੋ ਸਕਦਾ ਹੈ। ਤੁਸੀਂ ਲੋਕ ਜ਼ਰੂਰ ਜਾਓ।

ਉਹਨਾਂ ਚਾਰ ਸੌ ਰੁਪਏ ਦਿੱਤੇ।

ਉਹ ਕੁੜੀ ਉਹਦੇ ਕਮਰੇ ਵਿੱਚ ਨਿੱਤ ਆਇਆ ਕਰਦੀ ਸੀ। ਇਚਲਕਰੰਜੀਕਰ ਕਹਿੰਦਾ, ਸਾਲੀ ਜਦੋਂ ਪਿੱਛੇ ਪੈ ਜਾਂਦੀ ਹੈ ਨਾ, ਤਾਂ ਫਿਰ ਇਸ ਤੋਂ ਛੁਟਕਾਰਾ ਮੁਸ਼ਕਿਲ ਹੋ ਜਾਂਦਾ ਹੈ।

ਫੇਰ ਕਿਸੇ ਅਗਿਆਤ ਥਾਂ ਉੱਤੇ ਉਸ ਕੁੜੀ ਦਾ ਗਰਭਪਾਤ ਕਰਵਾਇਆ ਗਿਆ। ਸਭ ਝਮੇਲਿਆਂ ਤੋਂ ਮੁਕਤ ਹੋਣ ਪਿਛੋਂ ਉਹਨੇ ਉਸ ਕੁੜੀ ਨੂੰ ਕਿਹਾ, ਆਖ਼ਰ ਤੇਰਾ ਮੇਲ ਵੀ ਕਮਾਲ ਦਾ ਸੀ!

ਮੈਂ ਪੁੱਛਿਆ, ਕਮਰੇ ਵਿੱਚ ਐਫ਼. ਐਲ. ਦੀ ਕੋਈ ਘਾਟ ਨਹੀਂ ਸੀ ਤਾਂ ਫੇਰ ਵੀ ਅਜਿਹਾ ਕਿਉਂ ਹੋਇਆ? ਤਾਂ ਉਹਨੇ ਕਿਹਾ, ਇਹ ਤੇਰੇ ਦਿਮਾਗ ਤੋਂ ਬਾਹਰ ਦੀ ਚੀਜ਼ ਹੈ।

ਬਾਅਦ ਵਿੱਚ ਉਸ ਕੁੜੀ ਦਾ ਵਿਆਹ ਹੋਇਆ। ਉਸ ਮੌਕੇ ਉੱਤੇ ਇਚਲਕਰੰਜੀਕਰ ਨੂੰ ਵੀ ਸੱਦਿਆ ਸੀ। ਵਿਆਹ ਵਿੱਚ ਤੂੰ ਵੀ ਉੱਥੇ ਪਹੁੰਚ ਗਿਆ, ਉਹਨੂੰ ਕਿਹੋ ਜਿਹਾ ਲੱਗਿਆ ਹੋਵੇਗਾ, ਮੈਂ ਆਖਿਆ।

ਤਾਂ ਉਹਨੇ ਕਿਹਾ, ਭੜੂਏ, ਉਹਨੂੰ ਕੀ ਹੋਣਾ ਸੀ? ਜਿਹੜੀ ਮੈਨੂੰ ਸ਼ਰਮ ਆ ਰਹੀ ਸੀ ਉਹਦੇ ਬਾਰੇ ਪੁੱਛ।

ਮੈਂ ਸੋਚਿਆ, ਕੁੜੀਆਂ ਵਾਲਾ ਝਮੇਲਾ ਕਾਫੀ ਦਿਲਚਸਪ ਹੁੰਦਾ ਹੈ। ਆਪਾਂ ਵੀ ਥੋੜਾ ਅਜ਼ਮਾ ਕੇ ਦੇਖ ਲਈਏ।

ਇਕ ਵਾਰ ਮੈਂ ਜਦੋਂ ਇਕੱਲਾਂ ਜਮਾਤ ਵਿੱਚ ਬੈਠਾ ਟਿਊਟੋਰੀਅਲ ਵਗੈਰਾ ਲਿਖ ਰਿਹਾ ਸੀ, ਉਦੋਂ ਕਿਸੇ ਇਕ ਕੁੜੀ ਨੇ ਬਾਹਰੋਂ ਦਰਵਾਜ਼ਾ ਬੰਦ ਕਰ ਦਿੱਤਾ। ਮੈਂ ਆਪ ਇਹ ਦੇਖਿਆ ਸੀ।

ਕੁੜੀ ਦਰਵਾਜ਼ੇ ਵਲ ਪਿੱਠ ਕਰਕੇ ਇੰਜ ਖੜੀ ਸੀ ਕਿ ਦਰਵਾਜ਼ੇ ਦੇ ਸ਼ੀਸ਼ੇ ਵਿੱਚੋਂ ਸਪਸ਼ਟ ਦਿਖਾਈ ਦੇਵੇ। ਹੁਣ ਦੱਸੋ, ਕੌਣ ਉੱਲੂ ਵਰਗੀ ਉਸ ਕੁੜੀ ਨੂੰ ਦਰਵਾਜ਼ਾ ਖੋਲ੍ਹਣ ਲਈ ਮਿੰਨਤਾਂ ਕਰੇ? ਸਾਲੇ ਉਸ ਇਚਲੀਆ ਦੀ ਗੱਲ ਦੂਜੀ ਹੈ। ਅਤੇ ਫੇਰ ਟਿਊਟੋਰੀਅਲ ਲਿਖ ਕੇ ਪੂਰਾ ਕਰ ਲਿਆ ਸੀ। ਹੁਣ ਕੀ ਕੀਤਾ ਜਾਵੇ? ਇਹ ਕਮਰਾ ਉਪਰਲੀ ਮੰਜ਼ਿਲ ਉੱਤੇ ਸੀ। ਦਰਵਾਜ਼ਾ ਖ਼ੋਲ੍ਹਣ ਲਈ ਉਸ ਕੁੜੀ ਦੀ ਪ੍ਰਸੰਸਾ ਕਰਨ ਦੀ ਥਾਂ ਕਮਰੇ ਦੀ ਖਿੜਕੀ ਵਿਚੋਂ ਨਾਲ ਵਾਲੀ ਜਮਾਤ ਵਿੱਚ ਉਤਰਿਆ ਜਾਵੇ ਅਤੇ ਫੇਰ ਉਸ ਜਮਾਤ ਦੀ ਖਿੜਕੀ ਟੱਪ ਕੇ ਹੇਠਾਂ ਉਤਰਨਾ ਵਧੇਰੇ ਚੰਗਾ ਸੀ। ਇਸ ਤਰ੍ਹਾਂ ਸਾਹ ਰੋਕ ਕੇ ਨਾਲ ਵਾਲੀ ਜਮਾਤ ਵੱਲ ਖਿਸਕਦਾ ਚਲਿਆ ਗਿਆ। ਲੱਗਿਆ, ਹੁਣ ਜਮਾਤ ਤੋਂ ਬਾਹਰ ਜਾਇਆ ਜਾ ਸਕਦਾ ਹੈ। ਪਰ ਜਦੋਂ ਖਿੜਕੀ ਤੋਂ ਹੇਠਾਂ ਉਤਰਿਆ ਤਾਂ ਦੇਖਿਆ ਕਿ ਜਮਾਤ ਲੱਗੀ ਹੋਈ ਸੀ। ਪ੍ਰੋਫ਼ੈਸਰ ਸਾਹਿਬ ਦਾ ਧਿਆਨ ਏਧਰ ਨਹੀਂ ਸੀ। ਏਸੇ ਲਈ ਬਚ ਗਿਆ। ਉਦੋਂ ਮੈਂ ਉਥੇ ਹੀ ਇਕ ਬੈਂਚ ਉੱਤੇ ਰਸਾਇਣ-ਵਿਗਿਆਨ ਦਾ ਲੈਕਚਰ ਸੁਣਨ ਲੱਗਾ।

ਪਰ ਉਸ ਕੁੜੀ ਦੀ ਸ਼ਰਨ ਨਹੀਂ ਆਇਆ। ਪੀ. ਜੀ. ਸਾਹਿਬ ਨੂੰ ਟਿਊਟੋਰੀਅਲ ਦੇ ਕੇ ਆਪਣੇ ਕਮਰੇ ਵਿੱਚ ਚਲਿਆ ਗਿਆ। ਉਥੇ ਸੁਰੇਸ਼-ਪੁਰੇਸ਼ ਕੋਈ ਵੀ ਨਹੀਂ ਸੀ। ਆਪਣਾ ਕਾਰਨਾਮਾ ਕੀਹਨੂੰ ਦੱਸੀਏ?

ਉਦੋਂ ਹਾਦਸਾ ਇੰਜ ਕਲਮਬੰਦ ਕੀਤਾ-

ਕੁੜੀਆਂ ਦੇ ਕਾਰਣ ਉਚੇਰੀ ਵਿੱਦਿਆ ਦਾ ਪ੍ਰਚਾਰ ਕੁਝ ਵੱਧ ਗਿਆ ਹੈ। ਕੁਲ ਮਿਲਾ ਕੇ ਇਹ ਸਥਿਤੀ ਵਿਸ਼ਵਵਿਦਿਆਲੇ ਦੇ ਵਿਕਾਸ ਲਈ ਠੀਕ ਹੀ ਹੈ। ਸੰਖੇਪ ਵਿੱਚ. ਕਾਲਜ ਦਾ ਵਾਤਾਵਰਣ ਇਸ਼ਕ ਕਰਨ ਲਈ ਜ਼ਰਖ਼ੇਜ ਹੈ। ਮਤਲਬ ਕਾਲਜ ਵਿੱਚ ਬਾਗ਼. ਫੁੱਲਾਂ ਵਾਲੇ ਬਿਰਖਾਂ ਅਤੇ ਇਸ ਤਰ੍ਹਾਂ ਦੀਆਂ ਭੜਕਾਊ ਚੀਜ਼ਾਂ ਦੇ ਕਾਰਣ ਇੱਕ ਵਾਤਾਵਰਣ ਤਾਂ ਨਿਸਚੇ ਹੀ ਬਣਦਾ ਹੈ। ਅਤੇ ਫੇਰ ਸ਼ਹਿਰ ਤੋਂ ਦੂਰ। ਪਹਿਲੇ ਤੇ ਦੂਜੇ ਸਾਲ ਦੇ ਪਾਠ-ਕ੍ਰਮ ਵਿੱਚ ਸ਼ਾਕੁੰਤਲ, ਸ਼ੈਲੀ, ਕੀਟਸ ਵਰਗੇ ਰੋਮਾਂਚਿਕ ਲੇਖਕਾਂ ਦੀ ਪੜ੍ਹਾਈ। ਫੇਰ ਵੀ ਮਜ਼ਾ ਇਹ ਹੈ ਕਿ ਮੁੰਡੇ-ਕੁੜੀਆਂ ਕਿਤਾਬਾਂ ਨਾਲ ਪਛਾਣ ਕਰਨ ਤੋਂ ਪਹਿਲਾਂ ਹੀ ਪਿਆਰ ਦੇ ਤਰੀਕੇ ਆਪੋ ਵਿੱਚ ਤੈਅ ਕਰ ਲੈਂਦੇ ਹਨ। ਫਿਲਮਾਂ ਅਤੇ ਉਪਨਿਆਸਾਂ ਵਿੱਚ ਇਸ਼ਕ ਦਾ ਜੋ ਢੰਗ ਦਿਖਾਇਆ ਜਾਂਦਾ ਹੈ ਉਸ ਦੀ ਸਹੀ-ਸਹੀ ਨਕਲ ਏਥੇ ਵੀ ਉਤਾਰੀ ਜਾਂਦੀ ਹੈ। ਇਹ ਗੱਲ ਬਹੁਤ ਭਿਅੰਕਰ ਹੈ। ਦੁੱਖ ਹੈ ਕਿ ਪ੍ਰੇਮ ਦੇ ਸਿਲਸਿਲੇ ਵਿੱਚ ਵੀ ਕੋਈ ਨਵੀਨਤਾ ਨਹੀਂ ਹੁੰਦੀ।

ਇਹ ਲਿਖ ਲਿਆ ਤਾਂ ਠੀਕ ਹੀ ਹੋਇਆ। ਪਰ ਇਚਲੀਆ ਨੂੰ ਆਪਣੇ ਕਾਰਨਾਮੇ ਤਾਂ ਦੱਸਣੇ ਹੀ ਪੈਣਗੇ।

ਇਚਲਕਰੰਜੀਕਰ ਦਾ ਇੱਕ ਹੋਰ ਸ਼ੌਕ ਸੀ। ਮਿੱਤਰਾਂ ਨੂੰ ਕਿਸੇ ਨਵੇਂ ਕੰਮ ਲਈ ਉਕਸਾਉਣਾ, ਉਹਨਾਂ ਨੂੰ ਸਰਗਰਮ ਕਰਨਾ। ਉਹਨੇ ਸੁਰੇਸ਼ ਨੂੰ ਜ਼ਬਰਦਸਤੀ ਐਨ. ਸੀ. ਸੀ. ਵਿੱਚ ਦਾਖ਼ਲ ਕਰਵਾ ਦਿੱਤਾ ਸੀ। ਉਹਨੇ ਕਿਹਾ ਸੀ, ਅੱਗੋਂ ਫ਼ੌਜ ਵਿੱਚ ਜਵਾਨਾਂ ਦੀ ਲੋੜ ਵਧਦੀ ਰਹੇਗੀ। ਅਤੇ ਫੇਰ ਯੁੱਧ ਦੀ ਸੰਭਾਵਨਾ ਉੱਕਾ ਹੀ ਨਹੀਂ ਹੈ। ਏਸ਼ ਲਈ ਜੇ ਤੂੰ ਚਾਹੁੰਦਾ ਹੋਵੇਂ ਕਿ ਪੜ੍ਹਾਈ, ਨੌਕਰੀ ਅਤੇ ਬੀਵੀ ਵਰਗੀਆਂ ਸਮੱਸਿਆਵਾਂ ਤੋਂ ਇਕੋ

ਵੇਲੇ ਮੁਕਤੀ ਪਾਉਣੀ ਏਂ ਤਾਂ ਫੌਜ ਵਿੱਚ ਭਰਤੀ ਹੋ ਜਾ। ਦੋ ਦਿਨਾਂ ਪਿਛੋਂ ਮੇਰੇ ਕਮਰੇ ਵਿੱਚ ਸੁਰੇਸ਼ ਅਤੇ ਇਚਲਕਰੰਜੀਕਰ ਵਿਚਕਾਰ ਬਹਿਸ ਹੋਈ। ਆਖ਼ਰ ਸੁਰੇਸ਼ ਐਨ. ਸੀ. ਸੀ. ਵਿੱਚ ਦਾਖ਼ਲ ਹੋ ਗਿਆ। ਚਰਚਾ ਦਾ ਰੁਖ਼ ਮੇਰੀ ਵੱਲ ਵੀ ਸੀ।

ਪਰ ਮੈਂ ਆਖਿਆ, ਮਾਂ-ਬਾਪ ਹੁਣ ਬਿਰਧ ਹੋ ਗਏ ਹਨ ਅਤੇ ਮੈਂ ਉਹਨਾਂ ਦਾ ਇਕਲੌਤਾ ਪੁੱਤਰ ਹਾਂ।

ਪਰ ਉਹਨੇ ਮੈਨੂੰ ਇਕ ਦੂਜੇ ਅਜੀਬ ਝਮੇਲੇ ਵਿੱਚ ਸਰਗਰਮ ਹੋਣ ਲਈ ਪ੍ਰੇਰਿਤ ਕੀਤਾ।

ਏਸ ਸਾਲ ਉਹਨੇ ਮੁੱਢ ਤੋਂ ਹੀ ਨਵੀਆਂ-ਨਵੀਆਂ ਸ਼ਰਾਰਤਾਂ ਸ਼ੁਰੂ ਕਰ ਦਿੱਤੀਆ ਸਨ। ਕੁੜੀਆਂ ਦੇ ਤਾਂ ਸੈਂਕੜੇ ਝਮੇਲੇ ਉਹਦੇ ਨਾਂ ਨਾਲ ਜੁੜੇ ਹੋਏ ਸਨ। ਉਹਦੀਆਂ ਜੇਬਾਂ ਵਿੱਚ ਚਾਕੂ ਮਵਾਲੀਆਂ ਦੀਆਂ ਦਿੱਤੀਆਂ ਅਸ਼ਲੀਲ ਤਸਵੀਰਾਂ, ਚਿੱਠੀਆਂ, ਨੋਟਿਸ, ਪੈਸੇ, ਗੋਲੀਆਂ, ਪ੍ਰੋਗਰਾਮ ਕਾਰਡ ਵਰਗੀਆਂ ਹਜ਼ਾਰਾਂ ਚੀਜ਼ਾਂ ਨਿਕਲਦੀਆਂ। ਰਾਤ ਨੂੰ ਸੌਣ ਤੋਂ ਪਹਿਲਾਂ ਉਹ ਇਹਨਾਂ ਚੀਜ਼ਾਂ ਨਾਲ ਬੜੇ ਧਿਆਨ ਨਾਲ ਨਜਿੱਠਦਾ। ਮਤਲਬ ਇਹ ਕਿ ਕੁੜੀਆਂ ਦੀਆਂ ਚਿੱਠੀਆਂ ਨੂੰ ਸਾੜ ਦਿੰਦਾ, ਸਿੱਕੇ ਇੱਕ ਥਾਂ ਸਾਂਭ ਕੇ ਰਖਦਾ। ਨੋਟ ਪਰਸ ਵਿੱਚ ਰਖਦਾ, ਗੋਲੀਆਂ ਸੁੱਟ ਦਿੰਦਾ, ਵਗੈਰਾ ਵਗੈਰਾ। ਇਸ ਪ੍ਰਕ੍ਰਿਆ ਵਿੱਚ ਉਹ ਬਹੁਤ ਗੰਭੀਰ ਅਤੇ ਇਕਾਗਰ ਹੋ ਜਾਂਦਾ। ਇਸ ਸਮੇਂ ਉਹਦੇ ਕਮਰੇ ਵਿੱਚ ਕਿਸੇ ਦਾ ਵੀ ਆਉਣਾ ਉਹਨੂੰ ਚੰਗਾ ਨਹੀਂ ਸੀ ਲਗਦਾ। ਪਰ ਮੈਨੂੰ ਉਹ ਇਹ ਸਭ ਕੁਝ ਬਿਨ੍ਹਾਂ ਕਿਸੇ ਸ਼ੱਕ ਦੇ ਦੇਖਣ ਦਿੰਦਾ। ਪਰ ਸ਼ਰਤ ਇਹ ਸੀ ਕਿ ਮੈਂ ਬਿਲਕੁਲ ਚੁੱਪ ਰਹਾਂ। ਕੋਈ ਵੀ ਗੱਲ ਨਾ ਕਰਾਂ।

ਇਕ ਵਾਰ ਕਿਸੇ ਕੁੜੀ ਦਾ ਖ਼ਤ ਸਾੜਨ ਲਈ ਉਹਨੂੰ ਤੀਲਾਂ ਦੀ ਡੱਬੀ ਨਹੀਂ ਮਿਲ ਰਹੀ ਸੀ। ਮੇਰੇ ਕਮਰੇ ਵਿੱਚੋਂ ਲੈ ਆ, ਮੈਂ ਆਖਿਆ। ਉਹ ਚਲਿਆ ਗਿਆ। ਮੌਕੇ ਦਾ ਫਾਇਦਾ ਉਠਾ ਕੇ ਮੈਂ ਉਸ ਪਾਟੀ ਹੋਈ ਚਿੱਠੀ ਦੇ ਟੁਕੜਿਆਂ ਨੂੰ ਜਲਦੀ ਜਲਦੀ ਪੜ੍ਹ ਮਾਰਿਆ–ਸਾਈਕਲਨਾਨਾ ਗੁਆ ਦਿੱਤਾ ਤਾਂ ਕੀ ਹੋਇਆ? ਤੌਲੀਆ–ਹਥੌੜਾ.......ਅਤੇ ਇਚਲਕਰੰਜੀਕਰ ਆ ਧਮਕਿਆ। ਉਹਨੇ ਅਚਾਨਕ ਮੇਰੀ ਧੌਣ ਫੜੀ ਅਤੇ ਮੈਨੂੰ ਧੱਕਾ ਦੇ ਕੇ ਬਾਹਰ ਕੱਢ ਦਿੱਤਾ।

ਉਸ ਪਿਛੋਂ ਮੈਨੂੰ ਉਹਨੇ ਅਜਿਹੇ ਮੌਕੇ ਉੱਤੇ ਕਮਰੇ ਵਿੱਚ ਕਦੀ ਵੀ ਵੜਣ ਨਹੀਂ ਦਿੱਤਾ।

ਵਾਸਤਵ ਵਿੱਚ ਮੈਂ ਇਸ ਤਰ੍ਹਾਂ ਦੀ ਕੋਈ ਸ਼ਰਾਰਤ ਕਰਨਾ ਨਹੀਂ ਸੀ ਚਾਹੁੰਦਾ। ਪਰ ਆਖ਼ਰ ਕੁੜੀਆਂ ਆਮ ਤੌਰ ਤੇ ਕੀ ਕੀ ਲਿਖਦੀਆਂ ਹਨ, ਇਹ ਜਾਣਨ ਦੀ ਜ਼ਬਰਦਸਤ ਉਤਸੁਕਤਾ ਪੈਦਾ ਹੋ ਗਈ ਸੀ। ਏਸ ਲਈ ਮੈਂ ਚਿੱਠੀਆਂ ਦੇ ਟੁਕੜੇ ਚੋਰੀ-ਚੋਰੀ ਪੜ੍ਹ ਮਾਰੇ। ਕੁੜੀਆਂ ਅਕਸਰ ਬੜਾ ਕੋਮਲ, ਸੁੰਦਰ, ਨੀਲਾ, ਲਾਡਲਾ ਕੁਝ ਲਿਖਿਆ ਕਰਦੀਆਂ ਹਨ–ਆਪਣੇ ਇਸ ਭਰਮ ਦੀ ਪੜਤਾਲ ਕਰਨ ਲਈ ਮੈਂ ਇਹ ਉੱਦਮ ਕੀਤਾ ਸੀ।

ਇਚਲਕਰੰਜੀਕਰ ਨੇ ਇੱਕ ਹੋਰ ਤਕੜਾ ਪ੍ਰੋਗਰਾਮ ਬਣਾ ਰੱਖਿਆ ਸੀ। ਹੋਸਟਲ ਦਾ ਜਨਰਲ ਸੱਕਤਰ ਬਣਨ ਦੀ ਉਹਦੀ ਇੱਛਾ ਸੀ। ਏਸ ਲਈ ਜ਼ਰੂਰੀ ਸੀ ਕਿ ਉਹਦੇ ਪੱਖ ਵਿਚ ਘੱਟ ਤੋਂ ਘੱਟ ਪੰਜ-ਛੇ ਲੋਕ ਮੁਢਲੀਆਂ ਚੋਣਾਂ ਜਿੱਤਣ। ਮੈਂ ਵੀ ਉਹਨਾਂ ਵਿਚੋਂ ਇੱਕ ਸਾਂ।

ਪਰ ਸਿਰਫ਼ ਏਸੇ ਲਈ ਉਹ ਮੈਨੂੰ ਚੋਣ ਲੜਨ ਲਈ ਆਖ ਰਿਹਾ ਸੀ: ਇਹ ਗੱਲ

ਨਹੀਂ ਸੀ। ਕਿਉਂਕਿ ਕਾਲਜ ਦੇ ਡੀਬੇਟਿੰਗ ਸਕੱਤਰ ਦਾ ਅਹੁਦਾ ਮੇਰੇ ਲਈ ਛੱਡ ਦੇਣ ਨਾਲ ਉਹਨੂੰ ਕੋਈ ਲਾਭ ਹੋਣ ਵਾਲਾ ਨਹੀਂ ਸੀ। ਫੇਰ ਵੀ ਉਹਨੇ ਅਜਿਹਾ ਕੀਤਾ। ਕੇਵਲ ਏਨਾਂ ਹੀ ਨਹੀਂ; ਏਸ ਲਈ ਉਹਨੇ ਕਾਫੀ ਉੱਦਮ ਵੀ ਕੀਤਾ ਸੀ।

ਮੈਸ ਦੇ ਸਕੱਤਰ ਦੇ ਪਦ ਲਈ ਮੇਰਾ ਵਿਰੋਧ ਕਰਨ ਵਾਲਿਆਂ ਨੂੰ ਉਹਨੇ ਬਹੁਤ ਧਮਕਾਇਆ ਸੀ। ਪਿਛੋਂ ਉਹਨੇ ਉਹਨਾਂ ਲੋਕਾਂ ਨੂੰ ਚਾਹ ਵਗੈਰਾ ਪਿਆ ਕੇ ਆਪਣੇ ਨਾਂ ਵਾਪਸ ਲੈਣ ਲਈ ਮਜਬੂਰ ਕੀਤਾ ਸੀ। ਅਤੇ ਮੈਂ ਨਿਰਵਿਰੋਧ ਚੋਣ ਜਿੱਤ ਗਿਆ ਸਾਂ। ਉਹ ਆਪ ਵੀ ਇੱਕ ਦੂਜੀ ਮੈਸ ਦਾ ਸਕੱਤਰ ਚੁਣਿਆ ਗਿਆ ਸੀ। ਅਸੀਂ ਲੋਕਾਂ ਨੇ ਬਹੁ-ਮੱਤ ਨਾਲ ਉਹਨੂੰ ਹੋਸਟਲ ਦਾ ਜਨਰਲ ਸਕੱਤਰ ਚੁਣਿਆ।

ਉਹਨੂੰ ਪਤਾ ਸੀ ਕਿ ਕਾਲਜ ਦੀ ਚੋਣ ਵਿੱਚ ਉਹਦੀ ਜਿੱਤ ਸੰਭਵ ਨਹੀਂ; ਏਸ ਲਈ ਉਹਨੇ ਹੋਸਟਲ ਦੀ ਹੱਦ ਤੀਕ ਹੀ ਪੈਂਤੜੇਬਾਜ਼ੀ ਕੀਤੀ ਸੀ।

ਹੁਣ ਆਪ ਜਨਰਲ ਸਕੱਤਰ ਜਦੋਂ ਸਾਡਾ ਮਿੱਤਰ ਸੀ, ਮੈਂ ਆਪਣੀ ਪਸੰਦ ਦਾ ਵਿਭਾਗ ਪ੍ਰਾਪਤ ਕਰ ਲਿਆ। ਸਾਂਸਕ੍ਰਿਤਕ ਪ੍ਰੋਗਰਾਮ ਅਰਥਾਤ ਵੇਰਾਇਟੀ ਐਂਟਰਟੇਨਮੈਂਟ ਅਤੇ ਹੋਸਟਲ ਦੇ ਸਾਲਾਨਾ ਸਨੇਹ-ਸੰਮੇਲਨ ਦੀ ਜ਼ਿੰਮੇਵਾਰੀ ਮੈਂ ਲੈ ਲਈ। ਮੈਨੂੰ ਇਹਦਾ ਸਕੱਤਰ ਬਣਾਇਆ ਗਿਆ।

ਉਹਨੇ ਕਿਹਾ, ਬਈ ਪਾਂਡੇ, ਸਾਵਧਾਨੀ ਵਰਤੋ। ਆਪਣੀ ਸਮਰੱਥਾ ਅਨੁਸਾਰ ਕੰਮ ਦਾ ਭਾਰ ਚੁੱਕੋ। ਪਰ ਏਸ ਬਹਾਨੇ ਜਿਹੜਾ ਚਮਕਣ ਦਾ ਅਵਸਰ ਮਿਲ ਰਿਹਾ ਹੈ, ਇਹਨੂੰ ਕਿਉਂ ਗੁਆਈਏ? ਮੇਰੇ ਅੰਦਰ ਬਹੁਤ ਉਤਸ਼ਾਹ ਪੈਦਾ ਹੋਇਆ ਸੀ। ਮੈਂ ਕੰਮ ਦਾ ਪੂਰਾ ਭਾਰ ਆਪਣੇ ਉੱਤੇ ਲੈ ਲਿਆ। ਸੁਰੇਸ਼ ਬੜਾ ਸਿਆਣਾ ਹੈ। ਉਹ ਇਸ ਝੰਜਟ ਵਿੱਚ ਪਿਆ ਹੀ ਨਹੀਂ; ਕੌਣ ਲੇਖਾ-ਜੋਖਾ ਰੱਖੇ? ਕੌਣ ਮੁਸੀਬਤ ਮੁੱਲ ਲਵੇ? ਮਧੂ ਕਹਿਣ ਲੱਗਾ, ਚੋਣ ਜਿੱਤਣੀ ਆਪਣੇ ਬਸ ਦਾ ਰੋਗ ਨਹੀਂ।

ਕਾਲਜ ਦੇ ਡੀਬੇਟਿੰਗ ਸਕੱਤਰ ਦੇ ਪੱਦ ਲਈ ਮੈਂ ਆਪ ਆਪਣੀ ਇੱਛਾ ਨਾਲ ਚੋਣ ਲੜੀ ਸੀ। ਚਾਹੁੰਦਾ ਸਾਂ ਕਿ ਸਭਾਵਾਂ ਵਿੱਚ ਭਾਸ਼ਣ ਕਰਨ ਦੀ ਕਲਾ ਪ੍ਰਾਪਤ ਕਰਨ ਦਾ ਮੌਕਾ ਮਿਲਦਾ ਰਹੇ। ਪਿਛਲੇ ਸਾਲ ਵਿੱਚ ਸਿੱਧਾ ਭਾਸ਼ਣ ਕਰਨਾ ਤਾਂ ਇੱਕ ਪਾਸੇ ਰਿਹਾ, ਭਾਸ਼ਣ ਦੀ ਤਿਆਰੀ ਵੀ ਸੰਭਵ ਨਹੀਂ ਹੋ ਸਕੀ ਸੀ।

ਇਕ ਵਾਰ ਮੈਂ ਜਿਵੇਂ-ਕਿਵੇਂ ਤਿਆਰੀ ਕਰ ਲਈ ਸੀ। ਬਹਿਸ ਵਿੱਚ ਭਾਗ ਲੈਣ ਦੇ ਇਰਾਦੇ ਨਾਲ ਆਪਣਾ ਨਾਂ ਵੀ ਲਿਖਵਾ ਦਿੱਤਾ ਸੀ। ਪਰ ਐਨ ਸਮੇਂ ਉੱਤੇ ਜਦੋਂ ਮੇਰਾ ਨਾਂ ਲਿਆ ਗਿਆ, ਮੈਂ ਆਪਣੀ ਥਾਂ ਤੋਂ ਉੱਠਿਆ ਤੱਕ ਨਹੀਂ।

ਉਦੋਂ ਪ੍ਰਧਾਨ ਨੇ ਕਿਹਾ, ਲਗਦਾ ਹੈ ਨਾਂ ਲਿਖਵਾ ਕੇ ਇਹ ਸ੍ਰੀਮਾਨ ਜੀ ਭੱਜ ਗਏ ਹਨ।

ਤਾਂ ਮੈਂ ਆਪ ਹੀ ਉੱਤਰ ਦਿੱਤਾ ਸੀ, ਜੀ।

ਹੁਣ ਇਸ ਸਾਲ ਤਾਂ ਅਸੀਂ ਆਪ ਕਾਲਜ ਡੀਬੇਟਿੰਗ ਦੇ ਸਕੱਤਰ ਸਾਂ। ਏਸ ਲਈ ਮੈਨੂੰ ਲੱਗਿਆ ਕਿ ਹੁਣ ਤਾਂ ਕੁਝ ਅਧਿਕਾਰ ਪ੍ਰਾਪਤ ਹੋ ਗਏ ਹਨ ਜੀਹਦੇ ਨਾਲ ਆਪਣੇ ਆਪ ਆਤਮ ਵਿਸ਼ਵਾਸ ਵਧ ਸਕੇਗਾ ਅਤੇ ਭਾਸ਼ਣ-ਕਲਾ ਵਿਕਸਿਤ ਕਰਨ ਵਿੱਚ ਆਸਾਨੀ ਹੋਵੇਗੀ। ਚੋਣ ਮੈਂ ਜਿੱਤ ਲਈ। ਉਂਜ ਕਾਲਜ ਵਿੱਚ ਸਾਡੇ ਜ਼ਿਲ੍ਹੇ ਦੇ ਬਹੁਤ ਸਾਰੇ ਮੁੰਡੇ ਸਨ। ਅਤੇ ਫੇਰ ਇਚਲਕਰੰਜੀਕਰ ਦੇ ਸਮਰਥਨ ਦੇ ਰੂਪ ਵਿੱਚ ਕੁੜੀਆਂ ਦੇ ਕਾਫੀ ਵੋਟ ਮੈਨੂੰ

ਮਿਲੇ ਸਨ। ਹੋਸਟਲ ਦੇ ਸਾਰੇ ਮੁੰਡਿਆਂ ਦੇ ਲਗਭਗ ਚਾਰ ਸੌ ਵੋਟ ਮੇਰੇ ਹੀ ਪੱਖ ਵਿੱਚ ਗਏ। ਪਿਛਲੇ ਸਾਲ ਇਕੱਠ ਵਿੱਚ ਮੈਂ ਬੰਸਰੀ ਉੱਤੇ ਭੂਪ ਰਾਗ ਬਜਾਇਆ ਸੀ। ਪਹਿਲਾਂ-ਪਹਿਲ ਤਾਂ ਮੁੰਡਿਆਂ ਨੇ ਕਾਫੀ ਸ਼ੋਰ ਕੀਤਾ ਸੀ। ਪਰ ਪਿਛੋਂ ਜਦੋਂ ਮੈਂ ਬੰਸਰੀ ਉੱਤੇ "ਬਾਤ ਬਾਤ ਮੇਂ ਰੂਠੋ ਨਾ" ਵਾਲਾ ਗੀਤ ਬਜਾਇਆ, ਉਦੋਂ ਉਹਨੂੰ "ਵਨਸ ਮੋਰ" ਮਿਲਿਆ ਸੀ। ਮੇਰੀ ਇਸ ਕਲਾ ਦਾ ਪ੍ਰਭਾਵ ਵੀ ਲੋਕਾਂ ਉੱਤੇ ਕੁਝ ਤਾਂ ਸੀ ਹੀ। ਕੁਲ ਮਿਲਾ ਕੇ ਨਤੀਜਾ ਇਹ ਹੋਇਆ ਕਿ ਕੁਲ ਵੋਟਾਂ ਵਿਚੋਂ ਮੇਰੇ ਦੋ ਵਿਰੋਧੀਆਂ ਨੂੰ ਕ੍ਰਮਵਾਰ ਵੀਹ ਅਤੇ ਦੋ ਸੌ ਵੋਟ ਮਿਲੇ ਅਤੇ ਮੈਨੂੰ ਸੱਤ ਸੌ ਵੋਟ ਪਏ।

ਚੋਣ ਜਿੱਤ ਜਾਣ ਦੀ ਖੁਸ਼ੀ ਵਿੱਚ ਕੁੜੀਆਂ ਨੇ ਮੈਥੋਂ ਚਾਹ ਮੰਗੀ। ਮੈਂ ਇਚਲਕਰੰਜੀਕਰ ਨੂੰ ਪੰਜ ਰੁਪਏ ਦਿਤੇ ਅਤੇ ਉਹਨੂੰ ਕੁੜੀਆਂ ਨੂੰ ਕੈਂਟੀਨ ਵਿੱਚ ਲਿਜਾਣ ਲਈ ਕਿਹਾ।

ਉਹਨੇ ਆਖਿਆ, ਤੂੰ ਵੀ ਤਾਂ ਸਾਡੇ ਨਾਲ ਚੱਲ। ਤਾਂ ਮੈਂ ਵੀ ਨਾਲ ਚਲਿਆ ਗਿਆ।

•

ਪਿਛਲੇ ਸਾਲ ਕੁਝ ਲੋਕ ਮੈਨੂੰ ਲੱਲੂ-ਪੰਜੂ ਕਿਹਾ ਕਰਦੇ ਸਨ। ਕਿਹਾ ਕਰਦੇ ਕਿ ਇਹ ਵੀ. ਪੀ. ਕਿਸ ਪਿੰਡ ਤੋਂ ਆਈ ਹੈ? ਮੇਰਾ ਅਪਮਾਨ ਕਰਦੇ। ਉਹਨਾਂ ਲੋਕਾਂ ਨੂੰ ਆਖ਼ਰ ਮੈਂ ਆਪਣੀ ਝਲਕ ਦਿਖਾ ਦਿੱਤੀ। ਜਦੋਂ ਕੋਈ ਮੇਰਾ ਇਸ ਤਰ੍ਹਾਂ ਅਪਮਾਨ ਕਰਦਾ ਤਾਂ ਮੈਂ ਮਦਰਾਸ ਹੋਟਲ ਵਿੱਚ ਚਲਿਆ ਜਾਂਦਾ ਅਤੇ ਉਥੇ ਬੈਠਾ ਸੋਚਦਾ ਰਹਿੰਦਾ। ਕਿਉਂ ਅਸੀਂ ਕਿਸੇ ਸਭਾ ਵਿੱਚ ਭਾਸ਼ਣ ਨਹੀਂ ਕਰ ਸਕਦੇ? ਉਂਜ ਸਾਡੀ ਨਜ਼ਰ ਵਿੱਚ ਬੋਲਣ ਦੀ ਕਲਾ ਏਨੀ ਮਹੱਤਵਪੂਰਨ ਚੀਜ਼ ਨਹੀਂ ਹੈ। ਸੰਭਵ ਹੈ, ਏਸੇ ਕਾਰਣ ਅਸੀਂ ਕਦੇ ਵੀ ਇਹਦੇ ਵਿੱਚ ਏਨੀ ਦਿਲਚਸਪੀ ਨਹੀਂ ਦਿਖਾਈ। ਪਰ ਦੇਖਦਾ ਹਾਂ ਕਿ ਬਹੁਤ ਹੀ ਸਾਧਾਰਨ ਕਿਸਮ ਦੇ ਲੋਕ ਕੇਵਲ ਏਸੇ ਕਾਰਣ ਏਨੇ ਪ੍ਰਸਿੱਧ ਹੋ ਜਾਂਦੇ ਹਨ! ਮੰਦੇ ਭਾਗਾਂ ਨਾਲ ਸਾਨੂੰ ਬਚਪਨ ਤੋਂ ਹੀ ਇੰਜ ਅੱਗੇ ਵਧਣ ਦੀ ਸਿਖਿਆ ਨਹੀਂ ਮਿਲੀ। ਨਾਟਕ ਵਿੱਚ ਤਾਂ ਕੇਵਲ ਇੱਕ ਵਾਰ ਹੀ ਭਾਗ ਲਿਆ ਸੀ। ਸਾਡੇ ਪਿੰਡ ਵਾਲਾ ਸਕੂਲ ਤਾਂ ਅਸਲੋਂ ਗਿਆ-ਗੁਜ਼ਰਿਆ ਸੀ। ਪੇਂਡੂ ਪਰੰਪਰਾ ਵਿੱਚ ਸਾਡੀ ਸਿਖਿਆ-ਦੀਖਿਆ ਹੋਈ। ਏਸ ਲਈ ਮਨ ਵਿੱਚ ਇਹ ਇੱਛਾ ਪੱਕੀ ਤਰ੍ਹਾਂ ਨਾਲ ਬੈਠ ਗਈ ਕਿ ਏਸ ਸਾਲ ਕੁਝ ਤਾਂ ਕਰਕੇ ਦਿਖਾਉਣਾ ਹੀ ਹੈ।

ਪਿਛਲੇ ਸਾਲ ਮੈਨੂੰ ਕਦੇ-ਕਦੇ ਡੂੰਘੀ ਹੀਣਤਾ ਭਾਵਨਾ ਦਾ ਅਨੁਭਵ ਹੁੰਦਾ। ਏਥੋਂ ਦੇ ਮੇਰੇ ਕਿਸੇ ਵੀ ਮਿੱਤਰ ਨੂੰ ਦੇਖ ਲਵੋ , ਪਤਾ ਲਗਦਾ ਹੈ ਕਿ ਉਹਦਾ ਕੋਈ-ਨਾ-ਕੋਈ ਰਿਸ਼ਤੇਦਾਰ ਜ਼ਰੂਰ ਕੋਈ ਵੱਡਾ ਆਦਮੀ ਹੁੰਦਾ ਹੈ। ਕਿਸੇ ਦਾ ਮਾਮਾ ਸਸੂਨ ਹਸਪਤਾਲ ਵਿੱਚ ਡਾਕਟਰ ਹੈ, ਕਿਸੇ ਦੀ ਭੈਣ ਫਲਾਂ ਬੈਂਕ ਦੇ ਮੈਨੇਜਰ ਦੀ ਪਤਨੀ ਹੈ। ਮੇਰੀ ਜਮਾਤ ਦੀਆਂ ਬਹੁਤ ਸਾਰੀਆਂ ਕੁੜੀਆਂ ਦੀਆਂ ਮਾਵਾਂ ਜਾਂ ਉਹਨਾਂ ਦੇ ਪਿਓ ਜਾਂ ਤਾਂ ਕੋਈ ਵੱਡੇ ਕਵੀ, ਲੇਖਕ ਜਾਂ ਕਵਿਤਰੀਆਂ, ਪ੍ਰੋਫੈਸਰ ਵਗੈਰਾ ਹੋਇਆ ਕਰਦੇ ਸਨ। ਵਾਸਤਵ ਵਿੱਚ ਜਿਹਨਾਂ ਲੋਕਾਂ ਦੀ ਚਰਚਾ ਕਿਤਾਬਾਂ ਵਿੱਚ ਜਾਂ ਸਮਾਜ ਵਿੱਚ ਵਾਰ ਵਾਰ ਸੁਣਨ ਨੂੰ ਮਿਲਦੀ, ਉਹ ਅਕਸਰ ਪੂਨਾ ਦੇ ਹੀ ਹੁੰਦੇ ਹੋਣਗੇ। ਸਪਸ਼ਟ ਹੈ, ਇਹਨਾਂ ਵੱਡੇ ਲੋਕਾਂ ਦੇ ਮੁੰਡੇ, ਭਰਾ, ਭਾਣਜੇ, ਭਤੀਜੇ ਵਗੈਰਾ ਵੀ ਘੱਟ ਨਹੀਂ ਹੋਣਗੇ। ਅਤੇ ਫੇਰ ਕਿਉਂਕਿ ਮੈਂ ਪੂਨਾ ਵਿੱਚ ਰਹਿੰਦਾ ਹਾਂ, ਕਦੀ ਨਾ ਕਦੀ ਇਹਨਾਂ ਲੋਕਾਂ ਨਾਲ ਮੇਰਾ ਵਾਹ ਤਾਂ ਪਵੇਗਾ ਹੀ। ਇਸ ਸਥਿਤੀ ਵਿੱਚ ਜਦੋਂ ਮੈਂ ਆਪ[illegible] ਬਾਰੇ ਸੋਚਣ ਲਗਦਾ ਕਿ ਕੋਈ ਵੱਡਾ ਆਦਮੀ ਮੇਰਾ ਰਿਸ਼ਤੇਦਾਰ ਨਹੀਂ

ਹੈ ਤਾਂ ਮੈਨੂੰ ਬਹੁਤ ਦੁੱਖ ਹੁੰਦਾ ਹੈ। ਏਸ ਲਈ ਕਦੀ ਕਦੀ ਮੈਂ ਕਹਿ ਦਿੰਦਾ ਹਾਂ ਕਿ ਬਾਲਸ਼ਾਸਤਰੀ ਜਾਂਭੇਕਰ ਸਾਡੇ ਹੀ ਪਰਿਵਾਰ ਨਾਲ ਸਬੰਧ ਰਖਦਾ ਹੈ।

ਖ਼ੈਰ, ਏਸ ਸਾਲ ਮੈਂ ਪੱਕੀ ਤਰ੍ਹਾਂ ਸੋਚ ਲਿਆ ਸੀ ਕਿ ਬੰਸਰੀ ਵਿੱਚ ਕੁਝ ਵਧੇਰੇ ਨਿਪੁੰਨਤਾ ਪ੍ਰਾਪਤ ਕਰਾਂਗਾ। ਪਰ ਹੋਇਆ ਇਸ ਤੋਂ ਉਲਟ। ਜਿਹੜੇ ਪੰਜ-ਦਸ ਰਾਗ ਪਿਛਲੇ ਸਾਲ ਸਿੱਖੇ ਸਨ, ਉਹਨਾਂ ਨੂੰ ਵੀ ਭੁੱਲ ਗਿਆ। ਇਹ ਬਹੁਤ ਵੱਡਾ ਨੁਕਸਾਨ ਸੀ। ਸੋਚਿਆ ਸੀ ਕਿ ਚੰਗੀ ਤਰ੍ਹਾਂ ਅਧਿਐਨ ਕਰ੍ਹਾਂਗਾ। ਪਰ ਕੇਵਲ ਇੱਕ ਵਾਰ ਪੁਸਤਕਾਲਾ ਵਿੱਚ ਜਾ ਕੇ 'ਗੀਤਾ ਰਹੱਸ' ਨੂੰ ਦੇਖ ਕੇ ਵਾਪਸ ਆਉਣ ਤੋਂ ਬਿਨਾਂ ਕੁਝ ਵੀ ਨਹੀਂ ਸੀ ਹੋਇਆ। ਅਤੇ ਫੇਰ ਤਾਂਬੇ ਦੇਸ਼ਪਾਂਡੇ, ਮਧੂ ਦੇਸ਼ਮੁਖ ਵਰਗੇ ਮੇਰੇ ਚੰਗੇ-ਚੰਗੇ ਮਿੱਤਰ ਮੈਥੋਂ ਦੂਰ ਹੁੰਦੇ ਗਏ ਸਨ। ਇਹ ਲੋਕ ਮੇਰੀ ਗਿਣਤੀ ਮੂਰਖਾਂ ਵਿੱਚ ਕਰਨ ਲੱਗ ਪਏ ਸਨ। ਪਰ ਸੁਰੇਸ਼ ਮੈਨੂੰ ਹੌਸਲਾ ਦਿੰਦਾ। ਉਹ ਕਹਿੰਦਾ, ਕੇਵਲ ਭੋਜਨ ਅਤੇ ਪੜ੍ਹਾਈ ਕਰਨ ਵਾਲੇ ਕਿਤਾਬੀ ਕੀੜਿਆਂ ਦੇ ਮੁਕਾਬਲੇ ਵਿੱਚ ਕਾਲਜ ਵਿੱਚ ਇੱਕ ਵਾਰ ਇਹ ਵੀ ਕਰਕੇ ਦੇਖੋ। ਪਰ ਆਪਣੇ ਰੁਝੇਂਵਿਆਂ ਦੇ ਬਾਵਜੂਦ ਸਾਡੇ ਉਸ ਸੈਰ-ਸਪਾਟੇ ਵਾਲੇ ਪ੍ਰੋਗਰਾਮ ਨੂੰ ਕਦੀ ਨਾ ਭੁੱਲਣਾ। ਅਤੇ ਹਾਂ ਸਾਂਸਕ੍ਰਿਤਿਕ ਪ੍ਰੋਗਰਾਮਾਂ ਦੇ ਪਾਸ ਸਾਨੂੰ ਦਿੰਦੇ ਰਹਿਣਾ।

ਏਸ ਸਾਲ ਮਧੂ ਦੇਸ਼ਮੁਖ ਪੱਕੇ ਆਦਰਸ਼ਵਾਦੀ ਵਾਂਗ ਪੜ੍ਹ ਰਿਹਾ ਸੀ। ਜਿੰਨੇ ਪੈਸੇ ਉਹਦੇ ਪਿਤਾ ਜੀ ਭਿਜਵਾਉਂਦੇ, ਉਸ ਨਾਲ ਹੀ ਆਪਣੇ ਖ਼ਰਚ ਦਾ ਪ੍ਰਬੰਧ ਕਰਦਾ। ਆਪਣੇ ਕਪੜੇ ਉਹ ਆਪ ਧੋਣ ਲੱਗ ਪਿਆ ਸੀ। ਕਹਿੰਦਾ, ਭੈਣਚੋਦ ਕਦੀ ਅਸੀਂ ਵੀ ਪ੍ਰੈਸ ਕੀਤੇ ਕਪੜੇ ਪਾਏ ਹੀ ਹਨ। ਪਰ ਜਿਸ ਦਿਨ ਇਹਨਾਂ ਨੂੰ ਪਾਉਂਦੇ ਹਾਂ ਸਾਰਾ ਦਿਨ ਕੁਝ ਬੇਚੈਨੀ ਜਿਹੀ ਰਹਿੰਦੀ ਹੈ। ਹਾਂ, ਹੌਸਲਾ ਜ਼ਰੂਰ ਵਧਦਾ ਹੈ। ਪਰ ਫੇਰ ਉਹ ਜੋੜਾ ਜਦੋਂ ਮੈਲਾ ਹੋ ਜਾਂਦਾ ਹੈ, ਮਨ ਫੇਰ ਉਦਾਸ ਹੋ ਜਾਂਦਾ ਹੈ। ਏਸ ਲਈ ਨਿੱਤ ਹੱਥ ਨਾਲ ਧੋਤੇ ਹੋਏ ਕਪੜੇ ਹਰ ਪੱਖ ਤੋਂ ਚੰਗੇ ਹੁੰਦੇ ਹਨ। ਮਨ ਹਮੇਸ਼ਾ ਸਾਧਾਰਨ ਸਥਿਤੀ ਵਿੱਚ ਰਹਿੰਦਾ ਹੈ।

ਫੇਰ ਵੀ ਮਧੂ ਮੇਰੀ ਕਈ ਗੱਲਾਂ ਵਿੱਚ ਸਹਾਇਤਾ ਕਰਦਾ। ਮਤਲਬ, ਟਿੱਪਣੀਆਂ ਨੂੰ ਸੁੰਦਰ ਅੱਖਰਾਂ ਵਿੱਚ ਲਿਖਦਾ। ਮਹੀਨੇ ਦੇ ਅੰਤ ਉੱਤੇ ਮੈੱਸ ਦਾ ਲੇਖਾ ਪੂਰਾ ਕਰਕੇ ਮੁੰਡਿਆਂ ਦੇ ਬਿੱਲ ਵੰਡਦਾ, ਮੈੱਸ ਦੀ ਆਮਦਨੀ ਦਾ ਹਿਸਾਬ ਰੱਖਦਾ, ਆਦਿ ਕੰਮ ਉਹ ਮੇਰੇ ਵਾਸਤੇ ਕਰਦਾ। ਇਹਦੇ ਬਦਲੇ ਵਿੱਚ ਮੈਂ ਉਹਨੂੰ ਹਮੇਸ਼ਾ ਕੈਂਟੀਨ ਵਿੱਚ ਲੈ ਜਾਂਦਾ। ਜਦੋਂ ਮੈੱਸ ਦਾ ਬਿੱਲ ਹਰ ਇੱਕ ਕੋਲ ਪੈਂਤੀ ਰੁਪਏ, ਤਿੰਨ ਆਨੇ, ਅੱਠ ਪਾਈ ਦੇ ਹਿਸਾਬ ਨਾਲ ਜਾਂਦਾ ਤਾਂ ਮੈਂ ਉਹਨੂੰ ਆਖਦਾ, ਭੈਣਚੋਦ ਇਹ ਕੀ ਪਰੇਸ਼ਾਨੀ ਹੈ? ਪੈਂਤੀ ਰੁਪਏ ਚਾਰ ਆਨੇ ਕਿਉਂ ਨਹੀਂ ਕਰ ਦਿੰਦੇ? ਚਾਰ-ਚਾਰ ਪਾਈ ਆਪਣੀ ਮਿਹਨਤ ਦੇ ਤੂੰ ਰੱਖ ਲੈ। ਫੇਰ ਉਹ ਪੈਂਤੀ ਰੁਪਏ ਚਾਰ ਆਨੇ ਦੇ ਹਿਸਾਬ ਨਾਲ ਬਿੱਲ ਬਣਾਉਂਦਾ।

ਇਸ ਤੋਂ ਛੁੱਟ ਉਹ ਮੇਰੇ ਲਿਖੇ ਟਿਊਟੋਰੀਅਲ ਆਪਣੀ ਲਿਖਤ ਨੂੰ ਬਦਲ ਕੇ ਪੂਰੇ ਕਰ ਲੈਂਦਾ ਅਤੇ ਆਪ ਜਮਾਤ ਵਿੱਚ ਦੇ ਆਉਂਦਾ। ਪਿਛੋਂ ਮੈਨੂੰ ਦੱਸ ਦਿੰਦਾ। ਇਕ ਵਾਰ ਤਾਂ ਮੇਰਾ ਟਿਊਟੋਰੀਅਲ ਉਹਨੇ ਆਪ ਹੀ ਲਿਖ ਦਿੱਤਾ ਸੀ। ਉਦੋਂ ਮੈਂ ਮਹਿਸੂਸ ਕੀਤਾ ਕਿ ਹੁਣ ਜ਼ਰਾ ਪੜ੍ਹਾਈ ਵੱਲ ਧਿਆਨ ਦੇਣਾ ਜ਼ਰੂਰੀ ਹੈ। ਤਾਂ ਮੈਂ ਓਸੇ ਟਿਊਟੋਰੀਅਲ ਨੂੰ ਮੁੜ ਲਿਖਿਆ ਅਤੇ ਸਰ ਨੂੰ ਦੇ ਆਇਆ। ਤਾਂ ਸਾਡੇ ਸਰ, ਮਹੀਨੇ ਭਰ ਤੱਕ ਪੁੱਛ-ਗਿੱਛ ਕਰਦੇ ਰਹੇ ਕਿ ਇਹ ਪਾਂਡੂਰੰਗ ਸਾਂਗਵੀਕਰ ਕੌਣ ਹੈ? ਪਰ ਮੈਂ ਜਮਾਤ ਵਿੱਚ ਤਾਂ ਸੀ ਹੀ ਨਹੀਂ, ਮੇਰਾ ਕੀ ਵਿਗੜਣਾ ਸੀ?

ਉਸ ਸਮੇਂ ਸਾਡੇ ਜਲਸੇ ਹੋ ਰਹੇ ਸਨ। ਜਦੋਂ ਪੜ੍ਹਾਈ ਜਨਵਰੀ ਪਿਛੋਂ ਸ਼ੁਰੂ ਕਰਨ ਦਾ ਨਿਸਚਾ ਕੀਤਾ ਸੀ ਤਾਂ ਫੇਰ ਜਮਾਤ ਵਿੱਚ ਬਹੁਤਾ ਧਿਆਨ ਕਿਵੇਂ ਲਗਦਾ? ਅਤੇ ਕਦੀ ਸੰਜੋਗ ਨਾਲ ਜਮਾਤ ਵਿੱਚ ਚਲਾ ਵੀ ਜਾਂਦਾ ਤਾਂ ਪਿਛਲੀ ਵਾਰ ਗ਼ੈਰ-ਹਾਜ਼ਰ ਰਹਿਣ ਕਾਰਣ ਕਿੱਥੇ ਕੀ ਹੋ ਰਿਹਾ ਹੈ, ਇਹਦਾ ਸੰਦਰਭ ਕਦੇ ਸਮਝ ਨਾ ਪੈਂਦਾ। ਅਤੇ ਫੇਰ ਜੀਹਨੂੰ ਘਰ ਵਿੱਚ ਹੀ ਰਹਿ ਕੇ ਇੱਕ ਮਹੀਨੇ ਵਿੱਚ ਪੂਰਾ ਕੀਤਾ ਜਾ ਸਕਦਾ ਹੈ, ਉਹਨੂੰ ਸਾਲ ਭਰ ਸੁਣਨ ਦੀ ਪਰੇਸ਼ਾਨੀ ਕੌਣ ਸਹਾਰੇ? ਸੱਚ ਪੁੱਛੋਂ ਤਾਂ ਕੇਵਲ ਪੜ੍ਹਾਈ ਲਈ ਪੂਨਾ ਵਿੱਚ ਪੂਰਾ ਸਾਲ ਲੰਘਾਉਣ ਦੀ ਲੋੜ ਹੀ ਕੀ ਹੈ?

ਇਹ ਗੱਲ ਵਧੇਰੇ ਬੁਨਿਆਦੀ ਹੈ। ਪਰ ਹਾਜ਼ਰੀ ਲਗਵਾਉਣ ਲਈ ਜਮਾਤ ਵਿੱਚ ਬਹਿਣਾ ਜ਼ਰੂਰੀ ਸੀ। ਬੜਾ ਅਕੇਵਾਂ ਹੁੰਦਾ।

ਅਕੇਵਾਂ ਤੋੜਨ ਦੀ ਅਸੀਂ ਇਕ ਵਿਧੀ ਲੱਭ ਲਈ ਸੀ। ਚੌਹਾਨ, ਭਾਰੰਬੇ, ਭੰਡਾਰਦਰੇ, ਦੇਸ਼ਪਾਂਡੇ ਵਰਗੇ ਪਿਛਲੀ ਕਤਾਰ ਵਿੱਚ ਬਹਿਣ ਵਾਲੇ ਸਾਰੇ ਲੋਕਾਂ ਨੂੰ ਇਹ ਵਿਧੀ ਬਹੁਤ ਪਸੰਦ ਆਈ ਸੀ। ਕਿਸੇ ਲੋਕ-ਪ੍ਰਿਯ ਕਵਿਤਾ ਦੀਆਂ ਸਤਰਾਂ ਕਾਗਜ਼ ਉੱਤੇ ਲਿਖ ਕੇ ਉਹਨੂੰ ਸਾਰਿਆਂ ਕੋਲ ਘੁਮਾਇਆ ਜਾਂਦਾ। ਜਿਹੜਾ ਮੁੰਡਾ ਉਸ ਕਵਿਤਾ ਉੱਤੇ ਸਭ ਤੋਂ ਚੰਗੀ ਪੈਰੇਡੀ ਲਿੱਖ ਭੇਜਦਾ, ਉਹਨੂੰ ਮੈਂ ਚਾਹ ਪਿਆਉਂਦਾ।

ਏਸ ਲਈ ਕਈ ਸਥਾਨਕ ਵਿਦਿਆਰਥੀ ਪਿੱਛੇ ਬਹਿ ਕੇ ਬੜੇ ਜਤਨਾਂ ਨਾਲ ਪੈਰੋਡੀਆਂ ਤਿਆਰ ਕਰਦੇ। ਤਾਂਬੇ, ਮਧੂ ਵਗੈਰਾ ਲੋਕ ਅੱਗੇ ਬਹਿੰਦੇ। ਪਰ ਹੈਰਾਨੀ ਦੀ ਗੱਲ ਇਹ ਸੀ ਕਿ ਅੱਗੇ ਵਾਲਿਆਂ ਦੇ ਟਾਕਰੇ ਉੱਤੇ ਪਿੱਛੇ ਬਹਿਣ ਵਾਲਿਆਂ ਵਿਚੋਂ ਕਈ ਲੋਕ ਪੈਰੋਡੀਆਂ ਬਣਾਉਣ ਵਿੱਚ ਵਧੇਰੇ ਹੁਨਰਮੰਦ ਦਿਖਾਈ ਦਿੰਦੇ।

ਪਰ ਹੌਲੀ-ਹੌਲੀ ਇਸ ਸ਼ਰਾਰਤ ਦੀ ਹੱਦ ਆ ਗਈ। ਸਰ ਨੇ ਸਾਨੂੰ ਬਾਹਰ ਜਾਣ ਦਾ ਹੁਕਮ ਦਿੱਤਾ। ਪਿੱਛੇ ਵਾਲੀ ਖਿੜਕੀ ਟੱਪਕੇ ਮੈਂ ਬਾਹਰ ਚਲਾ ਗਿਆ। ਪਿਛੋਂ ਮੈਨੂੰ ਪਤਾ ਲੱਗਿਆ ਕਿ ਸਰ ਮੇਰਾ ਨਾਂ ਲੈ ਕੇ ਕਹਿ ਰਹੇ ਸਨ - ਬਾਹਰ ਜਾਣ ਲਈ ਇਹ ਰਾਹ ਨਹੀਂ ਹੈ, ਏਧਰ ਦਰਵਾਜ਼ੇ ਰਾਹੀਂ ਚਲੇ ਜਾਓ। ਕਾਫੀ ਉਚਾਈ ਤੋਂ ਹੇਠਾ ਛਾਲ ਮਾਰਨੀ ਪਈ ਸੀ। ਪਿਛੋਂ ਇਹ ਮੈਨੂੰ ਭੈੜਾ ਲੱਗਿਆ।

ਸੱਚ ਪੁੱਛੋਂ ਤਾਂ ਪ੍ਰੋਫ਼ੈਸਰਾਂ ਦੀ ਵਿਦਵਤਾ ਬਾਰੇ ਜਿਹੜੀਆਂ ਧਾਰਨਾਵਾਂ ਮੈਂ ਸ਼ੁਰੂ ਵਿੱਚ ਬਣਾ ਲਈਆਂ ਸਨ, ਇੱਕ ਜਾਂ ਦੋ ਨੂੰ ਛੱਡ ਕੇ ਬਾਕੀਆਂ ਬਾਰੇ ਗ਼ਲਤ ਸਾਬਤ ਹੋਈਆਂ ਸਨ।

ਸੰਸਕ੍ਰਿਤ ਦੇ ਇੱਕ ਵਿਦਵਾਨ ਪ੍ਰੋਫ਼ੈਸਰ ਸਲੋਕਾਂ ਨੂੰ ਤਰਜ਼ ਨਾਲ ਪੜ੍ਹਨ ਪਿਛੋਂ ਕਹਿੰਦੇ, ਇਹ ਸ਼ਲੋਕ ਬੜਾ ਸੁੰਦਰ ਹੈ। ਅਗਲਾ ਇਸ ਤੋਂ ਵੀ ਵੱਧ ਆਸਾਨ ਹੈ। ਤੇ ਫੇਰ ਇੱਕਦਮ ਅੱਗੇ ਵੱਧ ਜਾਂਦੇ। ਬੜੇ ਭਲੇ ਬੰਦੇ ਸਨ। ਹੁਣ ਦੱਸੋ, ਸੱਚਾ ਵਿਦਵਾਨ ਕਿਉਂ ਕਿਸੇ ਸਲੋਕ ਦਾ ਵਿਸ਼ਲੇਸ਼ਣ ਕਰਨ ਲਈ ਸਮਾਂ ਨਸ਼ਟ ਕਰੇਗਾ? ਦੂਜੇ ਇਕ ਹੋਰ ਵਿਦਵਾਨ ਪ੍ਰੋਫ਼ੈਸਰ ਮਰਾਠੀ ਪੜ੍ਹਾਉਂਦੇ ਸਨ। ਸਿਹਤ ਦੇ ਪੱਖੋਂ ਬੜੇ ਕਮਜ਼ੋਰ ਸਨ। ਪੜ੍ਹਾਉਣ ਵਿੱਚ ਉਹਨਾਂ ਨੂੰ ਕੋਈ ਉਤਸ਼ਾਹ ਨਹੀਂ ਸੀ। ਉਹ ਕਹਿੰਦੇ, ਬਈ, ਹੁਣ ਤੁਸੀਂ ਇੰਟਰ ਵਿੱਚ ਆ ਗਏ ਹੋ। ਹੁਣ ਭਲਾ ਇਸ ਕਵਿਤਾ ਵਿੱਚ ਪੜ੍ਹਾਉਣ ਵਾਲੀ ਕਿਹੜੀ ਗੱਲ ਹੈ? ਵਗੈਰਾ। ਅਧਿਆਪਨ ਕਰਨ ਵਾਲਾ ਆਦਮੀ ਜਦੋਂ ਕੇਵਲ ਅਧਿਆਪਨ ਦੀ ਹੀ ਗੱਲ ਕਰੇ ਤਾਂ ਸਮਝ ਲੈਣਾ

ਚਾਹੀਦਾ ਹੈ ਕਿ ਉਹ ਬੰਦਾ ਬੜਾ ਮਹਾਨ ਹੈ।

ਇਹਨਾਂ ਸਾਰਿਆਂ ਵਿਚੋਂ ਤਰਕ-ਸ਼ਾਸਤਰ ਪੜ੍ਹਾਉਣ ਵਾਲੇ ਸੱਜਣ ਬੜੇ ਭੈੜੇ ਸਨ। ਉਹ ਏਨੇ ਜ਼ੋਰ - ਜ਼ੋਰ ਨਾਲ ਪੜ੍ਹਾਉਂਦੇ ਕਿ ਊਂਘਣਾ ਕਠਨ ਹੋ ਜਾਂਦਾ।

ਦੂਜੇ ਇਕ ਪ੍ਰੋਫ਼ੈਸਰ ਸਨ ਜਿਹੜੇ ਪਹਿਲਾਂ ਮਾਸਟਰੀ ਕਰਿਆ ਕਰਦੇ ਸਨ, 'ਐਕਸਟਰਨਲ' ਇਮਤਿਹਾਨ ਦਿੰਦੇ-ਦਿੰਦੇ ਅੱਗੇ ਵਧਦੇ ਗਏ ਸਨ। ਅਤੇ ਹੌਲੀ-ਹੌਲੀ ਪੌੜੀਆਂ ਚੜ੍ਹਦੇ ਹੋਏ ਇਸ ਮੰਜ਼ਿਲ ਤੱਕ ਪੁੱਜ ਕੇ ਰੁੱਕ ਗਏ ਸਨ। ਕਿਉਂਕਿ ਹੁਣ ਉਹਨਾਂ ਦੀ ਉਮਰ ਹੋ ਚੁੱਕੀ ਸੀ, ਨਹੀਂ ਤਾਂ ਇਹ ਸ਼੍ਰੀਮਾਨ ਜੀ, ਨਿਸਚਿਤ ਰੂਪ ਵਿੱਚ ਅੱਗੇ ਵੱਧਦੇ-ਵੱਧਦੇ ਯੂ. ਐਨ. ਓ ਦੇ ਪ੍ਰਧਾਨ ਬਣ ਗਏ ਹੁੰਦੇ। ਇਹਨਾਂ ਦੇ ਸਾਰੇ ਕੰਮ ਬੜੇ ਢੰਗ ਵਾਲੇ ਹੁੰਦੇ। ਜਦੋਂ ਪੜ੍ਹਾਉਂਦੇ ਤਾਂ ਇਹ ਵੀ ਦੇਖਦੇ ਕਿ ਮੁੰਡੇ ਉਹਨਾਂ ਦੀ ਗੱਲ ਨੋਟ ਕਰ ਰਹੇ ਹਨ ਕਿ ਨਹੀਂ? ਇਹਦੀ ਪੜਤਾਲ ਕਰਨ ਲਈ ਆਪ ਵਿਦਿਆਰਥੀਆਂ ਵਿਚਕਾਰ ਸਾਰੀ ਜਮਾਤ ਵਿੱਚ ਘੁੰਮਦੇ ਰਹਿੰਦੇ। ਕਿਸੇ ਦੇ ਕੋਲ ਜੇ ਕਲਮ ਨਾ ਹੁੰਦੀ ਤਾਂ ਉਹਨੂੰ ਆਪਣੀ ਕਲਮ ਫੜਾ ਦਿੰਦੇ। ਇੱਕ ਵਾਰ ਕਿਸੇ ਨੇ ਉਹਨਾਂ ਦਾ ਕਲਮ ਮੋੜਿਆ ਹੀ ਨਾ ਤਾਂ ਉਹਨਾਂ ਪੂਰੀ ਜਮਾਤ ਦੀ ਤਲਾਸ਼ੀ ਲਈ, ਅਤੇ ਕਿਸੇ ਵਿਦਿਆਰਥੀ ਦਾ ਐਨ ਉਸੇ ਵਰਗਾ ਕਲਮ ਖੋਹ ਲਿਆ।

ਪਰ ਪ੍ਰੋਫ਼ੈਸਰ ਜਿਹੋ ਜਿਹਾ ਵੀ ਹੋਵੇ, ਜਮਾਤ ਵਿੱਚ ਜਦੋਂ ਤੀਕ ਜੋਗ ਵਰਗਾ ਸਹਿਣਸ਼ੀਲ ਇਕ ਵੀ ਵਿਦਿਆਰਥੀ ਟਿਕਿਆ ਰਹਿੰਦਾ ਹੈ, ਉਦੋਂ ਤਕ ਕਿਸੇ ਨੂੰ ਸ਼ਰਾਰਤ ਕਰਨ ਦਾ ਨੈਤਿਕ ਅਧਿਕਾਰ ਨਹੀਂ ਹੋਣਾ ਚਾਹੀਦਾ। ਏਸੇ ਲਈ ਤਾਂ ਅੰਤ ਵਿੱਚ ਮੈਂ ਤੋਬਾ-ਤੋਬਾ ਕਰ ਲਈ ਸੀ।

ਇਹ ਸਾਡੀ ਬਦਕਿਸਮਤੀ ਸੀ ਕਿ ਹੋਸਟਲ ਦੇ ਸਾਂਸਕ੍ਰਿਤਿਕ ਪ੍ਰੋਗਰਾਮਾਂ ਵਿੱਚ ਮਨੋਰੰਜਨ ਦੇ ਨਾਲ ਹਰ ਹਫ਼ਤੇ ਕੋਈ ਬੌਧਿਕ ਪ੍ਰੋਗਰਾਮ ਰੱਖਣਾ ਜ਼ਰੂਰੀ ਕਰ ਦਿੱਤਾ ਗਿਆ ਸੀ। ਇਸਦਾ ਪਤਾ ਮੈਨੂੰ ਪਿਛੋਂ ਲੱਗਿਆ। ਸਾਡੇ ਵਾਰਡਨ ਨੇ ਮੈਨੂੰ ਕਿਹਾ ਸੀ ਕਿ 'ਵਰਾਇਟੀ' ਦਾ ਅਰਥ ਨੱਚਣਾ-ਗਾਉਣਾ ਨਹੀਂ ਹੁੰਦਾ। ਇਹ ਵੀ ਸਾਲ ਵਿੱਚ ਜ਼ਰੂਰ ਕਰਿਆ ਕਰੋ। ਪਰ ਭਾਸ਼ਣਾਂ ਦਾ ਪ੍ਰਬੰਧ ਹਮੇਸ਼ਾ ਹੁੰਦਾ ਰਹਿਣਾ ਚਾਹੀਦਾ ਹੈ।

ਵਰਾਇਟੀ ਪ੍ਰੋਗਰਾਮਾਂ ਵਿੱਚ ਮਸਰੂਫ਼ ਹੋਣ ਦੇ ਕਾਰਣ ਮੈਂ ਭਾਸ਼ਣ - ਮੰਡਲ ਵੱਲ ਵਿਸ਼ੇਸ਼ ਧਿਆਨ ਨਹੀਂ ਦੇ ਸਕਿਆ। ਪਰ ਘਟੋ-ਘੱਟ ਉਦਘਾਟਨ ਵਾਲੀ ਸਭਾ ਵਿੱਚ ਤਾਂ ਦੋ-ਚਾਰ ਵਾਕ ਠੀਕ ਢੰਗ ਨਾਲ ਬੋਲਣੇ ਆਉਣੇ ਚਾਹੀਦੇ ਹਨ ਅਤੇ ਫੇਰ ਉਦਘਾਟਨ ਵਾਲੇ ਦਿਨ ਪ੍ਰਿੰਸੀਪਲ ਸਾਹਿਬ ਵੀ ਹਾਜ਼ਰ ਰਹਿੰਦੇ ਹਨ। ਕਿਤੇ ਉਹਨਾਂ ਨੂੰ ਅਜਿਹਾ ਨਾ ਜਾਪੇ ਕਿ ਇਹ ਆਦਮੀ ਭਾਸ਼ਣ ਸਭਾ ਦਾ ਸਕੱਤਰ ਹੈ, ਫੇਰ ਵੀ ਇਹਨੂੰ ਠੀਕ ਢੰਗ ਨਾਲ ਧੰਨਵਾਦ ਦਾ ਭਾਸ਼ਣ ਵੀ ਕਰਨਾ ਨਹੀਂ ਆਉਂਦਾ। ਏਸ ਲਈ ਸੋਚਿਆ, ਧੰਨਵਾਦ ਆਦਿ ਵਰਗੇ ਭਾਸ਼ਣਾਂ ਦਾ ਅਭਿਆਸ ਵਰਾਇਟੀ ਪ੍ਰੋਗਰਾਮਾਂ ਵਿੱਚ ਆਪਣੇ-ਆਪ ਹੋ ਜਾਵੇਗਾ। ਅੱਗੋਂ ਕਦੀ ਵਿਹਲ ਵਿੱਚ ਭਾਸ਼ਣ-ਸਭਾ ਦਾ ਉਦਘਾਟਨ ਸਮਾਰੋਹ ਕਰਾਂਗੇ ਤਾਂ ਕਿਸੇ ਮਹਾਨ ਵਿਅਕਤੀ ਨੂੰ ਸੱਦਾਂਗੇ ਅਤੇ ਉਸ ਮੌਕੇ ਉੱਤੇ ਵਧੀਆਂ ਭਾਸ਼ਣ ਕਰਾਂਗੇ। ਏਸ ਲਈ ਜੇ ਇਸ ਸਮਾਗਮ ਨੂੰ ਕੁਝ ਦੇਰ ਵੀ ਹੋ ਜਾਵੇ , ਕੋਈ ਕੁਝ ਨਹੀਂ ਕਹੇਗਾ। ਪਰ ਬੋਲਣ ਦਾ ਅਭਿਆਸ ਪਹਿਲਾਂ

ਹੋ ਜਾਣਾ ਚਾਹੀਦਾ ਹੈ। ਨਹੀਂ ਤਾਂ ਚੋਣ ਵਿੱਚ ਜਿਨ੍ਹਾਂ ਨੂੰ ਅਸੀਂ ਹਰਾਇਆ ਸੀ, ਉਹ ਲੋਕ ਸਾਡਾ ਮਖ਼ੌਲ ਉਡਾਉਣਗੇ। ਸਾਡੇ ਉੱਤੇ ਹੱਸਣਗੇ।

ਏਸੇ ਲਈ ਮੈਂ ਵਰਾਇਟੀ ਵੱਲ ਵਿਸ਼ੇਸ਼ ਧਿਆਨ ਦੇਣਾ ਸ਼ੁਰੂ ਕਰ ਦਿੱਤਾ ਸੀ। ਫੇਰ ਵੀ ਮੈੱਸ ਦੇ ਕੰਮ ਮਧੂ ਸੰਭਾਲ ਲੈਂਦਾ ਤਾਂ ਠੀਕ ਸੀ। ਨਹੀਂ ਤਾਂ ਸਾਰੇ ਮੁੰਡਿਆਂ ਦੇ ਤਿਆਗ-ਪੱਤਰ ਦੇਣ ਦੀ ਨੌਬਤ ਆ ਸਕਦੀ ਸੀ।

ਵਰਾਇਟੀ ਅਤੇ ਭਾਸ਼ਣਾਂ ਦੇ ਪ੍ਰੋਗਰਾਮਾਂ ਦੀ ਪੂਰੀ ਜ਼ਿੰਮੇਵਾਰੀ ਮੇਰੇ ਉੱਤੇ ਅਤੇ ਕੁੜੀਆਂ ਦੀ ਪ੍ਰਤਿਨਿਧ ਦੇ ਰੂਪ ਵਿੱਚ ਸਾਠੇ ਨਾਂ ਦੀ ਕੁੜੀ ਉੱਤੇ ਸੀ। ਪਰ ਇਹ ਕੁੜੀ ਕੇਵਲ ਇਹਨਾਂ ਪ੍ਰੋਗਰਾਮਾਂ ਦੇ ਸਮੇਂ ਹਾਜ਼ਰ ਰਹਿੰਦੀ ਅਤੇ ਧੰਨਵਾਦ ਦਾ ਭਾਸ਼ਣ ਕਰਕੇ ਜ਼ਿੰਮੇਵਾਰੀ ਤੋਂ ਮੁਕਤ ਹੋ ਜਾਂਦੀ। ਪਿਛੋਂ ਤਾਂ ਹੌਲੀ-ਹੌਲੀ ਉਹਨੇ ਪ੍ਰੋਗਰਾਮਾਂ ਲਈ ਹਾਜ਼ਰ ਰਹਿਣਾ ਵੀ ਛੱਡ ਦਿੱਤਾ ਸੀ। ਉਦੋਂ ਮੈਂ, ਮਧੂ ਜਾਂ ਇਚਲਕਰੰਜੀਕਰ ਨੂੰ ਧੰਨਵਾਦ ਦਾ ਭਾਸ਼ਣ ਕਰਨ ਲਈ ਕਹਿਣ ਲੱਗ ਪਿਆ ਸੀ।

ਹੌਲੀ-ਹੌਲੀ ਮੈਂ ਇਹਦਾ ਅਭਿਆਸ ਕਰ ਰਿਹਾ ਸਾਂ। ਸਭ ਤੋਂ ਪਹਿਲਾਂ ਮੈਂ ਪੂਨੇ ਵਾਲੀ ਭਾਸ਼ਾ ਦੇ ਕੁਝ ਟੋਟਕੇ ਯਾਦ ਕਰ ਲਏ। ਫੇਰ ਵੀ ਇਕ-ਅੱਧ ਵਾਰ ਪਿੰਡ ਦੀ ਬੋਲੀ ਦੀ ਸੁਰ ਗ਼ਲਤੀ ਨਾਲ ਵਿੱਚ-ਵਿੱਚ ਆ ਹੀ ਜਾਂਦੀ। ਉਦੋਂ ਮੈਨੂੰ ਬਹੁਤ ਭੈੜਾ ਲਗਦਾ। ਹੁਣ ਮੈਂ ਨਿਸਚਾ ਕਰ ਲਿਆ ਸੀ ਕਿ ਧੰਨਵਾਦ ਦਾ ਭਾਸ਼ਣ ਮੈਂ ਆਪ ਹੀ ਕਰਾਂਗਾ। ਜਿਹੜਾ ਹੋਊਗਾ, ਦੇਖਿਆ ਜਾਊਗਾ। ਕੁਝ ਟੋਟਕਿਆਂ ਦਾ ਪ੍ਰਯੋਗ ਜੇ ਗ਼ਲਤ ਵੀ ਹੋ ਜਾਵੇ ਤਾਂ ਕੀ ਫਰਕ ਪਵੇਗਾ? ਸਭਾਵਾਂ ਦੇ ਭਾਸ਼ਣਾਂ ਵਿੱਚ ਜਿੱਥੇ ਐਨ ਮੌਕੇ ਉੱਤੇ ਮਰਾਠੀ ਬੋਲਣ ਨਾਲ ਵੀ ਗੜਬੜ ਹੋ ਸਕਦੀ ਹੈ, ਉਥੇ ਪੂਨੇ ਦੀ ਬੋਲੀ ਜਾਂ ਪਿੰਡ ਦੀ ਬੋਲੀ ਨੂੰ ਯਾਦ ਰੱਖਣਾ ਕਿਵੇਂ ਸੰਭਵ ਹੈ! ਏਸ ਲਈ ਜਿਵੇਂ ਵੀ ਹੁੰਦਾ, ਦੋ-ਚਾਰ ਵਾਕ ਫਟਾਫਟ ਬੋਲ ਲੈਂਦਾ ਅਤੇ ਫੁੱਲਾਂ ਦੇ ਹਾਰ, ਗੁਲਦਸਤੇ ਆਦਿ ਤਾਂ ਫੜਾ ਹੀ ਦਿੰਦਾ। ਵਾਕਾਂ ਨੂੰ ਮੈਂ ਪਹਿਲਾਂ ਹੀ ਯਾਦ ਕਰ ਲੈਂਦਾ ਸੀ। ਏਸ ਲਈ ਸਰੋਤਿਆਂ ਨੂੰ ਵਿਸ਼ਵਾਸ ਹੁੰਦਾ ਕਿ ਇਹ ਆਦਮੀ ਇੰਜ ਹੀ ਭਾਸ਼ਣ - ਮੰਡਲ ਦਾ ਸਕੱਤਰ ਨਹੀਂ ਬਣਾਇਆ ਗਿਆ ਹੈ।

ਮੈਂ ਪੂਨਾ ਦੀ ਹੀ ਇੱਕ ਪ੍ਰਸਿੱਧ ਸਮਾਜ ਸ਼ਾਸਤਰੀ ਔਰਤ ਨੂੰ ਉਦਘਾਟਨ ਲਈ ਸੱਦਾ ਦਿੱਤਾ। ਇਹ ਔਰਤ ਸਾਡੀ ਜਮਾਤ ਦੇ ਦੇਸ਼ਪਾਂਡੇ ਦੀ ਭੂਆ ਸੀ। ਏਸ ਲਈ ਕਿਤੇ ਕੋਈ ਔਕੜ ਨਹੀਂ ਹੋਈ। ਸਮਾਜ-ਸਿਖਿਆ ਅਤੇ ਨਾਰੀ ਵਰਗੇ ਕਠਨ ਵਿਸ਼ੇ ਉੱਤੇ ਵੀ ਉਹ ਬਹੁਤ ਚੰਗਾ ਬੋਲੀ। ਅਤੇ ਫੇਰ ਜਦੋਂ ਪਤਾ ਲੱਗਿਆ ਕਿ ਏਨੀ ਵੱਡੀ ਲੇਖਿਕਾ ਸੱਦੀ ਗਈ ਹੈ ਤਾਂ ਹਾਲ ਸਰੋਤਿਆਂ ਨਾਲ ਭਰ ਗਿਆ। ਏਸ ਲਈ ਲਗਾਤਾਰ ਦੋ ਘੰਟਿਆਂ ਦੀ ਮਿਹਨਤ ਨਾਲ ਯਾਦ ਕੀਤਾ ਭਾਸ਼ਣ ਮੈਂ ਪੰਜ ਮਿੰਟਾਂ ਵਿੱਚ ਹੀ ਭੁੱਲ ਗਿਆ।

ਪਰ ਸਾਡੀ ਇਹ ਮਹਾਨ ਲੇਖਿਕਾ ਵੀ ਤਾਂ ਉਸ ਤਰ੍ਹਾਂ ਭਾਸ਼ਣ ਨਹੀਂ ਕਰਦੀ। ਉਹ ਇੱਕ ਨਿਬੰਧ ਲਿਖ ਕੇ ਲਿਆਈ ਹੈ। ਲਿਖਿਆ ਹੋਇਆ ਪੜ੍ਹ ਕੇ ਸੁਣਾ ਰਹੀ ਹੈ। ਪੜ੍ਹਦਿਆਂ ਪੜ੍ਹਦਿਆਂ ਠੀਕ ਵੀ ਕਰ ਰਹੀ ਹੈ। ਉਹਨਾਂ ਤਾਂ ਸਪਸ਼ਟ ਕਹਿ ਦਿੱਤਾ ਹੈ ਕਿ ਮੇਰਾ ਇਹ ਲੇਖ ਕੱਲ੍ਹ ਹੀ ਫਲਾਂ-ਫਲਾਂ ਲੋਕ-ਪ੍ਰਿਯ ਮਾਸਕ ਪੱਤਰ ਵਿੱਚ ਛਪਣ ਵਾਲਾ ਹੈ।.

ਤਾਲੀਆਂ ਭਾਵੇਂ ਹਾਲੇ ਰੁਕੀਆਂ ਨਹੀਂ ਸਨ ਕਿ ਅਸੀਂ ਸਾਹੋ-ਸਾਹ ਹੁੰਦੇ ਹੋਏ ਸਟੇਜ

ਉੱਤੇ ਆਏ। ਬੜਾ ਭੈੜਾ ਹਾਲ ਸੀ। ਕਾਫੀ ਦੇਰ ਤੱਕ ਉਂਜ ਹੀ ਖੜਾ ਰਿਹਾ। ਕਿਸਮਤ ਬਲਵਾਨ ਸਮਝੋ, ਮੇਰਾ ਇੰਜ ਖੜੇ ਰਹਿਣਾ ਸਰੋਤਿਆਂ ਨੂੰ ਮੇਰੀ ਹੱਸਮੁਖ ਬੁੱਧੀ ਦਾ ਕ੍ਰਿਸ਼ਮਾ ਜਾਪਿਆ। ਪਰ ਹਾਲੇ ਤੀਕ ਪਿੱਛੇ ਵਾਲੇ ਕੁਝ ਲੋਕ ਤਾਲੀਆਂ ਵਜਾ ਰਹੇ ਸਨ। ਇਸ ਵਿਚਕਾਰ ਮੈਂ ਆਪਣੇ ਆਪ ਨੂੰ ਸਾਵਧਾਨ ਕਰ ਲਿਆ ਅਤੇ ਬੋਲਣਾ ਸ਼ੁਰੂ ਕੀਤਾ। ਬੋਲਦੇ ਸਮੇਂ ਮੈਨੂੰ ਮਾਂ ਦੀ ਯਾਦ ਆਉਣ ਕਾਰਣ ਥੋੜ੍ਹੀ ਜਿਹੀ ਘਬਰਾਹਟ ਹੋ ਗਈ।

ਮੈਂ ਉਂਜ ਹੀ ਕੁਝ ਵਾਕ ਕਹੇ ਸਨ-

ਹਰ ਨਾਰੀ ਜੇ ਅੱਜ ਦੇ ਸਤਿਕਾਰਯੋਗ ਮਹਿਮਾਨ ਦੇ ਕਹਿਣ ਅਨੁਸਾਰ ਕਰੱਤਵ ਕਰਨ ਲੱਗ ਪਵੇਗੀ ਤਾਂ ਸੰਸਾਰ ਵਿੱਚ ਯੁੱਧ ਹੋਣੇ ਬੰਦ ਹੋ ਜਾਣਗੇ।

ਇਸ ਉੱਤੇ ਸਰੋਤੇ ਹੱਸ ਪਏ। ਇਸ ਦੇ ਕਾਰਣ ਮੇਰਾ ਹੌਸਲਾ ਹੋਰ ਵਧ ਗਿਆ।

ਮੈਂ ਕਹਿਣਾ ਚਾਹੁੰਦਾ ਹਾਂ ਕਿ ਮੈਂ ਰਵਾਇਤੀ ਧੰਨਵਾਦ-ਪ੍ਰਗਟਾਵੇ ਦੀ ਥਾਂ ਕੁਝ ਵਧੇਰੇ ਧੰਨਵਾਦ ਪ੍ਰਗਟ ਕਰਨਾ ਚਾਹੁੰਦਾ ਹਾਂ। ਏਸ ਲਈ ਮੈਂ ਉਹਨਾਂ ਦਾ ਧੰਨਵਾਦੀ ਹਾਂ।

ਸੱਚ ਪੁੱਛਿਓ ਤਾਂ ਮੈਂ ਇਹ ਸਭ ਘਬਰਾਹਟ ਵਿੱਚ ਕਹਿ ਦਿੱਤਾ ਸੀ, ਅਤੇ ਰਟੇ ਹੋਏ ਭਾਸ਼ਣ ਦੀਆਂ ਜਿਹੜੀਆਂ ਸਤਰਾਂ ਯਾਦ ਆਈਆਂ, ਉਹਨਾਂ ਨੂੰ ਪੜ੍ਹਨ ਦੇ ਅੰਦਾਜ਼ ਵਿੱਚ ਕਹਿ ਦਿੱਤਾ ਸੀ।

ਸਾਰੇ ਲੋਕ ਇਸ ਉੱਤੇ ਵੀ ਹੱਸੇ। ਇਸ ਸਮੇਂ ਮੈਨੂੰ ਚਾਹੀਦਾ ਸੀ ਕਿ ਸਰੋਤਿਆਂ ਦੀ ਇਸ ਆਲੋਚਨਾ ਦਾ ਮੁਸਕਰਾ ਕੇ ਉੱਤਰ ਦਿੰਦਾ। ਉਹਨਾਂ ਨੂੰ ਦੱਸ ਦਿੰਦਾ ਕਿ ਮੈਂ ਵੀ ਹੱਸਮੁਖ ਬਿਰਤੀ ਦਾ ਧਨੀ ਹਾਂ। ਪਰ ਮੈਂ ਮੌਕਾ ਗੁਆ ਦਿੱਤਾ। ਸਗੋਂ ਮੈਂ ਸ਼ਰਮਾ ਗਿਆ ਅਤੇ ਮੇਰੀ ਹਿੰਮਤ ਹਾਰ ਗਈ। ਮੈਂ ਅੱਗੇ ਆਖਿਆ-ਸਾਡੇ ਪ੍ਰਧਾਨ ਸਾਹਿਬ ਏਥੇ ਆਏ ਏਸ ਲਈ ਉਹਨਾਂ ਦਾ ਆਭਾਰ ਮੰਨਣਾ ਜ਼ਰੂਰੀ ਹੈ। ਇਸ ਵਾਕ ਨਾਲ ਤਾਂ ਮੈਂ ਪੂਰੀ ਤਰ੍ਹਾਂ ਪਿਟ ਗਿਆ। ਪ੍ਰਧਾਨ ਆਪ ਪ੍ਰਿੰਸੀਪਲ ਸਾਹਿਬ ਸਨ।

ਉਦੋਂ ਤੋਂ ਹੀ ਧਾਰ ਲਿਆ ਕਿ ਜਦੋਂ ਕਦੇ ਬੋਲਣ ਦਾ ਮੌਕਾ ਮਿਲੇਗਾ, ਆਤਮ-ਵਿਸ਼ਵਾਸ ਨੂੰ ਡਿੱਗਣ ਨਹੀਂ ਦੇਵਾਂਗਾ। ਏਨੇ ਵਿੱਚ ਹੀ ਸੰਭਲ ਜਾਣਾ ਤਾਂ ਬਹੁਤ ਹੈ। ਇਸ ਪਿਛੋਂ ਭਾਸ਼ਣ-ਮੰਡਲ ਦਾ ਕੰਮ ਲੇਲੇ ਨਾਂ ਦੀ ਕੁੜੀ ਉੱਤੇ, ਜਿਹੜੀ ਇਸ ਵਿੱਚ ਮੇਰੀ ਸਹਾਇਤਾ ਕਰ ਰਹੀ ਸੀ, ਸੁੱਟ ਕੇ ਉਸ ਕੰਮ ਤੋਂ ਇਕ ਮਹੀਨੇ ਲਈ ਛੁੱਟੀ ਲੈ ਲਈ। ਉਦਘਾਟਨ ਸਮਾਰੋਹ ਜਦੋਂ ਸਮਾਪਤ ਹੋਇਆ ਸੀ, ਲੇਲੇ ਮੁੱਖ ਮਹਿਮਾਨ ਦੀ ਹਾਜ਼ਰੀ ਵਿੱਚ ਮੈਨੂੰ ਕਹਿ ਰਹੀ ਸੀ ਕੀ ਇਹ ਤੁਹਾਡਾ ਪਹਿਲਾ ਮੌਕਾ ਹੈ? ਫੇਰ ਵੀ ਤੁਸੀਂ ਠੀਕ ਹੀ ਬੋਲੇ ਹੋ।

ਇਹ ਗੱਲ ਮੈਨੂੰ ਬਹੁਤ ਜ਼ਿਆਦਾ ਚੁਭੀ। ਸਾਰਿਆਂ ਦੇ ਸਾਮ੍ਹਣੇ ਮੈਨੂੰ ਇਸ ਤਰ੍ਹਾਂ ਕਿਉਂ ਅਪਮਾਨਿਤ ਕੀਤਾ ਜਾ ਰਿਹਾ ਹੈ? ਇਸ ਦੀ ਆਪਣੀ ਭਾਸ਼ਣ-ਬਾਜ਼ੀ ਪਤਾ ਨਹੀਂ ਕਿਹੋ ਜੇਹੀ ਹੋਵੇਗੀ? ਵਧੀਆ ਤਾਂ ਨਿਸਚੇ ਹੀ ਨਹੀਂ ਹੋ ਸਕਦੀ। ਕਿਉਂਕਿ ਇਹਨੂੰ ਵੀ ਤਾਂ ਸਕੱਤਰ ਚੁਣਿਆ ਗਿਆ ਹੈ। ਪਰ ਮੰਨ ਲਵੋ ਜੇ ਵਧੀਆਂ ਹੈ ਵੀ, ਫੇਰ ਵੀ ਦੂਜਿਆਂ ਨਾਲ ਅਜਿਹੀ ਬਦਤਮੀਜ਼ੀ ਕਿਉਂ? ਇਹ ਲੋਕ ਤਾਂ ਬਚਪਨ ਤੋਂ ਹੀ ਵਧੀਆ ਸੰਸਕਾਰਾਂ ਵਿੱਚ ਪਲੇ ਹਨ। ਇਸ ਤੋਂ ਉਲਟ ਸਾਨੂੰ ਇਸ ਤੋਂ ਵੰਚਿਤ ਰਹਿਣਾ ਪਿਆ ਹੈ। ਮਨ ਵਿੱਚ ਧਾਰ ਲਿਆ ਕਿ ਖ਼ੂਬ ਮਿਹਨਤ ਕਰਾਂਗੇ ਅਤੇ ਪੂਰੀ ਤਿਆਰੀ ਨਾਲ ਇਸ ਕੁੜੀ ਨੂੰ ਹਰਾ ਕੇ

ਰਹਾਂਗੇ। ਵਰਨਾ ਅਸੀਂ ਨਾਂ ਦੇ ਪਾਂਡੂਰੰਗ ਕੀ ਹੋਏ?

ਕੇਵਲ ਏਸੇ ਸੋਚ ਵਿੱਚ ਇਕ ਮਹੀਨਾ ਲੰਘ ਗਿਆ ਅਤੇ ਬਦਲਾ ਲੈਣ ਦੀ ਭਾਵਨਾ ਵਿੱਚ ਫਸ ਕੇ ਮੈਂ ਫੇਰ ਤੋ ਪ੍ਰੋਗਰਾਮਾਂ ਵਿੱਚ ਹਾਜ਼ਰ ਹੋਣ ਲੱਗ ਪਿਆ। ਇਸੇ ਸਮੇਂ ਵਿੱਚ ਲੇਲੇ ਨੇ ਵਾਦ-ਵਿਵਾਦ ਦੀਆਂ ਦੋ ਸਭਾਵਾਂ ਆਯੋਜਿਤ ਕੀਤੀਆਂ ਸਨ। ਇਕ ਸਭਾ ਵਿੱਚ ਹਾਜ਼ਰ ਤਾਂ ਰਿਹਾ, ਪਰ ਸਿਹਤ ਠੀਕ ਨਾ ਹੋਣ ਦਾ ਬਹਾਨਾ ਕਰਕੇ ਉਹਦੇ ਵਿੱਚ ਭਾਗ ਨਹੀਂ ਲਿਆ। ਮੈਨੂੰ ਉਦੋਂ ਉਸਦਾ ਭਾਸ਼ਣ ਸੁਣਨ ਦਾ ਮੌਕਾ ਮਿਲਿਆ ਸੀ। ਉਹ ਬਹੁਤ ਚੰਗੀ ਬੋਲੀ ਸੀ ਪਰ ਪੜ੍ਹਨ ਵਾਲਿਆਂ ਵਾਂਗ ਰਟਿਆ ਹੋਇਆ ਸੀ।

ਉਸ ਪਿਛੋਂ ਪ੍ਰਿੰਸੀਪਲ ਸਾਹਿਬ ਦੀ ਸੂਚਨਾ ਅਨੁਸਾਰ ਉਹਨਾਂ ਦੀ ਹੀ ਜਾਣ-ਪਛਾਣ ਵਾਲੇ ਕਿਸੇ ਗਾਂਧੀਵਾਦੀ ਨੇਤਾ ਦਾ ਭਾਸ਼ਣ ਰੱਖਿਆ ਗਿਆ ਸੀ। ਇਸ ਵਾਰ ਵੀ ਸਰੋਤੇ ਬਹੁਤ ਵੱਡੀ ਗਿਣਤੀ ਵਿੱਚ ਇਕੱਠੇ ਹੋਏ। ਉਦੋਂ ਵੀ ਮੈਂ ਪਹਿਲਾਂ ਤੋਂ ਰਟਿਆ ਭਾਸ਼ਣ ਫੇਰ ਭੁੱਲ ਗਿਆ ਸਾਂ। ਪਰ ਇਸ ਵਾਰ ਆਤਮ-ਵਿਸ਼ਵਾਸ ਨੂੰ ਟੁੱਟਣ ਨਹੀਂ ਸੀ ਦਿੱਤਾ।

ਸ਼ੁਰੂ ਵਿੱਚ ਹੀ ਲੇਲੇ ਬੜੇ ਮਾਨ ਨਾਲ ਮਹਿਮਾਨ ਦੀ ਜਾਣ-ਪਛਾਣ ਕਰਵਾਉਣ ਲਈ ਮੰਚ ਉੱਤੇ ਪੁੱਜੀ। ਉਦੋਂ ਇੱਕ ਬਹੁਤ ਵੱਡਾ ਮਖ਼ੌਲ ਹੋਇਆ। ਇਹਦੇ ਜ਼ਿੰਮੇਵਾਰ ਸਾਡੇ ਸਤਿਕਾਰਯੋਗ ਮਹਿਮਾਨ ਉਹ ਗਾਂਧੀਵਾਦੀ ਨੇਤਾ ਆਪ ਸਨ। ਪ੍ਰਿੰਸੀਪਲ ਸਾਹਿਬ ਦੇ ਕਹਿਣ ਅਨੁਸਾਰ ਗਾਂਧੀਵਾਦੀ ਨੇਤਾ ਦੇ ਸਨਮਾਨ ਦੀ ਸ਼ੋਭਾ ਲਈ ਭਾਰਤੀ ਬੈਠਕ ਦਾ ਪ੍ਰਬੰਧ ਕੀਤਾ ਗਿਆ ਸੀ। ਹਮੇਸ਼ਾ ਵਾਂਗ ਮੰਚ ਉੱਤੇ ਮੇਜ਼-ਕੁਰਸੀਆਂ ਵਾਲਾ ਪ੍ਰਬੰਧ ਨਹੀਂ ਸੀ। ਇਸ ਸਥਿਤੀ ਵਿੱਚ ਲੇਲੇ ਤਾਂ ਨਿਸਚਿਤ ਰੂਪ ਵਿੱਚ ਗੜਬੜ ਕਰਨ ਵਾਲੀ ਸੀ। ਉਹਨੂੰ ਬਹਿ ਕੇ ਮਾਈਕ ਉੱਤੇ ਬੋਲਣਾ ਪਿਆ ਸੀ। ਮਖ਼ੌਲ ਇਥੋਂ ਹੀ ਸ਼ੁਰੂ ਹੋਇਆ ਸੀ। ਉਹਨੇ ਸ਼ੁਰੂ ਕੀਤਾ ਸੀ, ਬੜੀ ਲਗਨ ਨਾਲ ਕੰਮ ਕਰਨ ਵਾਲੇ ਨੇਤਾ ਦੀ ਜਾਣ-ਪਛਾਣ ਕਰਵਾਉਣ ਲਈ ਅੱਜ ਮੈਂ ਖੜੀ ਹਾਂ।

ਅਤੇ ਉਹ ਪੱਠੀ ਤਾਂ ਬੈਠੀ ਹੋਈ ਸੀ।

ਉਦੋਂ ਲੋਕ ਹੱਸੇ। ਮੈਂ ਤਾਂ ਕਮਾਲ ਦਾ ਠਹਾਕਾ ਮਾਰਿਆ। ਲੋਕਾਂ ਦੇ ਹੱਸਣ ਦਾ ਕਾਰਣ ਜਦੋਂ ਉਹਦੀ ਸਮਝ ਵਿੱਚ ਆਇਆ ਤਾਂ ਉਹ ਪੂਰੀ ਤਰ੍ਹਾਂ ਸ਼ਰਮਿੰਦਾ ਹੋ ਗਈ।

ਅਤੇ ਲਗਨ ਨਾਲ ਕੰਮ ਕਰਨ ਵਾਲੇ ਉਹ ਗਾਂਧੀਵਾਦੀ ਨੇਤਾ ਵੀ ਹੱਸ ਪਏ। ਹੁਣ ਤਾਂ ਉਹਦਾ ਉਹ ਸਾਹਸ-ਭਰਿਆ ਮਾਨ ਇਕੋ ਝਟਕੇ ਨਾਲ ਖਤਮ ਹੋ ਗਿਆ। ਸ਼ਰਮ ਨਾਲ ਉਹਦਾ ਚਿਹਰਾ ਲਾਲ ਹੋ ਗਿਆ ਸੀ। ਉਹ ਮੰਚ ਤੋਂ ਹੇਠਾਂ ਆਈ। ਮੇਰੇ ਨਾਲ ਇਕ ਗੱਲ ਬੜੀ ਚੰਗੀ ਸੀ, ਕਿ ਮੈਂ ਏਨਾ ਕਾਲਾ ਹਾਂ ਕਿ ਲਾਲ ਹੋ ਹੀ ਨਹੀਂ ਸਕਦਾ।

ਇਸ ਪਿਛੋਂ ਮੁੱਖ ਮਹਿਮਾਨ ਦਾ ਭਾਸ਼ਣ ਸ਼ੁਰੂ ਹੋਇਆ। ਇਸ ਵਿਚਕਾਰ ਮੈਂ ਆਪਣਾ ਆਭਾਰ ਵਾਲਾ ਭਾਸ਼ਣ ਤਿਆਰ ਕਰ ਲਿਆ। ਲੇਲੇ ਨੇ ਜਿਹੜੀ ਗਲਤੀ ਕੀਤੀ ਸੀ, ਉਹ ਪੂਰੀ ਤਰ੍ਹਾਂ ਮੇਰੇ ਖਿਆਲ ਵਿੱਚ ਸੀ। ਏਸੇ ਲਈ ਮੈਂ ਆਖਿਆ, ਹੁਣ ਮੈਂ ਧੰਨਵਾਦ ਕਰਨ ਲਈ ਬੈਠਾ ਹਾਂ।

ਇਸ ਉੱਤੇ ਵੀ ਹਾਸੇ ਦੀ ਲਹਿਰ ਪੈਦਾ ਹੋਈ।

ਆਭਾਰ ਪ੍ਰਗਟਾਉਣ ਲਈ ਬਹਿਣਾ, ਇਸ ਤਰ੍ਹਾਂ ਦਾ ਕੋਈ ਮੁਹਾਵਰਾ ਮਰਾਠੀ ਵਿੱਚ

ਨਹੀਂ ਹੈ। ਪਰ ਕਈਆਂ ਨੂੰ ਲੱਗਿਆ ਕਿ ਇਹ ਲੇਲੇ ਉੱਤੇ ਕੀਤਾ ਗਿਆ ਮਖ਼ੌਲ ਹੈ। ਉਦੋਂ ਮੈਨੂੰ ਬਹੁਤ ਖੁਸ਼ੀ ਹੋਈ। ਵਾਹ! ਵਾਹ! ਖੁਸ਼ੀ ਦੇ ਉਤਸ਼ਾਹ ਵਿੱਚ ਮੈਂ ਉਹਨੂੰ ਆਖਿਆ, ਤੂੰ ਜਦੋਂ ਇਸ ਤਰ੍ਹਾਂ ਨਾਲ ਭਾਸ਼ਣ ਤਿਆਰ ਕੀਤਾ ਹੀ ਸੀ, ਤਾਂ ਤੈਨੂੰ ਮਾਈਕ ਉੱਤੇ ਬੋਲਣਾ ਚਾਹੀਦਾ ਸੀ।

ਤਾਂ·ਉਹਨੇ ਕਿਹਾ, ਨਾਨਸੈਂਸ।

ਇਸ ਦੇ ਪਿਛੋਂ ਦੇ ਵਾਦ-ਵਿਵਾਦਾਂ ਦੀ ਹਰ ਇਕ ਸਭਾ ਲਈ ਮੈਂ ਹਾਜ਼ਰ ਰਹਿੰਦਾ। ਇਸ ਸਮੇਂ ਵਿਸ਼ਵਵਿਦਿਆਲੇ ਵਲੋਂ ਇੱਕ ਨੋਟਿਸ ਮਿਲਿਆ। ਜਿਹੜੇ ਲੋਕ ਅਹਿੰਦੀ-ਭਾਸ਼ੀ ਹਨ ਉਹਨਾਂ ਲਈ ਹਿੰਦੀ ਭਾਸ਼ਣ ਪ੍ਰਤਿਯੋਗਤਾ ਦਾ ਆਯੋਜਨ ਦਿੱਲੀ ਵਿੱਚ ਹੋਣ ਜਾ ਰਿਹਾ ਸੀ। ਹਰ ਇਕ ਕਾਲਜ ਵਿਚੋਂ ਇੱਕ ਮੁੰਡਾ ਅਤੇ ਇੱਕ ਕੁੜੀ। ਇਸ ਤਰ੍ਹਾਂ ਦੋ ਨਾਂ ਵਿਸ਼ਵਵਿਦਿਆਲੇ ਨੂੰ ਭੇਜਣੇ ਸਨ। ਉਹਨਾਂ ਵਿਚੋਂ ਫੇਰ ਚੋਣ ਕਰਕੇ ਵਿਸ਼ਵਵਿਦਿਆਲੇ ਵਲੋਂ ਇਕ ਮੁੰਡਾ ਅਤੇ ਇਕ ਕੁੜੀ, ਦੋ ਹੀ ਨਾਂ ਦਿੱਲੀ ਭੇਜੇ ਜਾਣੇ ਸਨ।

ਪ੍ਰਿੰਸੀਪਲ ਨੇ ਕਿਹਾ, ਸਾਡੇ ਕਾਲਜ ਵਿਚੋਂ ਦੋਹਾਂ ਦੀ ਚੋਣ ਚੰਗੀ ਹੋਣੀ ਚਾਹੀਦੀ ਹੈ। ਮੁੰਡਾ ਤਾਂ ਮਿਲ ਗਿਆ ਪਰ ਕੁੜੀ ਚੱਜ ਦੀ ਮਿਲ ਨਹੀਂ ਸੀ ਰਹੀ।

ਆਖ਼ਰ ਸਾਠੇ ਨੇ ਹੋਸਟਲ ਦੀ ਇੱਕ ਕੁੜੀ ਦਾ ਨਾਂ ਤਜਵੀਜ਼ ਕੀਤਾ। ਕਹਿਣ ਲੱਗੀ, ਜੱਬਲਪੁਰ ਦੀ ਹੈ। ਹਿੰਦੀ ਚੰਗੀ ਬੋਲਦੀ ਹੈ।

ਮੈਂ ਉਥੇ ਪਹੁੰਚ ਗਿਆ।

ਕਿਹਾ, ਤੁਸੀਂ ਜੱਬਲਪੁਰ ਵੱਲ ਦੇ ਹੋ?

ਜੀ ਹਾਂ।

ਅਹਿੰਦੀ-ਭਾਸ਼ੀ ਕੁੜੀਆਂ ਵਿਚੋਂ ਹਿੰਦੀ ਭਾਸ਼ਣ ਪ੍ਰਤਿਯੋਗਤਾ ਲਈ ਇੱਕ ਕੁੜੀ ਦੀ ਚੋਣ ਕਰਨੀ ਹੈ। ਵਿਸ਼ਵਵਿਦਿਆਲੇ ਨੂੰ ਇਹ ਨਾਂ ਭੇਜਣਾ ਹੈ ਕੀ ਤੁਸੀਂ ਹਿੰਦੀ ਵਿੱਚ ਠੀਕ ਢੰਗ ਨਾਲ ਬੋਲ ਸਕੋਗੇ?

ਕਿਉਂ?

ਮਤਲਬ ਇਹ ਕਿ ਕਾਲਜ ਵਲੋਂ ਕਿਸੇ ਨੂੰ ਤਾਂ ਭੇਜਣਾ ਹੈ।

ਉਹ ਆਪਣੀ ਸਕੂਲੀ ਸਿਖਿਆ ਪਿਛੋਂ ਭਾਸ਼ਣ ਆਦਿ ਵਰਗੇ ਝਮੇਲਿਆਂ ਵਿੱਚ ਕਦੇ ਪਈ ਹੀ ਨਹੀਂ ਸੀ।

ਪਰ ਮੈਂ ਆਖਿਆ, ਤੂੰ ਆਪਣਾ ਨਾਂ ਜ਼ਰੂਰ ਦੇਵੀਂ, ਠੀਕ ਹੈ?

ਉਹਨੇ ਆਖਿਆ, ਠੀਕ ਹੈ।

ਪਿਛੋਂ ਮੈਨੂੰ ਯਾਦ ਆਇਆ। ਇਹ ਤਾਂ ਰਮੀ ਸੀ।

ਮੀਂਹ ਵਾਲਾ ਦਿਨ। ਕਿਸੇ ਕਿਲ੍ਹੇ ਦੀ ਸੈਰ। ਇਹ ਕਾਫੀ ਪਿੱਛੇ, ਕਿਸੇ ਪੌੜੀ ਉੱਤੇ ਖੜੀ। ਹਜ਼ਾਰਾਂ ਪੌੜੀਆਂ। ਚਾਰੇ ਪਾਸੀਂ ਘਾਹ। ਹੇਠਾਂ ਕੇਵਲ ਬਿਰਖ, ਅਤੇ ਘਾਟੀਆਂ। ਇਹਦੀਆਂ ਆਪਣੀਆਂ ਚੱਪਲਾਂ ਹੱਥਾਂ ਵਿੱਚ। ਚਿੱਕੜ ਨਾਲ ਲੱਥਪਥ, ਏਸ ਲਈ ਭਾਰੀਆਂ। ਇਹ ਜਮਾਤ ਵਿੱਚ ਵੀ ਸ਼ਾਂਤ ਰਹਿੰਦੀ। ਕਦੇ ਟਿਪਣੀਆਂ ਨਹੀਂ ਲਿਖਦੀ। ਕਦੇ ਫਜ਼ੂਲ ਤੇ ਫਾਲਤੂ ਗੱਲ ਨਹੀਂ। ਬਹੁਤ ਸਿੱਧੀ। ਮੈਂ ਪਿੱਛੇ ਰਹਿ ਗਿਆ, ਉਹ ਅੱਗੇ। ਪੈਦਲ ਤੁਰਨ ਨਾਲ

ਉਸਦੀਆਂ ਤਲੀਆਂ ਗਹਿਰੀਆਂ ਲਾਲ। ਪਰ ਉਹ ਬਹੁਤ ਹੌਲੀ-ਹੌਲੀ ਚਲ ਰਹੀ ਸੀ। ਪਿਛੋਂ ਕਿਲ੍ਹੇ ਉੱਤੇ ਹਮੇਸ਼ਾ ਵਾਂਗ ਟਹਿਲਣਾ। ਖੇਡਣਾ-ਖਾਣਾ ਵਗੈਰਾ।

ਇਕ ਪ੍ਰੋਗਰਾਮ ਲਈ ਕੋਈ ਮਹਾਨ ਸੱਜਣ ਸੱਦੇ ਗਏ ਸਨ। ਬਹੁਤ ਘੱਟ ਮੁੰਡੇ ਇਕੱਠੇ ਹੋਏ ਸਨ। ਕੁੜੀ ਤਾਂ ਇੱਕ ਵੀ ਨਹੀਂ ਸੀ।

ਮੈਂ ਮੁੰਡਿਆਂ ਨੂੰ ਸੱਦਣ ਹੋਸਟਲ ਗਿਆ। ਸਾਠੇ ਨੂੰ ਕੁੜੀਆਂ ਦੇ ਹੋਸਟਲ ਭੇਜਿਆ।

ਸ਼੍ਰੀਮਾਨ ਮਹਿਮਾਨ ਕਹਿਣ ਲੱਗੇ, ਲੋਕਾਂ ਨੂੰ ਇਕੱਠੇ ਹੋਣ ਦਿਓ।

ਸਾਠੇ ਜੇ ਗਈ ਤਾਂ ਗਈ।

ਮੈਂ ਕੁੜੀਆਂ ਵੱਲ ਵੀ ਇੱਕ ਚੱਕਰ ਮਾਰਿਆ।

ਸਾਠੇ ਪੰਜ-ਦਸ ਕੁੜੀਆਂ ਨੂੰ ਘੇਰ ਕੇ ਏਧਰ ਹੀ ਆ ਰਹੀ ਸੀ।

ਮੈਂ ਕਿਹਾ, ਸਕੱਤਰ ਬੜਾ ਪਰੇਸ਼ਾਨ ਹੈ। ਲੋਕ ਇਕੱਠੇ ਹੁੰਦੇ ਹੀ ਨਹੀਂ।

ਰਮੀ ਨੇ ਕਿਹਾ, ਇਹਦੇ ਵਿੱਚ ਸਕੱਤਰ ਨੂੰ ਏਨਾ ਪਰੇਸ਼ਾਨ ਹੋਣ ਦੀ ਕੀ ਲੋੜ ਹੈ?

ਸਹੀ ਵੀ ਤਾਂ ਹੈ। ਉਹਦੀ ਰਾਇ ਠੀਕ ਲੱਗੀ।

ਫੇਰ ਉਹਨੇ ਕਿਹਾ, ਜਮਾਤ ਵਿੱਚ ਹਫ਼ਤੇ ਭਰ ਤੋਂ ਤੁਹਾਡੇ ਨਾਂ ਨੂੰ ਪੁਕਾਰਿਆ ਜਾ ਰਿਹਾ ਹੈ। ਤੁਸੀਂ ਆਉਂਦੇ ਕਿਉਂ ਨਹੀਂ?

ਸਾਠੇ ਨੇ ਆਖਿਆ, ਇਹਨਾਂ ਦਾ ਤਾਂ ਇਹਨਾਂ ਝਮੇਲਿਆਂ ਵਿੱਚ ਹੀ ਸਮਾਂ ਲੰਘ ਜਾਂਦਾ ਹੈ। ਰਮੀ ਨੇ ਪੁੱਛਿਆ, ਜਮਾਤ ਵਿੱਚ ਪਿਛਲੀਆਂ ਸੀਟਾਂ ਉੱਤੇ ਹਮੇਸ਼ਾ ਏਨਾ ਸ਼ੋਰ-ਸ਼ਰਾਬਾ ਕਿਉਂ ਹੁੰਦਾ ਰਹਿੰਦਾ ਹੈ? ਅਤੇ ਫੇਰ ਤੁਹਾਡੀ ਹਾਜ਼ਰੀ ਵਿੱਚ ਤਾਂ ਜ਼ਰੂਰ ਹੀ ਹੁੰਦਾ ਹੈ।

ਮੈ ਕਿਹਾ, ਅਸੀਂ ਲੋਕ ਕੁੜੀਆਂ ਉੱਤੇ ਪੈਰੋਡੀਆਂ ਲਿਖ-ਲਿਖ ਕੇ ਇਕ ਦੂਜੇ ਨੂੰ ਦਿਖਾਂਦੇ ਰਹਿੰਦੇ ਹਾਂ। ਇਹ ਕੋਈ ਨਵੀਂ ਗੱਲ ਥੋੜਾ ਹੀ ਹੈ।

ਵਾਦ-ਵਿਵਾਦ ਦੀਆਂ ਸਭਾਵਾਂ ਵਿੱਚ ਜਿਹੜੇ ਲੋਕ ਭਾਗ ਲਿਆ ਕਰਦੇ ਸਨ, ਉਹਨਾਂ ਵਿਚੋਂ ਇਕੱਲਾ ਮੈਂ ਹੀ ਘਟੀਆਂ ਨਹੀਂ ਸਾਂ। ਇਸ ਗੱਲ ਵਿੱਚ ਕਈ ਲੋਕ ਮੈਥੋਂ ਬਾਜ਼ੀ ਮਾਰ ਗਏ ਸਨ। ਘੱਟ ਗਿਣਤੀਆਂ ਦੀ ਸਮੱਸਿਆ ਵਿਸ਼ੇ ਉੱਤੇ ਬਹਿਸ ਰੱਖੀ ਗਈ ਸੀ। ਇਹਦੇ ਵਿੱਚ ਭਾਗ ਲੈਣ ਵਾਲੇ ਇੱਕ ਸ਼੍ਰੀਮਾਨ ਜੀ ਸਟੇਜ ਉੱਤੇ ਆਏ ਅਤੇ ਕੇਵਲ ਏਨਾ ਹੀ ਆਖਿਆ ਕਿ ਅੱਜ ਮੈਂ ਤਿਆਰੀ ਨਹੀਂ ਕੀਤੀ ਹੈ। ਇਸ ਮੁੰਡੇ ਵਰਗਾ ਵਕਤਾ ਮੈਂ ਅਜੇ ਤੀਕ ਨਹੀਂ ਦੇਖਿਆ ਸੀ।

ਪਰ ਜਦੋਂ ਮੇਰੀ ਵਾਰ ਆਉਂਦੀ ਅਤੇ ਜਿਉਂ ਹੀ ਖੜਾ ਹੁੰਦਾ, ਜਾਣ-ਬੁਝ ਕੇ ਮੈਨੂੰ ਗੁੱਸਾ ਦੁਆਉਣ ਵਾਲੀ ਸਥਿਤੀ ਪੈਦਾ ਕੀਤੀ ਜਾਂਦੀ। ਮੇਰੀ ਉਹ ਨਾਲਾਇਕ ਸਹਾਇਕ ਕੁੜੀ ਅਤੇ ਜੀਹਨੂੰ ਮੈਂ ਚੋਣ ਵਿੱਚ ਹਰਾਇਆ ਸੀ, ਉਹ ਮੁੰਡਾ, ਉਹਨਾਂ ਦੋਹਾਂ ਵਿੱਚ ਪਿਆਰ ਸੀ। ਵਾਸਤਵ ਵਿੱਚ ਉਹ ਦੋਵੇਂ ਸਕੱਤਰ ਬਣਨਾ ਚਾਹੁੰਦੇ ਸਨ। ਪਰ ਮੈਂ ਉਹਨਾਂ ਦਾ ਇਹ

ਇਰਾਦਾ ਮਿੱਟੀ ਵਿੱਚ ਮਲਾ ਦਿੱਤਾ ਸੀ। ਏਸ ਲਈ ਉਹ ਦੋਨੋਂ ਪਿਛਲੀਆਂ ਕਤਾਰਾਂ ਵਿੱਚ ਬਹਿੰਦੇ ਅਤੇ ਮੇਰੇ ਉੱਤੇ ਟੀਕਾ-ਟਿੱਪਣੀ ਕਰਿਆ ਕਰਦੇ। ਏਸ ਲਈ ਉਹਨਾਂ ਦੇ ਦੂਜੇ ਹੋਰ ਸ਼ਰਾਰਤੀ ਸਾਥੀ ਜ਼ੋਰ-ਜ਼ੋਰ ਨਾਲ ਹੱਸ ਕੇ ਮੇਰੇ ਹੌਸਲੇ ਨੂੰ ਢਾਹੁੰਦੇ।

ਮੈਂ ਸੋਚਿਆ ਕਿ ਭਾਸ਼ਣ ਮੰਡਲ ਦੇ ਸਕੱਤਰ ਜਦੋਂ ਅਸੀਂ ਆਪ ਹੀ ਹਾਂ ਤਾਂ ਸਾਡਾ ਹੀ ਫ਼ਰਜ਼ ਹੈ, ਇਹਦੇ ਵਿੱਚ ਸੁਧਾਰ ਕਰੀਏ। ਏਸ ਲਈ ਮੈਂ ਅਗਲੇ ਦਿਨ ਸਵੇਰੇ-ਸਵੇਰੇ ਪ੍ਰਿੰਸੀਪਲ ਸਾਹਿਬ ਦੇ ਘਰ ਗਿਆ। ਉਹਨਾਂ ਨੂੰ ਮਿਲਿਆ ਅਤੇ ਇਸ ਸੰਬੰਧ ਵਿੱਚ ਆਪਣੇ ਵਿਚਾਰ ਉਹਨਾਂ ਦੇ ਸਾਹਮਣੇ ਰੱਖੇ।

ਭਾਸ਼ਣ ਕਲਾ ਨੂੰ ਹੱਲਾਸ਼ੇਰੀ ਦੇਣੀ ਸਾਡੇ ਮੰਡਲ ਦਾ ਫ਼ਰਜ਼ ਹੈ। ਏਸ ਲਈ ਜ਼ਰੂਰੀ ਹੈ ਕਿ ਸਰੋਤੇ ਕੇਵਲ ਸੁਣਨ ਦਾ ਕੰਮ ਹੀ ਨਾ ਕਰਨ। ਬਹਿਸ ਵਿੱਚ ਭਾਗ ਲੈਣ। ਕੁਝ ਬੋਲਣ ਦਾ ਅਭਿਆਸ ਕਰਨ। ਇਸਦਾ ਨਤੀਜਾ ਇਹ ਹੋਵੇਗਾ ਕਿ ਹੌਲੀ-ਹੌਲੀ ਸਰੋਤੇ ਵੀ ਇਸ ਕਲਾ ਵਿੱਚ ਪ੍ਰਵੀਨ ਹੁੰਦੇ ਜਾਣਗੇ। ਇਸਦਾ ਇੱਕ ਹੋਰ ਚੰਗਾ ਨਤੀਜਾ ਇਹ ਹੋਵੇਗਾ ਕਿ ਜਿਹੜੇ ਲੋਕ ਕੇਵਲ ਬੁਲਾਰਿਆਂ ਦਾ ਮਖ਼ੌਲ ਉਡਾਉਣ ਲਈ ਇਕੱਠੇ ਹੁੰਦੇ ਹਨ, ਉਹਨਾਂ ਦੀ ਗਿਣਤੀ ਘਟਦੀ ਜਾਵੇਗੀ ਜਿਸ ਨਾਲ ਸਭਾ ਵਿੱਚ ਭਾਸ਼ਣ ਦੇਣ ਵਾਲੇ ਡਰ ਤੋਂ ਮੁਕਤ ਹੋ ਕੇ, ਖੁਲ੍ਹ ਕੇ ਬੋਲ ਸਕਣਗੇ। ਤੁਹਾਨੂੰ ਮੇਰੇ ਵਿਚਾਰ ਕਿਹੋ ਜੇਹੇ ਲੱਗੇ?

ਉਹਨਾਂ ਕਿਹਾ, ਇਹਨੂੰ ਤੂੰ ਆਪਣੀ ਥਾਂ ਸੋਚ ਲੈ। ਪਰ ਮੈਂ ਸੁਣਿਆ ਹੈ, ਏਸ ਸਾਲ ਭਾਸ਼ਣ ਮੰਡਲ ਠੀਕ ਢੰਗ ਨਾਲ ਚੱਲ ਨਹੀਂ ਰਿਹਾ ਹੈ।

ਇਸ ਪਿੱਛੋਂ ਉਹਨਾਂ ਮੈਨੂੰ ਚਾਹ ਪਿਆਈ ਅਤੇ ਪੁੱਛਿਆ, ਪੜ੍ਹਾਈ ਕਿੱਦਾਂ ਚੱਲ ਰਹੀ ਹੈ?

ਮੈਂ ਇਕ ਨੋਟਿਸ ਲਗਵਾਇਆ। ਲਿਖਿਆ ਸੀ, ਹਰ ਸਰੋਤੇ ਦਾ ਬਹਿਸ ਵਿੱਚ ਹਿੱਸਾ ਲੈਣਾ ਜ਼ਰੂਰੀ ਹੈ। ਨਤੀਜਾ ਇਹ ਹੋਇਆ ਕਿ ਇਹਦੇ ਪਿਛੋਂ ਮੇਰਾ ਮਖ਼ੌਲ ਉਡਾਉਣ ਵਾਲਿਆਂ ਦੀ ਗਿਣਤੀ ਘੱਟ ਗਈ। ਹੁਣ ਸਭਾਵਾਂ ਵਿੱਚ ਜਿੰਨੇ-ਹਾਜ਼ਰ ਹੁੰਦੇ, ਉਹਨਾਂ ਵਿਚੋਂ ਪੰਦਰਾਂ-ਵੀਹ ਲੋਕ ਤਾਂ ਜ਼ਰੂਰ ਬੋਲਦੇ। ਪਿਛੋਂ ਹੌਲੀ-ਹੌਲੀ ਇਹਦੇ ਵਿੱਚ ਵਿਸ਼ੇਸ਼ ਦਿਲਚਸਪੀ ਰੱਖਣ ਵਾਲੇ ਲੋਕ ਹੀ ਹਾਜ਼ਰ ਰਹਿਣ ਲੱਗ ਪਏ ਸਨ। ਹੁਣ ਤਾਂ ਲੇਲੇ ਵੀ ਮੇਰਾ ਲੋਹਾ ਮੰਨਣ ਲੱਗੀ ਸੀ।

ਪਰ ਇਕ ਵਾਰ ਬੜੀ ਭਿਅੰਕਰ ਸਥਿਤੀ ਪੈਦਾ ਹੋ ਗਈ ਸੀ। ਉਸ ਦਿਨ ਸਾਨੂੰ ਸਾਰਿਆਂ ਨੂੰ ਪਤਾ ਨਹੀਂ ਕੀ ਹੋ ਗਿਆ ਸੀ। ਵਿਸ਼ਾ ਸੀ 'ਯੁੱਧ ਅਤੇ ਵਿਸ਼ਵ ਸ਼ਾਂਤੀ'। ਅੱਠ-ਦੱਸ ਲੋਕ ਹਾਜ਼ਰ ਸਨ। ਪ੍ਰਧਾਨਗੀ ਕਰ ਰਹੇ ਸਨ ਪ੍ਰੋਫ਼ੈਸਰ ਸ਼ਾਹ। ਮੁੱਢ ਵਿੱਚ ਉਹਨਾਂ ਵਿਸ਼ੇ ਦਾ ਪ੍ਰਸਤਾਵ ਕੀਤਾ। ਸੱਭ ਤੋਂ ਪਹਿਲਾਂ, ਉਹਨਾਂ ਮੈਨੂੰ ਬੋਲਣ ਲਈ ਸੱਦਾ ਦਿੱਤਾ।

ਮੈਂ ਸ਼ੁਰੂਆਤ ਕੀਤੀ ਅਤੇ ਅਚਾਨਕ ਓਧਰ ਕਿਤੇ ਜਾਂ ਸ਼ਾਇਦ ਮੈਥੋਂ ਹੀ-ਸ਼ੋਰ ਦੀ ਇੱਕ ਲਹਿਰ ਉੱਠੀ।

ਇੱਕ ਵਾਕ ਖ਼ਤਮ ਹੁੰਦਾ ਤਾਂ ਮੈਂ ਹੱਸਣ ਲਗਦਾ ਜਾਂ ਸਾਰੇ ਲੋਕ ਹੱਸਣ ਲਗਦੇ।

ਕੀ ਸੀ ਇਸਦਾ ਕਾਰਣ, ਪ੍ਰੋਫ਼ੈਸਰ ਸ਼ਾਹ ਵੀ ਲੱਭ ਨਹੀਂ ਸਕੇ। ਕਿਤੇ ਬੋਲਣ ਵਾਲਾ ਆਪਣਾ ਮੂੰਹ ਤਾਂ ਨਹੀਂ ਬਣਾ ਰਿਹਾ ਹੈ, ਇਹਦੀ ਪੜਤਾਲ ਕਰਨ ਲਈ ਉਹਨਾਂ ਆਪਣੀ ਕੁਰਸੀ ਇੱਕ ਪਾਸੇ ਖਿਸਕਾਈ ਅਤੇ ਦੇਖਿਆ। ਪਟ ਬੋਲਣ ਵਾਲੇ ਸਾਰੇ ਦੇ ਸਾਰੇ ਅਜਿਹਾ ਕਿਉਂ ਕਰਨਗੇ?

ਉਦਾਹਰਣ ਦੇ ਤੌਰ ਤੇ, ਮੈਂ ਸ਼ੁਰੂ ਕੀਤਾ - ਅੱਜ ਕੱਲ੍ਹ ਸਮੁੱਚੇ ਸੰਸਾਰ ਨੂੰ ਭਿਆਨਕ ਸਥਿਤੀਆਂ ਵਿਚੋਂ ਲੰਘਣਾ ਪੈ ਰਿਹਾ ਹੈ।

ਕਿੰਨਾ ਗੋਲਮੋਲ ਵਾਕ ਮੈਂ ਬੋਲਿਆ ਸੀ। ਏਸ ਲਈ ਮੈਂ ਮਨ ਹੀ ਮਨ ਵਿੱਚ ਹੱਸਿਆ। ਪਰ ਸਾਰੇ ਲੋਕ ਇਸ ਤਰ੍ਹਾਂ ਮਨ ਹੀ ਮਨ ਵਿੱਚ ਹਸਦੇ ਲਗ ਰਹੇ ਸਨ। ਉਸ ਪਿਛੋਂ ਮੈਂ ਆਖਿਆ, ਸਾਡੇ ਉਪਨਿਸ਼ਦ ਗਿਆਨ ਦੇ ਭੰਡਾਰ ਹਨ।

ਉਹਨਾਂ ਵਿਚ "ਇਥੇ ਸਾਰੇ ਸੁਖੀ ਰਹਿਣ" ਕਿਹਾ ਗਿਆ ਹੈ।

ਹਾਸਾ।

ਦੇਸ਼ਾਂ ਵਿਚਕਾਰ ਆਪਸੀ ਭਾਵਨਾਤਮਕ ਸਬੰਧ ਵਧਣੇ ਚੀਹਦੇ ਹਨ। ਮਾਨਵ - ਜਾਤੀ ਦੀ ਮੁਕਤੀ ਲਈ ਇਸ ਤੋਂ ਬਿਨਾਂ ਕੋਈ ਦੂਜਾ ਉਪਾਅ ਨਹੀਂ ਹੈ।

ਦੇਸ਼ ਭਗਤੀ, ਇਹ ਪਾਪ ਹੈ।

ਹਾਸਾ।

ਸਾਰੇ ਵਾਕਾਂ ਉੱਤੇ ਸਾਰੇ ਲੋਕ ਹੱਸਦੇ। ਮੈਂ ਵੀ ਹੱਸਦਾ। ਮੇਰੇ ਪਿਛੋਂ ਚਾਰ-ਪੰਜ ਲੋਕ ਹੋਰ ਬੋਲੇ। ਪਰ ਹਰ ਇਕ ਵਾਕ ਦੇ ਨਾਲ ਬੋਲਣ ਵਾਲਾ ਵੀ ਹੱਸਦਾ ਅਤੇ ਸੁਣਨ ਵਾਲੇ ਤਾਂ ਜਿਵੇਂ ਹੱਸਣ ਲਈ ਹੀ ਤਿਆਰ ਹੋਣ। ਹਰ ਵਕਤਾ ਦੋ ਵਾਕਾਂ ਵਿਚਕਾਰ ਰੁਕਦਾ। ਏਸ ਲਈ ਕਿ ਹੱਸਣ ਵਾਸਤੇ ਸਮਾਂ ਮਿਲੇ। ਉਹਦੇ ਰੁਕਣ ਪਿਛੋਂ ਸਾਹਮਣੇ ਵਾਲੇ ਲੋਕ ਏਸ ਲਈ ਵੀ ਹਸਦੇ ਕਿ ਵਕਤਾ ਉਹਨਾਂ ਨੂੰ ਹੱਸਣ ਲਈ ਖ਼ਾਸ ਅਵਸਰ ਦੇ ਰਿਹਾ ਹੈ।

ਸੰਸਾਰ ਵਿੱਚ ਰੂਸ ਅਤੇ ਅਮਰੀਕਾ, ਇਹ ਦੋ ਸ਼ਕਤੀਸ਼ਾਲੀ ਰਾਸ਼ਟਰ ਹਨ। ਗਾਂਧੀ ਜੀ ਦੇ ਇਸ ਮਹਾਨ ਵਿਰਸੇ ਨੂੰ। ਗੌਤਮ ਬੁੱਧ ਨੂੰ ਹੀ ਦੇਖ ਲਵੋ। ਵਿਚਾਰ ਕਰਨ ਦੀ ਸਮਰੱਥਾ ਕੇਵਲ ਮਨੁੱਖ ਕੋਲ ਹੈ। ਹੁਣ ਜੇ ਸਾਰਾ ਮਾਹੌਲ ਇਸ ਤਰ੍ਹਾਂ ਬਣ ਗਿਆ ਹੋਵੇ। ਬੋਲਣ ਵਾਲੇ ਦੇ ਹਰ ਬਿਆਨ ਨੂੰ ਮਖੌਲ ਤੋਂ ਬਿਨਾਂ ਹੋਰ ਕਿਸੇ ਢੰਗ ਨਾਲ ਨਾ ਲਿਆ ਜਾਵੇ ਤਾਂ ਫਿਰ ਦੱਸੋ, ਸ਼ੋਰ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ?

ਕੀ ਸਾਰਿਆਂ ਨੇ ਸੋਚ ਲਿਆ ਸੀ ਕਿ ਹਰ ਵਾਕ ਮਜ਼ਾਕੀਆ ਹੀ ਹੋਣਾ ਚਾਹੀਦਾ ਹੈ? ਜਾਂ ਕਿ ਭਾਸ਼ਣ ਦਾ ਮਤਲਬ ਹੀ ਹੁੰਦਾ ਹੈ, ਮਜ਼ਾਕੀਆ ਗੱਲਾਂ ਦਾ ਜੋੜ। (ਕੇਵਲ ਵਿਚਕਾਰ ਵਿੱਚ ਜਿਥੇ ਵਕਤਾ ਰੁਕ ਜਾਂਦਾ ਹੈ ਉਹੀ ਅਪਵਾਦ) ਪ੍ਰਧਾਨ ਸਾਹਿਬ ਨੇ ਜ਼ੋਰ ਨਾਲ ਆਪਣੀ ਕੁਰਸੀ ਖਿਸਕਾਈ। ਗੁੱਸੇ ਵਿੱਚ ਆ ਕੇ ਕਿਹਾ, ਜੇ ਤੁਸੀਂ ਲੋਕ ਏਸੇ ਲਈ ਏਥੇ ਆਉਂਦੇ ਹੋ, ਤਾਂ ਤੇ ਇਸ ਤੋਂ ਚੰਗਾ ਹੈ ਕਿ ਮੰਡਲ ਨੂੰ ਭੰਗ ਕਰ ਦਿੱਤਾ ਜਾਵੇ। ਮੈਂ ਪ੍ਰਿੰਸੀਪਲ ਸਾਹਿਬ ਨੂੰ ਏਹੀ ਸਲਾਹ ਦੇਵਾਂਗਾ।

ਮੈਂ ਤੁਰੰਤ ਆਪਣੀ ਸਫ਼ਾਈ ਦੇਣ ਦਾ ਜਤਨ ਕੀਤਾ। ਮੈਂ ਆਖਿਆ, ਸਾਡੇ ਕੋਲੋਂ ਇਹ ਜੋ ਕੁਝ ਵੀ ਹੋਇਆ, ਉਹਦੇ ਪਿੱਛੇ ਕੋਈ ਸਾਜ਼ਸ਼ ਨਹੀਂ ਸੀ। ਸੰਭਵ ਹੈ, ਹਰ ਇਕ ਵਕਤਾ ਨੂੰ ਅਹਿਸਾਸ ਹੋਇਆ ਹੋਵੇਗਾ ਕਿ ਉਹ ਆਪਣੇ ਆਪ ਨਾਲ ਜ਼ਬਰਦਸਤੀ ਕਰ ਰਿਹਾ

ਹੈ। ਫਲਸਰੂਪ ਹਰ ਕੋਈ ਮਜ਼ਾਕ ਦੇ ਮਿਆਰ ਉੱਤੇ ਆਪਣੇ ਆਪ ਤਿਲਕ ਗਿਆ ਹੋਵੇਗਾ। ਜਦੋਂ ਸਾਰੇ ਏਸੇ ਸਥਿਤੀ ਵਿੱਚ ਆ ਗਏ ਹੋਣਗੇ ਤਾਂ ਸਪਸ਼ਟ ਹੈ, ਸਾਰਿਆਂ ਦੀਆਂ ਸੰਵੇਦਨਾਵਾਂ ਇਕੋ ਜੇਹੇ ਸਤਰ ਉੱਤੇ ਆ ਗਈਆਂ। ਵਗੈਰਾ-ਵਗੈਰਾ।

ਪਰ ਫੇਰ ਵੀ ਪਿਛੋਂ ਪ੍ਰਿੰਸੀਪਲ ਸਾਹਿਬ ਨੇ ਮੈਨੂੰ ਫਟਕਾਰਿਆ ਸੀ ਤਾਂ ਮੈਂ ਆਖਿਆ ਸੀ, ਏਸ ਮੰਡਲ ਲਈ ਅਸੀਂ ਸਾਲ ਭਰ ਏਨੀ ਮਿਹਨਤ ਕੀਤੀ, ਉਹ ਸਾਰੀ ਆਖ਼ਰ ਬੇਕਾਰ ਗਈ।

ਉਸ ਪਿਛੋਂ ਮੰਡਲ ਲੇਲੇ ਨੂੰ ਸੰਭਾਲ ਕੇ ਮੈਂ ਛੁੱਟੀ ਲੈ ਲਈ। ਕੇਵਲ ਆਖ਼ਰੀ ਪ੍ਰੋਗਰਾਮ ਵਾਲੇ ਦਿਨ ਇੱਕ ਵਾਰ ਮੈਂ ਉਥੇ ਗਿਆ।

ਹਿੰਦੀ ਪ੍ਰਤਿਯੋਗਤਾ ਦੇ ਸੰਦਰਭ ਵਿੱਚ ਰਮੀ ਨੂੰ ਕੇਵਲ ਇੱਕ ਵਾਰ ਵਿਸ਼ਵਵਿਦਿਆਲੇ ਤੱਕ ਲਿਜਾਣ ਦਾ ਮੌਕਾ ਮਿਲਿਆ ਸੀ। ਉਥੇ ਸਾਰੇ ਕਾਲਜਾਂ ਦੇ ਮੁੰਡਿਆਂ ਵਿੱਚ ਇਕੱਲੀ ਰਮੀ ਬਹੁਤ ਚੰਗਾ ਬੋਲੀ ਸੀ।

ਪ੍ਰੋਗਰਾਮ ਖ਼ਤਮ ਹੋਣ ਉੱਤੇ ਮੈਂ ਪੁੱਛਿਆ, ਟੈਕਸੀ ਲਈ ਜਾਵੇ।

ਉਹਨੇ ਕਿਹਾ, ਆਥਣ ਦੀ ਸੈਰ ਵੀ ਹੋ ਜਾਵੇਗੀ, ਪੈਦਲ ਠੀਕ ਹੈ।

ਠੀਕ ਹੈ, ਪੈਦਲ ਸਹੀ।

ਟੈਕਸੀ ਉੱਤੇ ਕਿੰਨੇ ਲਗਦੇ?

ਏਹੀ ਕੋਈ ਦੋ ਰੁਪਏ। ਪੈਸਾ ਕਾਲਜ ਦਿੰਦਾ ਹੈ।

ਤਾਂ ਫਿਰ ਕਿਉਂ ਨਾ ਅਸੀਂ ਉਹਨਾਂ ਪੈਸਿਆਂ ਨੂੰ ਐਗ੍ਰੀਕਲਚਰ ਕਾਲਜ ਵਾਲੀ ਕੈਂਟੀਨ ਵਿੱਚ ਖਰਚ ਕਰ ਲਈਏ?

ਉਹਨੇ ਕੇਵਲ ਅੰਗੂਰ ਖਾਧੇ ਸਨ। ਫੇਰ ਗੰਨੇ ਦਾ ਰਸ। ਬਰਫ ਵਾਲਾ ਰਸ ਉਹਨੇ ਮੋੜ ਦਿੱਤਾ ਸੀ।

ਉਹਦੀ ਚੋਣ ਹੋ ਗਈ ਹੈ। ਮਤਲਬ ਉਹ ਦਿੱਲੀ ਜਾਵੇਗੀ।

ਉਹਨੇ ਕਿਹਾ, ਮੈਨੂੰ ਦਿੱਲੀ ਤੱਕ ਦਾ ਖ਼ਰਚ ਬਰਾਸਤਾ ਨਾਗੁਪਰ ਮਿਲਣਾ ਚਾਹੀਦਾ।

ਮੈਂ ਵਿਸ਼ਵਵਿਦਿਆਲੇ ਨੂੰ ਲਿਖਿਆ, ਪਰ ਵਿਸ਼ਵਵਿਦਿਆਲੇ ਨੇ ਇਹਨੂੰ ਮਨਜ਼ੂਰ ਨਾ ਕੀਤਾ। ਤਾਂ ਉਹ ਗਈ ਨਹੀਂ।

ਮੈਂ ਕਿਹਾ ਬਰਾਸਤਾ ਨਾਗਪੁਰ ਹੀ ਕਿਉਂ?

ਉਹਨੇ ਕਿਹਾ, ਉਂਜ ਹੀ।

ਤਾਂ ਮੈਂ ਸਾਠੇ ਤੋਂ ਜਾਣਕਾਰੀ ਲਈ। ਪਤਾ ਲੱਗਿਆ ਕਿ ਉਹਨੂੰ ਫੇਫੜਿਆਂ ਦੀ ਕੋਈ ਬਿਮਾਰੀ ਹੈ। ਅਟੈਕ ਆਉਣ ਉੱਤੇ ਉਹ ਆਪ ਆਪਣੇ ਹੱਥ ਨਾਲ ਟੀਕਾ ਲਾ ਲੈਂਦੀ ਹੈ। ਘੰਟਿਆਂ ਬੱਧੀ ਪਈ ਰਹਿੰਦੀ ਹੈ। ਦੂਜੇ ਰਾਹ ਵਿਚੋਂ ਦੀ ਦਿੱਲੀ ਜਾਣ ਸਮੇਂ ਮਾਰੂਥਲ ਦੇ ਇਲਾਕੇ ਵਿਚੋਂ ਲੰਘਣਾ ਪਵੇਗਾ। ਮਤਲਬ ਫੇਰ ਫੇਫੜੇ - ਅਤੇ ਫੇਰ ਪਰੇਸ਼ਾਨੀ।

ਤਾਂ ਭਾਸ਼ਣਬਾਜ਼ੀ ਵਾਲੇ ਮਾਮਲੇ ਇਸ ਤਰ੍ਹਾਂ ਸਮਾਪਤ ਹੋਏ।

ਫੇਰ ਵੀ ਜਮਾਤ ਦੀ ਹਾਜ਼ਰੀ ਨਿਯਮਕ ਨਹੀਂ ਹੋ ਸਕੀ ਕਿਉਂਕਿ ਹੋਸਟਲ ਦੀ ਵਰਾਇਟੀ ਵਾਲਾ ਮਾਮਲਾ ਹਾਲੇ ਵੀ ਚੱਲ ਹੀ ਰਿਹਾ ਸੀ। ਮਤਲਬ, ਮਨੋਰੰਜਨ ਦੇ ਵਿਵਿਧ ਪ੍ਰੋਗਰਾਮ ਵਗੈਰਾ।

ਕੋਈ ਪੀਰੀਅਡ ਨਹੀਂ ਲੱਗਿਆ ਸੀ। ਸਭ ਲੋਕ ਖਿੰਡ ਗਏ ਸਨ। ਅਗਲੀ ਜਮਾਤ ਤੱਕ ਤੁਰਨ-ਫਿਰਨ ਦਾ ਮੌਕਾ ਮਿਲ ਗਿਆ ਸੀ। ਮੈਂ ਟਿਊਟੋਰੀਅਲ ਲਿਖਣ ਬਹਿ ਗਿਆ। ਪੰਜ - ਦਸ ਕੁੜੀਆਂ ਜਮਾਤ ਵਿੱਚ ਸ਼ਰਾਰਤ ਕਰ ਰਹੀਆਂ ਸਨ।

ਮੈਂ ਰਮੀ ਨੂੰ ਕਿਹਾ ਏਸ ਤੋਂ ਤਾਂ ਚੰਗਾ ਕਿ ਕੋਈ ਗੀਤ ਹੋ ਜਾਵੇ।

ਤਾਂ ਕਿਸੇ ਨੇ ਮਰਾਠੀ ਗੀਤ ਗਾਇਆ।

ਨਾਲ ਵਾਲੀ ਜਮਾਤ ਦੇ ਪ੍ਰੋਫ਼ੈਸਰ ਨੇ ਦਰਵਾਜ਼ੇ ਤਕ ਆ ਕੇ ਕਿਹਾ, ਇਹਨੂੰ ਬੰਦ ਕਰੋ।

ਫੇਰ ਅਸੀਂ ਸਾਰੇ ਜਮਾਤ ਤੋਂ ਬਾਹਰ ਚਲੇ ਗਏ।

ਰਮੀ ਨੇ ਕਿਹਾ, ਚਲੋ ਠੀਕ ਹੀ ਹੋਇਆ। ਗੀਤ ਵੀ ਤਾਂ ਏਸੇ ਲਾਇਕ ਸੀ। ਬੜਾ ਠੀਕ ਕਿਹਾ ਸੀ ਉਹਨੇ।

ਹੋਸਟਲ ਦੇ ਪ੍ਰੋਗਰਾਮਾਂ ਵਿੱਚ ਮੈਂ ਗ਼ਲਤੀ ਨਾਲ ਵੀ ਟਾਲਮਟੋਲ ਨਹੀਂ ਕੀਤੀ।

ਪਰ ਏਥੇ ਵੀ ਕਿਹੜਾ ਘੱਟ ਪਰੇਸ਼ਾਨੀ ਸੀ? ਵਕਤਾ ਸਮੇਂ ਸਿਰ ਆ ਜਾਂਦੇ, ਪਰ ਉਥੇ ਇਕ ਵੀ ਸਰੋਤਾ ਨਹੀਂ ਹੁੰਦਾ। ਫਿਰ ਹੌਲੀ-ਹੌਲੀ ਇਕ-ਇਕ ਕਰਕੇ ਲੋਕ ਜਮ੍ਹਾ ਹੋਣ ਲਗਦੇ ਅਤੇ ਅੰਤ ਵਿੱਚ ਸਭਾ ਜੰਮ ਜਾਂਦੀ। ਤਦੋਂ ਕੁੜੀਆਂ ਨੂੰ ਇਕੱਠਾ ਕਰਨ ਦਾ ਕੰਮ ਮੇਰੇ ਜ਼ਿੰਮੇ ਹੁੰਦਾ। ਹੋਸਟਲ ਦੇ ਲਗਾਤਾਰ ਚੱਕਰ ਲਾ ਕੇ-ਚੱਲੋ, ਚੱਲੋ. ਕਿਉਂ ਬਈ ਕੀ ਹੋਇਆ, ਤੁਹਾਡੇ ਬਿਨਾਂ ਕਿੰਜ ਹੋਵੇਗਾ, ਇਸੇ ਤਰ੍ਹਾਂ ਰਟ ਲਾਉਣੀ ਪੈਂਦੀ।

ਭਾਵੇਂ ਅਠ-ਦਸ ਸਰੋਤੇ ਹੀ ਹਾਜ਼ਰ ਹੋਣ, ਕੁਝ ਵਕਤਾ ਬੜੀ ਗੰਭੀਰਤਾ ਨਾਲ ਬੋਲਦੇ।

ਪਰ ਪੂਨਾ ਦੇ ਬਹੁਤੇ ਵੱਡੇ ਲੇਖਕ ਜਾਂ ਨੇਤਾ ਸਰੋਤਿਆਂ ਦੀ ਚੰਗੀ-ਖਾਸੀ ਗਿਣਤੀ ਤੋਂ ਬਿਨਾਂ ਆਪਣੇ ਮਹਾਨ ਵਿਚਾਰ ਪ੍ਰਗਟ ਨਹੀਂ ਕਰ ਸਕਦੇ ਸਨ।

ਖ਼ੁਸ਼ਕਿਸਮਤੀ ਨਾਲ ਪੂਨਾ ਵਿੱਚ ਏਨੇ ਵੱਡੇ ਵੱਡੇ ਲੋਕ ਸਨ ਕਿ ਵਾਰਡਨ ਸਾਹਿਬ ਦੇ ਆਦਰਸ਼ ਅਤੇ ਸਾਡੇ ਉੱਦਮ ਕਿਤੇ ਘੱਟ ਹੋਣ ਲੱਗ ਪਏ ਸਨ। ਸਪਤਾਹ ਦੇ ਜਾਂ ਹਰ ਪੰਦਰਵਾੜੇ ਦੇ ਪ੍ਰੋਗਰਾਮਾਂ ਲਈ ਹਰ ਵਾਰ ਨਵਾਂ-ਨਵਾਂ ਵੱਡਾ ਬੰਦਾ ਮਿਲ ਹੀ ਜਾਂਦਾ। ਏਸ ਬਹਾਨੇ ਮੇਰੀ ਕਈ ਵੱਡੇ ਵਿਅਕਤੀਆਂ ਨਾਲ ਨੇੜਲੀ ਜਾਣ-ਪਛਾਣ ਹੋਈ। ਉਹਨਾਂ ਲੋਕਾਂ ਨਾਲ ਗੱਲ ਕਰਨ ਦਾ ਮੌਕਾ ਮਿਲਿਆ, ਜਿਨ੍ਹਾਂ ਮਹਾਨ ਵਿਅਕਤੀਆਂ ਦੇ ਨਾਂ ਮੈਂ ਕੇਵਲ ਕਿਤਾਬਾਂ ਵਿੱਚ ਹੀ ਪੜ੍ਹਿਆ ਕਰਦਾ ਸਾਂ। ਉਹਨਾਂ ਦੇ ਘਰਾਂ ਦੀ ਜਾਣ-ਪਛਾਣ ਵੀ ਮੈਨੂੰ ਹੋ ਗਈ। ਉਹਨਾਂ ਦੇ ਘਰਾਂ ਵਿੱਚ ਕਿਤਾਬਾਂ ਦੀਆਂ ਅਲਮਾਰੀਆਂ ਅਤੇ ਕੰਧਾਂ ਦੀਆਂ ਤਸਵੀਰਾਂ ਨੂੰ ਵੀ ਮੈਂ ਨੇੜੇ ਤੋਂ ਦੇਖ ਸਕਿਆ।

ਇਹ ਸਭ ਮਹਾਨ ਵਿਅਕਤੀ ਗੱਲਬਾਤ ਵਿੱਚ ਬੜੇ ਨਿਮਰ ਸਨ। ਦਿਨ ਬੜੀ ਜਲਦੀ-ਜਲਦੀ ਲੰਘ ਗਏ। ਸੱਚ ਪੁਛੋ ਤਾਂ ਇਹ ਦੌਰ ਸਾਰਿਆਂ ਨੂੰ ਅਨੰਦਿਤ ਕਰਨ ਵਾਲਾ ਦੌਰ ਸੀ। ਭਾਵੇਂ ਝੰਡਾ ਲਹਿਰਾਉਣ ਵਰਗਾ ਛੋਟਾ ਜਿਹਾ ਕਾਰਜਕ੍ਰਮ ਹੋਵੇ, ਕੋਈ ਪ੍ਰਸਿੱਧ

ਵਿਅਕਤੀ ਆਉਂਦਾ ਅਤੇ ਆਮ ਜਿਹਾ ਸੰਦੇਸ਼ ਦੇ ਜਾਂਦਾ ਅਤੇ ਅਸੀਂ ਅਨੰਦਿਤ ਹੋ ਜਾਂਦੇ। ਕੋਈ ਭਾਸ਼ਣ-ਕਰਤਾ ਜਦੋਂ ਇਹ ਕਹਿੰਦਾ ਕਿ ਤੁਹਾਡੇ ਵਰਗੇ ਉੱਚੀ - ਸਿਖਿਆ ਪਾਉਣ ਵਾਲਿਆਂ ਤੋ ਦੇਸ਼ ਨੂੰ ਬੜੀਆਂ ਆਸ਼ਾਵਾਂ ਹਨ ਤਾਂ ਆਮ ਲੋਕਾਂ ਦੀ ਇਹ ਧਾਰਨਾ ਕਿ ਬੀ.ਏ. ਕਰਨ ਪਿੱਛੋਂ ਦਫਤਰਾਂ ਵਿੱਚ ਬਾਬੂ ਦੀ ਨੌਕਰੀ ਵੀ ਮਿਲਣੀ ਕਠਨ ਹੋ ਜਾਂਦੀ ਹੈ, ਸਾਨੂੰ ਉੱਕਾ ਹੀ ਗ਼ਲਤ ਲਗਦੀ।

ਪਰ ਪੂਨਾ ਵਿੱਚ ਮਹਾਨ ਵਿਅਕਤੀਆਂ ਦੀ ਕੋਈ ਘਾਟ ਨਹੀਂ। ਹਾਂ ਉਹਨਾਂ ਤੋਂ ਸਿਖਿਆ ਲੈਣ ਵਾਲੇ ਲੋਕ ਜ਼ਰੂਰ ਚਾਹੀਦੇ ਹਨ।

ਜਲਸੇ, ਸੈਰ ਸਪਾਟੇ, ਦੂਜਿਆਂ ਨਾਲ ਲਗਾਤਾਰ ਸੰਪਰਕ ਵਗੈਰਾ ਦੇ ਕਾਰਣ ਮੈਂ ਪਹਿਲਾਂ ਵਾਂਗ ਕਮਰੇ ਵਿੱਚ ਵੜ ਕੇ ਭਵਿੱਖ ਬਾਰੇ ਸੋਚਣ ਵਾਲਾ ਮੂਰਖ ਨਹੀਂ ਰਹਿ ਗਿਆ ਸਾਂ। ਹਾਂ, ਰਾਤ ਨੂੰ ਚਰੋਕੇ ਸੌਣ ਦੀ ਆਦਤ ਪਹਿਲਾਂ ਵਾਂਗ ਜਾਰੀ ਰਹੀ। ਉਂਜ ਵੀ ਇਨ੍ਹਾਂ ਦਿਨ੍ਹਾਂ ਵਿੱਚ ਰਾਤ ਵੇਲੇ ਕਮਰੇ ਵਿੱਚ ਵਾਦ-ਵਿਵਾਦ ਦੀਆਂ ਮਹਿਫ਼ਲਾਂ ਜੁੜਦੀਆ ਰਹਿੰਦੀਆਂ ਅਤੇ ਪਹਾੜੀਆਂ ਉੱਤੇ ਸੈਰ ਦੇ ਕਾਰਜਕ੍ਰਮ ਬਰਕਰਾਰ ਰਹਿੰਦੇ। ਕਦੇ ਕਦੇ ਤਾਂ ਬਹਿਸਾਂ ਵਿੱਚ ਪੂਰੀ ਰਾਤ ਲੰਘ ਜਾਂਦੀ।

ਸਵੇਰ ਹੁੰਦਿਆਂ ਹੀ ਅਸੀਂ ਸਿੱਧੇ ਪੀ. ਟੀ. ਕਰਨ ਲਈ ਮੈਦਾਨ ਵਿੱਚ ਚਲੇ ਜਾਂਦੇ।

ਸਾਰੀ ਰਾਤ ਜਾਗਦੇ ਰਹਿਣ ਅਤੇ ਵਰਜ਼ਸ਼ ਕਾਰਣ ਥੱਕ ਕੇ ਸਵੇਰ ਦੇ ਨੌਂ-ਦਸ ਵਜਦੇ ਹੀ ਮੈਂ ਸੌਂ ਜਾਂਦਾ ਅਤੇ ਦੁਪਹਿਰੇ ਮੈੱਸ ਬੰਦ ਹੋਣ ਤੋਂ ਪਹਿਲਾਂ ਜਿਵੇਂ-ਕਿਵੇਂ ਉੱਠ ਜਾਂਦਾ। ਕਦੇ-ਕਦੇ ਰਾਤ ਦੇ ਤਿੰਨ-ਚਾਰ ਵਜੇ ਬਹਿਸਾਂ ਬੰਦ ਹੁੰਦੀਆਂ। ਪਰ ਰਾਤ ਬਾਕੀ ਰਹਿੰਦੀ, ਤਾਂ ਇਸ ਤਰਸਯੋਗ ਸਥਿਤੀ ਦਾ ਸਾਹਮਣਾ ਕਰਨ ਲਈ ਮੈਂ ਰਾਤ ਨੂੰ ਹੀ ਦੰਦ ਸਾਫ਼ ਕਰ ਲੈਂਦਾ ਅਤੇ ਪੀ. ਟੀ. ਦੀ ਡ੍ਰੈਸ ਪਾ ਕੇ ਸੌਂ ਜਾਂਦਾ। ਸਵੇਰੇ ਠੀਕ ਸਮੇਂ ਉੱਤੇ ਉਠ ਕੇ ਕੇਵਲ ਜੁੱਤੀ ਪਾ ਕੇ ਇਕ ਮਿੰਟ ਵਿੱਚ ਮੈਦਾਨ ਵਿੱਚ ਚਲਿਆ ਜਾਂਦਾ। ਇਸ ਤਰ੍ਹਾਂ ਨੀਂਦ ਖੁਲ੍ਹਣ ਉੱਤੇ ਪੀ. ਟੀ. ਦੀ ਤਿਆਰੀ ਲਈ ਜੋ ਕਸ਼ਟ ਹੋਣੇ ਹੁੰਦੇ ਉਹ ਟਲ ਜਾਂਦੇ।

ਪਰ ਫੇਰ ਵੀ ਸ਼ਰਾਰਤਾਂ, ਬਦਮਾਸ਼ੀਆਂ ਲਈ ਉਤਸ਼ਾਹ ਬਣਿਆ ਰਿਹਾ ਸੀ। ਅੱਗੇ ਜਾ ਕੇ ਤਾਂ ਇਹਨਾਂ ਦੀ ਹੱਦ ਹੋ ਗਈ।

ਫੇਰ ਸਮਾਗਮ ਆਏ। ਸਾਡੇ ਜ਼ਿੰਮੇ ਵਰਾਇਟੀ ਦਿਲ-ਪਰਚਾਵਾ ਅਤੇ ਫੇਰ ਮੁਢਲੇ ਇਮਤਿਹਾਨ।

ਤ੍ਰੈ ਮਾਸਿਕ ਪਰੀਖਿਆ ਵਿੱਚ ਤਾਂ ਮੈਂ ਬੈਠਿਆ ਹੀ ਨਹੀਂ ਸਾਂ। ਕਾਲਜ ਦੀ ਚਿੱਠੀ ਘਰ ਪੁੱਜ ਗਈ ਸੀ। ਮੈਨੂੰ ਜਦੋਂ ਘਰੋਂ ਚਿੱਠੀ ਮਿਲੀ ਤਾਂ ਮੈਂ ਬਿਮਾਰੀ ਦਾ ਬਹਾਨਾ ਲਿਖ ਭੇਜਿਆ ਜਿਸ ਕਾਰਣ ਕਾਲਜ ਦੀ ਸ਼ਿਕਾਇਤ ਤੋਂ ਮੁਕਤ ਹੋ ਸਕਿਆ ਸਾਂ। ਪਰ ਛਿਮਾਹੀ ਪਰੀਖਿਆ ਵਿੱਚ ਜਿੰਨੇ ਵਿਸ਼ਿਆਂ ਵਿੱਚ ਬੈਠਿਆ ਸਾਂ, ਉਹਨਾਂ ਸਾਰਿਆਂ ਵਿੱਚ ਸਫਲ ਹੋ ਗਿਆ ਸਾਂ। ਪਤਾ ਸੀ ਕਿ ਇਸ ਸੰਦਰਭ ਵਿੱਚ ਵੀ ਘਰ ਵਿੱਚ ਕਾਲਜ ਦੀ ਚਿੱਠੀ ਜਾਵੇਗੀ। ਏਸ ਲਈ ਮੈਂ ਪਹਿਲਾਂ ਹੀ ਘਰ ਪੱਤਰ ਲਿਖ ਦਿੱਤਾ ਸੀ ਕਿ ਕਿਉਂਕਿ ਮੇਰਾ ਅੰਗਰੇਜ਼ੀ ਮਾਧਿਅਮ ਹੈ ਅਤੇ ਵਾਣਨੇ ਸਾਹਿਬ ਖੇਰ ਦੀ ਨੀਤੀ ਕਾਰਣ ਮੈਂ ਕੇਵਲ ਏਨੇ ਹੀ ਵਿਸ਼ੇ ਠੀਕ ਕੀਤੇ ਸਨ, ਬਾਕੀ ਫੇਰ। ਹੁਣ ਮੁਢਲੀ ਪ੍ਰੀਖਿਆ ਲਈ ਕੀ ਬਹਾਨਾ ਲੱਭੀਏ? ਜਾਂ ਮਿਹਨਤ ਕਰਕੇ

ਮੁੱਢਲਾ ਇਮਤਿਹਾਨ ਪਾਸ ਕਰ ਲਈਏ ਅਤੇ ਸਾਲਾਨਾ ਪਰੀਖਿਆ ਦਾ ਫਾਰਮ ਪ੍ਰਾਪਤ ਕਰ ਲਈਏ? ਇਹਨਾਂ ਸਾਰੀਆਂ ਗੱਲਾਂ ਉੱਤੇ ਸੋਚ-ਵਿਚਾਰ ਜਾਰੀ ਸੀ।

ਰਾਤ ਨੂੰ ਬਹਿਸਾਂ, ਪਹਾੜੀਆਂ ਉੱਤੇ ਸੈਰ, ਗੱਪਾਂ, ਟਿੱਪਣੀਆਂ ਲਿਖ ਕੇ ਤਿਆਰ ਕਰਨੀਆਂ, ਮੈੱਸ ਦੀ ਨਿਗਰਾਨੀ, ਅਤੇ ਫੇਰ ਦਿਨ ਵਿੱਚ ਫਲਾਂ-ਫਲਾਂ ਨਾਲ ਮੁਲਾਕਾਤਾਂ, ਕੁੜੀਆਂ ਦੇ ਹੋਸਟਲ ਜਾ ਕੇ ਪਤਾ ਕਰੋ ਕਿ ਕੌਣ ਚੰਗਾ ਗਾਣਾ ਗਾਉਂਦੀ ਹੈ, ਕੌਣ ਚੱਜ ਦਾ ਨਾਚ ਕਰ ਸਕਦੀ ਹੈ, ਫੇਰ ਕਾਰਜਕ੍ਰਮਾਂ ਲਈ ਇਹਨਾਂ ਕੁੜੀਆਂ ਦੀਆਂ ਮਿੰਨਤਾਂ ਕਰੋ, ਫਲਾਂ ਮਹਾਨ ਲੇਖਕ ਸਾਹਿਬ ਨਾਲ ਮੁਲਾਕਾਤ ਕਰੋ। ਉਹਨਾਂ ਨਾਲ ਕਾਰਜਕ੍ਰਮ ਦਾ ਸਮਾਂ ਵਗੈਰਾ ਨਿਸਚਿਤ ਕਰਵਾ ਲਵੋ। ਫੇਰ ਸਾਠੇ ਨੂੰ-ਜੇ ਉਹ ਮਿਲੀ ਤਾਂ-ਇਹ ਸਭ ਦੱਸ ਦੇਵੇ, ਫੇਰ ਉਹਨੂੰ ਲੈਣ ਲਈ ਹੋਸਟਲ ਜਾਓ, ਵਾਪਸ ਪਹੁੰਚਾਓ, ਰਿਕਸ਼ਾ ਕਰੋ, ਟੈਕਸੀ ਰੋਕੋ, ਸਾਈਕਲ ਲਵੋ, ਨਮਸਕਾਰਾਂ ਦੀ ਲੈਣ-ਦੇਣ ਕਰੋ, ਹਰ ਰੋਜ਼ ਰੁਟੀਨ ਕਿਸਮ ਦੇ ਨੋਟਿਸ ਟਾਈਪ ਕਰਵਾਓ, ਟਾਈਪਿਸਟ ਨਾਲ ਗੱਪਾਂ ਮਾਰੋ, ਉਹਨੂੰ ਚਾਹ ਪਿਆਓ, ਨੋਟਿਸ ਮੈੱਸ ਵਿੱਚ ਲਗਵਾਓ, ਹੋਸਟਲ ਦੇ ਨੋਟਿਸ ਬੋਰਡ ਉੱਤੇ ਉਹਨਾਂ ਨੂੰ ਚਿਪਕਾਓ, ਪ੍ਰਿੰਸੀਪਲ ਨੂੰ ਮਿਲੋ, ਉਹਨਾਂ ਨਾਲ ਥੋੜ੍ਹੀ ਗੱਲਬਾਤ ਕਰੋ. ਪਰਚੂਨ ਦੇ ਬਿੱਲਾਂ ਦੇ ਭੁਗਤਾਣ ਲਈ ਸ਼ਹਿਰ ਜਾਓ, ਮੁੜਦੇ ਹੋਏ ਸ਼ਿਵਾਜੀ ਦਾ ਚਿਤਰ ਦੇਖੋ, ਕੱਲ੍ਹ ਦੀ ਸਬਜ਼ੀ ਲਈ ਮੈੱਸ ਵਾਲਿਆਂ ਨੂੰ ਹਿਦਾਇਤ ਦਿਓ, ਰਸੋਈਏ ਦੇ ਹਿਸਾਬ-ਕਿਤਾਬ ਦੀ ਪੜਤਾਲ ਕਰੋ. ਮੈੱਸ ਦੇ ਬਿੱਲ ਨਾ ਦੇਣ ਵਾਲਿਆਂ ਦੀ ਜਾਂਚ ਕਰੋ. ਫੇਰ ਉਹਨਾਂ ਨੂੰ ਸਖ਼ਤ ਹਿਦਾਇਤ ਦਿਓ, ਪੈਸੇ-ਕੈਂਟੀਨ ਦੇ ਹਜ਼ਾਰਾਂ ਝਮੇਲੇ।

ਕਿਸੇ ਨੂੰ ਜਾਪੇਗਾ ਕਿ ਸਾਡੇ ਬਾਪ ਨੇ ਜਿਹੜਾ ਸਾਨੂੰ ਪੂਨਾ ਭੇਜਿਆ ਹੈ, ਕੇਵਲ ਏਸ ਲਈ ਕਿ ਅਸੀਂ ਆਪਣਾ ਬਹੁ-ਮੁੱਖੀ ਵਿਅਕਤਿਤਵ ਪ੍ਰਾਪਤ ਕਰ ਸਕੀਏ। ਇਚਲਕਰੰਜੀਕਰ ਨੇ ਕਿਹਾ ਸੀ. ਤੈਥੋਂ ਐਨਾ ਸਭ ਅਤੇ ਉਹ ਵੀ ਅਚਾਨਕ ਕਿੰਜ, ਕਿਸ ਤਰ੍ਹਾਂ ਹੁੰਦਾ ਹੈ। ਬੜੀ ਹੈਰਾਨੀ ਹੁੰਦੀ ਹੈ। ਪਿਛਲੇ ਸਾਲ ਤਾਂ ਬੇਲਦਾਰਾਂ ਵਾਂਗ ਆਪਣੇ ਕਮਰੇ ਵਿੱਚ ਪਿਆ ਰਹਿੰਦਾ ਸੀ। ਸੁਰੇਸ਼ ਕਹਿੰਦਾ, ਇਹ ਸ੍ਰੀਮਾਨ ਜੀ ਦਿਨ ਭਰ ਏਧਰ-ਓਧਰ ਮਟਰਗਸ਼ਤੀ ਕਰਦੇ, ਚਾਹ-ਕਾਫ਼ੀ ਪੀਂਦੇ ਘੁੰਮਦੇ ਰਹਿੰਦੇ ਹਨ। ਏਸੇ ਲਈ ਤਾਂ ਇਹਨਾਂ ਦੀ ਸਿਹਤ ਬਣੀ ਰਹਿੰਦੀ ਹੈ।

ਮੈਨੂੰ ਏਧਰ ਪਹਿਲਾਂ ਵਾਂਗ ਆਤਮ-ਚਿੰਤਨ ਵਗੈਰਾ ਲਈ ਸਮਾਂ ਨਹੀਂ ਮਿਲ ਰਿਹਾ ਸੀ। ਪਰ ਜਦੋਂ ਵੀ ਕਦੇ ਸਮਾਂ ਮਿਲ ਜਾਂਦਾ ਮੈਂ ਭਵਿੱਖ ਬਾਰੇ ਸੋਚਣ ਲਗਦਾ। ਉਸ ਛਿਣ ਲਗਦਾ, ਜੋ ਕੁਝ ਵੀ ਅਸੀਂ ਅੱਜ ਕਰ ਰਹੇ ਹਾਂ, ਕੀ ਕਦੀ ਅਸੀਂ ਸੋਚਿਆ ਸੀ ਕਿ ਅਸੀਂ ਇਹ ਸਭ ਕਰ ਸਕਾਂਗੇ। ਬਹੁਤ ਖ਼ੂਬ! ਅਸੀਂ ਜ਼ਿੰਦਾਬਾਦ! ਸਾਡੇ ਵਿੱਚ ਜਿੰਨਾ ਜੋਸ਼ ਹੈ, ਸ਼ਾਇਦ ਹੀ ਕਿਸੇ ਵਿੱਚ ਹੋਵੇਗਾ। ਇੰਟਰ ਵਿੱਚ ਹੀ ਜਦੋਂ ਸਾਡੇ ਸਿਤਾਰੇ ਏਨੀ ਚੜ੍ਹਤ ਵਿੱਚ ਹਨ, ਤਾਂ ਅੱਗੇ ਲਈ ਕੀ ਕਹਿਣਾ?

ਮਤਲਬ, ਅਸੀਂ ਕਿਸੇ ਨਾਲੋਂ ਘੱਟ ਨਹੀਂ।

ਸਭਾ ਦੇ ਸਬੰਧ ਵਿੱਚ ਕੋਈ ਮਹਤਵਪੂਰਨ ਜਾਣਕਾਰੀ ਦੇਣ ਲਈ ਦੋ ਕੁੜੀਆਂ ਮੇਰੇ ਕਮਰੇ ਵਿੱਚ ਆਈਆਂ। ਮੈਂ ਕਮਰੇ ਵਿੱਚ ਨੀਕਰ ਅਤੇ ਬੁਨੈਣ ਪਾਈ ਬੈਠਾ ਸਾਂ। ਦਰਵਾਜ਼ਾ ਬੰਦ ਸੀ। ਦਸਤਕ ਸੁਣਦਿਆਂ ਹੀ ਮੈਂ ਤਿੜਕਿਆ, ਚੀਕਿਆ-ਸਾਲਿਓ ਕਿਉਂ ਪਰੇਸ਼ਾਨ ਕਰ ਰਹੇ ਹੋ?

ਤੇ ਚੁੱਪ ਬੈਠਾ ਰਿਹਾ।

ਫੇਰ ਦਸਤਕ ਹੋਈ। ਦਰਵਾਜ਼ਾ ਖੋਲ੍ਹਦਿਆਂ ਹੀ ਮੈਂ ਆਖਿਆ, ਭੜੂਓ ਆਓ।

ਅਤੇ ਫੇਰ ਐਨਾ ਘਬਰਾ ਗਿਆ ਕਿ ਉਹਨਾਂ ਨੂੰ ਜਿਵੇਂ-ਕਿਵੇਂ ਵੀ ਆਓ, ਬਸ ਏਨਾ ਹੀ ਕਹਿ ਸਕਿਆ। ਪਰ ਸਥਿਤੀ ਇਸ ਤੋਂ ਵੀ ਭੈੜੀ ਉਦੋਂ ਹੋਈ ਜਦੋਂ ਉਹ ਦੋਨੋਂ ਪਲੰਘ ਉੱਤੇ ਬਹਿ ਗਈਆਂ ਅਤੇ ਮੈਂ ਸਾਹਮਣੇ ਕੁਰਸੀ ਉੱਤੇ ਉਸੇ ਤਰ੍ਹਾਂ ਅੱਧੀ ਨਿਕਰ ਪਾਈ ਬੈਠਾ ਸਾਂ। ਸ਼ਰਮ ਦੇ ਮਾਰੇ ਏਧਰ-ਓਧਰ ਦੀਆਂ ਗੱਲਾਂ ਕਰਦਾ ਰਿਹਾ। ਰੁੱਕ ਰੁੱਕ ਕੇ ਆਪਣੀਆਂ ਲੱਤਾਂ ਵੱਲ ਦੇਖਦਾ ਰਿਹਾ।

ਕਾਲਜ ਦੇ ਬੋਰਡ ਉੱਤੇ ਲਗਵਾਉਣ ਲੲੀ ਨੋਟਿਸ ਉਹਨਾਂ ਨੂੰ ਦੇ ਦਿੱਤਾ। ਉਹ ਚਲੀਆ ਗਈਆਂ ਤਾਂ ਪਲੰਘ ਉਤੇ ਪਈ ਪੈਂਟ ਪਾਈ ਅਤੇ ਮਦਰਾਸ ਹੋਟਲ ਵਿੱਚ ਨਾਸ਼ਤਾ ਕਰਕੇ ਮੁੜ ਆਇਆ।

ਸੋਚਿਆ, ਇਹ ਹੋਸਟਲ ਸਾਲਾ ਇੱਕ ਪਰੇਸ਼ਾਨੀ ਹੈ। ਇਥੇ ਕਪੜੇ ਬਦਲਣ, ਤਿਆਰ ਹੋਣ ਦੀ ਕੋਈ ਵਿਵਸਥਾ ਨਹੀਂ। ਪਰ ਮੈਨੂੰ ਸੋਚਣਾ ਚਾਹੀਦਾ ਸੀ, ਥੋੜ੍ਹਾ ਮਿੱਠੇ ਅੰਦਾਜ਼ ਵਿੱਚ ਉਹਨਾਂ ਨੂੰ ਪ੍ਰਾਰਥਨਾ ਕਰਦਾ। ਕਹਿੰਦਾ, ਥੋੜ੍ਹਾ ਰੁਕੋ। ਜਾਂ ਹੋਰ ਕੋਈ ਬਹਾਨਾ ਸਾਹਮਣੇ ਰਖ ਆਪਣੀ ਪੈਂਟ ਚੁੱਕ ਲੈਂਦਾ। ਕਿਉਂ ਹੁੰਦੀ ਇਹ ਪਰੇਸ਼ਾਨੀ? ਅੱਗੇ ਤੋਂ ਪਲੰਘ ਦੇ ਪਿੱਛੇ ਕਦੀ ਵੀ ਕਪੜੇ ਰੱਖਣੇ ਨਹੀਂ ਚਾਹੀਦੇ। ਮੈਨੂੰ ਨੰਗੇ ਪਿੰਡੇ ਦੇਖ ਕੇ ਉਹਨਾਂ ਕੀ ਮਹਿਸੂਸ ਕੀਤਾ ਹੋਵੇਗਾ?

ਪਰ ਇੱਚਲੀਆ ਨੇ ਆਖਿਆ, ਤਾਂ ਸ੍ਰੀਮਾਨ ਜੀ.. ਅੱਜ ਤੋਂ ਸਮਝੋ. ਉਹ ਦੋਵੇਂ ਤੇਰੇ ਉੱਤੇ ਆਸ਼ਕ ਹਨ।

ਦੂਜੇ ਦਿਨ ਜਦੋਂ ਕਾਲਜ ਪੁੱਜਾ ਤਾਂ ਪਤਾ ਲੱਗਿਆ ਕਿ ਨੋਟਿਸ ਲਗਵਾ ਦਿੱਤਾ ਗਿਆ ਹੈ। ਪਰ ਇਸ ਗੱਲ ਦੀ ਜਾਣਕਾਰੀ ਦਿੰਦੀ ਹੋਈ ਉਹਨਾਂ ਵਿੱਚੋਂ ਇੱਕ ਮੁਸਕਰਾ ਰਹੀ ਸੀ।

ਕੁਲ ਮਿਲਾ ਕੇ ਇਸ ਤਰ੍ਹਾਂ ਸਭਾਵਾਂ ਖ਼ਤਮ ਹੋਈਆਂ।

ਤਾਂ ਸੁਣ ਪਾਂਡਵਾ, ਤੂੰ ਗਧਾ ਏਂ। ਮੈਂ ਤੈਨੂੰ ਪਹਿਲਾਂ ਹੀ ਖ਼ਬਰਦਾਰ ਕਰ ਦਿੱਤਾ ਸੀ ਕਿ ਜਿੰਨਾ ਹੋ ਸਕੇ ਓਨਾ ਹੀ ਕਰਨਾ ਚਾਹੀਦਾ ਹੈ। ਉਸ 'ਪੂਰਵਜ' ਨਾਂ ਦੇ ਇਕਾਂਗੀ ਨਾਟਕ ਉੱਤੇ ਜੇ ਏਨਾ ਜਿਆਦਾ ਖਰਚ ਹੋਣ ਵਾਲਾ ਸੀ ਤਾਂ ਉਹਨੂੰ ਪਹਿਲਾਂ ਹੀ ਰੱਦ ਕਿਉਂ ਨਹੀਂ ਕੀਤਾ?

ਗੀਤਾਂ ਦੇ ਏਨੇ ਰੀਕਾਰਡ ਇਕੋ ਵੇਲੇ ਲਿਆਉਣ ਦੀ ਕੀ ਲੋੜ ਸੀ? ਸਾਰੇ ਦੇ ਸਾਰੇ ਰੀਕਾਰਡ ਇਕੋ ਸਮੇਂ ਵੱਜ ਰਹੇ ਸਨ। ਲੋੜ ਅਨੁਸਾਰ ਨਿੱਤ ਇੱਕ ਲੈ ਆਉਂਦੇ ਅਤੇ ਤੁਰੰਤ ਵਾਪਸ ਕਰ ਦਿੰਦੇ, ਤਾਂ ਤੀਹ ਰੁਪਏ ਕਿਰਾਏ ਉੱਤੇ ਖਰਚ ਨਾ ਹੁੰਦੇ। ਤੇ ਫੇਰ ਕੈਂਟੀਨ ਵਾਲ਼ੇ ਦੇ ਪੂਰੇ ਪੰਜਾਹ ਰੁਪਏ।

ਮੈਂ ਘਬਰਾ ਗਿਆ। ਸਭਾ ਦਾ ਬਜਟ ਸੀ ਸੱਤ ਸੌ ਰੁਪਏ ਤੇ ਮੈਂ ਅੱਠ ਸੌ ਤੋਂ ਉੱਪਰ ਖਰਚ ਕਰ ਬੈਠਾ ਸਾਂ।

ਕਿਸੇ ਕਿਹਾ, ਸਾਂਗਵੀਕਰ ਪੈਸੇ ਡਕਾਰ ਗਿਆ।

ਤਦੋਂ ਇਚਲਕਰੰਜੀਕਰ ਨੇ ਉਹਨੂੰ ਇੱਕ ਮੁੱਕਾ ਜੜ ਦਿੱਤਾ। ਸਾਲੇ ਸ਼ਾਸਤਰੀ ਸੰਗੀਤ ਦੇ ਦੋ-ਦੋ ਕਾਰਜਕ੍ਰਮ ਸੰਪੰਨ ਹੋਏ। ਦੋ ਨਾਟਕ ਦੇਖਣ ਨੂੰ ਮਿਲੇ। ਸਾਰੇ ਕਾਰਜਕ੍ਰਮ ਕਿੰਨੇ ਸ਼ਾਨਦਾਰ ਸਨ! ਅਤੇ ਸਾਲ ਭਰ ਭਾਸ਼ਣਾਂ ਦਾ ਸਿਲਸਿਲਾ ਚੱਲ ਹੀ ਰਿਹਾ ਸੀ। ਫੇਰ ਵੀ ਇਸ ਤਰ੍ਹਾਂ ਉਸ ਉੱਤੇ ਦੋਸ਼ ਥਪਦੇ ਹੋ?

ਕੇਵਲ ਮੁੱਕੇ ਨੇ ਇਸ ਸਮੱਸਿਆ ਨੂੰ ਹੱਲ ਕਰ ਦਿੱਤਾ ਸੀ।

ਮੈਂ ਇਚਲਕਰੰਜੀਕਰ ਨੂੰ ਕਿਹਾ, ਹੁਣ ਕੀ ਹੋਵੇਗਾ?

ਉਹਨੇ ਕਿਹਾ, ਤੂੰ ਪ੍ਰੋਫ਼ੈਸਰ ਪਰਾਂਜਪੇ ਨੂੰ ਮਿਲ। ਉਹਨਾਂ ਨੂੰ ਸਭ ਕੁਝ ਸਾਫ-ਸਾਫ ਦੱਸ ਦੇਣਾ।

ਮੈਂ ਸਾਰਾ ਹਿਸਾਬ ਕੀਤਾ ਅਤੇ ਪਰਾਂਜਪੇ ਸਾਹਿਬ ਦੇ ਘਰ ਪੁੱਜਾ। ਉਹ ਨੰਗੇ-ਧੜੰਗੇ ਬੈਠੇ ਸਨ।

ਮੈਂ ਕਿਹਾ, ਤੁਹਾਡੇ ਨਾਲ ਥੋੜ੍ਹੀ ਜਿਹੀ ਗੱਲ ਕਰਨੀ ਹੈ।

ਇਕ ਦੋ ਮਿੰਟਾਂ ਵਿੱਚ ਨਿਬੜਦੀ ਹੋਵੇ ਤਾਂ ਦੱਸੋ।

ਬਹੁਤੇ ਨਹੀਂ, ਦਸ-ਪੰਦਰਾਂ ਮਿੰਟ ਲੱਗਣਗੇ।

ਬਈ, ਨਹਾਉਣ ਲਈ ਮੇਰਾ ਪਾਣੀ ਪਹਿਲਾਂ ਹੀ ਠੰਡਾ ਹੋ ਗਿਆ ਹੈ।

ਤਾਂ ਪਹਿਲਾਂ ਨਹਾਂ ਲਵੋ, ਮੈਂ ਏਥੇ ਰੁੱਕ ਜਾਂਦਾ ਹਾਂ।

ਪਰ ਇਸ ਪਿੱਛੋਂ ਤੁਰੰਤ ਮੇਰੀ ਕਲਾਸ ਹੈ। ਪਰ ਗੱਲ ਕੀ ਹੈ, ਦੱਸੋ ਤਾਂ।

ਮੇਰਾ ਬਜਟ-ਬਿਲ-

ਤਾਂ ਫਿਰ ਪਰਸੋਂ ਆਇਓ, ਜਲਦੀ ਕੀ ਏ?

ਸਾਹਿਬ, ਪਰਸੋਂ ਤਾਂ ਮੀਟਿੰਗ ਰੱਖੀ ਹੈ।

ਉਹ ਉਠ ਖੜੇ ਹੋਏ। ਮੇਰੀ ਵੱਲ ਪਿੱਠ ਕਰਦਿਆਂ ਕਿਹਾ, ਸ਼ਾਮ ਨੂੰ ਆਇਓ।

ਮੈਂ ਸ਼ਸ਼ੋਪੰਜ ਵਿੱਚ ਕਮਰੇ ਵਿੱਚ ਮੁੜ ਆਇਆ। ਦਿਨ ਭਰ ਹਿਸਾਬ ਦੇ ਸਾਰੇ ਅੰਕੜੇ ਵਾਰ-ਵਾਰ ਪੜਤਾਲਦਾ ਰਿਹਾ। ਕਦੀ ਗ਼ਲਤੀ ਨਾਲ ਘੱਟ ਜੋੜ ਜਾਂਦਾ, ਤਾਂ ਮੈਨੂੰ ਬਹੁਤ ਖੁਸ਼ੀ ਹੁੰਦੀ। ਪਰ ਫੇਰ ਮੇਲਣ ਉੱਤੇ ਗ਼ਲਤੀ ਲੱਭ ਪੈਂਦੀ।

ਮੈਨੂੰ ਸਭ ਤੋਂ ਵੱਧ ਗੁੱਸਾ ਇਚਲਕਰੰਜੀਕਰ ਉੱਤੇ ਆਇਆ ਸੀ। ਮਧੂ ਮਿਲਿੰਦ ਇਚਲਕਰੰਜੀਕਰ। ਸ਼੍ਰੀਮਾਨ ਦਾ ਭਾਰ ਡੇਢ ਸੌ ਪੌਂਡ ਸੀ। ਸਾਲੇ ਨੇ ਖਰਚ ਬਾਰੇ ਮੈਨੂੰ ਕਦੀ ਸਾਵਧਾਨ ਨਹੀਂ ਕੀਤਾ। ਅੱਜ ਤਾਂ ਸ਼੍ਰੀਮਾਨ ਜੀ ਇੱਕ ਛੋਕਰੀ ਨਾਲ ਰੰਗ-ਰਲੀਆਂ ਮਨਾਉਂਦੇ ਦਿਖਾਈ ਦਿੱਤੇ ਸਨ। ਅਤੇ ਮੈਂ ਹਾਂ ਕਿ ਦੋ ਪੁੜਾਂ ਵਿਚਕਾਰ ਫਸਿਆ ਹੋਇਆ ਹਾਂ। ਸੌ ਰੁਪਏ ਵਧੀਕ ਅਤੇ ਉਪਰੋਂ ਪੈਸੇ ਡਕਾਰਨ ਦਾ ਦੋਸ਼। ਵਾਸਤਵ ਵਿੱਚ ਸਭਾ ਦੇ ਝਮੇਲੇ ਵਿੱਚ ਮੇਰੀ ਆਪਣੀ ਜੇਬ ਤੋਂ ਲਗਭਗ ਵੀਹ-ਪੱਚੀ ਰੁਪਏ ਉਂਜ ਹੀ ਖਰਚ ਹੋ ਚੁੱਕੇ ਸਨ ਅਤੇ ਹੁਣ ਸੌ ਰੁਪਏ ਵੱਖਰੇ ਆਪਣੀ ਜੇਬ ਤੋਂ ਭਰਨੇ ਪੈ ਰਹੇ ਹਨ-ਘਰਦਿਆਂ ਨੂੰ ਕੀ

ਸਫ਼ਾਈ ਦੇਵਾਂਗਾ? ਅਤੇ ਉਹ ਸਾਲੀ ਮਾਰੂ ਵਿਹਾਗ ਜਾਂ ਪਤਾ ਨਹੀਂ ਕਿਹੜਾ ਰਾਗ਼ ਗਾਉਣ ਵਾਲੀ ਹਰਾਮਖ਼ੋਰ ਗਾਇਕਾ? ਉਸਦਾ ਗੀਤ ਉਂਜ ਬਹੁਤ ਸਾਧਾਰਨ ਸੀ ਪਰ ਢਾਈ ਸੌ ਰੁਪਏ ਤੋਂ ਹੇਠਾਂ ਨਹੀਂ ਆਈ। ਅਤੇ ਉਹ ਪੂਰੇ ਦੇ ਪੂਰੇ ਬਿਸਕੁਟ ਚੱਟ ਕਰਨ ਵਾਲੇ ਦਿਗਦਰਸ਼ਕ ਸਾਹਿਬ! ਉਹਨਾਂ ਨੂੰ ਸ਼ਾਇਦ ਲਗਿਆ ਹੋਵੇਗਾ ਕਿ ਪਲੇਟ ਵਿੱਚ ਰੱਖੇ ਸਾਰੇ ਦੇ ਸਾਰੇ ਬਿਸਕੁਟ ਖਾਣੇ ਪੈਣੇ ਹਨ। ਇਨ੍ਹੂੰ ਹੀ ਤਹਿਜ਼ੀਬ ਆਖਦੇ ਹਨ!

ਇਹ ਨਹੀਂ ਕਿ ਸਾਡੇ ਤੋਂ ਗ਼ਲਤੀਆਂ ਨਹੀਂ ਹੋਈਆਂ। ਦੇਸ਼ਪਾਂਡੇ ਦਾ ਆਰਕੈਸਟਰਾ ਉਂਜ ਕਾਫੀ ਵਧੀਆ ਸੀ। ਪਰ ਸਾਰੇ ਲੋਕਾਂ ਨੂੰ ਨਿੱਤ ਦੋ-ਦੋ ਵਾਰ ਕਾਫੀ ਕਾਹਦੇ ਲਈ? ਖ਼ੈਰ ਛੱਡੋ ਇਹਨੂੰ। ਪਰ ਉਹ ਸਾਲੀ। ਆਪਣੇ ਘਰ ਮਸ਼ਕ ਲਈ ਗ੍ਰਾਮੋਫੋਨ ਲੈ ਗਈ ਅਤੇ ਉਪਰੋਂ ਦੋ-ਤਿੰਨ ਰੀਕਾਰਡ ਤੋੜ ਦਿੱਤੇ। ਸਾਲੇ ਚਾਰੇ ਪਾਸੀਂ ਸਾਨੂੰ ਟੋਏ ਵਿੱਚ ਗੱਡਣ ਵਾਲੇ ਲੋਕ ਹਨ।

ਆਥਣ ਨੂੰ ਮੈਂ ਗੰਦੇ ਕਪੜੇ ਪਾ ਕੇ ਪਰਾਂਜਪੇ ਸਾਹਿਬ ਦੇ ਘਰ ਪੁੱਜਾ। ਉਹ ਅੰਦਰ ਵਾਲੇ ਕਮਰੇ ਵਿੱਚ ਸਨ। ਮੈਂ ਤਸਮੇ ਖੋਲ ਰਿਹਾ ਸੀ ਕਿ ਉਹਨਾਂ ਕਿਹਾ, ਮੈਂ ਬਾਹਰ ਜਾ ਰਿਹਾ ਹਾਂ। ਰਾਤ ਨੂੰ ਆਵੇ।

ਮੈਂ ਖੁਲ੍ਹੇ ਹੋਏ ਤਸਮੇ ਉਂਜ ਹੀ ਛੱਡ, ਪੌੜੀਆਂ ਉੱਤਰ ਗਿਆ। ਇੱਕ ਜੁੱਤੀ ਦਾ ਤਸਮਾ ਦੂਜੇ ਵਿੱਚ ਫਸ ਜਾਣ ਕਾਰਣ ਲੱਤਾਂ ਉਲਝ ਗਈਆਂ ਅਤੇ ਮੈਂ ਲਗਭਗ ਦਸ ਫੁੱਟ ਲੰਬੀ ਛਾਲ ਮਾਰੀ ਅਤੇ ਜਿਵੇਂ ਕਿਵੇਂ ਆਪਣਾ ਸੰਤੁਲਨ ਸੰਭਾਲ ਕੇ ਬਾਹਰਲੇ ਦਰਵਾਜ਼ੇ ਤੱਕ ਪਹੁੰਚ ਗਿਆ।

ਪਰਾਂਜਪੇ ਸਾਹਿਬ ਪਿਛਿਉਂ ਕਹਿ ਰਹੇ ਸਨ, ਜ਼ਰਾ ਦਰਵਾਜ਼ੇ ਨੂੰ ਬੰਦ ਕਰ ਦਿਓ। ਮੈਂ ਬਾਹਰਲਾ ਦਰਵਾਜ਼ਾ ਬੰਦ ਕੀਤਾ, ਤਾਂ ਉਹਨਾਂ ਅੰਦਰਲਾ ਦਰਵਾਜ਼ਾ ਵੀ ਬੰਦ ਕਰ ਦਿੱਤਾ।

ਫੇਰ ਆਥਣ ਤੀਕ ਮਦਰਾਸ ਹੋਟਲ ਵਿੱਚ ਬੈਠਾ ਰਿਹਾ। ਮੈਂ ਸਿਗਰਟ ਪੀਂਦਾ ਰਿਹਾ। ਵਾਰ-ਵਾਰ ਖ਼ਰਚ ਦੇ ਬਿਉਰੇ ਦੀ ਜਾਂਚ ਕਰ ਰਿਹਾ ਸਾਂ। ਸ਼ਾਸਤਰੀ ਗਾਇਨ ਚਾਰ ਸੌ, ਨਾਟਕ ਵਗੈਰਾ ਦੋ ਸੌ, ਵਰਾਇਟੀ ਸੌ, ਕੈਂਟੀਨ ਪੰਜਾਹ, ਟੈਕਸੀ ਵਗੈਰਾ ਪੱਚੀ, ਅਤੇ ਫੇਰ ਫੁਟਕਲ ਖ਼ਰਚ ਵੱਖਰਾ। ਉਥੇ ਰੋਟੀ ਖਾਣ ਪਿਛੋਂ ਲਗਭਗ ਅੱਠ ਵਜੇ ਮੈਂ ਹੋਟਲ ਨੂੰ ਛੱਡਿਆ। ਰਾਹ ਵਿੱਚ ਹੋਸਟਲ ਦੇ ਮੁੰਡੇ-ਕੁੜੀਆਂ ਮਿਲੇ। ਉਹਨਾਂ ਵਿੱਚ ਉਹ ਕੁੜੀ ਵੀ ਸੀ ਜਿਹੜੀ ਕਾਰਜਕ੍ਰਮਾਂ ਦੀ ਮਸ਼ਕ ਵਿੱਚ ਥੋੜ੍ਹੀ-ਥੋੜ੍ਹੀ ਦੇਰ ਪਿਛੋਂ ਕਾਫੀ ਮੰਗਵਾਉਂਦੀ ਸੀ। ਇਸੇ ਕੁੜੀ ਦੇ ਕਾਰਣ ਬਿੱਲ ਵੱਧ ਗਿਆ ਸੀ। ਅਤੇ ਗੀਤ ਪੁੱਛੋ, ਕਿਹੜਾ ਪੇਸ਼ ਕੀਤਾ ਸੀ-ਰਹੇ ਨਾ ਹਾਲਾ ਪਿਆਲਾ ਸਾਕੀ, ਮੈਨੂੰ ਮਿਲੇਗੀ ਮਧੂਸ਼ਾਲਾ। ਮਧੂਸ਼ਾਲਾ। ਭੈਣਚੋਦ।

ਮੈਂ ਪਰਾਂਜਪੇ ਸਾਹਿਬ ਦੇ ਘਰ ਪੁੱਜਾ।

ਉਹਨਾਂ ਸਾਹਮਣੇ ਪੂਰਾ ਹਿਸਾਬ ਰੱਖਿਆ।

ਉਹਨਾਂ ਕਿਹਾ, ਬਿਲਕੁਲ ਏਹੀ ਸਥਿਤੀ ਪਿਛੇ ਇੱਕ ਵਾਰ-ਕਦੋਂ ਭਲਾ-ਹਾਂ, ਸੰਨ 1938 ਵਿੱਚ ਹੋਈ ਸੀ? ਮਤਲਬ ਮੇਰੇ ਜਨਮ-ਵਰ੍ਹੇ ਵਿੱਚ।

ਕੌਣ ਸੀ ਭਲਾ ਉਸ ਸਮੇਂ ਸਕੱਤਰ? ਹੁਣੇ-ਹੁਣੇ ਕੁਝ ਦਿਨ ਪਹਿਲਾਂ ਮਿਲਿਆ ਸੀ।

ਪਿਛੋਂ ਉਹਨਾਂ ਕਾਫੀ ਦੇਰ ਤੱਕ ਉਹਦਾ ਨਾਂ ਯਾਦ ਕਰਨ ਦਾ ਜਤਨ ਕੀਤਾ। ਮੈਂ ਸੋਚਿਆ, ਇਹ ਸਾਹਿਬ ਉਸ ਆਦਮੀ ਦਾ ਨਾਂ ਕਿਉਂ ਯਾਦ ਕਰਨਾ ਚਾਹੁੰਦੇ ਹਨ? ਕੀ ਉਹਨੇ ਵੀ ਮੇਰੀ ਵਾਂਗ ਬਹੁਤ ਜ਼ਿਆਦਾ ਖਰਚ ਕੀਤਾ ਸੀ। ਕੀ ਪ੍ਰੋਫ਼ੈਸਰ ਸਾਹਿਬ ਮੈਨੂੰ ਸੰਕੇਤ ਤਾਂ ਨਹੀਂ ਦੇ ਰਹੇ ਸਨ ਕਿ ਮੈਂ ਆਪਣੇ ਵਰਗੇ ਸਮਾਨ ਧਰਮੀ ਉਸ ਪੁਰਾਣੇ ਸਕੱਤਰ ਨਾਲ ਦੋਸਤੀ ਕਰ ਲਵਾਂ?

ਆਖ਼ਰ ਸੋਚ ਕੇ ਉਹਨਾਂ ਕਿਹਾ, ਹਾਂ ਯਾਦ ਆਇਆ। ਉਹ ਕੇਸਕਰ ਸੀ।

ਬਾਅਦ ਵਿੱਚ ਜਦੋਂ ਵੀ ਕਿਸੇ ਕੇਸਕਰ ਨਾਂ ਦੇ ਆਦਮੀ ਨਾਲ ਮੁਲਾਕਾਤ ਹੁੰਦੀ ਤਾਂ ਮੈਨੂੰ ਲਗਦਾ, ਉਹਨੂੰ ਪੁੱਛ ਲਵਾਂ, ਤੁਸੀਂ ਕਦੇ ਇਸ ਕਾਲਜ ਵਿੱਚ ਤਾਂ ਨਹੀਂ ਪੜ੍ਹੇ ਸੀ? ਸਮਾਗਮ ਬਾਰੇ ਕੀ ਕੀ ਸਮੱਸਿਆਵਾਂ ਪੈਦਾ ਹੋਈਆਂ ਸਨ?

ਵਾਲ ਸਾਫ਼ ਕਰਦਿਆਂ ਉਹਨਾਂ ਕਿਹਾ, ਉਸ ਸਮੇਂ ਕੇਸਕਰ ਨੂੰ ਹੀ ਵਾਧੂ ਖ਼ਰਚ ਆਪਣੇ ਜ਼ਿੰਮੇ ਲੈਣਾ ਪਿਆ ਸੀ। ਮੈਂ ਆਖਿਆ, ਪਰ ਮੈਂ ਬਿਲਕੁਲ ਨਹੀਂ ਭਰਾਂਗਾ। ਪਹਿਲਾਂ ਹੀ ਮੇਰੇ ਆਪਣੇ ਲਗਭਗ ਪੱਚੀ ਰੁਪਏ ਖਰਚ ਹੋ ਚੁੱਕੇ ਹਨ।

ਤੇਰੇ ਆਪਣੇ ਪੈਸੇ? ਅਤੇ ਸਮਾਗਮ ਲਈ? ਤੂੰ ਕਿਉਂ ਖਰਚ ਕੀਤੇ? ਦੇਖੋ ਸਾਂਗਵੀਕਰ, ਆਪਣੀ ਇਸ ਬੇਅਕਲੀ ਨੂੰ ਮੇਰੇ ਸਾਹਮਣੇ ਕਹਿ ਦਿੱਤਾ ਤਾਂ ਠੀਕ - ਮੈਂ ਦੂਜਿਆਂ ਵਾਂਗ ਸ਼ੱਕੀ ਆਦਮੀ ਨਹੀਂ ਹਾਂ। ਪਰ ਯਾਦ ਰੱਖੀਂ, ਦੂਜਿਆਂ ਸਾਹਮਣੇ ਇਹਨੂੰ ਦੁਹਰਾਉਣ ਦੀ ਲੋੜ ਨਹੀਂ। ਇਹ ਗ਼ਲਤੀ ਜੇ ਫੇਰ ਵੀ ਕਰੋਗੇ ਤਾਂ ਲੋਕ ਤਾਂ ਏਹੀ ਕਹਿਣਗੇ ਕਿ ਹਿਸਾਬ ਵਿੱਚ ਨਿਸਚਿਤ ਹੀ ਕੋਈ ਗੜਬੜ ਹੈ। ਮੈਂ ਉਹਨਾਂ ਲੋਕਾਂ ਵਿਚੋਂ ਨਹੀਂ ਹਾਂ। ਏਸ ਲਈ ਕੁਝ ਨਹੀਂ ਕਹਿੰਦਾ।

ਫੇਰ ਉਹ ਅੰਦਰ ਗਏ। ਭੁੱਜੀ ਹੋਈ ਮੁੱਠੀ ਭਰ ਮੂੰਗਫਲੀ ਲਿਆ ਕੇ ਮੇਰੇ ਸਾਹਮਣੇ ਰਖਦਿਆਂ ਕਿਹਾ, ਲਓ, ਲਓ।

ਉਸ ਪਿਛੋਂ ਮੈਂ ਹਿਸਾਬ ਉਹਨਾਂ ਦੇ ਸਾਹਮਣੇ ਰੱਖਿਆ। ਉਹਨਾਂ ਠੀਕ ਢੰਗ ਨਾਲ ਜਾਂਚ ਕੇ ਦੇਖਿਆ।

ਨਾਟਕਾਂ ਉੱਤੇ ਸੌ ਰੁਪਏ? ਇਹ ਕਿੱਦਾਂ? ਪੁ. ਲ. ਦੇਸ਼ਪਾਂਡੇ ਦਸ ਰੁਪਏ? ਇਕ ਇਕਾਂਗੀ ਦੇ? ਬਿਨਾਂ ਪੈਸਿਆਂ ਤੋਂ ਕਿਉਂ ਨਹੀਂ? ਖੈਰ, ਰਸੀਦਾਂ ਕਿੱਥੇ ਹਨ? ਠੀਕ ਹੈ, ਦੂਜਾ ਇਕ ਨਾਟਕ ਤੀਹ ਰੁਪਏ? ਸਾਠੇ ਵਾਲਾ? ਖੈਰ, ਰਸੀਦ? ਝਟਪਟ ਲੈ ਆਓ। ਹਾਂ, ਬਿਲਕੁਲ ਜ਼ਰੂਰੀ ਹੈ। ਟੈਕਸੀ ਲਈ ਕੁਲ ਤੀਹ ਰੁਪਏ? ਕੀਹਦੇ ਲਈ? ਟੈਕਸੀ ਰਾਹੀਂ ਕਿਉਂ? ਕੀ ਉਹ ਏਨਾ ਵੱਡਾ ਦਿਗਦਰਸ਼ਕ ਹੈ? ਬੱਸ ਵੀ ਚੱਲ ਸਕਦੀ ਸੀ। ਖੈਰ ਠੀਕ ਹੈ। ਪਰ ਦੂਜਾ ਖਰਚ-ਬਿਲ ਕਿੱਥੇ ਹੈ? ਪਰਦੇ-ਪੰਜਾਹ? ਇਹ ਦੇਖੋ ਸਾਂਗਵੀਕਰ, ਬਜਟ ਜੇ ਠੀਕ-ਠਾਕ ਹੁੰਦਾ ਤਾਂ ਕੋਈ ਗੱਲ ਨਹੀਂ ਸੀ। ਪਰ ਜਦੋਂ ਖ਼ਰਚ ਏਨਾ ਅਧਿਕ ਹੋ ਗਿਆ ਹੈ ਤਾਂ ਤੈਨੂੰ ਚਾਹੀਦਾ ਸੀ ਕਿ ਬੱਸ ਦੇ ਟਿਕਟ ਵੀ ਏਥੇ ਜੋੜਦਾ।

ਏਸੇ ਢੰਗ ਨਾਲ ਉਹਨਾਂ ਮੇਰੇ ਹਿਸਾਬ ਦੀ ਪੜਤਾਲ ਕੀਤੀ। ਫੇਰ ਮੂੰਗਫਲੀ ਖਾਂਦੇ-ਖਾਂਦੇ ਮੇਰੀ ਆਲੋਚਨਾ ਕਰਦੇ ਹੋਏ ਉਹਨਾਂ ਕਿਹਾਂ, ਮਿਸਟਰ ਪਾਂਡੂਰੰਗ ਸਾਂਗਵੀਕਰ, ਇਹ ਤਾਂ ਸਭ ਠੀਕ ਹੈ। ਪਰ ਮੈਂ ਕਹਾਂਗਾ, ਤੁਸੀਂ ਬਿਲਕੁਲ ਅਵਿਵਹਾਰਿਕ ਆਦਮੀ ਹੋ। ਹਾਲੇ ਤਾਂ ਇੰਟਰ ਵਿੱਚ ਹੀ ਪੜ੍ਹ ਰਹੇ ਹੋ। ਹੁਣੇ ਤੋਂ ਏਨੇ ਸਾਰੇ ਝਮੇਲੇ ਮੁੱਲ ਲੈਣ ਲਈ ਤੈਨੂੰ ਕੀਹਨੇ

ਕਿਹਾ ਸੀ? ਦੇਖਦੇ ਹਾਂ, ਮੀਟਿੰਗ ਵਿੱਚ ਕੀ ਫੈਸਲਾ ਹੁੰਦਾ ਹੈ? ਮੈਂ ਤੇਰੇ ਵਾਸਤੇ ਕੁਝ-ਨਾ-ਕੁਝ ਜ਼ਰੂਰ ਕਰਾਂਗਾ।

ਧੰਨਵਾਦ।

ਮੈਥੋਂ ਕੋਈ ਬਦਤਮੀਜ਼ੀ ਨਾ ਹੋ ਜਾਵੇ, ਏਸ ਲਈ ਮੈਂ ਪੰਜ-ਛੇ ਮੂੰਗਫਲੀਆਂ ਹੀ ਖਾਧੀਆਂ ਸਨ। ਪਰ ਛਿਲਕੇ ਸਾਰੇ ਚੁੱਕੇ ਅਤੇ ਉਹਨਾਂ ਨੂੰ ਪੁੱਛਿਆ, ਕਿੱਥੇ ਸੁੱਟਾ?

ਉਹਨਾਂ ਹੱਸ ਕੇ ਕਿਹਾ, ਉਥੇ ਹੀ ਰਹਿਣ ਦਿਓ।

ਮੈਂ ਛਿਲਕੇ ਫੇਰ ਤੋਂ ਮੇਜ਼ ਉੱਤੇ ਚੌਕਸੀ ਨਾਲ ਰੱਖ ਦਿੱਤੇ।

ਕਮਰੇ ਵਿੱਚ ਆ ਕੇ ਇਚਲਕਰੰਜੀਕਰ ਦੀ ਉਡੀਕ ਕਰਦਾ ਰਿਹਾ। ਪਰ ਸ੍ਰੀਮਾਨ ਜੀ ਅੱਜ ਜਲਦੀ ਆਉਣ ਵਾਲੇ ਨਹੀਂ ਹਨ। ਮੈਂ ਸਮਾਂ ਕੱਟਣ ਲਈ ਸੁਰੇਸ਼, ਤਾਂਬੇ, ਮਧੂ-ਇਹਨਾਂ ਸਾਰਿਆਂ ਦੇ ਕਮਰਿਆਂ ਵਿਚੋਂ ਹੋ ਆਇਆ। ਸਾਰੇ ਲੋਕ ਪੜ੍ਹਾਈ ਵਿੱਚ ਮਗਨ ਸਨ।

ਮਧੂ ਨੇ ਕਿਹਾ, ਦੇਖ ਰਿਹਾਂ ਹਾ, ਕੱਲ੍ਹ ਤੋਂ ਤੂੰ ਕਿਸੇ ਝਮੇਲੇ ਵਿੱਚ ਫਸ ਗਿਆ ਏਂ? ਕੁਝ ਨਹੀਂ, ਸਾਲਾ ਬਜਟ ਤੋਂ ਬਹੁਤਾ ਖਰਚ ਹੋ ਗਿਆ ਹੈ। ਬੋਰ ਹੋ ਗਿਆ ਹਾਂ। ਦੋ ਦਿਨ ਵਿੱਚ ਮਾਮਲਾ ਨਿਬੜਣ ਪਿਛੋਂ ਅਸੀਂ ਵੀ ਫੇਰ ਪੜ੍ਹਾਈ ਵਿੱਚ ਲੱਗਾਂਗੇ।

ਮੇਰੀ ਸੂਰਤ ਦੇਖ ਕੇ ਮਧੂ ਜ਼ੋਰ-ਜ਼ੋਰ ਨਾਲ ਹੱਸਣ ਲੱਗਾ। ਕਹਿਣ ਲੱਗਾ, ਬੱਚੂ, ਸਿਆਣੇ ਹੋ ਤਾਂ ਘੁੰਮਣਾ-ਫਿਰਨਾ ਖ਼ਤਮ ਕਰੋ। ਆਪਣੀ ਜੇਬ ਤੋਂ ਸੌ ਰੁਪਏ ਦੇ ਕੇ ਛੁੱਟੀ ਕਰੋ ਅਤੇ ਆਰਾਮ ਨਾਲ ਪੜ੍ਹਾਈ ਵਿੱਚ ਲੱਗ ਜਾਵੋ। ਕੇਵਲ ਦੋ ਮਹੀਨੇ ਬਾਕੀ ਹਨ।

ਫੇਰ ਸਾਡੇ ਦੋਹਾਂ ਵਿਚ ਭੱਖਵੀਂ ਬਹਿਸ ਹੋਈ। ਉਹਨੇ ਕਿਹਾ, ਸਾਧਾਰਨ ਕਿਸਮ ਦੇ ਲੋਕ ਹੀ ਮੰਚ ਉੱਤੇ ਚੱਕਰ ਮਾਰਦੇ ਦਿਖਾਈ ਦਿੰਦੇ ਹਨ। ਇਹ ਲੋਕ ਕੂੜੇ-ਕਰਕਟ ਵਾਂਗ ਉੱਚੇ ਅਤੇ ਹੋਰ ਉੱਚੇ ਹੁੰਦੇ ਜਾਂਦੇ ਹਨ। ਪਿਛੋਂ ਫੇਰ ਆਪਣੇ-ਆਪ ਘੱਟੇ ਵਾਂਗ ਸਤਹ ਉੱਤੇ ਵਿਛ ਜਾਂਦੇ ਹਨ। ਤੂੰ ਵੀ ਥਰਡ ਕਲਾਸ ਆਦਮੀ ਏਂ। ਏਸੇ ਲਈ ਤਾਂ ਤੂੰ ਏਨੇ ਝਮੇਲੇ ਮੁੱਲ ਲਏ ਹਨ।

ਮੈਂ ਆਖਿਆ, ਤੇਰੇ ਵਰਗੇ ਮੂਰਖਾਂ ਦੇ ਵਸ ਦੀ ਗੱਲ ਨਹੀਂ ਹੈ ਇਹ। ਤੂੰ ਕੀ ਸੁਆਹ ਚਮਕੇਂਗਾ?

ਕੀ ਤੂੰ ਏਸ ਭੁਲੇਖੇ ਵਿੱਚ ਏਂ ਕਿ ਤੇਰੇ ਕਰਕੇ ਇਹ ਸਭ ਹੋਇਆ ਹੈ? ਕੁਝ ਲੋਕ ਤੈਨੂੰ ਜਾਣਨ ਲੱਗ ਪਏ ਹਨ, ਬਸ। ਏਸ ਤੋਂ ਵੱਧ ਤੈਨੂੰ ਕੀ ਮਿਲਿਆ?

ਜਿਹੜਾ ਕੁਝ ਮੈਨੂੰ ਮਿਲਿਆ, ਤੇਰੀ ਸਮਝ ਵਿੱਚ ਨਹੀਂ ਆ ਸਕਦਾ।

ਬਈ, ਤੇਰੇ ਵਰਗੇ ਕਈ ਸੈਕਟਰੀ ਹੁਣ ਤੀਕ ਹੋ ਚੁੱਕੇ ਹਨ। ਉਦਾਹਰਣ ਦੇ ਤੌਰ ਤੇ, ਦਸ ਸਾਲ ਪਹਿਲਾਂ ਜਿਨ੍ਹਾਂ ਦਾ ਨਾਂ ਪ੍ਰਸਿੱਧ ਸੀ, ਅੱਜ ਉਹਨਾਂ ਨੂੰ ਕੌਣ ਜਾਣਦਾ ਹੈ?

ਸੰਨ ਉੱਨੀ ਸੌ ਅਠੱਤੀ ਵਿੱਚ ਕੇਸਕਰ ਨਾਂ ਦਾ ਇੱਕ ਸੈਕ੍ਟਰੀ ਸੀ। ਡਾ ਪਰਾਂਜਪੇ ਅੱਜ ਵੀ ਉਹਨੂੰ ਜਾਣਦੇ ਹਨ।

ਕੇਸਕਰ ਜਾਂ ਭੇਸਕਰ ਜੋ ਵੀ ਹੋਵੇਗਾ, ਆਪਣਾ ਬਜਟ ਪਹਿਲਾਂ ਠੀਕ ਕਰ ਲਵੋ।

ਮੈਂ ਆਪ ਆਪਣੀ ਜੇਬ 'ਚੋਂ ਸੌ ਰੁਪਏ ਭਰ ਦਿਆਂਗਾ, ਏਨੀ ਹਿੰਮਤ ਹੈ।

ਇਹ ਹੋਇਆ ਤਾਂ, ਤਾਂ ਅਸੀਂ ਸਮਝਾਂਗੇ ਕਿ ਤੂੰ ਅਵੱਸ਼ ਹੀ ਰਿਸ਼ਵਤਖੋਰੀ ਕੀਤੀ ਏ।

ਬਹਿਸ ਦੇ ਕਾਰਣ ਸ਼ੋਰ ਤੇਜ਼ ਹੋ ਗਿਆ। ਨਾਲ ਦੇ ਕਮਰੇ ਵਾਲੇ ਮੁੰਡੇ ਪਰੇਸ਼ਾਨ ਹੋ ਕੇ ਬਾਹਰ ਆ ਗਏ। ਮਧੂ ਨੇ ਆਖਿਆ, ਅੱਜ ਤੋਂ ਤੂੰ ਆਪਣੇ ਮੈੱਸ ਵਾਲੇ ਹਿਸਾਬ ਨੂੰ ਆਪ ਹੀ ਸੰਭਾਲ ਲੈ। ਅੱਗੇ ਨੂੰ ਤੇਰੇ ਟਿਊਟੋਰੀਅਲ ਮੈਂ ਨਹੀਂ ਲਿਖਾਂਗਾ ਆਦਿ।

ਤਾਂ ਦੋ-ਤਿੰਨ ਲੋਕਾਂ ਨੇ ਸਾਨੂੰ ਚੁੱਪ ਕਰਵਾਉਣ ਦਾ ਜਤਨ ਕੀਤਾ। ਭਿਅੰਕਰ ਝਗੜਾ ਹੋਇਆ। ਨਾਲ ਵਾਲੇ ਪਹਿਲਵਾਨ ਜਗਦਾਲੇ ਨੇ ਮੈਨੂੰ ਚੁੱਕਿਆ ਅਤੇ ਕਮਰੇ ਵਿੱਚ ਸੁੱਟ ਆਇਆ। ਮੈਂ, ਛੱਡ ਦਿਓ, ਛੱਡ ਦਿਓ, ਚੀਕ ਰਿਹਾ ਸਾਂ। ਸਾਲੇ ਲਾਡੀ ਨੇ ਤਾਂ ਮੇਰਾ ਬੂਥਾ ਦਬੋਚ ਲਿਆ ਸੀ। ਕਮਰਿਆਂ ਵਿੱਚ ਪੜ੍ਹਾਈ ਵਿੱਚ ਲੱਗੇ ਪੰਜਾਹ-ਸੱਠ ਵਿਦਿਆਰਥੀ ਫਟਾਫਟ ਬਾਹਰ ਨਿਕਲ ਆਏ ਸਨ। ਮੈਨੂੰ ਅਪਮਾਨ ਮਹਿਸੂਸ ਹੋਇਆ। ਮੈਂ ਆਖਿਆ, ਮੈਂ ਵੀ ਪਹਿਲਵਾਨ ਬਣ ਕੇ ਤੈਨੂੰ ਅਗਲੇ ਸਾਲ ਮਜ਼ਾ ਚਖਾਵਾਂਗਾ।

ਉਹਨਾਂ ਲੋਕਾਂ ਨੇ ਮੈਨੂੰ ਮੇਰੇ ਕਮਰੇ ਵਿੱਚ ਬੰਦ ਕਰ ਦਿੱਤਾ। ਬਾਹਰੋਂ ਕੁੰਡੀ ਲਾ ਕੇ ਉਹ ਲੋਕ ਚਲੇ ਗਏ।

ਮੈਂ ਚੀਕ ਰਿਹਾ ਸਾਂ -- ਮੇਰੇ ਹਿਸਾਬ ਦੇ ਕਾਗ਼ਜ਼ ਮਧਿਆ ਦੇ ਕਮਰੇ ਵਿੱਚ ਰਹਿ ਗਏ ਹਨ। ਕਾਗ਼ਜ਼ ਬੜੇ ਮਹਤਵਪੂਰਨ ਹਨ। ਕੁੰਡੀ ਖੋਲ ਦਿਓ।

ਥੋੜ੍ਹੀ ਦੇਰ ਪਿਛੋਂ ਦਰਵਾਜ਼ਿਆਂ ਦੇ ਹੇਠੋਂ ਹਿਸਾਬ ਦੇ ਕਾਗ਼ਜ਼ ਸਰਕਾ ਦਿੱਤੇ ਗਏ ਸਨ। ਮੈੱਸ ਵਾਲਾ ਰਜਿਸਟਰ ਜੀਹਨੂੰ ਮਧੂ ਸੰਭਾਲਿਆ ਕਰਦਾ ਸੀ, ਉਹ ਵੀ ਅੰਦਰ ਪਹੁੰਚ ਗਿਆ।

ਮੈਂ ਕਿਹਾ, ਮਧੂ ਓਇ ਮਧੂ, ਦਰਵਾਜ਼ਾ ਖੋਲ੍ਹ ਦਿਓ।

ਜਗਦਾਲੇ ਦੀ ਆਵਾਜ਼ ਸੁਣਾਈ ਦਿੱਤੀ। ਮੈਂ ਮਧੂ ਨਹੀਂ ਹਾਂ।

ਪਿਛੋਂ ਮੈਂ ਸੁਣਿਆ, ਬਾਹਰ ਕੁਝ ਖੁਸਰ-ਫੁਸਰ ਹੋ ਰਹੀ ਹੈ। ਹੌਲੀ-ਹੌਲੀ ਬਾਹਰ ਇਕ-ਇਕ ਕਮਰਾ ਬੰਦ ਹੋ ਰਿਹਾ ਸੀ। ਫੇਰ ਇਕਦਮ ਸਾਰਾ ਮਾਹੌਲ ਸ਼ਾਂਤ ਹੋ ਗਿਆ।

ਮੈਂ ਕਾਗ਼ਜ਼ ਵਗੈਰਾ ਪਰ੍ਹਾਂ ਕੀਤੇ ਅਤੇ ਅਚਾਨਕ ਚੀਕਾਂ ਮਾਰਨ ਲੱਗ ਪਿਆ- ਮੇਰੀਆਂ ਸਿਗਰਟਾਂ ਮਧੂ ਕੋਲ ਹਨ। ਮਧਿਆ ਕੋਲ। ਮਧਿਆ ਦੇਸ਼ ਮੁਖ। ਸਿਗਰਟ ਫੜਾਓ।

ਪਰ ਕਿਸੇ ਨੇ ਮੇਰੀ ਨਾ ਸੁਣੀ। ਖੂੰਜੇ ਵਿੱਚ ਪਏ ਵੱਡੇ ਵੱਡੇ ਟੋਟੇ ਪੀਂਦਾ ਹੋਇਆ ਮੈਂ ਲੰਮਾ ਪਿਆ ਰਿਹਾ। ਦਰਾਜ਼ ਵਿਚੋਂ ਇਕ ਵੱਡੀ ਸਿਗਰਟ ਮਿਲ ਗਈ। ਉਹਨੂੰ ਮੈਂ ਆਖਰੀ ਸਮੇਂ ਲਈ ਛੱਡ ਦਿੱਤਾ।

ਬਾਰਾਂ ਵਜੇ ਇਚਲਕਰੰਜੀਕਰ ਵਾਲੇ ਕਮਰੇ ਦੇ ਖੁੱਲ੍ਹਣ ਦੀ ਆਵਾਜ਼ ਆਈ। ਉਦੋਂ ਮੈਂ ਲੰਬੀ ਸਿਗਰਟ ਜਲਾਈ ਅਤੇ ਖਿੜਕੀ ਕੋਲੋਂ ਉਹਨੂੰ ਆਵਾਜ਼ ਦਿੱਤੀ। ਇੱਚਲਿਆ, ਮੇਰਾ ਕਮਰਾ ਖੋਲ ਦਿਓ, ਬਈ।

ਉਹਨੇ ਤੁਰੰਤ ਕੁੰਡੀ ਖੋਲ੍ਹ ਦਿੱਤੀ। ਫੇਰ ਮੈਂ ਹਿਸਾਬ ਵਾਲੇ ਕਾਗ਼ਜ਼ਾਂ ਲਈ ਉਹਦੇ ਕਮਰੇ ਵਿੱਚ ਚਲਿਆ ਗਿਆ। ਅੱਜ ਮੇਰੇ ਨਾਲ ਜੋ ਕੁਝ ਵੀ ਹੋਇਆ ਅਤੇ ਫੇਰ ਪਰਾਂਜਪੇ ਸਾਹਿਬ ਵਾਲੀ ਚਰਚਾ ਮੈਂ ਉਹਨੂੰ ਦੱਸ ਦਿੱਤੀ।

ਉਹ ਕੇਵਲ ਲੰਗੋਟ ਪਾਈ ਪੈਂਟ ਨੂੰ ਬੁਰਸ਼ ਨਾਲ ਸਾਫ਼ ਕਰ ਰਿਹਾ ਸੀ। ਫੇਰ ਉਹਨੇ ਆਪਣੀ ਮੈਲੀ ਪੈਂਟ ਪਾਈ। ਜੇਬ ਦੀਆਂ ਝਮੇਲੇ ਵਾਲੀਆਂ ਚੀਜ਼ਾਂ ਨੂੰ ਠੀਕ ਕਰਨ ਤੱਕ

ਉਹਨੇ ਮੇਰੇ ਨਾਲ ਕੋਈ ਗੱਲ ਨਾ ਕੀਤੀ।

ਫੇਰ ਸਿਗਰਟ ਸੁਲਘਾ ਕੇ ਉਹਨੇ ਕਿਹਾ, ਹਾਂ, ਹੁਣ ਦੱਸੋ।

ਮਤਲਬ ਏਨੀ ਦੇਰ ਤਕ ਮੈਂ ਜੋ ਵੀ ਕਹਿੰਦਾ ਰਿਹਾ, ਉਹ ਬੇਕਾਰ ਗਿਆ।

ਫੇਰ ਤੋਂ ਦੱਸੋ।

ਉਹਨੇ ਪੁੱਛਿਆ, ਮਤਲਬ ਪਰਾਂਜਪੇ ਨੇ ਕੁਝ ਵੀ ਨਹੀਂ ਕੀਤਾ? ਕਰ ਦਿਆਂਗੇ--ਕੀ ਮਤਲਬ ਹੋਇਆ ਇਸਦਾ? ਕਹਿੰਦੇ ਨੇ, ਦੇਖ ਲਵਾਂਗੇ। ਕੁਝ ਨਹੀਂ। ਭੈਣਚੋਦ ਕੱਲ੍ਹ ਤੂੰ ਪ੍ਰਿੰਸੀਪਲ ਨੂੰ ਮਿਲ ਲੈ।

ਪਰ ਤੂੰ ਚੱਲੇਗਾ ਮੇਰੇ ਨਾਲ?

ਮੈਂ ਕਿਉਂ ਚੱਲਾਂ? ਨਹੀਂ, ਮੈਂ ਨਹੀਂ ਜਾਵਾਂਗਾ।

ਇਹ ਸਭ ਤੇਰੇ ਕਾਰਣ ਹੋਇਆ। ਤੂੰ ਹੀ ਤਾਂ ਟੈਕਸੀ ਲੈ ਕੇ ਉਹਨਾਂ ਗਾਇਕਾਂ ਨੂੰ ਲੈਣ ਗਿਆ ਸੀ।

ਤੂੰ ਤਾਂ ਜਨਰਲ ਸਕੱਤਰ ਸੀ ਨਾ। ਮੈਨੂੰ ਬਜਟ ਬਾਰੇ ਜਾਣਕਾਰੀ ਦੇਣਾ ਤੇਰਾ ਫ਼ਰਜ਼ ਨਹੀਂ ਸੀ? ਉਸ ਪਿਛੋਂ ਸਾਲੇ ਇਚਲਕਰੰਜੀਕਰ ਨੇ ਮੈਨੂੰ ਧੱਕਾ ਦੇ ਕੇ ਕਮਰੇ ਵਿਚੋਂ ਬਾਹਰ ਕੱਢ ਦਿੱਤਾ। ਕਹਿਣ ਲੱਗਾ, ਤੂੰ ਗਧਾ ਏਂ, ਹੁਣ ਚਲਿਆ ਜਾ। ਆਪਣੇ ਕਮਰੇ ਵਿੱਚ ਸੌਂ ਜਾ।

ਦੂਜੇ ਦਿਨ ਦੁਪਹਿਰੇ ਮੈਂ ਜਲਦੀ ਉਠਿਆ। ਸਾਲੇ ਇਚਲਕਰੰਜੀਕਰ ਨਾਲ ਦਿਨ ਭਰ ਗੱਲ ਨਾ ਕੀਤੀ। ਉਹ ਆਪ ਆਥਣ ਨੂੰ ਮੇਰੇ ਕਮਰੇ ਵਿੱਚ ਆਇਆ। ਕਹਿਣ ਲੱਗਾ, ਵਾਈਸ ਪ੍ਰਿੰਸੀਪਲ ਸਾਹਿਬ ਨੂੰ ਮੈਂ ਮਿਲ ਕੇ ਆਇਆ ਹਾਂ। ਸਾਰੀਆਂ ਗੱਲਾਂ ਉਨ੍ਹਾਂ ਨੂੰ ਦੱਸ ਦਿੱਤੀਆਂ। ਉਹਨਾਂ ਕਿਹਾ, ਠੀਕ ਹੈ। ਸਿਰਫ਼ ਸਤਿਕਾਰ ਵਜੋਂ ਤੂੰ ਅੱਜ ਰਾਤ ਉਹਨਾਂ ਨੂੰ ਮਿਲ ਆਵੀਂ, ਠੀਕ ਹੈ?

ਮੇਰੇ ਢਿੱਡ ਉਤੇ ਹੱਥ ਫੇਰਦਿਆਂ ਉਹਨੇ ਕਿਹਾ, ਏਨਾ ਘਬਰਾਉਣ ਦਾ ਕੋਈ ਲਾਭ ਨਹੀਂ ਹੁੰਦਾ ਸਹੁਰੀ ਦਿਆ।

ਉਸ ਰਾਤ ਮੈਂ ਵਾਈਸ-ਪ੍ਰਿੰਸੀਪਲ ਸਾਹਿਬ ਦੇ ਘਰ ਗਿਆ। ਉਹਨਾਂ ਦਾ ਅਲਸੇਸ਼ਿਨ ਕੁੱਤਾ ਬਾਹਰ ਹੀ ਬੈਠਾ ਸੀ। ਮੈਂ ਉਥੇ ਹੀ ਖੜਾ-ਖੜਾ ਸੋਚਣ ਲੱਗਾ। ਕੁੱਤਾ ਮੇਰੇ ਨੇੜੇ ਆ ਕੇ ਪੂਛ ਹਿਲਾਉਂਦਾ ਹੋਇਆ ਖੜਾ ਸੀ। ਪੂਛ ਹਿਲਾਉਣ ਵਾਲਾ ਅਲਸੇਸ਼ਿਨ ਕਿੰਨਾ ਭਿਆਨਕ ਹੁੰਦਾ ਹੈ। ਫੇਰ ਉਹਨੇ ਪਿੱਠ ਥੋੜ੍ਹੀ ਜਿਹੀ ਫੇਰ ਲਈ। ਮੈਂ ਉਦੋਂ ਘੰਟੀ ਵਜਾਈ ਤਾਂ ਕੁੱਤਾ ਮੁੜਿਆ ਅਤੇ ਮੇਰੇ ਉੱਤੇ ਕੁੱਦ ਪਿਆ। ਸਰ ਅੰਦਰੋਂ ਦੇਖ ਰਹੇ ਹੋਣਗੇ। ਕਿਉਂਕਿ ਕੁੱਤੇ ਨੇ ਜਿਉਂ ਹੀ ਆਪਣਾ ਇੱਕ ਪੰਜਾ ਮੇਰੀ ਕਮਰ ਉੱਤੇ ਰਖਿਆ ਸੀ, ਉਹ ਚੀਕੇ, ਜਾਨੀ, ਜਾਨੀ। ਮਤਲਬ ਇਸਦਾ ਨਾਂ ਜਾਨੀ ਸੀ। ਜਾਨੀ ਚੁੱਪ ਹੋ ਗਿਆ। ਖੂੰਜੇ ਵਾਲੀ ਆਪਣੀ ਥਾਂ ਉੱਤੇ ਜਾ ਕੇ ਬਹਿ ਗਿਆ ਅਤੇ ਫੇਰ ਤੋਂ ਮੇਰੀ ਵੱਲ ਦੇਖ ਕੇ ਪੂਛ ਹਿਲਾਉਣ ਲੱਗਾ।

ਸਰ ਨੇ ਅੰਦਰੋਂ ਹੀ ਕਿਹਾ, ਬੈਠੋ।

ਥੋੜ੍ਹੀ ਦੇਰ ਵਿੱਚ ਉਹਨਾਂ ਦੀ ਪਤਨੀ ਅਤੇ ਉਹ ਦੋਵੇਂ ਬਾਹਰ ਕਮਰੇ ਵਿੱਚ ਆਏ। ਉਹਨਾਂ ਦੀ ਪਤਨੀ ਮੇਰੀ ਵੱਲ ਹਮਦਰਦੀ ਦੀ ਨਿਗਾਹ ਨਾਲ ਦੇਖ ਰਹੀ ਸੀ। ਮਤਲਬ

ਮੇਰੀ ਬਜਟ ਵਾਲੀ ਗੱਲ ਇਹਨਾਂ ਤੱਕ ਪਹੁੰਚ ਗਈ ਹੈ ਸ਼ਾਇਦ। ਇਚਲਕਰੰਜੀਕਰ ਨੇ ਦੱਸ ਦਿੱਤਾ ਹੋਵੇਗਾ। ਮੈਨੂੰ ਅਚਾਨਕ ਖਿਆਲ ਆਇਆ ਕਿ ਮੇਰੀ ਪੈਂਟ ਦਾ ਬਟਨ ਖੁੱਲ੍ਹਾ ਰਹਿ ਗਿਆ ਹੈ। ਸੋਚਿਆ, ਇਹਨਾਂ ਦਾ ਧਿਆਨ ਜਿਵੇਂ ਹੀ ਮੇਰੇ ਉਪਰੋਂ ਹਟ ਗਿਆ ਬਟਨ ਠੀਕ ਕਰਨਾ ਚਾਹੀਦਾ ਹੈ। ਜਦੋਂ ਸਰ ਪੜਤਾਲਣ ਵਿੱਚ ਲੱਗੇ ਹੋਣ, ਸਮੇਂ ਦਾ ਲਾਭ ਲੈਣਾ ਚਾਹੀਦਾ ਹੈ।

ਹਿਸਾਬ ਵਾਲਾ ਇਹ ਪਲੰਦਾ ਏਨਾ ਗੰਦਾ ਹੋ ਚੁਕਿਆ ਸੀ ਕਿ ਸਰ ਨੂੰ ਦਿੰਦਿਆਂ ਮੈਨੂੰ ਸ਼ਰਮ ਆਈ। ਉਹਨਾਂ ਪਰਾਂਜਪੇ ਸਾਹਿਬ ਵਾਂਗ ਪੂਰਾ ਹਿਸਾਬ ਜਾਂਚ ਕੇ ਨਹੀਂ ਦੇਖਿਆ।

ਉਹਨਾਂ ਕਿਹਾ, ਤੂੰ ਹਾਲੀਂ ਤਾਂ ਇੰਟਰ ਕਰ ਰਿਹਾ ਏਂ ਅਤੇ ਏਨੇ ਝਮੇਲਿਆਂ ਵਿੱਚ ਪਿਆ ਹੈ? ਭਵਿੱਖ ਵਿੱਚ ਤੇਰੇ ਲਈ ਇਹ ਮਾਮਲਾ ਖ਼ਤਰਨਾਕ ਸਾਬਤ ਹੋ ਸਕਦਾ ਹੈ।

ਮੈਂ ਪਛਤਾਵੇ ਤੇ ਅੰਦਾਜ਼ ਵਿੱਚ ਕਿਹਾ, ਭਵਿੱਖ ਵਿੱਚ ਕਿਸੇ ਵੀ ਚੀਜ਼ ਵਿੱਚ ਹਿੱਸਾ ਨਹੀਂ ਲਵਾਂਗਾ।

ਉਹਨਾਂ ਪਤਨੀ ਨੂੰ ਕਿਹਾ, ਇਹ ਇੰਟਰ ਕਰ ਰਿਹਾ ਹੈ, ਕਾਲਜ ਦਾ ਡੀਬੇਟਿੰਗ ਇਹਦੇ ਜ਼ਿੰਮੇ ਹੈ। ਸਭਾ ਵੀ ਇਹਨੇ ਹੀ ਸੰਭਾਲੀ। ਸਭਾ ਉਂਜ ਠੀਕ-ਠਾਕ ਹੋਈ। ਅਤੇ ਕਿਉਂ ਜੀ, ਤੂੰ ਮੈਸ ਦਾ ਵੀ ਤਾਂ ਸੈਕਟਰੀ ਹੈ ਨਾ?

ਪਤਨੀ ਅੱਛਾ, ਅੱਛਾ ਕਰ ਰਹੀ ਸੀ।

ਉਹਨਾਂ ਕਿਹਾ, ਦੇਖੋ, ਸਾਡੇ ਰਹਿੰਦਿਆਂ ਕਿੰਨੇ ਵਿਦਿਆਰਥੀ ਆਏ ਅਤੇ ਗਏ। ਇਹਨਾਂ ਵਿਚੋਂ ਬਹੁਤਿਆਂ ਨੂੰ ਠੀਕ ਢੰਗ ਨਾਲ ਭਾਸ਼ਣ ਵਰਗੀ ਸਾਧਾਰਨ ਗੱਲ ਕਰਨੀ ਨਹੀਂ ਆਉਂਦੀ ਸੀ। ਪਰ ਉਹਨਾਂ ਵਿਚੋਂ ਕਈ ਲੋਕ ਏਥੋਂ ਪ੍ਰਸਿੱਧ ਵਕਤਾ ਬਣ ਕੇ ਹੀ ਨਿਕਲੇ ਸਨ। ਇਸ ਤੋਂ ਉਲਟ ਕੁਝ ਲੋਕ ਮੰਚ ਦੇ ਡਰ ਤੋਂ ਏਨੇ ਭੈ-ਭੀਤ ਹੋ ਜਾਂਦੇ ਹਨ ਕਿ ਫੇਰ ਤੋਂ ਕਦੀ ਮੰਚ ਉੱਤੇ ਪੈਰ ਨਹੀਂ ਪਾਉਂਦੇ। ਇਹਨਾਂ ਲੋਕਾਂ ਦਾ ਤਾਂ ਅੱਗੇ ਨਾਂ ਵੀ ਸੁਣਨ ਵਿੱਚ ਨਹੀਂ ਆਉਂਦਾ। ਖੈਰ, ਇਹ ਸਿਲਸਿਲਾ ਚਲਦਾ ਹੀ ਰਹਿੰਦਾ ਹੈ। ਪਿਛਲੇ ਵੀਹ ਵਰ੍ਹਿਆਂ ਤੋਂ ਮੈਂ ਇਹਦਾ ਗਵਾਹ ਹਾਂ - ਹਰ ਸਾਲ ਓਹੀ ਸਮਾਗਮ, ਕਾਰਜਕ੍ਰਮ, ਖੇਡ-ਤਮਾਸ਼ੇ, ਪ੍ਰਸਿੱਧੀ ਲਈ ਤਰਸ ਰਹੇ ਵਿਦਿਆਰਥੀ। ਤੰਗ ਆ ਗਿਆ ਹਾਂ। ਪਰ ਮਜ਼ੇ ਦੀ ਗੱਲ ਇਹ ਹੈ ਕਿ ਮੈਂ ਵੀ ਵਾਈਸ-ਪ੍ਰਿੰਸੀਪਲ ਦੇ ਪਦ ਨੂੰ ਛੱਡਣਾ ਨਹੀਂ ਚਾਹੁੰਦਾ। ਖੈਰ ਛੱਡੋ। ਪਰ ਤੇਰੀ ਪੜ੍ਹਾਈ ਕਿੱਦਾਂ ਚੱਲ ਰਹੀ ਹੈ? ਧਿਆਨ ਰਖੋ, ਇੰਟਰ ਦਾ ਨਤੀਜਾ ਬੜਾ ਸਖ਼ਤ ਹੁੰਦਾ ਹੈ, ਪਤਾ ਹੈ?

ਮੈਂ ਕਿਹਾ, ਮੈਂ ਪੜ੍ਹਾਈ ਵਲੋਂ ਕਦੇ ਵੀ ਅਵੇਸਲਾ ਨਹੀਂ ਹੋਇਆ। ਮੈਂ ਨਿੱਤ ਰਾਤ ਨੂੰ ਪੜ੍ਹਾਈ ਕਰਦਾ ਹਾਂ।

ਪਰ ਹੈਰਾਨੀ ਵਾਲੀ ਗੱਲ ਇਹ ਹੈ ਕਿ ਮੈਨੂੰ ਫਾਈਨਲ ਪਰੀਖਿਆ ਦਾ ਫਾਰਮ ਲੈਣ ਲਈ ਉਹਨਾਂ ਨੂੰ ਹੀ ਮਿਲਣਾ ਪਿਆ ਸੀ।

ਮੈਂ ਚਰਚਾ ਦੇ ਮੁੱਖ ਮੁੱਦੇ ਵਲ ਮੁੜਿਆ। ਹਿਸਾਬ ਦਾ ਪਲੰਦਾ ਫੇਰ ਤੋਂ ਉਹਨਾਂ ਨੂੰ ਦਿਖਾਉਣ ਲੱਗਾ। ਉਦੋਂ ਉਹਨਾਂ ਕਿਹਾ, ਦੇਖੋ ਇਹ ਇਸ ਤਰ੍ਹਾਂ ਚਲਦਾ ਹੀ ਰਹਿੰਦਾ ਹੈ। ਬਿਲਾਂ ਨੂੰ ਤੁਸੀਂ ਲੋਕ ਇਸ ਤਰ੍ਹਾਂ ਐਡਜਸਟ ਕਰਦੇ ਹੀ ਰਹੋਗੇ। ਤੁਸੀਂ ਲੋਕ ਇਨਕਾਰ ਨਹੀਂ ਕਰ ਸਕਦੇ। ਅਜਿਹਾ ਹੁੰਦਾ ਹੀ ਹੈ। ਹੁਣ ਇਹਦੇ ਵਿੱਚ ਹਿਸਾਬ ਜਾਂਚਣ ਵਾਲੀ ਗੱਲ ਕੀ ਰਹਿ ਜਾਂਦੀ ਹੈ। ਹਰ ਸਾਲ ਕੁਝ ਨਾ ਕੁਝ ਸਮੱਸਿਆ ਪੈਦਾ ਹੁੰਦੀ ਹੀ ਹੈ। ਅਸੀਂ ਦੇਖਾਂਗੇ

ਕਿ ਵਾਧੂ ਖਰਚ ਦੀ ਦਫ਼ਤਰ ਤੋਂ ਮਨਜ਼ੂਰੀ ਦੁਆਈਏ ਜਾਂ ਹੋਰ ਕੀ ਕਰੀਏ? ਕੱਲ੍ਹ ਦੇਖਾਂਗੇ।

ਦੇਖ ਲਵਾਂਗੇ, ਬਾਅਦ ਵਿੱਚ ਦੇਖ ਲਵਾਂਗੇ। ਉਦੋਂ ਤੋਂ ਮੈਂ ਮੀਟਿੰਗ ਤੱਕ ਉਸ ਪੁਲੰਦੇ ਵਲ ਝਾਕ ਕੇ ਵੀ ਨਹੀਂ ਦੇਖਿਆ।

ਮੀਟਿੰਗ ਤਕ ਇਚਲਕਰੰਜੀਕਰ ਨਾਲ ਵੀ ਗੱਲ ਨਹੀਂ ਕੀਤੀ। ਸਾਲਾ ਨਾਲਾਇਕ ਹੈ। ਪਰ ਕੁਝ ਵੀ ਹੋਵੇ, ਮੇਰੇ ਪੱਖ ਵਿੱਚ ਓਹੀ ਇਕੱਲਾ ਲੜਿਆ ਸੀ। ਹੁਣ ਇਹ ਗੱਲ ਦੂਜੀ ਹੈ ਕਿ ਏਸੇ ਕਰਕੇ ਮੇਰਾ ਨੁਕਸਾਨ ਹੋਇਆ ਸੀ। ਕਿਉਂਕਿ ਕਮੇਟੀ ਵਿੱਚ ਇਹਦੇ ਵਿਰੋਧੀ ਹੀ ਵਧੇਰੇ ਹਨ। ਅੰਤ ਤੱਕ ਮੈਂ ਪਰੇਸ਼ਾਨ ਸੀ। ਏਸ ਤੋਂ ਬਿਨਾਂ, ਮੈਂ ਕੁਝ ਕਰ ਵੀ ਨਹੀਂ ਸਕਦਾ ਸੀ। ਫੈਸਲਾ ਇਹ ਹੋਇਆ ਕਿ ਪੈਸੇ ਸੈਕਟਰੀ ਨੂੰ ਦੇਣੇ ਪੈਣਗੇ। ਬਜਟ ਤੋਂ ਜ਼ਿਆਦਾ ਖਰਚ ਕਰਨ ਦਾ ਸਾਂਗਵੀਕਰ ਨੂੰ ਕੀ ਅਧਿਕਾਰ ਸੀ?

ਉਦੋਂ ਪ੍ਰੋ. ਪਰਾਂਜਪੇ ਅਤੇ ਵਾਈਸ-ਪ੍ਰਿੰਸੀਪਲ ਵਰਗੇ ਲੋਕਾਂ ਨੇ ਦਖ਼ਲ ਦਿੰਦਿਆਂ ਕਿਹਾ, ਅਸੀਂ ਇੰਜ ਕਿਉਂ ਨਾ ਕਰੀਏ ਕਿ ਮਨੋਰੰਜਨ ਦੇ ਖਾਤੇ ਵਿੱਚ ਹਰ ਸਾਲ ਇਕ ਵਿਦਿਆਰਥੀ ਤੋਂ ਤਿੰਨ ਰੁਪਏ ਦੇ ਹਿਸਾਬ ਨਾਲ ਪੈਸਾ ਲਿਆ ਜਾਂਦਾ ਹੈ। ਅਤੇ ਫੇਰ ਕਿਸੇ ਵੀ ਸਾਲ ਹਜ਼ਾਰ-ਬਾਰਾਂ ਸੌ ਦੀ ਪੂਰੀ ਰਕਮ ਖਰਚ ਨਹੀਂ ਹੁੰਦੀ। ਏਸ ਮਦ ਤੋਂ ਸੌ ਰੁਪਏ ਕਢਵਾਉਣ ਵਿੱਚ ਕੀ ਨੁਕਸਾਨ ਹੈ?

ਲਿਮਏ ਨੇ ਬੁਰੀ ਤਰ੍ਹਾਂ ਚਿੜ ਕੇ ਕਿਹਾ, ਇਸ ਨਾਲ ਹੋਵੇਗਾ ਇਹ ਕਿ ਇਸ ਪਿਛੋਂ ਹਰ ਸਾਲ ਸਭਾ ਦੇ ਸੈਕਟਰੀ ਆਪਣਾ ਖਰਚ ਵਧਾਉਂਦੇ ਰਹਿਣਗੇ ਅਤੇ ਬਜਟ ਤੋਂ ਉੱਪਰ ਖਰਚ ਕਰਨ ਦਾ ਇਕ ਸਿਲਸਿਲਾ ਹੀ ਪ੍ਰਚਲਿਤ ਹੋ ਜਾਵੇਗਾ।

ਇਚਲਕਰੰਜੀਕਰ ਬੋਲ ਪਿਆ, ਅਜਿਹਾ ਕਿੰਜ ਹੋਵੇਗਾ? ਭਵਿੱਖ ਵਿੱਚ ਪਾਂਡੂਰੰਗ ਸਾਂਗਵੀਕਰ ਵਰਗਾ ਗੰਵਾਰ ਆਦਮੀ ਸੈਕਟਰੀ ਬਣੇਗਾ, ਇਸ ਦੀ ਕੋਈ ਸੰਭਾਵਨਾ ਹੈ ਕੋਈ?

ਮਜ਼ਾਕ ਸਾਰਿਆਂ ਨੂੰ ਚੰਗਾ ਲੱਗਾ ਸੀ। ਵਿਸ਼ੇਸ਼ ਕਰਕੇ ਸਾਠੇ ਨੂੰ। ਉਹ ਬਹੁਤ ਹੱਸੀ ਸੀ। ਪਰ ਪਿਛੋਂ ਮੀਟਿੰਗ ਦਾ ਮਾਹੌਲ ਕੁਲ ਮਿਲਾ ਕੇ ਹਮਦਰਦੀ-ਭਰਿਆ ਬਣ ਗਿਆ। ਮੈਂ ਬੁਰੀ ਤਰ੍ਹਾਂ ਨਾਲ ਅੱਕ ਗਿਆ ਸਾਂ।

ਚੌਧਰੀ ਨੇ ਸੂਚਨਾ ਦਿੱਤੀ ਕਿ ਸਾਂਗਵੀਕਰ ਦੇ ਜ਼ਿੰਮੇ ਕਾਲਜ ਦਾ ਡੀਬੇਟ ਵੀ ਹੈ। ਓਧਰ ਖਰਚ ਕੁਝ ਘੱਟ ਹੋਇਆ ਹੋਵੇਗਾ ਕਿਉਂਕਿ ਉਸ ਨੇ ਇਸ ਸਾਲ ਡੀਬੇਟ ਚਲਾਇਆ ਹੀ ਨਹੀਂ। ਤਾਂ ਓਧਰ ਦਾ ਬਜਟ ਏਧਰ ਕਿਉਂ ਨਾ ਵਰਤ ਲਿਆ ਜਾਵੇ?

ਇਹ ਗੱਲ ਵੀ ਸਾਰਿਆਂ ਨੂੰ ਮਜ਼ਾਕੀਆ ਲੱਗੀ। ਵਾਈਸ-ਪ੍ਰਿੰਸੀਪਲ ਨੇ ਕਿਹਾ, ਅਜਿਹਾ ਨਹੀਂ ਕਰ ਸਕਦੇ।

ਭੋਸਲੇ ਨੇ ਕਿਹਾ, ਜੇ ਮੈੱਸ ਇਕ ਦਿਨ ਲਈ ਬੰਦ ਕਰ ਦਿੱਤਾ ਜਾਵੇ ਤਾਂ ਲਗਭਗ ਡੇਢ ਸੌ ਰੁਪਏ ਬਚ ਸਕਦੇ ਹਨ। ਉਹਨਾਂ ਨੂੰ ਏਧਰ ਲਾ ਲਵੋ।

ਗੁਪਤੇ ਤਾਂ ਮੇਰਾ ਵੈਰੀ ਹੈ। ਉਹਨੇ ਕਿਹਾ, ਕਿਉਂ ਨਾ ਹਰ ਇੱਕ ਵਿਦਿਆਰਥੀ ਤੋਂ ਚਾਰ-ਚਾਰ ਆਨੇ ਲੈ ਲਏ ਜਾਣ। ਕਿੰਨੇ ਹੋਣਗੇ ਕੁੱਲ ਲੋਕ?

ਚਾਰ ਸੌ ਗਿਆਰਾਂ।

ਅਤੇ ਕੁੜੀਆਂ?

ਸਾਠੇ ਨੇ ਕਿਹਾ, ਨਿਸਚਿਤ ਸੰਖਿਆ – ਲਗ-ਭਗ – ਮੰਨ ਲਵੋ ਸਭ ਮਿਲਾ ਕੇ ਲਗਭਗ ਪੰਜ ਸੌ। ਤਾਂ ਪੰਜ ਸੌ ਗੁਣਾਂ ਚਾਰ ਆਨੇ, ਕਿੰਨੇ ਹੋਏ?

ਇਚਲਕਰੰਜੀਕਰ ਨੇ ਕਿਹਾ, ਛੱਡੋ ਪਰ੍ਹਾਂ। ਸਾਲਾ, ਚਾਰ ਆਨੇ ਕੌਣ ਵਸੂਲ ਕਰਦਾ ਫਿਰੇਗਾ?

ਸਾਂਗਵੀਕਰ, ਹੋਰ ਕੌਣ?

ਮੈਂ ਬੋਰ ਹੋ ਗਿਆ। ਚੰਗਾ ਹੈ, ਇਹਨੂੰ ਏਥੇ ਹੀ ਖ਼ਤਮ ਕਰ ਦਈਏ। ਉਂਜ ਵੀ ਮੇਰੇ ਕੋਲ ਸੱਠ-ਸੱਤਰ ਰੁਪਏ ਰੱਖੇ ਹਨ। ਲਗਭਗ ਚਾਲੀ ਰੁਪਏ ਹੋਰ ਘਰੋਂ ਮੰਗਵਾ ਲਵਾਂਗੇ। ਪੂਰੇ ਪੈਸੇ ਆਪਣੀ ਜੇਬ ਤੋਂ ਭਰ ਦਈਏ ਅਤੇ ਹਮੇਸ਼ਾ ਲਈ ਮੁਕਤ ਹੋ ਜਾਈਏ? ਸਾਲਾ ਐਨਾ ਅਪਮਾਨ ਕੌਣ ਸਹਾਰੇਗਾ?

ਅੰਤ ਵਿੱਚ ਵਾਈਸ–ਪ੍ਰਿੰਸੀਪਲ ਅਤੇ ਪ੍ਰੋ. ਪਰਾਂਜਪੇ ਵਿਚਕਾਰ ਖੁਸਰ-ਫੁਸਰ ਚਲਦੀ ਰਹੀ। ਸਮਾਂ ਕਾਫੀ ਹੋ ਚੁਕਿਆ ਸੀ। ਦੂਜੇ ਖਰਚ ਵੀ ਤਾਂ ਮਨਜ਼ੂਰ ਕਰਵਾ ਲੈਣੇ ਸਨ। ਵਾਈਸ-ਪ੍ਰਿੰਸੀਪਲ ਸਾਹਿਬ ਨੇ ਕਮੇਟੀ ਦੇ ਲੋਕਾਂ ਉੱਤੇ ਕੁਝ ਦਬਾਓ ਪਾਇਆ ਅਤੇ ਉਹਨਾਂ ਨੂੰ ਚੁੱਪ ਕਰਵਾ ਦਿੱਤਾ।

ਪਾਂਡੂਰੰਗ ਸਾਂਗਵੀਕਰ ਦੇ ਖਰਚ ਨੂੰ ਮੈਂ ਮਨਜ਼ੂਰੀ ਦਿੰਦਾ ਹਾਂ। ਬਜਟ ਤੋਂ ਵਾਧੂ ਜੋ ਵੀ ਖਰਚ ਹੋਇਆ ਹੈ, ਉਹਨੂੰ ਇਸ ਤਰ੍ਹਾਂ ਨਜਿੱਠਿਆ ਜਾਵੇ–ਕਮੇਟੀ ਦਾ ਹਰ ਮੈਂਬਰ ਚਾਰ-ਚਾਰ ਰੁਪਏ ਭਰੇ। ਹਾਂ, ਕਿਸੇ ਉੱਤੇ ਇਹਦੀ ਜ਼ਬਰਦਸਤੀ ਨਹੀਂ ਹੋਵੇਗੀ। ਇਹ ਉਹਨਾਂ ਦੀ ਮਰਜ਼ੀ ਹੋਵੇਗੀ। ਬਾਕੀ ਪੈਸਾ ਕਾਲਜ ਭਰੇਗਾ। ਹੈ ਮਨਜ਼ੂਰ? ਹੁਣ ਚੱਲੀਏ।

ਇਸ ਉੱਤੇ ਲਿਮਏ ਨੇ ਕਿਹਾ, ਮੇਰੇ ਲਈ ਚਾਰ ਰੁਪਏ ਦੇਣਾ ਵੀ ਸੰਭਵ ਨਾ ਹੋ ਸਕਿਆ ਤਾਂ? ਇਚਲਕਰੰਜੀਕਰ ਨੇ ਚਿੜ ਕੇ ਕਿਹਾ, ਕੀ ਤੂੰ ਸੁਣਿਆ ਨਹੀਂ? ਬਾਕੀ ਪੈਸਾ ਕਾਲਜ ਭਰੇਗਾ। ਬਹਿ ਜਾ ਹੇਠਾਂ।

ਮੈਥੋਂ ਇਲਾਵਾ ਸਾਰੇ ਲੋਕ ਹੱਸ ਪਏ। ਮੈਂ ਬੁਰੀ ਤਰ੍ਹਾਂ ਨਾਲ ਬੇਚੈਨ ਹੋ ਗਿਆ ਸਾਂ। ਸੋਚਿਆ, ਹੁਣ ਇਹਨੂੰ ਏਥੇ ਹੀ ਖ਼ਤਮ ਕਰ ਦੇਣਾ ਚਾਹੀਦਾ ਹੈ।

ਲਿਮਏ ਨੇ ਕਿਹਾ, ਮੇਰੀ ਗੱਲ ਨਹੀਂ, ਮੈਂ ਮਤਲਬ–ਮੈਂ ਤਾਂ ਭਰਾਂਗਾ ਹੀ। ਸੁਆਲ ਪੈਸਿਆਂ ਦਾ ਨਹੀਂ ਹੈ। ਪਰ ....... ਵਗੈਰਾ।

ਅੱਗੇ ਵਾਲੇ ਬਿਲ ਲਿਆਓ। ਫਟਾਫਟ। ਹੁਣ ਬੰਦ ਕਰੋ ਬਹਿਸ। ਇਚਲਕਰੰਜੀਕਰ–ਤੇਰਾ? ਰੇਡੀਓ, ਕੈਰਮ, ਨੌਕਰ, ਠੀਕ ਹੈ। ਅੱਗੇ? ਲਿਮਏ, ਮਿਸਟਰ ਲਿਮਏ, ਜਲਦੀ ਪਲੀਜ਼। ਠੀਕ ਹੈ। ਨਾਸ਼ਤਾ ਹੋਰ ਖਾਣਾ। ਹਾਂ, ਚੱਲੋ। ਵਰਾਇਟੀ? ਸਾਂਗਵੀਕਰ, ਪਰ ਤੂੰ ਵਰਾਇਟੀ ਵਧੀਆ ਪੇਸ਼ ਕੀਤੀ ਹੈ। ਸਭ ਦੀ ਏਹੀ ਰਾਇ ਹੈ। ਬਜਟ? ਠੀਕ ਹੈ? ਬਜਟ ਤੋਂ ਵੀਹ ਰੁਪਏ ਘੱਟ। ਵਾਹ, ਵਾਹ। ਬਹੁਤ ਵਧੀਆ। ਹੁਣ ਤਾਂ ਨਿੱਬੜ ਗਿਆ?

ਮੈਂ ਆਪਣੀ ਜੇਬ 'ਚੋਂ ਵੀਹ ਰੁਪਏ ਦੇ ਕੇ ਵਰਾਇਟੀ ਦਾ ਖਰਚ ਘੱਟ ਦਿਖਾਇਆ ਸੀ। ਘੱਟ ਤੋਂ ਘੱਟ ਏਥੇ ਤਾਂ ਬਜਟ ਠੀਕ ਕਰ ਲਿਆ ਸੀ। ਚਾਹੁੰਦਾ ਸਾਂ ਕਿ ਲੋਕ ਯਕੀਨ ਕਰ ਲੈਣ ਕਿ ਸਾਂਗਵੀਕਰ ਈਮਾਨਦਾਰ ਹੈ। ਏਸ ਲਈ ਅਜਿਹਾ ਕਰਨਾ ਜ਼ਰੂਰੀ ਸੀ।

ਬਾਕੀ ਲੋਕਾਂ ਦਾ ਖਰਚ ਬਜਟ ਅਨੁਸਾਰ ਬਿਲਕੁਲ ਸਹੀ ਬੈਠਾ ਸੀ। ਸਾਲੇ ਪੈਸੇ ਖਾਣ ਦੀਆਂ ਵਿਧੀਆਂ ਬਹੁਤ ਚੰਗੀ ਤਰ੍ਹਾਂ ਜਾਣਦੇ ਹਨ। ਪਰ ਅੰਕੜੇ ਬਰਾਬਰ ਕਰ ਲੈਂਦੇ ਹਨ। ਭੜੂਏ ਚਤੁਰ ਹਨ। ਮਤਲਬ ਲੁੱਚੇ।

ਸਾਰੇ ਬਿਲ ਕਲਰਕ ਨੇ ਸਾਥੋਂ ਲੈ ਲਏ। ਉਹਨੇ ਪ੍ਰੋ.ਪਰਾਂਜਪੇ ਤੋਂ ਪੁੱਛਿਆ, ਸਰ, ਘਰ ਵਿੱਚ ਮੁੰਡਾ ਥੋੜ੍ਹਾ ਬਿਮਾਰ ਹੈ। ਮੈਂ ਜ਼ਰਾ ਜਲਦੀ ਜਾਣਾ ਸੀ। ਆਗਿਆ ਦਿਓ ਤਾਂ ਮੈਂ ਇਹਨਾਂ ਬਿਲਾਂ ਨੂੰ ਏਥੇ ਛੱਡਣ ਦੀ ਥਾਂ ਘਰ ਲੈ ਜਾਂਦਾ ਹਾਂ। ਕੱਲ੍ਹ ਹਿਸਾਬ ਪੂਰਾ ਕਰਕੇ ਪਰਸੋਂ ਕਾਲਜ ਭਿਜਵਾ ਦਿਆਂਗਾ। ਸਾਂਗਵੀਕਰ ਲਈ ਕਾਲਜ਼ ਤੋਂ ਪੈਸੇ ਕਢਵਾਉਣੇ ਹਨ। ਇਹ ਕੰਮ ਜੇ ਪਰਸੋਂ ਕਰ ਲਿਆ ਜਾਵੇ ਤਾਂ ਇਤਰਾਜ਼ ਤਾਂ ਨਹੀਂ?

ਪ੍ਰੋ.ਪਰਾਂਜਪੇ ਨੇ ਕਿਹਾ, ਠੀਕ ਹੈ। ਤੁਸੀਂ ਜਾਓ। ਇਹ ਰਕਮ ਤੁਰੰਤ ਮਨਜ਼ੂਰ ਕਰਵਾ ਲਵੋ ਅਤੇ ਸਾਂਗਵੀਕਰ ਨੂੰ ਦੇ ਦਿਓ। ਉਹਨੇ ਬਿਲਾਂ ਦਾ ਭੁਗਤਾਨ ਕਰਨਾ ਹੋਵੇਗਾ।

ਆਖਰ ਮੀਟਿੰਗ ਖ਼ਤਮ ਹੋਈ। ਇਚਲਕਰੰਜੀਕਰ ਹੁਣ ਵੀ ਕਿਸੇ ਨਾ ਕਿਸੇ ਨਾਲ ਉਲਝ ਹੀ ਰਿਹਾ ਸੀ। ਮੈਂ ਚੁੱਪ ਕਰਕੇ ਹਨੇਰੇ ਵਿੱਚ ਬਾਹਰ ਚਲਿਆ ਗਿਆ। ਰੋਟੀ ਖਾਣ ਲਈ ਵੀ ਓਧਰ ਮੈਸ ਵੱਲ ਨਹੀਂ ਗਿਆ। ਏਧਰ-ਓਧਰ ਟਹਿਲਣ ਪਿਛੋਂ ਬਾਹਰ ਰੋਟੀ ਖਾ ਲਈ। ਮਦਰਾਸ ਹੋਟਲ ਵਿੱਚ ਬੈਠਾ ਲਗਾਤਾਰ ਸਿਗਰਟ ਪੀਂਦਾ ਰਿਹਾ।

ਸਾਲਾ, ਅਸੀਂ ਕਿਉਂ ਅਜੇਹੇ ਝਮੇਲਿਆਂ ਵਿੱਚ ਫਸਦੇ ਰਹੇ? ਜੇ ਤੁਸੀਂ ਚਾਹੁੰਦੇ ਹੋ ਤਾਂ ਕਹਿ ਸਕਦੇ ਹੋ ਕਿ ਸਾਡੇ ਕੋਲੋਂ ਇਹ ਸਭ ਨਹੀਂ ਹੁੰਦਾ ਹੈ: ਭਾਵੇਂ ਇੰਜ ਸਮਝ ਲਵੋ ਕਿ ਸਾਨੂੰ ਇਹਦੀ ਲੋੜ ਹੀ ਨਹੀਂ ਹੈ। ਨਾਲੇ ਤਾਂ ਪੁੱਜ ਕੇ ਘਟੀਆ ਲੋਕਾਂ ਨਾਲ ਵਾਹ ਪੈਂਦਾ ਹੈ ਅਤੇ ਫੇਰ ਲੋਕਾਂ ਦੀ ਇੱਜ਼ਤ ਕਰਨੀ ਪੈਂਦੀ ਹੈ। ਕਿਸੇ ਬੇਵਕੂਫ਼ ਜਿਹੀ ਕੁੜੀ ਨਾਲ ਵਾਸਤਾ ਪੈ ਜਾਵੇ ਤਾਂ ਉਹਦੀਆਂ ਮਿੰਨਤਾਂ ਕਰਨੀਆਂ ਪੈਂਦੀਆਂ ਹਨ। ਉਹਦੇ ਕੋਲੋਂ ਗੀਤ ਗੁਆਉਣ ਲਈ ਵਾਰ ਵਾਰ ਕਹਿਣਾ ਪੈਂਦਾ ਹੈ, ਅਤੇ ਫੇਰ ਉਹਨੂੰ ਚਾਹ ਪਿਆਓ, ਉਹਦੇ ਨਖਰੇ ਝੱਲੋ। ਉਹਦੀ ਪ੍ਰਸੰਸਾ ਕਰੋ, ਇਹ ਉਸ ਤੋਂ ਵੱਖਰੀ। ਸਾਲੇ ਬੇਵਕੂਫ਼ ਛੋਕਰਿਆਂ ਨੂੰ ਆਪਣੇ ਪੱਖ ਵਿੱਚ ਕਰਨ ਲਈ ਚਾਹ-ਪਾਰਟੀ ਉੱਤੇ ਖਰਚ ਕਰਨਾ ਪੈਂਦਾ ਹੈ। ਇਸ ਪੱਖੋਂ ਦੇਵੀ ਨਾਂ ਦਾ ਇੱਕ ਮੁੰਡਾ ਸੀ - ਆਰਕੈਸਟਰਾ ਵਿੱਚ ਬੰਸਰੀ ਵਜਾਉਣ ਲਈ ਤਿੰਨ ਬੰਦੇ ਚਾਹੀਦੇ ਹਨ ਤਾਂ ਦੇਵੀ ਨੇ ਕਿਹਾ ਸੀ, ਮੈਨੂੰ ਸ਼ਾਮਲ ਕਰ ਲਵੋ। ਪਰ ਉਹਨੂੰ ਬੰਸਰੀ ਵਜਾਉਣੀ ਨਹੀਂ ਆਉਂਦੀ ਸੀ। ਪਰ ਪੱਠਾ ਬੰਸਰੀ ਨੂੰ ਬੁੱਲਾਂ ਨਾਲ ਲਾ ਕੇ, ਵਜਾਉਣ ਤੋਂ ਬਿਨਾਂ ਹੀ ਮੰਚ ਉੱਤੇ ਬੈਠਾ ਰਿਹਾ। ਸ਼ੋਭਾ ਤਾਂ ਵਧੀ। ਆਰਕੈਸਟਰਾ ਖ਼ਤਮ ਹੋਣ ਪਿੱਛੋ ਸਾਰੇ ਲੋਕ ਚਾਹ ਲਈ ਕੈਂਟੀਨ ਵਿੱਚ ਆਏ ਤਾਂ ਇਚਲਕਰੰਜੀਕਰ ਨੇ ਦੇਵੀ ਨੂੰ ਕਿਹਾ, ਸਾਲੇ ਦੇਵੀ, ਤੂੰ ਸਿਰਫ਼ ਬੈਠਾ ਹੀ ਤਾਂ ਸੀ ਨਾ? ਏਸ ਲਈ ਸਾਰਿਆਂ ਲਈ ਕੇਕ ਅਤੇ ਚਾਹ, ਤੇਰੇ ਲਈ ਸਿਰਫ ਚਾਹ।

ਪਹ ਸਾਲਾ ਏਸ ਸਭ ਦਾ ਮਜ਼ਾ ਲੁੱਟਣ ਦਾ ਹੱਕਦਾਰ ਹੁੰਦਾ ਇਚਲਕਰੰਜੀਕਰ ਅਤੇ ਅਸੀਂ? ਅਸੀਂ ਹਾਂ ਕਿ ਸਟੇਜ ਦੇ ਪਿੱਛੇ ਹੱਥ ਵਿੱਚ ਕਾਰਜਕ੍ਰਮ ਦੇ ਕਾਗਜ਼ ਫੜੇ ਖੜੇ ਹਾਂ। ਪਰੇਸ਼ਾਨ ਹਾਂ ਕਿ ਕਿਤੇ ਕਾਰਜਕ੍ਰਮ ਵਿੱਚ ਗੜਬੜ ਨਾ ਹੋ ਜਾਂਵੇ।

ਪਰ ਫੇਰ ਵੀ ਏਸ ਸਾਲ ਅਸੀਂ ਵਰਾਇਟੀ ਦੇ ਆਯੋਜਨ ਅਤੇ ਨਾਟਕਾਂ ਵਗੈਰਾ ਦੀਆਂ ਪੇਸ਼ਕਾਰੀਆਂ ਵਿੱਚ ਕੁਝ ਤਾਂ ਜ਼ਰੂਰ ਪ੍ਰਾਪਤ ਕੀਤਾ ਹੈ। ਏਸ ਬਹਾਨੇ ਕੁਝ ਚੰਗੇ ਲੋਕਾਂ ਨਾਲ ਜਾਣ-ਪਛਾਣ ਹੋਈ। ਰਮੀ ਨਾਲ ਜਾਣ-ਪਛਾਣ ਹੋਰ ਡੂੰਘੀ ਹੋਈ। ਸਭਾਵਾਂ ਵਿੱਚ ਹੁਣ ਭਾਸ਼ਣ ਕਰਨ ਲੱਗਾ ਹਾਂ। ਅਤੇ ਹੋਰ ਵੀ ਬਹੁਤ ਸਾਰੀ ਜਾਣ-ਪਛਾਣ, ਭਾਸ਼ਣ ਕਰਨਾ ਅਤੇ ਹੋਰ ਕੀ? ਹੋਰ ਵੀ ਬਹੁਤ ਕੁਝ। ਐਰਾ-ਵਗੈਰਾ। ਹਾਂ, ਏਸ ਸਾਲ ਜੇ ਫੇਲ੍ਹ ਨਾ ਹੋਏ ਤਾਂ ਸਮਝ ਲਵੋ ਬਾਜ਼ੀ ਜਿੱਤ ਲਈ।

ਜੇ ਅਸੀਂ ਇਹ ਸਭ ਨਾ ਕੀਤਾ ਹੁੰਦਾ ਤਾਂ? ਉਸ ਸਥਿਤੀ ਵਿੱਚ ਸੁਰੇਸ਼, ਤਾਂਬੇ, ਮਧੂ ਨਾਲ ਰਹਿ ਕੇ ਹੋਰ ਕੀ ਕਰਦੇ? ਕੀ ਐਨੀ ਮੌਜ ਕਰ ਸਕਦੇ? ਇਹਨਾਂ ਨਾਲ ਐਨਾ ਤੋਰਾ-ਫੇਰਾ ਸੰਭਵ ਸੀ? ਵੱਧ ਤੋਂ ਵੱਧ ਇੱਕ-ਅੱਧ ਫੇਰੀ ਵਿੱਚ ਸ਼ਾਮਲ ਹੋ ਜਾਂਦੇ। ਅਧਿਐਨ ਕਰਨ ਦਾ ਪੁਰਾਣਾ ਇਰਾਦਾ ਸ਼ਾਇਦ ਪੂਰਾ ਕਰ ਲਿਆ ਹੁੰਦਾ। 'ਗੀਤਾ ਰਹੱਸ' ਪੜ੍ਹ ਕੇ ਪੂਰਾ ਕਰ ਲਿਆ ਹੁੰਦਾ। ਖ਼ੈਰ ਛੱਡੋ ਇਹਨੂੰ। ਇਸ ਉੱਤੇ ਸੋਚ-ਵਿਚਾਰ ਕਰਨ ਦੀ ਅੱਜ ਹੀ ਕੀ ਲੋੜ ਹੈ? ਸਭ ਤੋਂ ਪਹਿਲਾਂ ਇਮਤਿਹਾਨ। ਪਿਛੋਂ ਹੋਰ ਸਭ ਕੁਝ।

ਉਸ ਪਿਛੋਂ ਨਿੱਤ ਜ਼ਬਰਦਸਤੀ ਜਮਾਤ ਵਿੱਚ ਹਾਜ਼ਰ ਰਹਿਣ ਲੱਗ ਪਿਆ ਸਾਂ। ਪਰ ਉਸ ਸਮੇਂ ਪਾਠਕ੍ਰਮ ਲਗਭਗ ਸਮਾਪਤੀ ਦੇ ਨੇੜੇ ਸੀ। ਕੁਝ ਨੇ ਤਾਂ ਆਖਰੀ ਪੀਰੀਅਡ ਹੀ ਲਏ ਸਨ। ਇੱਕ ਵਾਰ ਅੱਗੇ ਵਾਲੀ ਕਤਾਰ ਵਿੱਚ ਮੈਂ ਬੈਠਾ ਸਾਂ। ਇੱਕ ਪ੍ਰੋ. ਸਾਹਿਬ ਨੇ ਮੈਨੂੰ ਪੁੱਛ ਹੀ ਲਿਆ, ਤੂੰ ਨਵਾਂ ਲੱਗ ਰਿਹਾ ਏਂ ਸ਼ਾਇਦ।

ਮੈੱਸ ਦੇ ਝਮੇਲਿਆਂ ਤੋਂ ਹਾਲੇ ਵੀ ਮੇਰੀ ਮੁਕਤੀ ਨਹੀਂ ਹੋਈ ਸੀ। ਸਭ ਤੋਂ ਵੱਧ ਅਕਾ ਦੇਣ ਵਾਲੀ ਸਥਿਤੀ ਉਦੋਂ ਪੈਦਾ ਹੁੰਦੀ ਜਦੋਂ ਰਸੋਈਆ ਹਰ ਆਥਣ ਨੂੰ ਹਿਸਾਬ ਦੀ ਕਾਪੀ ਲੈ ਕੇ ਮੇਰੇ ਕੋਲ ਪਹੁੰਚ ਜਾਂਦਾ। ਮੈਨੂੰ ਉਹਦਾ ਹਿਸਾਬ ਦੇਖਣਾ ਹੀ ਪੈਂਦਾ। ਉਹ ਹਰ ਰੋਜ਼ ਬਿਨਾਂ ਭੁੱਲਿਆਂ ਮੈਥੋਂ ਪੁੱਛਦਾ ਕਿ ਕੱਲ੍ਹ ਕਿਹੜੀ ਸਬਜ਼ੀ ਬਣਾਵਾਂ? ਮੈਨੂੰ ਭਿੰਡੀ ਚੰਗੀ ਲਗਦੀ ਸੀ। ਏਸ ਲਈ ਮੈਂ ਹਮੇਸ਼ਾ ਕਹਿੰਦਾ, ਰਾਮੱਪਾ, ਰੋਜ਼ ਭਿੰਡੀ। ਸ਼ਰਾਰਤੀ ਮੁੰਡਿਆਂ ਨੇ ਨੋਟਿਸ ਬੋਰਡ ਉੱਤੇ ਇਕ ਕਹਾਵਤ ਚਪਕਾ ਦਿੱਤੀ ਸੀ--

ਭਾਜੀਤ, ਭਾਜੀ ਭੇਂਡੀਚੀ
ਪਾਡੂ ਰੰਗ ਆਮਚਿਆ ਪ੍ਰੀਤੀਚੀ

ਪਰ ਹੁਣ ਮੈਂ ਪੱਕੀ ਤਰ੍ਹਾਂ ਨਾਲ ਧਾਰ ਲਿਆ ਸੀ ਕਿ ਅਗੋਂ ਲਈ ਪੜ੍ਹਾਈ ਵਿੱਚ ਰੁਕਾਵਟ ਨਹੀਂ ਹੋਵੇਗੀ। ਏਸ ਲਈ ਮੈਂ ਰਾਮੱਪਾ ਨੂੰ ਕਹਿ ਦਿੱਤਾ ਸੀ ਕਿ ਇਸ ਪਿਛੋਂ ਰੋਟੀ ਖਾਣ ਸਮੇਂ ਵੀ ਉਹ ਮੈਥੋਂ ਮੈੱਸ ਬਾਰੇ ਬਹੁਤਾ ਕੁਝ ਨਾ ਪੁੱਛੇ। ਇਹ ਸਾਰੇ ਮਾਮਲੇ ਉਸ ਵੈਦ ਦੇ ਜ਼ਿੰਮੇ। ਵੈਦ ਇੱਕ ਗਰੀਬ ਮੁੰਡਾ ਸੀ। ਏਧਰ ਆਉਣ ਤੋਂ ਪਹਿਲਾਂ ਉਹ ਵਾਰੀ ਨਾਲ ਭੋਜਣ ਕਰਦਾ ਹੁੰਦਾ ਸੀ। ਮੈਂ ਉਹਨੂੰ ਮੈੱਸ ਦੇ ਹਿਸਾਬ-ਕਿਤਾਬ ਦਾ ਪੂਰਾ ਕੰਮ ਸੌਂਪ ਦਿੱਤਾ ਸੀ। ਇਸ ਦੇ ਬਦਲੇ ਉਹਨੂੰ ਸਵੇਰ ਦਾ ਖਾਣਾ ਮੁਫ਼ਤ ਮਿਲਦਾ।

ਮੈੱਸ ਦੇ ਝਮੇਲਿਆਂ ਤੋਂ ਤਾਂ ਮੁਕਤੀ ਮਿਲੀ। ਇਚਲਕਰੰਜੀਕਰ ਨਾਲ ਸਬੰਧ ਘੱਟ ਕਰਨ ਲਈ ਅੱਡ ਤੋਂ ਕੋਸ਼ਿਸ਼ ਕਰਨ ਦੀ ਲੋੜ ਨਹੀਂ ਪਈ। ਮੀਟਿੰਗ ਵਾਲਾ ਟੰਟਾ ਖ਼ਤਮ ਹੋਣ ਪਿਛੋਂ ਮੈਂ ਉਹਦੇ ਨਾਲ ਉਂਜ ਵੀ ਬਹੁਤ ਘੱਟ ਮਿਲਦਾ ਸਾਂ। ਹੁਣ ਤਾਂ ਸਾਰਾ ਦਿਨ ਪੁਸਤਕਾਲੇ ਵਿੱਚ ਬੈਠਾ ਰਹਿੰਦਾ ਹਾਂ। ਇਸ ਤਰ੍ਹਾਂ ਸਾਰੇ ਝੰਝਟਾਂ ਤੋਂ ਛੁਟਕਾਰਾ ਮਿਲ ਗਿਆ। ਇਚਲੀਆ ਕੋਲ ਪਹਿਚਾਣ ਪੱਤਰ ਵੀ ਨਹੀਂ ਹੈ। ਕਿਸੇ ਇੱਕ ਛੋਕਰੀ ਨੇ ਤਸਵੀਰ ਲਈ ਰੱਖ ਲਿਆ ਸੀ। ਪਿਛੋਂ ਉਹਨੇ ਦੂਜਾ ਕਾਰਡ ਨਹੀਂ ਬਣਾਇਆ। ਦੇਖ ਲਵੋ, ਕੁੜੀਆਂ ਕਿੰਨੀਆਂ ਚੰਗੀਆਂ ਹੁੰਦੀਆਂ ਹਨ? ਪਰੀਖਿਆ ਦੀ ਮੇਰੀ ਤਿਆਰੀ ਹੋ ਚੁੱਕੀ ਸੀ। ਕੁਝ ਹੀ ਦਿਨ੍ਹਾਂ ਪਿਛੋਂ ਬੰਗਲੌਰ ਵਿੱਚ ਇਚਲਕਰੰਜੀਕਰ ਦੀ ਫੌਜੀ ਅਫ਼ਸਰ ਲਈ ਚੋਣ ਹੋ ਗਈ ਸੀ। ਇਮਤਿਹਾਨ ਸ਼ੁਰੂ ਹੋਣ ਤੋਂ ਬਹੁਤ ਪਹਿਲਾਂ ਹੀ ਹੋਸਟਲ ਨੂੰ ਅਲਵਿਦਾ ਕਹਿ ਕੇ ਉਹ ਆਪਣੇ ਰਿਸ਼ਤੇਦਾਰ ਦੇ ਘਰ ਚਲਿਆ ਗਿਆ।

ਜਾਂਦੇ ਸਮੇਂ ਉਹਨੇ ਮੈਨੂੰ ਆਪਣੀ ਟਿਊਸ਼ਨ ਵਾਲੀਆਂ ਕਾਪੀਆਂ ਦੇ ਦਿੱਤੀਆਂ। ਉਹਨੇ ਕਿਹਾ, ਪਾਂਡੂਰੰਗ ਮਹਾਰਾਜ, ਅਸੀਂ ਤੈਨੂੰ ਉਂਜ ਵੀ ਬੜੇ ਕਸ਼ਟ ਦਿੱਤੇ ਹੀ ਹਨ। ਪਰ ਹੁਣ ਕੇਵਲ ਇਹਨਾਂ ਕਾਪੀਆਂ ਨੂੰ ਦੇਖੋ। ਸੁਆਲ ਇਹਨਾਂ ਵਿਚੋਂ ਹੀ ਹੋਣਗੇ।

ਮੈਂ ਉਹਨਾਂ ਕਾਪੀਆਂ ਨੂੰ ਬੇਫਿਕਰੀ ਨਾਲ ਖੂੰਜੇ ਵਿੱਚ ਸੁੱਟ ਦਿੱਤਾ। ਫੇਰ ਉਹਨੇ ਮੈਨੂੰ ਸਾਰੀਆਂ ਕਿਤਾਬਾਂ ਵੀ ਦੇ ਦਿੱਤੀਆਂ। ਉਹਨਾਂ ਵਿਚੋਂ ਬਹੁਤੀਆਂ ਜਾਸੂਸੀ ਸਨ। ਮੈਂ ਉਹਨਾਂ ਨੂੰ ਰੱਦੀ ਵਿੱਚ ਵੇਚ ਦਿੱਤਾ। ਪਰ ਨੇਪੋਲੀਅਨ ਦੀ ਜੀਵਨੀ ਰੱਖ ਲਈ।

ਬੰਗਲੌਰ ਲਈ ਜਾਣ ਤੋਂ ਇੱਕ ਦਿਨ ਪਹਿਲਾਂ ਉਹ ਮੈਨੂੰ ਮਿਲਣ ਆਇਆ ਸੀ। ਉਹਨੂੰ ਪਤਾ ਹੋਵੇਗਾ ਕਿ ਮੈਂ ਪੁਸਤਕਾਲੇ ਵਿੱਚ ਹੀ ਹੋਵਾਂਗਾ। ਉਹਨੇ ਬਾਹਰ ਤੋਂ ਹੀ ਪਾਂਡੋਬਾ, ਪਾਂਡੀਆਂ, ਪਾਂਡੂ, ਪਾਂਡੂ ਸਾਂਗਵੀਕਰ, ਪਾਂਡੀਆ ਸਾਂਗਵੀਕਰ, ਓ ਸਾਂਗਵੀਕਰ, ਪਾਂਡੂ, ਪਾਂਡੂ, ਪਾਂਡੂ, ਇਸ ਤਰ੍ਹਾਂ ਬੋਲਣਾ ਸ਼ੁਰੂ ਕੀਤਾ। ਮੈਂ ਖਿੜਕੀ ਵਿਚੋਂ ਉਹਨੂੰ ਦੇਖ ਲਿਆ ਸੀ। ਪਰ ਚੁੱਪਚਾਪ ਓਹਲੇ ਹੋ ਗਿਆ ਤਾਂ ਜੋ ਉਹ ਦੇਖ ਨਾ ਸਕੇ। ਆਖ਼ਰ ਜਿੰਨਾ ਚਿਰ ਤੀਕ ਚਪੜਾਸੀ ਨੇ ਉਹਨੂੰ ਬਾਹਰ ਨਹੀਂ ਕੱਢਿਆ, ਉਹ ਚੀਕਦਾ ਰਿਹਾ ਸੀ। ਫੇਰ ਅੱਕ ਕੇ ਆਪਣੇ ਆਪ ਚਲਿਆ ਗਿਆ।

ਮੈਂ ਆਥਣ ਨੂੰ ਜਦੋਂ ਹੋਸਟਲ ਮੁੜਿਆ ਤਾਂ ਦੇਖਿਆ ਕਿ ਦਰਵਾਜ਼ੇ ਉੱਤੇ ਉਹਦੀ ਚਿੱਠੀ ਸੀ—

ਪਿਆਰੇ ਪਾਂਡੂ,

ਤਾਂ ਮੈਂ ਕੱਲ੍ਹ ਬੰਗਲੌਰ। ਆਪਣਾ ਪਤਾ ਉਥੇ ਪਹੁੰਚ ਕੇ ਲਿਖਾਂਗਾ। ਪਰ ਅੱਜ ਤੂੰ ਮੈਨੂੰ ਮੇਰੇ ਰਿਸ਼ਤੇਦਾਰ ਦੇ ਘਰ ਮਿਲ। ਜਾਂ ਫਿਰ ਕੱਲ੍ਹ ਸਵੇਰੇ ਕਾਫੀ ਹਾਊਸ ਵਿੱਚ। ਮੈਂ ਕੁਝ ਦੋਸਤਾਂ ਨੂੰ ਉਥੇ ਪਾਰਟੀ ਦੇ ਰਿਹਾ ਹਾਂ। ਆਓਗੇ?

ਉਥੇ ਕੁੜੀਆਂ ਵੀ ਹੋਣਗੀਆਂ। ਏਸ ਲਈ ਜੇ ਤੇਰਾ ਇਰਾਦਾ ਬਦਲ ਜਾਵੇ ਅਤੇ ਤੂੰ ਨਾ ਆਵੇਂ ਤਾਂ ਅੱਜ ਰਾਤ ਨੂੰ ਨੌਂ ਵਜੇ ਤਕ ਘਰ ਵਿੱਚ ਹੀ ਉਡੀਕਾਂਗਾ। ਉਥੇ ਮੇਰੇ ਨਾਲ ਰੋਟੀ ਖਾਣ ਲਈ ਜ਼ਰੂਰ ਆਉਣਾ।

**ਤੇਰਾ**

ਮਧੂ ਮਿਲਿੰਦ

ਮੈਂ ਚਿੱਠੀ ਪਾੜ ਸੁੱਟੀ। ਸੋਚਿਆ, ਫੌਜੀ ਜ਼ਿੰਦਗੀ ਬਹੁਤ ਚੰਗੀ ਹੈ। ਵਰਨਾ ਸਿਵਿਲ ਦੀ ਜ਼ਿੰਦਗੀ ਵਿੱਚ ਇਚਲਕਰੰਜੀਕਰ ਵਰਗਿਆਂ ਦਾ ਕੀ ਲਾਭ?

ਦੂਜੇ ਦਿਨ ਦੁਪਹਿਰ ਨੂੰ ਰੋਟੀ ਖਾ ਕੇ ਮੁੜਿਆ ਤਾਂ ਦੇਖਿਆ ਕਿ ਮੇਰੇ ਕਮਰੇ ਦੇ ਮੂਹਰੇ ਕੋਈ ਖੜਾ ਹੈ। ਉਹ ਇਚਲਕਰੰਜੀਕਰ ਹੀ ਸੀ। ਗੈਲਰੀ ਦੀ ਗ੍ਰਿਲ ਨਾਲ ਢੋਅ ਲਾਈ ਮੇਰੇ ਕਮਰੇ ਵੱਲ ਮੂੰਹ ਕਰੀ ਉਹ ਖੜਾ ਸੀ। ਮੈਂ ਪਿੱਛਲ-ਪੈਰੀਂ ਉਥੋਂ ਭੱਜਿਆ। ਦਰੱਖਤਾਂ ਦੇ ਓਹਲੇ ਵਿੱਚ ਦੂਰ ਦੇ ਰਾਹ ਥਾਣੀ ਕਾਲਜ ਦੇ ਅਹਾਤੇ ਤੋਂ ਬਾਹਰ ਨਿਕਲ ਗਿਆ। ਨਾਇਟ ਪਜਾਮਾ, ਜੇਬ ਵਿੱਚ ਕਾਣੀ ਕੌਡੀ ਵੀ ਨਹੀਂ। ਦੱਸੋ ਇਸ ਸਥਿਤੀ ਵਿੱਚ ਪੂਰਾ ਇੱਕ ਘੰਟਾ ਕਿਸ ਤਰ੍ਹਾਂ ਲੰਘਾਇਆ ਜਾਵੇ। ਮਦਰਾਸ ਹੋਟਲ ਵਿੱਚ ਲੱਸੀ, ਸਿਗਰਟ ਵਗੈਰਾ ਉਧਾਰ ਲਏ ਜਾ ਸਕਦੇ ਸਨ। ਪਰ ਇਚਲਕਰੰਜੀਕਰ ਮੈਨੂੰ ਉਥੇ ਵੀ ਫੜ ਲਵੇਗਾ। ਏਸ ਲਈ ਮੈਂ ਮਦਰਾਸ ਹੋਟਲ ਦੇ ਨਾਰਾਇਣ ਅੱਪਾ ਤੋਂ ਇੱਕ ਰੁਪਿਆ ਉਧਾਰ ਲਿਆ ਅਤੇ ਅੱਗੇ ਵਾਲੇ ਹੋਟਲ ਵਿੱਚ ਬਹਿ ਕੇ ਅਖ਼ਬਾਰ ਦੇਖਦਾ ਰਿਹਾ। ਵੀਕਲੀ ਦੇ ਸਾਰੇ ਵਿਅੰਗ ਪੜ੍ਹ ਸੁਟੇ। ਦੋ-ਵਾਰ ਲੱਸੀ ਪੀਤੀ। ਇੱਕ ਸਿਗਰਟ ਜਲਾਈ। ਏਸ ਤਰ੍ਹਾਂ ਰੁਪਿਆ ਪੂਰਾ ਕੀਤਾ। ਫਿਲਮ ਫੇਅਰ ਦੇ ਪੰਨੇ ਪਲਟਦਾ ਰਿਹਾ। ਸੰਭਵ ਹੈ, ਹੁਣ ਵੀ ਇਚਲਕਰੰਜੀਕਰ ਉਥੇ ਖੜਾ ਹੋਵੇਗਾ। ਏਸ ਲਈ ਮੈ ਲੁੱਕ-ਛੁੱਪ ਕੇ ਹੋਸਟਲ ਤੱਕ ਚਲਿਆ ਗਿਆ। ਸ਼ੁਕਰ ਹੈ, ਇਚਲੀਆ ਉਥੇ ਨਹੀਂ ਸੀ। ਏਨੇ ਵਿੱਚ ਮੈੱਸ ਦਾ ਜਾਣਕਾਰ ਨੌਕਰ ਉਥੇ ਆਇਆ। ਉਹਨੇ ਕਿਹਾ, ਕਿ ਇਕ ਸਾਹਿਬ ਤੁਹਾਨੂੰ ਦੇਖਣ ਆਏ ਸਨ, ਕਹਿ ਕੇ ਗਏ ਹਨ ਕਿ ਤੁਹਾਨੂੰ ਦੱਸ ਦੇਵਾਂ।

ਉਸ ਪਿਛੋਂ ਮੈਂ ਪੁਸਤਕਾਲੇ ਗਿਆ। ਪਰ ਪੜ੍ਹਾਈ ਨਹੀਂ ਹੋ ਸਕੀ।

ਇਮਤਿਹਾਨ ਨੂੰ ਇਕ ਮਹੀਨਾ ਰਹਿ ਗਿਆ ਸੀ। ਪਰ ਅਜੇ ਤੱਕ ਕੋਰਸ ਦੀਆ ਕਿਤਾਬਾ ਨੂੰ ਪੂਰਾ ਨਹੀਂ ਕਰ ਸਕਿਆ। ਇਸ ਲਈ ਪੜ੍ਹਾਈ ਵਿਚ ਮੈਂ ਏਨੀ ਜਲਦਬਾਜ਼ੀ ਤੋਂ ਕੰਮ ਲਿਆ ਕਿ ਪੜ੍ਹਾਈ ਤਾ ਪੂਰੀ ਕਰ ਲਈ ਸੀ ਪਰ ਯਾਦ ਕੁਝ ਵੀ ਨਹੀਂ ਰਹਿੰਦਾ। ਮੈਨੂੰ ਯਾਦ ਨਹੀਂ ਰਹਿੰਦਾ ਕਿ ਅਮੁਕ ਕਵਿਤਾ ਦਾ ਕੀ ਭਾਵ ਹੈ। ਜਾਂ ਕਿ ਯੂਨੀਵਰਸਿਟੀ ਦੇ ਬਾਰੇ ਵਿੱਚ ਕਾਰਡਿਨਲ ਨਯੂਮਨ ਦੀ ਰਾਏ ਕੀ ਹੈ। ਤਦ ਮੈਨੂੰ ਡਰ ਲੱਗਣ ਲੱਗਾ। ਇਸ ਲਈ ਮੈਂ ਮਧੂ, ਸੁਰੇਸ਼, ਤਾਂਬੇ ਆਦਿ ਨਾਲ ਇਮਤਿਹਾਨ ਦੇ ਬਾਰੇ ਗੱਲਾ ਕਰਨੀਆ ਸ਼ੁਰੂ ਕਰ ਦਿੱਤੀਆਂ। ਅਸੀਂ ਲੋਕਾ ਨੇ ਹਿਸਾਬ ਲਾਇਆ ਕਿ ਸਤਾਈ ਦਿਨ ਬਚੇ ਹਨ ਅਤੇ ਅੱਠ ਪੇਪਰ ਤਿਆਰ ਕਰਨੇ ਹਨ। ਮਤਲਬ ਇਕ ਪੇਪਰ ਤਿੰਨ ਦਿਨ ਵਿਚ ਪੂਰਾ ਹੋਣਾ ਚਾਹੀਦਾ ਹੈ ਨਹੀਂ ਤਾਂ ਜਿੰਦਾ ਰਹਿਣਾ ਬੇਕਾਰ ਹੈ।

ਮੈਂ ਕਮਰੇ ਵਿੱਚ ਮੁੜ ਆਇਆ। ਉਸ ਰਾਤ ਤਿੰਨ ਵਜੇ ਤੱਕ ਜਾਗ ਕੇ ਮੈਂ ਇੱਕ ਲੰਬਾ-ਚੌੜਾ ਟਾਈਮ-ਟੇਬਲ ਤਿਆਰ ਕੀਤਾ। ਉਸ ਸਮੇਂ ਹੀ ਸੁਰੇਸ਼ ਚਾਹ ਲਈ ਮੇਰੇ ਕਮਰੇ ਵਿੱਚ ਆਇਆ ਸੀ। ਉਹਨੇ ਕਿਹਾ, ਏਸ ਕੰਮ ਵਿੱਚ ਐਨਾ ਸਮਾਂ ਖ਼ਰਾਬ ਕੀਤਾ। ਇਸ ਦੀ ਥਾਂ ਸ਼ੈਕਸਪੀਅਰ ਪੜ੍ਹ ਲੈਂਦਾ ਤਾਂ ਉਹ ਪੂਰਾ ਹੋ ਜਾਂਦਾ। ਮੈਂ ਹੁਣੇ-ਹੁਣੇ ਉਹਨੂੰ ਪੂਰਾ ਕੀਤਾ ਹੈ।

ਮੈਂ ਉਹਨੂੰ ਪੁੱਛਿਆ, ਮੰਨ ਲਿਆ ਕਿ ਮੇਰਾ ਸਮਾਂ ਕਈ ਤਰ੍ਹਾਂ ਦੀਆਂ ਸਰਗਰਮੀਆਂ

ਵਿੱਚ ਬਰਬਾਦ ਹੋ ਗਿਆ। ਪਰ ਤੈਨੂੰ ਕੀ ਹੋਇਆ ਕਿ ਤੇਰੀ ਵੀ ਪੜ੍ਹਾਈ ਪੂਰੀ ਨਹੀਂ ਹੋਈ?

ਉਹਨੇ ਕਿਹਾ, ਇਹਦਾ ਇਹ ਮਤਲਬ ਨਹੀਂ ਕਿ ਮੈਂ ਦੂਜੇ ਦਿਨ ਕੁਝ ਵੀ ਕੰਮ ਨਹੀਂ ਕਰਦਾ। ਕੀ ਤੂੰ ਸਮਝਦਾ ਏਂ ਕਿ ਮੈਨੂੰ ਕੇਵਲ ਪੜ੍ਹਾਈ ਹੀ ਕਰਨੀ ਚਾਹੀਦੀ ਸੀ? ਕੀ ਤੂੰ ਇਹ ਮੰਨ ਲਿਆ ਹੈ ਕਿ ਜਾਂ ਤਾਂ ਪੜ੍ਹਾਈ ਕਰੋ, ਜੇ ਨਹੀਂ ਤਾਂ ਸਟੇਜ ਸੰਭਾਲੋ।

ਉਹਦੇ ਜਾਣ ਪਿਛੋਂ ਮੈਂ ਸਵੇਰ ਤੱਕ ਜਾਗ ਕੇ ਹਰ ਇੱਕ ਪੇਪਰ ਦਾ ਤਾਰੀਖ਼ - ਵਾਰ ਟਾਈਮ-ਟੇਬਲ ਬਣਾ ਲਿਆ। ਪਹਿਲੀ ਤਾਰੀਖ਼ ਤੋਂ ਤਿੰਨ ਤੱਕ ਲਾਜਿਕ। ਚਾਰ ਤੋਂ ਛੇ ਤੱਕ ਲਾਜਿਕ ਦਾ ਦੂਜਾ ਪਰਚਾ। ਸੱਤ ਤੋਂ ਨੌਂ ਤੱਕ ਅੰਗਰੇਜ਼ੀ ਵਗੈਰਾ, ਇਸ ਤਰ੍ਹਾਂ.....।

ਓਸੇ ਦਿਨ ਮਨੀਆਰਡਰ ਮਿਲਿਆ। ਪਿਤਾ ਜੀ ਨੇ ਪੁੱਛਿਆ ਸੀ, ਤੇਰੇ ਇਮਤਿਹਾਨ ਕਦੋਂ ਸ਼ੁਰੂ ਹੋ ਰਹੇ ਹਨ? ਹੁਣ ਇਹ ਢਾਈ ਸੌ ਰੁਪਏ ਏਸ ਸਾਲ ਦੀ ਆਖਰੀ ਕਿਸ਼ਤ ਸਮਝੋ। ਏਸ ਲਈ ਪੜ੍ਹਾਈ ਠੀਕ ਢੰਗ ਨਾਲ ਕਰੋ। ਮੈਂ ਅੰਦਰੋਂ ਕੰਬ ਗਿਆ। ਸੈਂਕੜੇ ਰੁਪਈਆਂ ਦਾ ਖਰਚਾ ਮੇਰੇ ਉੱਤੇ ਹੋ ਰਿਹਾ ਹੈ। ਅਤੇ ਏਧਰ ਇਮਤਿਹਾਨ ਦੇ ਸਹੀ ਨਤੀਜੇ ਦੀ ਕੋਈ ਗਰੰਟੀ ਨਹੀਂ।

ਉਂਜ ਵੀ ਇਹ ਮਹੀਨਾ ਮੁੱਕਣ ਵਾਲਾ ਸੀ। ਇਕ-ਦੋ ਦਿਨ ਹੋਰ ਆਰਾਮ ਨਾਲ ਟਪਾ ਲਈਏ। ਉਸ ਪਿਛੋਂ ਗਧਿਆਂ ਵਾਂਗ ਪੜ੍ਹਾਈ ਵਿੱਚ ਲਗ ਜਾਵਾਂਗੇ। ਫੇਰ ਮੈਂ ਵੀਹ-ਪੱਚੀ ਰੁਪਏ ਖਰਚ ਕਰਕੇ ਸਿਰ ਨੂੰ ਲਾਉਣ ਵਾਲਾ ਤੇਲ, ਮਿੱਟੀ ਦਾ ਤੇਲ, ਖੰਡ, ਚਾਹ, ਸਾਬਣ ਆਦਿ ਚੀਜ਼ਾਂ ਖਰੀਦ ਲਈਆਂ ਅਤੇ ਇਕ ਮਹੀਨੇ ਲਈ ਨਿਸਚਿੰਤ ਹੋ ਗਿਆ। ਉਸ ਪਿਛੋਂ ਦੋ ਦਿਨ ਬੜੇ ਚੈਨ ਨਾਲ ਲੰਘਾਏ। ਹੁਣ ਟਾਈਮ-ਟੇਬਲ ਸ਼ੁਰੂ ਹੋਇਆ ਅਤੇ ਜ਼ੋਰ-ਸ਼ੋਰ ਨਾਲ ਪੜ੍ਹਾਈ ਸ਼ੁਰੂ ਕਰ ਦਿੱਤੀ।

ਮੈਂ ਕਦੀ-ਕਦੀ ਤਾਂ ਕੇਵਲ ਤਿੰਨ-ਚਾਰ ਘੰਟੇ ਸੌਂਦਾ। ਕਿਤਾਬਾਂ ਬੜੀਆਂ ਕਠਨ ਸਨ। ਏਸ ਲਈ ਮੈਂ ਗਾਈਡਾਂ ਖਰੀਦ ਲਈਆਂ। ਉਹਨਾਂ ਨੂੰ ਘੋਟਾ ਲਾ ਲਿਆ। ਇਚਲਕਰੰਜੀਕਰ ਦੀਆਂ ਕਾਪੀਆਂ ਨੂੰ ਸਰਸਰੀ ਤੌਰ 'ਤੇ ਦੇਖ ਲਿਆ। ਗੱਲ ਸਮਝ ਵਿੱਚ ਆ ਗਈ ਕਿ ਪਾਠਕ੍ਰਮ ਦੀਆਂ ਕਿਤਾਬਾਂ ਪੜ੍ਹਨੀਆਂ ਬੇਕਾਰ ਹਨ। ਉਹਨਾਂ ਦੀ ਛੁੱਟੀ ਕਰ ਦੇਣੀ ਚਾਹੀਦੀ ਹੈ। ਵਾਸਤਵ ਵਿੱਚ ਉਹਨਾਂ ਕਾਪੀਆਂ ਕਾਰਣ ਹੀ ਮੇਰੇ ਦੋ ਪੇਪਰ ਠੀਕ ਰਹੇ ਸਨ ਨਹੀਂ ਤਾਂ ਕੰਮ ਖ਼ਰਾਬ ਸੀ। ਇਚਲਕਰੰਜੀਕਰ ਦੀ ਗ੍ਰੇਟ। ਮੇਰੇ ਵਿੱਚ ਇਕਦਮ ਆਤਮ-ਵਿਸ਼ਵਾਸ ਜਾਗ ਪਿਆ।

ਉਹ ਦਿਨ ਬੜੇ ਭਿਆਨਕ ਸਨ। ਉਹਨਾਂ ਦਿਨਾਂ ਵਿੱਚ ਮੈਨੂੰ ਆਪਣੇ ਇਕ ਗੁਆਂਢੀ ਸਾਥੀ ਨਾਲ ਬੜਾ ਲਗਾਅ ਹੋ ਗਿਆ ਸੀ। ਉਹ ਸਨ ਜੋਸ਼ੀ। ਇੰਟਰ ਵਿੱਚ ਹੀ ਪੜ੍ਹਦੇ ਸਨ। ਪਰ ਉਹਨਾਂ ਫਰੈਂਚ ਲਈ ਸੀ। ਏਸ ਲਈ ਉਨ੍ਹਾਂ ਪ੍ਰਤੀ ਬੜਾ ਆਦਰ ਵਧ ਗਿਆ ਸੀ। ਜੋਸ਼ੀ ਨੇ ਸਾਲ ਭਰ ਤੱਕ ਬੜੇ ਸਾਫ਼-ਸੁਥਰੇ ਢੰਗ ਨਾਲ ਪੜ੍ਹਾਈ ਕੀਤੀ ਸੀ ਤੇ ਫੇਰ ਲਾਜਿਕ ਦੀ ਥਾਂ ਉਹਨਾਂ ਹਿਸਾਬ ਲਿਆ ਸੀ। ਕਦੇ ਕਦੇ ਕਠਨ ਸ਼ਬਦ ਦਾ ਅਰਥ ਮੈਂ ਉਹਨਾਂ ਤੋਂ ਪੁੱਛ ਲੈਂਦਾ ਤਾਂ ਸ਼੍ਰੀਮਾਨ ਜੀ ਮੇਰੇ ਕਮਰੇ ਤਕ ਆਉਂਦੇ ਅਤੇ ਅਰਥ ਦੱਸ ਜਾਂਦੇ। ਸਾਹਿਬ, ਹਰ ਸ਼ਾਮ ਨੂੰ ਸਾਬਣ ਨਾਲ ਨਹਾਉਂਦੇ ਅਤੇ ਮੇਰੇ ਕਮਰੇ ਵਿੱਚ ਆ ਕੇ ਰੋਜ਼ ਓਹੀ ਇੱਕ ਸੁਆਲ

ਪੁੱਛਦੇ–ਕਿਉਂ ਸਾਹਿਬ ਕਿਥੋਂ ਤੀਕ ਸਫਲ ਰਿਹਾ ਸਮਾਗਮ? ਫਿਰ ਕਹਿੰਦੇ, ਮੈਂ ਤਾਂ ਏਧਰ ਕਿਤਾਬਾਂ ਰਟ ਰਿਹਾ ਹਾਂ ਅਤੇ ਇਕੱਠੀਆਂ ਕਰ ਰਿਹਾ ਹਾਂ। ਛੇ ਵਜੇ ਸਟੋਵ ਜਲਾਉਂਦੇ। ਉਹਨੂੰ ਤੇਜ਼ ਕਰਕੇ ਮੇਰੇ ਕਮਰੇ ਦੇ ਸਾਹਮਣੇ ਆ ਕੇ ਖੜੇ ਜਾਂਦੇ ਅਤੇ ਪੁੱਛਦੇ, ਕਿਉਂ ਬਈ, ਤੈਨੂੰ ਕਿਹੜਾ ਪਿਆਰਾ ਲਗਦਾ ਹੈ? ਸ਼ੈਲੀ ਜਾਂ ਕੀਟਸ।

ਮੈਂ ਕਹਿੰਦਾ, ਹਾਲੇ ਫੈਸਲਾ ਨਹੀਂ ਕੀਤਾ। ਪੜ੍ਹਨਾ ਬਾਕੀ ਹੈ।

ਫੇਰ ਉਹ ਸ਼ੈਲੀ ਬਾਰੇ ਕੁਝ ਕਹਿਣ ਲਗਦੇ। ਅਤੇ ਅਚਾਨਕ ਘਬਰਾਹਟ ਵਿੱਚ ਇਹ ਕਹਿੰਦੇ ਹੋਏ, ਭੈਣ ਚੋਂ. . . ਦੁੱਧ ਉੱਬਲ ਗਿਆ ਹੋਵੇਗਾ, ਝਟ ਚਲੇ ਜਾਂਦੇ।

ਮੈਂ ਏਧਰ ਕਿਤਾਬਾਂ ਵਿੱਚ ਰੁੱਝਾ ਹੁੰਦਾ ਕਿ ਉਹ ਪਿਆਲੀ ਹੱਥ ਵਿੱਚ ਲੈ ਚੁਸਕੀਆਂ ਲੈਂਦੇ-ਲੈਂਦੇ ਮੇਰੇ ਕਮਰੇ ਵਿੱਚ ਆ ਵੜਦੇ। ਕਹਿੰਦੇ ਬਹੁਤ ਅੱਛਾ, ਏਹੀ ਵਧੀਆ ਤਰੀਕਾ ਹੈ। ਨੋਟਸ ਅਜੇਹੇ ਹੋਣੇ ਚਾਹੀਦੇ ਹਨ ਕਿ ਜਿਨ੍ਹਾਂ ਨੂੰ ਇਮਤਿਹਾਨ ਤੋਂ ਇੱਕ ਰਾਤ ਪਹਿਲਾਂ, ਦੇਖ ਲਵੇ ਤਾਂ ਕੰਮ ਚਲ ਜਾਂਦਾ ਹੈ।

ਕਦੀ ਕਹਿੰਦੇ, ਤੇਰੇ ਇਹ ਨਾਟਕ ਅਤੇ ਗੈਦਰਿੰਗ ਕਾਲਜ ਲਾਈਫ਼ ਵਾਸਤੇ ਸਮਝੋ ਬੇਮਿਸਾਲ ਹੀ ਹਨ। ਜਾਂ ਫਿਰ ਪੁੱਛ ਲੈਂਦੇ, ਬੀ. ਏ. ਵਿੱਚ ਕਿਹੜੇ ਵਿਸ਼ੇ ਲੈਣ ਦਾ ਇਰਾਦਾ ਹੈ?

ਚਾਹ ਪੀਣ ਪਿਛੋਂ ਬੜੇ ਖ਼ੁਸ਼ ਹੁੰਦੇ। ਮੈਨੂੰ ਆ ਕੇ ਕਹਿੰਦੇ, ਥੋੜ੍ਹੀ ਸੈਰ ਕਰਕੇ ਆਇਆ ਹਾਂ।

ਏਸ ਝਮੇਲੇ ਤੋਂ ਬਚਣ ਲਈ ਮੈਂ ਕਦੀ-ਕਦੀ ਆਪਣਾ ਕਮਰਾ ਬੰਦ ਕਰ ਲੈਂਦਾ ਅਤੇ ਅੰਦਰ ਪੜ੍ਹਦਾ ਰਹਿੰਦਾ ਪਰ ਜੋਸ਼ੀ ਮੇਰੇ ਦਰਵਾਜ਼ੇ ਉਤੇ ਜ਼ੋਰ-ਜ਼ੋਰ ਦੀ ਦਸਤਕ ਦੇ ਕੇ ਦਰਵਾਜ਼ਾ ਖੁਲ੍ਹਵਾ ਲੈਂਦੇ। ਕਹਿੰਦੇ, ਕਮਾਲ ਹੈ। ਏਨੀ ਹੁੰਮਸ ਹੋ ਰਹੀ ਹੈ ਅਤੇ ਤੂੰ ਏਂ ਕਿ ਦਰਵਾਜ਼ਾ ਬੰਦ ਕਰਕੇ ਅੰਦਰ ਬੈਠਾ ਹੋਇਆ ਏਂ। ਪੜ੍ਹਾਈ ਲਈ ਤਾਜ਼ੀ ਹਵਾ ਦੀ ਲੋੜ ਹੁੰਦੀ ਹੈ। ਜ਼ਰਾ ਦੋ ਆਨੇ ਹੋਣਗੇ?

ਫੇਰ ਸੈਰ ਲਈ ਨਿਕਲ ਜਾਂਦੇ। ਮੁੜਦੇ ਸਮੇਂ ਮੇਰੇ ਵਾਸਤੇ ਦੋ ਆਨੇ ਵਾਲਾ ਬ੍ਰੈਡ ਜ਼ਰੂਰ ਲੈ ਆਉਂਦੇ।

ਅਸੀਂ ਦੋਨੋਂ ਇਕੱਠੇ ਰੋਟੀ ਖਾਣ ਲਈ ਮੈੱਸ ਜਾਂਦੇ। ਉਥੇ ਵੀ ਉਹਨਾਂ ਦੇ ਓਹੀ ਗਿਣੇ-ਚੁਣੇ ਸੁਆਲ। ਮਤਲਬ–ਕੱਲ੍ਹ ਤੁਸੀਂ ਮੈਨੂੰ ਚਾਰ ਵਜੇ ਜਗਾਇਆ ਤਾਂ ਸੋਚਿਆ, ਥੋੜ੍ਹਾ ਚਿਰ ਉਂਜ ਹੀ ਪਏ ਰਹੀਏ। ਪਰ ਕੀ ਦੱਸੀਏ, ਨੀਂਦ ਆ ਗਈ। ਏਸੇ ਤਰ੍ਹਾਂ ਹਰ ਰੋਜ਼।

ਇਹ ਸ੍ਰੀਮਾਨ ਜੀ ਰਾਤ ਨੂੰ ਗਿਆਰਾਂ ਵਜੇ ਤਕ ਪੜ੍ਹਦੇ। ਸੌਣ ਤੋਂ ਪਹਿਲਾਂ ਮੇਰੇ ਕਮਰੇ ਵਿੱਚ ਚੱਕਰ ਲਾਉਣਾ ਕਦੇ ਨਾ ਭੁੱਲਦੇ। ਮੈਂ ਏਧਰ ਆਪਣੀ ਘਬਰਾਹਟ ਵਿੱਚ ਪਿਆ ਰਹਿੰਦਾ ਕਿ ਫਲਾਂ ਪੰਨਾ ਪੜ੍ਹ ਕੇ ਜਲਦੀ ਖ਼ਤਮ ਕਰ ਲਵਾਂ। ਇਸ ਕਾਂਡ ਨੂੰ ਫਟਾਫਟ ਪਹਿਲਾਂ ਨੋਟ ਕਰ ਲਵਾਂ। ਏਸ ਭਾਗ ਨੂੰ ਕੱਲ੍ਹ ਉਤੇ ਛੱਡਣ ਦੀ ਥਾਂ ਕਿਉਂ ਨਾ ਹੁਣੇ ਪੂਰਾ ਕਰ ਲਵਾਂ। ਇਕ ਵਾਰ ਚਾਹ ਹੋ ਜਾਵੇ ਜਾਂ ਪਹਿਲਾਂ ਵਾਯੋਲਾ ਦਾ ਚਰਿਤ੍ਰ ਪੜ੍ਹ ਲਵਾਂ। ਏਸ ਤਰ੍ਹਾਂ ਦੀਆਂ ਪਰੇਸ਼ਾਨੀਆਂ ਵਿੱਚ ਪਿਆ ਰਹਿੰਦਾ ਤਾਂ ਉਹ ਮੇਰੇ ਕਮਰੇ ਵਿੱਚ ਆ ਪਹੁੰਚਦੇ। ਮੈਨੂੰ ਪੁੱਛਦੇ, ਕਦੋਂ ਦੇ ਸੌਂ ਰਹੇ ਹੋ? ਜੇ ਉਹਨਾਂ ਕੋਲ ਕੋਈ ਪੁੱਛਣ ਯੋਗ ਸੁਆਲ ਨਾ ਹੁੰਦਾ ਤਾਂ ਕੋਈ ਖ਼ਬਰ ਜ਼ਰੂਰ ਸੁਣਾਉਂਦੇ। ਕਹਿੰਦੇ - ਪਤਾ ਹੈ, ਪ੍ਰੋ. ਪਰਾਂਜਪੇ ਫਲ੍ਹੂ ਨਾਲ ਬੀਮਾਰ

ਹੈ। ਹਾਂ, ਉਹ ਫਲਾਂ ਬੰਦਾ ਤੇਰੇ ਬਾਰੇ ਪੁੱਛ-ਗਿੱਛ ਕਰ ਰਿਹਾ ਸੀ। ਜਾਂ ਫਿਰ ਕਹਿੰਦੇ-ਰਮੀ ਮਿਲੀ ਸੀ, ਪੁੱਛ ਰਹੀ ਸੀ। ਅੱਜ ਕੱਲ੍ਹ ਸਾਂਗਵੀਕਰ ਕਿੱਥੇ ਚਲੇ ਗਏ ਹਨ, ਏਧਰ ਨਹੀਂ ਦਿਖਾਈ ਦਿੰਦੇ। ਪਰ ਸੌਣ ਤੋਂ ਪਹਿਲਾਂ ਉਹਨਾਂ ਦਾ ਮੁੱਖ ਕੰਮ ਇਹ ਹੁੰਦਾ ਕਿ ਉਹ ਮੈਨੂੰ ਜ਼ਰੂਰ ਮਿਲਦੇ। ਪੁੱਛਦੇ, ਕਿੰਨੀ ਦੇਰ ਤੋਂ ਜਾਗ ਰਹੇ ਹੋ? ਜਦੋਂ ਸੌਣ ਜਾਵੋਂ ਤਾਂ ਮੈਨੂੰ ਜ਼ਰੂਰ ਜਗਾ ਦੇਣਾ।

ਰਾਤ ਨੂੰ ਦੇਰ ਤਕ ਜਾਗਣ ਕਾਰਣ ਅੱਖਾਂ ਲਾਲ ਹੋ ਜਾਂਦੀਆਂ। ਮੈਂ ਸਵੇਰੇ ਓਸੇ ਹਾਲਤ ਵਿੱਚ ਉਹਨਾਂ ਨੂੰ ਜਗਾਉਂਦਾ ਤਾਂ ਉਹ ਪੁੱਛਦੇ, ਕਿੰਨੇ ਵਜੇ ਹੋਣਗੇ?

ਉਹਨਾਂ ਦਾ ਇਹ ਸੁਆਲ ਪਰ ਬੜਾ ਬੋਰ। ਮੰਨ ਲਵੋ ਜਦੋਂ ਮੈਂ ਕਹਿੰਦਾ, ਪੰਜ ਵਜੇ ਹਨ ਤਾਂ ਉਹ ਉਠ ਖਲੋਂਦੇ ਅਤੇ ਸਿਰਹਾਣੇ ਹੇਠਾਂ ਰੱਖੀ ਘੜੀ ਨੂੰ ਦੇਖ ਕੇ ਕਹਿੰਦੇ, ਕੀ ਪੰਜ ਵੱਜ ਗਏ ਹਨ? ਧੰਨਵਾਦ। ਜੇ ਕਦੀ ਚਾਰ ਵਜੇ ਹੋਣ ਤਾਂ ਵੀ ਘੜੀ ਦੇਖ ਕੇ ਕਹਿੰਦੇ ਕੀ ਚਾਰ ਵੱਜੇ ਹਨ? ਧੰਨਵਾਦ।

ਕਦੀ-ਕਦੀ ਮੈਂ ਜੋਸ਼ੀ ਨਾਲ ਮੈਦਾਨ ਵਿੱਚ ਇੱਕ ਚੱਕਰ ਲਾ ਆਉਂਦਾ। ਮੁੜਨ ਪਿਛੋਂ ਸਵੇਰ ਤੱਕ ਪੜ੍ਹਾਈ ਕਰਦਾ ਰਹਿੰਦਾ। ਉਹਨਾਂ ਨੂੰ ਜੇ ਇਕ ਵਾਰ ਚਾਹ ਪਿਆਉਂਦਾ ਤਾਂ ਉਹ ਬਦਲੇ ਵਿਚ ਮੈਨੂੰ ਇਕ ਵਾਰ ਚਾਹ ਲਈ ਬੁਲਾਉਂਦੇ। ਮੈਨੂੰ ਉਹਨਾ ਦੇ ਇਸ ਹਿਸਾਬੀ ਰਵਈਏ ਤੋਂ ਬੜੀ ਬੋਰੀਅਤ ਹੋ ਗਈ ਸੀ। ਸੋਚਦੇ ਰਹੋ, ਕੱਲ੍ਹ ਕੀਹਨੇ ਪਿਆਈ ਸੀ ਅਤੇ ਅੱਜ ਕੌਣ ਪਿਆਏਗਾ? ਪਰ ਕਦੀ ਸਵੇਰ ਤੱਕ ਜਾਗਦੇ ਰਹਿਣ ਪਿਛੋਂ ਜੇ ਮੈਂ ਸੌਂ ਜਾਦਾ ਤਾਂ ਉਹ ਰੋਟੀ ਵੇਲੇ ਮੈਨੂੰ ਜ਼ਰੂਰ ਜਗਾ ਦਿੰਦੇ। ਮੈਂ ਉਹਨਾਂ ਤੋਂ ਕਦੇ ਅੱਕਿਆ ਨਹੀਂ। ਬੜੇ ਚੰਗੇ ਸਨ ਜੋਸ਼ੀ। ਕਿਤਾਬਾਂ ਦੀਆਂ ਕਿਤਾਬਾਂ ਰਟਣ ਦੇ ਇਸ ਦੌਰ ਵਿੱਚ ਜੋਸ਼ੀ ਵਰਗੇ ਸੱਭਿਆ, ਸ਼ਾਂਤ ਵਿਅਕਤੀ ਦੀ ਨੇੜਤਾ ਮੇਰੇ ਲਈ ਜ਼ਰੂਰੀ ਸੀ। ਅਤੇ ਫੇਰ ਜਦੋਂ ਉਹ ਮੈਨੂੰ ਨੀਂਦ ਤੋਂ ਜਗਾਂਦੇ ਤਾਂ ਕਿਸੇ ਦੇਵਦੂਤ ਵਾਂਗ ਉਜਲੇ-ਉਜਲੇ ਲਗਦੇ। ਅਤੇ ਜਦ ਮੈਂ ਉਨ੍ਹਾਂ ਨੂੰ ਜਗਾਂਦਾ, ਦੇਖਦਾ ਉਹਨਾਂ ਦੀਆਂ ਅੱਖਾਂ ਵਿੱਚ ਚਮਕ ਹੈ, ਬਿਲਕੁਲ ਮੇਰੀ ਮਾਂ ਵਾਂਗ।

ਉਹ ਦਿਨ ਬੜੇ ਭਿਆਨਕ ਸਨ। ਹਾਲੇ ਹੋਸਟਲ ਦੇ ਸਾਹਮਣੇ ਵਾਲੀ ਮਰਕਿਊਰੀ ਬੱਤੀ ਜਗੀ ਨਹੀਂ ਸੀ। ਹਨੇਰਾ ਰਹਿੰਦਿਆਂ ਵੀ ਖਿੜਕੀ ਵਿੱਚ ਬਹਿ ਕੇ ਪੜ੍ਹਿਆ ਜਾ ਸਕਦਾ ਸੀ। ਪਰ ਮੈਂ ਬਰਾਂਡੇ ਵਿੱਚ ਖੰਭੇ ਨਾਲ ਜੁੜ ਕੇ ਖੜਾ ਰਿਹਾ। ਲਗਭਗ ਸਾਰਿਆਂ ਲੋਕਾਂ ਦੇ ਕਮਰੇ ਬੰਦ ਸਨ। ਸਾਰੇ ਆਥਣ ਦੀ ਸੈਰ ਲਈ ਚਲੇ ਗਏ ਸਨ। ਇਕ ਕਮਰੇ ਵਿੱਚ ਚਾਨਣ ਸੀ। ਕਮਰਾ ਖੁਲ੍ਹਿਆ ਹੋਇਆ ਸੀ। ਦੋ-ਤਿੰਨ ਲੋਕ ਪੜ੍ਹਾਈ ਬਾਰੇ ਕੁਝ ਗੱਲਾਂ ਕਰ ਰਹੇ ਸਨ। ਉਹਨਾਂ ਦੀਆਂ ਆਵਾਜ਼ਾਂ ਬੜੀਆਂ ਖਰਵੀਆਂ ਸਨ। ਕੁਝ ਕਮਰਿਆਂ ਵਿਚੋਂ ਰੋਸ਼ਨਦਾਨਾਂ ਰਾਹੀਂ ਨਿਕਲ ਰਹੇ ਤੇਜ਼ ਰੌਸ਼ਨੀ ਦੇ ਚੌਕੋਰ ਟੁਕੜੇ ਹਨੇਰੇ ਵਿੱਚ ਬੜੇ ਅਜੀਬ ਦਿਖਾਈ ਦੇ ਰਹੇ ਸਨ। ਮੈਂ ਖੰਭੇ ਨਾਲ ਜੁੜ ਕੇ ਖੜਾ ਠੰਡਾ, ਸੁਸਤ ਗਧੇ ਵਾਂਗ ਅੱਖਾਂ ਮਲਦਾ ਹੋਇਆ ਖੜਾ ਸੀ। ਏਨੀ ਪੜ੍ਹਾਈ ਕਰਨ ਪਿਛੋਂ ਅੱਖਾਂ ਮਲਣ ਵਿੱਚ ਕਿੰਨਾ ਸੁਖ ਹੈ। ਖੰਭੇ ਨਾਲ ਮੋਢਾ ਲਾ ਕੇ ਚੈਨ ਨਾਲ ਅੱਖਾਂ ਮਲਦੇ ਰਹੋ--ਬੜੀ ਔਖੀ ਹੈ ਇਹ ਸਥਿਤੀ। ਬਹੁਤ ਭਿਆਨਕ। ਪਰ .......।

ਉਸੇ ਸਮੇਂ ਪ੍ਰੋ. ਸ਼ਾਹ ਦਾ ਪੁੱਤਰ ਪਿਛਲੀ ਖਿੜਕੀ ਦੀਆਂ ਸੀਖਾਂ ਫੜ ਕੇ ਖੜਾ-ਖੜਾ

ਚੀਕ ਰਿਹਾ ਸੀ। ਕਹਿ ਰਿਹਾ ਸੀ, ਸਾਂਗਵੀਕਰ, ਸਾਡੇ ਇਮਤਿਹਾਨ ਖ਼ਤਮ ਹੋ ਗਏ ਅਤੇ ਫੇਰ ਸੀਖਾਂ ਛੱਡ ਧੜੰਮ ਕਰਕੇ ਹੇਠਾਂ ਛਾਲ ਮਾਰੀ ਅਤੇ ਬੰਗਲੇ ਵੱਲ ਭੱਜ ਗਿਆ।

ਮੈਂ ਕਿਹਾ, ਕੁਝ ਵੀ ਹੋ ਜਾਵੇ, ਮੈਂ ਜ਼ਰੂਰ ਪਾਸ ਹੋਵਾਂਗਾ।

ਫੇਰ ਇਮਤਿਹਾਨ ਸ਼ੁਰੂ ਹੋਏ। ਰਮੀ ਨੇ ਕਿਹਾ, ਘੱਟ ਤੋਂ ਘੱਟ ਇਮਤਿਹਾਨ ਦੇ ਬਹਾਨੇ ਤਾਂ ਦਿਖਾਈ ਦੇ ਰਹੇ ਹੋ।

ਹਰ ਪੇਪਰ ਲਿਖਣ ਪਿਛੋਂ ਅੱਖਾਂ ਦਰਦ ਕਰਨ ਲਗਦੀਆਂ। ਪਰਚਾ ਲਿਖਦੇ ਸਮੇਂ ਸੋਚਦਾ ਰਹਿੰਦਾ, ਫਲਾਂ ਪੰਨੇ ਉੱਤੇ ਸਾਲਾ ਕਿਹੜਾ ਨੁਕਤਾ ਹੈ? ਸਿਰਲੇਖਾਂ ਹੇਠਾਂ ਢੰਗ ਨਾਲ ਲੀਕਾਂ ਮਾਰੀਆਂ ਸਨ। ਹੱਤ! ਸਾਲਾ, ਭੈਣਚੋਂ. . . ਯਾਦ ਨਹੀਂ ਆਉਂਦਾ, ਸੋ ਕੀ ਮਤਲਬ? ਤਾਂ ਅਚਾਨਕ ਕੋਈ ਦੂਜਾ ਨੁਕਤਾ ਯਾਦ ਆ ਜਾਂਦਾ, ਤਾਂ ਮੈਂ ਪਰਚੇ ਉੱਤੇ ਥੋੜ੍ਹੀ ਥਾਂ ਛੱਡ ਕੇ ਅੱਗੇ ਲਿਖਣਾ ਸ਼ੁਰੂ ਕਰ ਦਿੰਦਾ। ਆਖਰੀ ਦਸ ਮਿੰਟਾਂ ਵਿੱਚ ਏਸੇ ਕ੍ਰਮ ਨਾਲ ਬਚੇ ਹੋਏ ਥਾਵਾਂ ਉੱਤੇ ਕੁਝ ਵੀ ਲਿਖ ਕੇ ਮੈਂ ਪਰਚਾ ਦੇ ਦਿੰਦਾ।

ਪਰਚਾ ਲਿਖਦੇ ਸਮੇਂ ਲਗਦਾ ਕਿ ਕਾਗਜ਼ ਉੱਤੇ ਟਿਕੀਆਂ ਅਤੇ ਪੈਨ ਨੂੰ ਫੜੀ ਮੇਰੀਆਂ ਉਂਗਲੀਆਂ ਕਿਸੇ ਅਜੀਬ ਪੰਛੀ ਵਾਂਗ ਦਿਖਾਈ ਦੇ ਰਹੀਆਂ ਹਨ। ਇਹੋ ਇਕੋ ਇੱਕ ਸਥਿਤੀ ਬਾਕੀ ਹੈ, ਬਸ। ਉਸ ਸਮੇਂ ਅਚਾਨਕ ਇਕ ਵਿਚਾਰ ਆਇਆ। ਲੱਗਿਆ, ਕਿਤੇ ਮੇਰਾ ਦਿਮਾਗ ਕਾਗਜ਼ ਉਤੇ ਹੌਲੀ ਹੌਲੀ ਤਾਂ ਨਹੀਂ ਟਪਕ ਰਿਹਾ ਹੈ। ਮੈਂ ਏਸ ਕਲਪਨਾ ਨੂੰ ਅੰਗਰੇਜ਼ੀ ਵਾਲੇ ਨਿਬੰਧ ਵਿੱਚ ਲਿਖ ਵੀ ਦਿੱਤਾ ਸੀ।

ਪੇਪਰ ਖ਼ਤਮ ਕਰਕੇ ਸਿੱਧਾ ਕਮਰੇ ਵਿੱਚ ਪਹੁੰਚ ਜਾਂਦਾ ਅਤੇ ਤੁਰੰਤ ਅਗਲੇ ਪਰਚੇ ਦੀ ਤਿਆਰੀ ਸ਼ੁਰੂ ਕਰ ਦਿੰਦਾ। ਜੋਸ਼ੀ ਬ੍ਰੈਡ ਲੈ ਆਉਂਦੇ। ਬਹੁਤ ਵਧੀਆ।

ਇੱਕ ਵਾਰ ਪਰੀਖਿਆ ਹਾਲ ਤੋਂ ਕਮਰੇ ਵਿੱਚ ਜਾਣ ਦੀ ਥਾ ਮੈਂ ਕਾਲਜ ਦੇ ਪਿਛਲੇ ਮੈਦਾਨ ਵਿੱਚ ਚਲਿਆ ਗਿਆ। ਆਕਾਸ਼ ਵੱਲ ਦੇਖਿਆ ਤਾਂ ਅੱਖਾਂ ਵਿੱਚ ਜ਼ੋਰ ਦਾ ਦਰਦ ਹੋਣ ਲੱਗਾ। ਭਿਆਨਕ ਤੇਜ਼ ਲਾਲ ਰੌਸ਼ਨੀ ਅੱਗੇ ਦੂਰ ਤੱਕ ਪਹੁੰਚ ਕੇ ਗਹਿਰੀ ਕਾਲੀ ਬਣ ਚੁੱਕੀ ਸੀ। ਅੱਖਾਂ ਠੀਕ ਕਰਦਿਆਂ ਹੋਇਆਂ ਮੈਂ ਉੱਪਰ ਵੱਲ ਦੇਖਿਆ। ਦੇਖਦਾ ਹਾਂ ਕਿ ਇੱਕ ਇੱਲ ਸ਼ਾਂਤ ਅਤੇ ਸਥਿਰ ਉੱਡਦੀ ਜਾ ਰਹੀ ਹੈ। ਬਹੁਤ ਉੱਚੀ। ਇਕਦਮ ਅੱਖਾਂ ਦੇ ਦਰਦ ਕਾਰਣ ਉਸ ਤੋਂ ਨਜ਼ਰ ਹਟ ਜਾਂਦੀ। ਉਹ ਦਿਖਾਈ ਨਾ ਦਿੰਦੀ। ਫੇਰ ਮੈਂ ਵਿਸ਼ੇਸ਼ ਕੋਸ਼ਿਸ਼ ਨਾਲ ਉਹਨੂੰ ਦੇਖਣਾ ਸ਼ੁਰੂ ਕੀਤਾ। ਏਨੀ ਉਚਾਈ ਉੱਤੇ ਖੰਭਾਂ ਨੂੰ ਸਿੱਧੇ ਰੱਖ ਕੇ ਇਹਨਾਂ ਨੂੰ ਤਰਨਾ ਕਿਵੇਂ ਆਉਂਦਾ ਹੈ? ਉਚਾਈ ਉੱਤੇ ਹਵਾ ਵਿੱਚ ਠੰਡ ਜੁ ਹੁੰਦੀ ਹੈ। ਜਿਉਂ-ਜਿਉਂ ਸਾਗਰੀ ਤਲ ਤੋਂ ਉੱਪਰ ਜਾਈਏ ਤਾਪਮਾਨ ਘੱਟ ਹੁੰਦਾ ਜਾਂਦਾ ਹੈ। ਅਤੇ ਫੇਰ ਖੰਭਾਂ ਨੂੰ ਸਿੱਧਾ ਰੱਖਣਾ, ਬਿਨਾ ਹਿਲਾਏ ਹਵਾ ਵਿੱਚ ਤਰਨਾ ਅਤੇ ਫੇਰ ਇਕੱਲਿਆਂ। ਇੱਲ ਨੂੰ ਭਗਵਾਨ ਦੀ ਨੇੜਤਾ ਨਸੀਬ ਹੈ। ਫੇਰ ਮੈਂ ਸੋਚਿਆ ਅੱਗੇ ਨੂੰ ਭਵਿੱਖ ਵਿੱਚ ਇਮਤਿਹਾਨ ਦੀ ਇਹ ਸਥਿਤੀ ਨਹੀਂ ਹੋਵੇਗੀ। ਅਸੀਂ ਇਸ ਨੂੰ ਬਦਲਾਂਗੇ। ਹੁਣ ਕਦੇ ਵੀ ਕਿਸੇ ਸਰਗਰਮੀ ਵਿੱਚ ਬਿਲਕੁਲ ਹਿੱਸਾ ਨਹੀਂ ਲਵਾਂਗੇ।

ਇਮਤਿਹਾਨ ਖ਼ਤਮ ਹੋਏ। ਪਾਸ ਹੋਣ ਦੀ ਥੋੜ੍ਹੀ ਜੇਹੀ ਆਸ ਸੀ। ਮਤਲਬ, ਘੱਟ ਤੋਂ ਘੱਟ ਮਧੂ ਦੇ ਮੁਕਾਬਲੇ ਉੱਤੇ ਤਾਂ ਨਿਸਚੇ ਹੀ ਮੈਂ ਜ਼ਿਆਦਾ ਲਿਖਿਆ ਸੀ।

ਸੋਚਿਆ, ਹੁਣ ਕੋਈ ਦੋ ਦਿਨ ਕਮਰੇ ਵਿੱਚ ਆਰਾਮ ਨਾਲ ਲੇਟਾਂਗਾ, ਤਾਂ ਉਹ ਵੀ ਨਹੀਂ ਹੋ ਸਕਿਆ।

ਬੱਸ, ਹੁਣ ਦੋ ਕੁ ਦਿਨ ਹੋਰ। ਮੈੱਸ ਦਾ ਹਿਸਾਬ ਪੂਰਾ ਕਰ ਲਵਾਂਗੇ। ਮੈੱਸ ਬੰਦ ਕਰਕੇ ਆਪਣੇ ਘਰ ਲਈ ਤੁਰ ਪਵਾਂਗੇ।

ਬੜੇ ਸਵੇਰੇ ਦਰਵਾਜ਼ੇ ਉੱਤੇ ਧੱਕਿਆਂ ਦੀਆਂ ਆਵਾਜ਼ਾਂ ਆਈਆਂ। ਮੈਂ ਖਿਝ ਕੇ ਉੱਠਿਆ। ਦੇਖਿਆ ਕਿ ਪਰਚੂਨੀ ਦਾ ਨੌਕਰ ਖੜਾ ਸੀ। ਏਸੇ ਦੀ ਦੁਕਾਨ ਤੋਂ ਮੈੱਸ ਵਾਸਤੇ ਸਾਮਾਨ ਖਰੀਦਿਆ ਜਾਂਦਾ ਹੈ। ਉਹਨੇ ਕਿਹਾ, ਮੈਂ ਗੰਭੀਰ ਸੇਠ ਦੇ ਘਰੋਂ ਆਇਆ ਹਾਂ। ਮਾਲਕ ਨੇ ਤੁਹਾਨੂੰ ਜ਼ਰੂਰੀ ਬੁਲਾਇਆ ਹੈ।

ਆ ਰਿਹਾ ਹਾਂ, ਕਹਿ ਕੇ ਮੈਂ ਸੌਂ ਗਿਆ।

ਫੇਰ ਗਿਆਰਾਂ ਵਜੇ ਉਹੀ ਆਦਮੀ ਦਸਤਕ ਦੇ ਰਿਹਾ ਸੀ। ਮੈਂ ਘਬਰਾ ਗਿਆ। ਆਖ਼ਰ ਤਿਆਰ ਹੋ ਕੇ ਉਹਦੇ ਨਾਲ ਤੁਰ ਪਿਆ।

ਦੁਕਾਨ ਵਿੱਚ ਗੰਭੀਰ ਸੇਠ ਬੜੇ ਆਰਾਮ ਨਾਲ ਬੈਠੇ ਹੋਏ ਸਨ। ਹਮੇਸ਼ਾ ਵਾਂਗ। ਮੈਨੂੰ ਗੱਦੀ ਦੇ ਸਾਹਮਣੇ ਬੈਠਣ ਲਈ ਕਿਹਾ ਅਤੇ ਇਲਾਇਚੀ ਪੇਸ਼ ਕੀਤੀ। ਉਹ ਬੋਲੇ, ਇਮਤਿਹਾਨ ਕੱਲ੍ਹ ਹੀ ਖ਼ਤਮ ਹੋਇਆ ਨਾ?

ਜੀ ਹਾਂ। ਸੋਚਿਆ ਸੀ, ਅੱਜ ਰਤਾ ਆਰਾਮ ਕਰ ਲਈਏ। ਪਰ ਤੁਹਾਡਾ ਇਹ ਝੰਜਟ।

ਲਓ, ਖੂਬ ਰਹੀ, ਸੇਠ ਜੀ ਕਹਿ ਰਹੇ ਸਨ। ਰਾਮੱਪਾ ਨੇ ਹੀ ਮੈਨੂੰ ਕਿਹਾ ਸੀ ਕਿ ਸਾਂਗਵੀਕਰ ਸਾਹਿਬ ਇਮਤਿਹਾਨ ਵਿੱਚ ਲੱਗੇ ਹੋਏ ਹਨ। ਤੁਹਾਨੂੰ ਦੱਸਾ, ਏਸੇ ਲਈ ਮੈਂ ਪੰਦਰਾ-ਵੀਹ ਦਿਨ ਰੁਕਿਆ ਰਿਹਾ। ਮੈਂ ਜਾਣਦਾ ਹਾਂ ਕਿ ਇਮਤਿਹਾਨ ਸਾਲ ਵਿੱਚ ਇਕ ਹੀ ਵਾਰ ਆਉਣ ਵਾਲਾ ਪੁਰਬ ਹੈ। ਨਿਬੜ ਜਾਣ ਦਿਓ ਇਹਨੂੰ। ਹਿਸਾਬ ਕਿਹੜਾ ਵੱਡੀ ਗੱਲ ਹੈ, ਉਹ ਤਾਂ ਕਦੇ ਵੀ ਪੂਰਾ ਕੀਤਾ ਜਾ ਸਕਦਾ ਹੈ। ਪਰ ਸਾਹਿਬ, ਇਹ ਸਪਸ਼ਟ ਕਹਿ ਦਿੰਦੇ ਹਾਂ ਕਿ ਹਿਸਾਬ ਦੇ ਮਾਮਲੇ ਵਿੱਚ ਸਾਨੂੰ ਢਿੱਲਾਪਣ ਬਿਲਕੁਲ ਪਸੰਦ ਨਹੀਂ ਹੈ। ਅਸੀਂ ਦੂਜਿਆਂ ਵਾਂਗ ਰਸੋਈਏ ਨਾਲ ਗੰਢ-ਤੁਪ ਕਰਕੇ ਸਾਮਾਨ ਵਿੱਚ ਕੋਈ ਹੇਰਾਫੇਰੀ ਨਹੀਂ ਕਰਦੇ। ਇਹਨੂੰ ਤੁਸੀਂ ਧਿਆਨ ਵਿੱਚ ਰੱਖੋ।

ਮਤਲਬ, ਮੈਂ ਕਦੇ ਤੁਹਾਡੇ ਬਿਲ ਰੋਕੇ ਹਨ?

ਨਹੀਂ, ਅਜਿਹੀ ਗੱਲ ਨਹੀਂ। ਹੁਣ ਤੀਕ ਸਾਡਾ ਲੈਣ-ਦੇਣ ਬਹੁਤ ਸਾਫ਼ ਸੀ। ਪਰ ਪਿਛਲੇ ਦੋ-ਤਿੰਨ ਮਹੀਨਿਆਂ ਵਿੱਚ......।

ਫੇਰ ਗੋਡਿਆਂ ਭਾਰ ਖਿਸਕ ਕੇ ਉਹਨਾਂ ਮੇਰੇ ਸਿਰ ਉਪਰਲੇ ਖਾਨੇ ਵਿੱਚ ਡੱਬੇ ਉੱਤੇ ਰੱਖਿਆ ਲਾਲ ਜਿਲਦ ਵਾਲਾ ਖਾਤਾ ਚੁਕਿਆ। ਪੈਂਸਿਲ ਉਹਦੇ ਵਿੱਚ ਪਹਿਲਾਂ ਹੀ ਪਈ ਸੀ।

ਉਹਨਾਂ ਕਿਹਾ, ਇਹ ਦੇਖੋ। ਜਨਵਰੀ ਤੱਕ ਸਭ ਠੀਕ ਹੈ। ਫਰਵਰੀ ਵਿੱਚ ਕੁਲ ਮਿਲਾ ਕੇ ਸਿਰਫ਼ ਸੌ। ਮਾਰਚ ਵਿੱਚ ਕੁਝ ਵੀ ਨਹੀਂ। ਹੁਣ ਰੋਜ਼ਨਾਮਚਾ ਦਿਖਾ ਦਿਆਂ।

ਮੈਂ ਅੱਕ ਕੇ ਕਿਹਾ, ਛੱਡੋ ਇਹਨੂੰ। ਰਹਿ ਗਿਆ ਹੋਵੇਗਾ ਬਾਕੀ। ਇਮਤਿਹਾਨਾਂ ਦੀ ਗੜਬੜ ਵਿੱਚ ਰਹਿ ਗਿਆ ਹੋਵੇਗਾ। ਪਰ ਇਹ ਦੱਸੋ, ਤੁਹਾਡੇ ਬਿਲਾਂ ਦੀ ਰਕਮ ਕੌਣ

ਦਿਆ ਕਰਦਾ ਸੀ?

ਰਾਮੱਪਾ। ਸ਼ੁਰੂ ਤੋਂ ਅੱਜ ਤੀਕ ਉਹੀ ਆਉਂਦਾ ਰਿਹਾ ਹੈ। ਪਰ ਮੈਂ ਕਹਿੰਦਾ ਹਾਂ, ਬਚ ਕੇ ਰਹਿਣਾ। ਏਸ ਮਾਮਲੇ ਵਿੱਚ ਇਸ ਤਰ੍ਹਾਂ ਦੇ ਝਮੇਲੇ ਹਮੇਸ਼ਾ ਹੁੰਦੇ ਹੀ ਰਹਿੰਦੇ ਹਨ। ਪਰ ਸਾਡੇ ਮਾਮਲੇ ਵਿੱਚ ਅਜਿਹਾ ਨਹੀਂ ਹੈ। ਫੇਰ ਵੀ ਪੜਤਾਲ ਕਰ ਲੈਣੀ ਚਾਹੀਦੀ ਹੈ।

ਨਾ, ਅਜਿਹਾ ਕੁਝ ਨਹੀਂ ਹੋਵੇਗਾ। ਮੈਂ ਸਾਰੇ ਹਿਸਾਬ ਵੈਧ ਨਾਂ ਦੇ ਆਪਣੇ ਇੱਕ ਦੋਸਤ ਦੇ ਸਪੁਰਦ ਕੀਤੇ ਹਨ। ਉਹੀ ਸਭ ਕੁਝ ਦੇਖਦਾ ਹੈ। ਉਹਦੇ ਇਮਤਿਹਾਨ ਵੀ ਤਾਂ ਨੇੜੇ ਹੀ ਸਨ। ਥੋੜ੍ਹੀ ਜੇਹੀ ਅ-ਸਾਵਧਾਨੀ ਹੋ ਗਈ ਹੋਵੇਗੀ। ਮੈਂ ਪੂਰੀ ਜਾਂਚ-ਪੜਤਾਲ ਕਰਾਂਗਾ। ਕੱਲ੍ਹ ਤੁਹਾਡਾ ਹਿਸਾਬ ਪੂਰਾ ਕਰ ਲਵਾਂਗੇ। ਤੁਸੀਂ ਚਿੰਤਾ ਨਾ ਕਰੋ।

ਨਾ - ਨਾ ਸਾਹਿਬ, ਸਾਨੂੰ ਪੈਸਿਆਂ ਦੀ ਚਿੰਤਾ ਨਹੀਂ, ਉਹ ਤਾਂ ਮਿਲ ਹੀ ਜਾਣਗੇ। ਹਾਂ, ਤੁਸੀਂ ਸਾਵਧਾਨ ਰਹਿਣਾ। ਏਸ ਤਰ੍ਹਾਂ ਦੀਆਂ ਗੜਬੜੀਆਂ ਹਰ ਰੋਜ਼ ਹੁੰਦੀਆਂ ਹੀ ਰਹਿੰਦੀਆਂ ਹਨ।

ਮੁੜਦੇ ਸਮੇਂ ਰਾਹ ਵਿੱਚ ਸ਼ਿਵਾ ਜੀ ਦਾ ਬੁੱਤ ਤਾਂ ਸੀ ਹੀ। ਇਸ ਵਾਰ ਸਕੂਲ ਦੇ ਬੱਚੇ ਉਹਨੂੰ ਨਮਸਕਾਰ ਕਰ ਰਹੇ ਸਨ।

ਕਾਲਜ ਪਰਤ ਆਇਆ। ਸਿੱਧੇ ਮੈੱਸ। ਰਸੋਈ ਵਿੱਚ ਰਾਮੱਪਾ ਨੂੰ ਮਿਲਿਆ। ਉਹ ਪਸੀਨੇ ਨਾਲ ਬੁਰੀ ਤਰ੍ਹਾਂ ਭਿੱਜਾ ਹੋਇਆ, ਰੋਟੀਆਂ ਬੇਲ ਰਿਹਾ ਸੀ। ਮੈਨੂੰ ਇਸ ਕਾਲੇ-ਧੂਤ ਰਾਮੱਪਾ ਪ੍ਰਤੀ ਹਮੇਸ਼ਾ ਤਰਸ ਆਉਂਦਾ ਰਿਹਾ ਹੈ। ਇਕ ਪ੍ਰਕਾਰ ਦਾ ਲਾਡ-ਪਿਆਰ। ਮੇਰੀ ਏਹੀ ਆਦਤ ਹੈ। ਕਿਸੇ ਵੀ ਚੀਜ਼ ਨਾਲ ਡੂੰਘਾ ਲਗਾਓ ਰੱਖਣਾ। ਹੁਣ ਦੇਖੋ, ਇਸ ਰਾਮੱਪਾ ਦਾ ਚਿਹਰਾ ਝੁਰੜੀਆਂ ਨਾਲ ਭਰਿਆ ਹੋਇਆ ਹੈ। ਪੂਰਾ ਸਰੀਰ ਪੀਲੇ ਪੱਤਿਆਂ ਵਾਂਗ ਕੁਮਲਾਇਆ ਹੋਇਆ। ਜਦ ਖੜਾ ਰਹਿੰਦਾ ਹੈ, ਟੰਗਾਂ ਕੰਬਦੀਆਂ ਰਹਿੰਦੀਆਂ ਹਨ। ਇਹਦੇ ਕੁੜਤੇ ਨੂੰ ਵੀ ਤੱਕੋ ਕਿੰਨਾ ਗ਼ਲਤ ਹੈ। ਪਰ ਰੋਟੀ ਬਣਾਉਂਦੇ ਸਮੇਂ ਮੈਲਾ-ਕੁਚੈਲਾ ਜਨੇਊ ਪਾਈ ਆਪਣਾ ਕੰਮ ਨਿਬੇੜਨ ਲਈ ਕਿੰਨਾ ਬੇਚੈਨ ਰਹਿੰਦਾ ਹੈ। ਉਸਦਾ ਇਹ ਕੁੜਤਾ ਪਹਿਲਾਂ ਕਿਸੇ ਬਹੁਤ ਚੁਸਤ ਮੁੰਡੇ ਦੇ ਸਰੀਰ ਦੀ ਸ਼ੋਭਾ ਸੀ। ਉਥੋਂ ਉਤਰ ਕੇ ਹੁਣ ਰਾਮੱਪਾ ਦੇ ਸਰੀਰ ਉੱਤੇ ਆ ਗਿਆ ਹੈ। ਰਾਮੱਪਾ ਕੋਲ ਸਾਲਾਂ ਦਾ ਕੋਈ ਲੇਖਾ-ਜੋਖਾ ਨਹੀਂ। ਦਿਨ ਹੋਣ, ਮਹੀਨੇ ਹੋਣ, ਜਾਂ ਸਾਲ--ਸਭ ਕੁਝ ਲੰਘਦਾ ਜਾ ਰਿਹਾ ਹੈ। ਬਸ ਏਨਾ ਹੀ ਪਤਾ ਹੈ ਉਹਨੂੰ। ਸਿਰਫ਼ ਏਸੇ ਇਮਾਰਤ ਵਿੱਚ ਰਾਮੱਪਾ ਦੀ ਸੂਝ-ਬੂਝ ਵਾਲੀ ਪੂਰੀ ਉਮਰ ਲੰਘ ਗਈ ਸੀ। ਜੂਠੀਆਂ ਥਾਲੀਆਂ ਨੇ, ਲਿੱਬੜੀਆਂ ਕੌਲੀਆਂ ਨੇ ਅਤੇ ਚੁਲ੍ਹੇ ਦੇ ਸਾਹਮਣੇ ਵਾਲੀਆਂ ਧੂੰਏ ਨਾਲ ਭਰੀਆਂ ਕੰਧਾਂ ਨੇ ਇਹਦੀ ਜ਼ਿੰਦਗੀ ਲਿਤਾੜ ਸੁਟੀ ਸੀ।

ਏਸ ਸਾਲ ਤਾਂ ਰਾਮੱਪਾ ਬਹੁਤ ਹੀ ਭੱਦਾ ਦਿਖਾਈ ਦੇ ਰਿਹਾ ਹੈ। ਏਸ ਲਈ ਉਹਨੂੰ ਨੌਕਰੀ ਤੋਂ ਕੱਢਣ ਲਈ ਸਾਮੰਤੀ ਕਿਸਮ ਦੇ ਕੁਝ ਵਿਦਿਆਰਥੀਆਂ ਨੇ ਹੁੱਲੜਬਾਜ਼ੀ ਸ਼ੁਰੂ ਕਰ ਦਿੱਤੀ ਸੀ। ਪਰ ਮੈਂ ਅਤੇ ਮੇਰੇ ਤਿੰਨ-ਚਾਰ ਸਾਥੀਆਂ ਨੇ ਮਿਲ ਕੇ ਉਹਨਾਂ ਦੀ ਇਸ ਬਦਮਾਸ਼ੀ ਦਾ ਜ਼ੋਰਦਾਰ ਵਿਰੋਧ ਕੀਤਾ। ਉਹਨਾਂ ਵਿਚੋਂ ਇੱਕ ਨੂੰ ਤਾਂ ਮੈਂ ਬਿਲ ਦੇਰ ਨਾਲ ਦੇਣ ਦੇ ਇਲਜ਼ਾਮ ਵਿੱਚ ਹੋਸਟਲ 'ਚੋਂ ਕੱਢ ਦਿੱਤਾ ਸੀ।

ਸਾਡੇ ਵਿਚੋਂ ਕਿਸੇ ਇੱਕ ਨੇ ਕਿਹਾ ਸੀ, ਰਾਮੱਪਾ ਦਾ ਸੀਦ ਦਾਲ ਵਿੱਚ ਡਿੱਗ ਪਿਆ

ਹੈ। ਏਸੇ ਲਈ ਅੱਜ ਦਾਲ ਬਹੁਤ ਵਧੀਆ ਬਣੀ ਹੈ। ਅਸੀਂ ਰਾਮੱਪਾ ਨੂੰ ਪਿਆਰ ਕਰਦੇ ਹਾਂ। ਰਾਮੱਪਾ ਸਾਨੂੰ।

ਪਿੰਡ ਦੇ ਕਿਸੇ ਆਦਮੀ ਨਾਲ ਰੋਟੀ-ਰੋਜ਼ੀ ਦੀ ਤਲਾਸ਼ ਵਿੱਚ ਮਾਂ-ਬਾਪ ਨੇ ਇਸ ਮੁੰਡੇ ਨੂੰ ਭਿਜਵਾ ਦਿੱਤਾ ਸੀ। ਏਹੀ ਉਹ ਬੱਚਾ ਹੈ ਜਿਹੜਾ ਭਾਂਡੇ ਮਾਂਜਦਾ ਹੋਇਆ ਆਪਣੀ ਯੋਗਤਾ ਨਾਲ ਅੱਗੇ ਰਸੋਈਆ ਬਣ ਚੁਕਿਆ ਸੀ। ਉਹਦੇ ਸਾਥੀਆਂ ਵਿਚੋਂ ਅੱਜ ਕੋਈ ਵੀ ਨਹੀਂ ਬਚਿਆ ਹੈ। ਕਿਸੇ ਨੇ ਇਹਨੂੰ ਧੋਖਾ ਦਿੱਤਾ। ਕਿਸੇ ਦੀ ਮੌਤ ਹੋ ਗਈ। ਫੇਰ ਇਹਦੀ ਪਤਨੀ ਮਰੀ। ਆਪਣੀ ਰਾਮ-ਕਹਾਣੀ ਸੁਣਾਉਣ ਸਮੇਂ ਰਾਮੱਪਾ ਦੇ ਚਿਹਰੇ ਦੀ ਇਕ ਵੀ ਝੁਰੜੀ ਕੰਬਦੀ ਨਹੀਂ ਹੈ।

ਦੁਪਹਿਰ ਨੂੰ ਬਾਰਾਂ ਵੱਜਣ ਤੋਂ ਪਿਛੋਂ ਮੈੱਸ ਦੀ ਇਮਾਰਤ ਸੁੰਨੀ ਹੋ ਜਾਂਦੀ। ਨੌਕਰ-ਚਾਕਰ ਸਾਰੇ ਲੋਕ ਸੈਰ-ਸਪਾਟੇ ਲਈ ਸ਼ਹਿਰ ਚਲੇ ਜਾਂਦੇ। ਅਜਿਹੇ ਕੁਝ ਲੋਕ ਜਿਨ੍ਹਾ ਨੂੰ ਚਿੱਟ-ਕਪੜੀਏ ਵਿਦਿਆਰਥੀਆ ਵਿੱਚ ਦਮਘੁਟੀ ਮਹਿਸੂਸ ਹੁੰਦੀ. ਵਿਹਲੇ ਸਮੇ ਵਿੱਚ ਇੱਕ ਥਾਂ ਬਹਿ ਜਾਂਦੇ ਅਤੇ ਮੋਟੀਆਂ-ਮੋਟੀਆਂ ਗਾਲਾਂ ਕੱਢਦੇ ਅਤੇ ਠਹਾਕੈ ਮਾਰਦੇ।

ਪਰ ਰਾਮੱਪਾ ਹਮੇਸ਼ਾ ਮੈੱਸ ਦੇ ਇੱਕ ਥੰਮ ਨਾਲ ਢੋਅ ਲਾਈ ਬੈਠਾ ਰਹਿੰਦਾ। ਸਦਾ ਟੁੱਟਿਆ ਹੋਇਆ। ਏਸ ਮਹਾਨ ਕਾਲਜ ਵਿੱਚ ਰਾਮੱਪਾ ਭੂਤ ਵਾਂਗ ਬੈਠਾ ਰਹਿੰਦਾ। ਇਮਤਿਹਾਨ ਦੀਆਂ ਪਰੇਸ਼ਾਨੀਆਂ ਤੋਂ ਡਰੇ ਮੁੰਡੇ ਉਹਨੂੰ ਡਾਂਟਦੇ-ਫਿਟਕਾਰਦੇ ਰਹਿੰਦੇ। ਉਹ ਇਸ ਸਭ ਨੂੰ ਸਹਿਣ ਕਰ ਲੈਂਦਾ। ਰਸੋਈ ਦੇ ਉਸ ਵੱਡੇ ਸਾਰੇ ਚੁਲ੍ਹੇ ਨੂੰ ਨਿਗਰਾਨੀ ਹੇਠ ਰਖਦਾ। ਖੂੰਜੇ ਵਿੱਚ ਖੜ੍ਹਕੇ ਸਤਿਕਾਰ ਨਾਲ ਆਪਣੀ ਤਨਖਾਹ ਮੰਗਦਾ। ਗੰਭੀਰ ਸੇਠ ਲਈ ਦਿੱਤੀ ਹੋਈ ਰਕਮ ਤੁਰੰਤ ਪਹੁੰਚਾ ਆਉਂਦਾ। ਓਸੇ ਸ਼ਾਮ ਨੂੰ ਰਸੀਦ ਲੈ ਆਉਂਦਾ ਅਤੇ ਫੇਰ ਬੜੀ ਨਿਮਰਤਾ ਨਾਲ ਉਸੇ ਖੂੰਜੇ ਵਿੱਚ ਖੜਾ ਰਹਿੰਦਾ। ਇੱਕ ਜ਼ਮਾਨੇ ਵਿੱਚ ਥਾਲੀ ਦੇ ਕੰਢੇ ਤੱਕ ਪੁੱਜਣ ਵਾਲੇ ਦੇਸੀ ਘਿਓ ਨੂੰ ਪਰੋਸਣ ਵਾਲਾ ਏਹੀ ਰਾਮੱਪਾ ਅੱਜ ਕਲ੍ਹ ਡਾਲਡਾ ਖਾਣ ਵਾਲਿਆਂ ਦੀ ਕਿਸਮਤ ਉੱਤੇ ਤਰਸ ਖਾਂਦਾ ਹੈ। ਇਕ ਸਮੇਂ ਦਸ-ਦਸ ਰੋਟੀਆਂ ਪਚਾ ਸਕਣ ਵਾਲੇ ਵਿਦਿਆਰਥੀਆ ਦੀ ਉਸ ਪੀੜ੍ਹੀ ਨੂੰ ਹੁਣ ਤਿੰਨ ਰੋਟੀਆਂ ਉੱਤੇ ਆਉਂਦਿਆ ਉਹਨੇ ਦੇਖਿਆ ਹੈ। ਇਹਨੇ ਕਈ ਸਕੱਤਰ ਦੇਖੇ ਹੋਣਗੇ। ਪੰਜਾਹ ਰੁਪਿਆ ਤੋਂ ਲੈ ਕੇ ਪੈਂਸਿਲ ਤਕ ਦੇ ਸਾਰੀ ਕਿਸਮ ਦੇ ਜਾਅਲੀ ਬਿਲ ਲੈ ਆਉਣ ਵਾਲੇ। ਇਹਨਾ ਵਿੱਚ ਢੌਂਗੀ. ਲੁੱਚੇ. ਮੇਰੇ ਵਾਂਗ ਦਿਆਲੂ ਸਾਰੀ ਤਰ੍ਹਾਂ ਦੇ ਲੋਕ ਹੋਣਗੇ। ਪਰ ਰਾਮੱਪਾ ਨੇ ਕਦੀ ਕਿਸੇ ਤੋਂ ਬਦਨਾਮੀ ਮੁੱਲ ਨਹੀਂ ਲਈ। ਏਸੇ ਲਈ ਤਾਂ ਉਹ ਸੁਖੀ ਰਹਿ ਸਕਿਆ ਸੀ।

ਸੈਂਕੜੇ ਵਿਦਿਆਰਥੀ ਰਾਮੱਪਾ ਦੇ ਹੱਥ ਦਾ ਖਾਣਾ ਖਾ ਕੇ ਇਥੋਂ ਚਲੇ ਗਏ ਸਨ। ਮੈਂ ਕਲਪਨਾ ਕਰਦਾ ਕਿ ਅੱਜ ਤੋਂ ਵੀਹ ਸਾਲ ਪਿਛੋਂ ਮੈਂ ਕੋਈ ਵੱਡਾ ਆਦਮੀ ਬਣ ਗਿਆ ਹੋਵਾਂ। ਰਾਮੱਪਾ ਹਾਲੇ ਵੀ ਜਿਉਂਦਾ ਹੈ। ਉਹ ਮੈਨੂੰ ਹਾਲੇ ਵੀ ਪਛਾਣ ਲੈਂਦਾ ਹੈ। ਮੰਨ ਲਓ ਉਹ ਇਕਦਮ ਨਾ ਵੀ ਪਛਾਣ ਸਕੇ. ਉਹ ਆਪਣੀ ਧੋਤੀ ਦੇ ਕੰਨੇ ਨਾਲ ਹੱਥ ਪੂੰਝਦਾ ਹੋਇਆ ਮੇਰੇ ਨੇੜੇ ਆਉਂਦਾ ਹੈ ਅਤੇ ਫੇਰ ਧਿਆਨ ਨਾਲ ਦੇਖਣ ਉੱਤੇ ਮੈਨੂੰ ਜਿਵੇਂ-ਕਿਵੇਂ ਪਛਾਣ ਲੈਂਦਾ ਹੈ।

·ਮੈਂ ਰਾਮੱਪਾ ਦੀ ਇੱਕ ਵੱਡੀ ਤਸਵੀਰ ਖਿਚਵਾਈ। ਇਹ ਉਹਦੀ ਪਹਿਲੀ ਤਸਵੀਰ ਸੀ। ਮੈਂ ਇਹਨੂੰ ਮੈੱਸ ਦੀ ਕੰਧ ਉੱਤੇ ਟੰਗਵਾ ਦਿੱਤਾ ਸੀ।

ਇਹ ਗਰੀਬ ਬੁੱਢਾ ਆਦਮੀ ਕਾਲੀ-ਮੈਲੀ ਧੋਤੀ ਪਾ ਕੇ ਸਾਡੇ ਦੋ ਆਦਮੀਆਂ ਲਈ ਰੋਟੀ ਪਕਾਉਂਦਾ ਹੈ। ਪਸੀਨੇ ਨਾਲ ਭਿੱਜਿਆ ਹੋਇਆ। ਬੜਾ ਬੁਰਾ ਲਗਦਾ ਹੈ। ਏਸੇ ਲਈ ਕਿ ਅਸੀਂ ਪੈਸੇ ਜੁ ਦਿੰਦੇ ਹਾਂ। ਪੈਸੇ! ਅਤੇ ਉਹ ਹੈ ਕਿ ਸਾਨੂੰ ਖੁਆਉਣ ਲਈ ਖਪਦਾ ਰਹੇ। ਖੁਆਉਣ ਵਾਸਤੇ। ਇਹ ਗੱਲ ਮੈਨੂੰ ਕਦੇ ਚੰਗੀ ਨਹੀਂ ਲੱਗੀ। ਮੈਂ ਸਕੱਤਰ ਬਣ ਕੇ ਜਦੋਂ ਪਹਿਲੀ ਵਾਰ ਮੈੱਸ ਵਿੱਚ ਗਿਆ ਸੀ ਉਦੋਂ ਤੋਂ ਹੀ ਮੈਨੂੰ ਇਹ ਗੱਲ ਚੁਭਦੀ ਰਹੀ ਹੈ। ਰਾਮੱਪਾ ਵਰਗੇ ਰਸੋਈਏ ਲਈ ਹੀ ਨਹੀਂ, ਮਾਂ ਬਾਰੇ ਵੀ ਮੈਨੂੰ ਇੰਜ ਹੀ ਲਗਦਾ ਰਿਹਾ ਹੈ। ਕਿਸੇ ਲਈ ਖਾਣਾ ਬਣਾਉਣ ਲਈ ਚੁਲ੍ਹੇ ਕੋਲ ਲਗਾਤਾਰ ਖਪਦਾ ਰਹੇ, ਇਹ ਠੀਕ ਨਹੀਂ ਹੈ। ਖਾਣ ਵਾਲਿਆਂ ਦਾ ਕੀ ਏ? ਉਹ ਫਜ਼ੂਲ ਗੱਲਾਂ ਕਰਦੇ ਰਹਿੰਦੇ ਹਨ।

ਏਸ ਲਈ ਜਦੋਂ ਵੀ ਮੈਸ ਦੇ ਨੌਕਰ ਗਿਆਨੂ, ਮਾਨੂ ਮੇਰੇ ਕੋਲ ਰਾਮੱਪਾ ਦੀ ਸ਼ਿਕਾਇਤ ਕਰਦੇ, ਮੈਂ ਕਦੇ ਵੀ ਉਹਨੂੰ ਕੁਝ ਨਾ ਕਹਿੰਦਾ। ਗਿਆਨੂੰ ਕਹਿੰਦਾ, ਸਾਹਿਬ, ਮਾਨੂੰ ਨੇ ਆਪ ਆਪਣੀਆਂ ਅੱਖਾ ਨਾਲ ਦੇਖਿਆ ਹੈ। ਦਾਲ ਦੀ ਇੱਕ ਵੱਡੀ ਪੋਟਲੀ ਪੀਪੇ ਓਹਲੇ ਹੇਠਾਂ ਲੁਕਾ ਦਿੱਤੀ ਸੀ। ਸਾਹਿਬ ਕੱਲ੍ਹ ਇਹਨੇ ਪਤੀਲੀ ਭਰ ਕੇ ਸ੍ਰੀ ਖੰਡ ਚੋਰੀ ਕਰ ਲਈ ਸੀ। ਮੈਂ ਏਨਾ ਹੀ ਕਹਿੰਦਾ, ਠੀਕ ਹੈ, ਮੈਂ ਉਸ ਨੂੰ ਫਟਕਾਰਾਗਾ। ਇਸ ਪਿਛੋਂ ਇਹਨਾਂ ਲੋਕਾਂ ਨੇ ਸ਼ਿਕਾਇਤ ਕਰਨੀ ਬੰਦ ਕਰ ਦਿੱਤੀ।

ਮੈਂ ਪਸੀਨੋ-ਪਸੀਨਾ ਹੋ ਗਿਆ ਸਾਂ। ਸਿੱਧਾ ਰਸੋਈ ਵਿੱਚ ਗਿਆ। ਰਾਮੱਪਾ ਨੇ ਮੇਰੇ ਵਾਸਤੇ ਪਟੜੀ ਡਾਹੀ। ਸਬਜ਼ੀ ਵਾਲੇ ਪਤੀਲੇ ਨੂੰ ਢਕਦਿਆਂ ਹੋਇਆਂ ਉਹਨੇ ਮੈਥੋਂ ਪੁੱਛਿਆ, ਹੋ ਗਏ ਇਮਤਿਹਾਨ?

ਰਾਮੱਪਾ, ਪਰਚੂਨ ਵਾਲਿਆ ਦਾ ਕਿੰਨਾ ਬਿਲ ਰਹਿੰਦਾ ਹੈ?

ਕੱਲ੍ਹ ਹੀ ਗੰਭੀਰ ਸੇਠ ਦਾ ਸੁਨੇਹਾ ਆਇਆ ਸੀ। ਮੈਂ ਆਉਣ ਹੀ ਵਾਲਾ ਸਾਂ ਪਰ ਤੁਹਾਡੇ ਇਮਤਿਹਾਨ। ਸੋਚਿਆ, ਪਿਛੋਂ ਮਿਲਾਂਗੇ।

ਛੱਡੋ ਉਹਨੂੰ। ਮੈ ਪੁੱਛ ਰਿਹਾ ਹਾਂ। ਪਰਚੂਨ ਦਾ ਕਿੰਨਾ ਬਿੱਲ ਦੇਣਾ ਬਾਕੀ ਹੈ? ਅੱਜ ਤੀਕ ਕਿੰਨਾ ਦਿੱਤਾ ਹੈ?

ਵੈਧ ਸਾਹਿਬ ਜਿੰਨਾ ਮੈਨੂੰ ਦਿੰਦੇ, ਓਨਾ ਮੈਂ ਪੁਚਾ ਦਿੰਦਾ। ਹੋਰ ਤਾਂ ਮੈਨੂੰ ਕੁਝ ਵੀ ਪਤਾ ਨਹੀਂ ਹੈ।

ਫੇਰ ਮੈ ਨੌਕਰ ਨੂੰ ਭੇਜ ਕੇ ਵੈਧ ਨੂੰ ਸੱਦ ਲਿਆ। ਇਹ ਵੈਧ ਹਰਾਮੀ ਹਮੇਸ਼ਾ ਅੱਧੀ ਨਿਕਰ ਪਾਉਂਦਾ ਅਤੇ ਉਹਦੇ ਚਿਹਰੇ ਉੱਤੇ ਹਮੇਸ਼ਾ ਇੱਕ ਬੇਬਸੀ ਜੇਹੀ ਦਿਖਾਈ ਦਿੰਦੀ।

ਉਹਨੇ ਕਿਹਾ, ਫਰਵਰੀ ਤੱਕ ਸਾਰਾ ਦਿੱਤਾ ਜਾ ਚੁੱਕਾ ਹੈ। ਪਰ ਰਸੀਦਾਂ ਨਹੀਂ ਮਿਲੀਆਂ। ਮਾਰਚ ਦੇ ਦੋ ਸੌ ਦੇ ਦਿੱਤੇ ਹਨ ਅਤੇ ਮੇਰੇ ਪਾਸ ਦਸ-ਵੀਹ ਰੁਪਏ ਪਏ ਹੋਣਗੇ।

ਰਾਮੱਪਾ ਅੰਦਰੋਂ ਭੱਜਾ-ਭੱਜਾ ਆਇਆ।

ਮੈਂ ਕਿਹਾ, ਰਾਮੱਪਾ, ਵੈਧ ਦੱਸਦਾ ਹੈ ਕਿ ਫਰਵਰੀ ਤੱਕ ਦੇ ਸਾਰੇ ਪੈਸੇ ਦੇ ਦਿੱਤੇ ਹਨ।

ਰਾਮੱਪਾ ਨੇ ਕਿਹਾ ਸਾਰੇ ਕਿੱਥੇ! ਕੇਵਲ ਸੌ। ਸੌ ਮੈਂ ਦੇ ਆਇਆ ਸਾਂ।

ਵੈਧ ਨੇ ਘਬਰਾ ਕੇ ਕਿਹਾ, ਝੂਠਾ। ਮਾਨੂ ਨੂੰ ਸੱਦੋ। ਮਾਨੂ ਦੇ ਸਾਹਮਣੇ ਮੈਂ ਇਹਨੂੰ ਤਿੰਨ ਵਾਰ ਪੈਸੇ ਦਿੱਤੇ ਹਨ। ਏਥੇ, ਏਸੇ ਥਾਂ।

ਮਾਨੂੰ ਗੁੱਸੇ ਹੋਣ ਲੱਗ ਪਿਆ ਸੀ। ਕਹਿਣ ਲੱਗਾ, ਸਾਹਿਬ, ਸਾਨੂੰ ਇਸ ਵਿੱਚ ਨਾ ਖਿੱਚੋ। ਅਸੀਂ ਤਾਂ ਹਾਂ ਨੌਕਰ ਆਦਮੀ। ਵੀਹ ਰੁਪਏ ਮਹੀਨੇ ਨਾਲ ਸਾਡਾ ਮਤਲਬ ਹੈ।

ਮੈਂ ਪੁੱਛਿਆ, ਜੋ ਸੱਚ ਹੈ, ਦੱਸੋ। ਤੇਰੇ ਸਾਹਮਣੇ ਦਿੱਤੇ ਸਨ?

ਪਰ ਮਾਨੂ ਚੁੱਪ ਸੀ। ਏਧਰ ਭੋਜਣ ਲਈ ਲੋਕਾਂ ਦੀ ਆਵਾਜਾਈ ਸ਼ੁਰੂ ਹੋ ਗਈ ਸੀ। ਸਾਡੇ ਇਸ ਝਮੇਲੇ ਨੂੰ ਦੇਖ ਕੇ ਉਹਨਾਂ ਨੂੰ ਸੁਆਦ ਆ ਰਿਹਾ ਸੀ।

ਵੈਧ ਨੂੰ ਲੱਗਿਆ, ਸੈਕਟਰੀ ਨੂੰ ਉਹਦੇ ਉੱਤੇ ਸ਼ੱਕ ਹੈ। ਉਹ ਜ਼ੋਰ-ਜ਼ੋਰ ਨਾਲ ਬੋਲਣ ਲੱਗ ਪਿਆ ਸੀ। ਮੈਂ ਉਹਨੂੰ ਚੁੱਪ ਕਰਵਾਉਂਦਿਆਂ ਕਿਹਾ, ਭਲੇਮਾਣਸ, ਚੁੱਪ ਵੀ ਰਹਿ। ਪੈਸੇ ਕਿਸ ਨੇ ਖਾਧੇ ਹਨ, ਇਸ ਦਾ ਪਤਾ ਅੰਤ ਨੂੰ ਲੱਗ ਜਾਵੇਗਾ। ਤੂੰ ਘਬਰਾ ਨਾ।

ਮਾਨੂ ਦੱਸ। ਗਿਆਨੂੰ ਤੈਨੂੰ ਕੁਝ ਪਤਾ ਹੈ?

ਗਿਆਨੂੰ ਨੇ ਕਿਹਾ, ਸਾਹਿਬ ਪਰੋਸਾਂ ਜਾਂ ਇਹ ਕੰਮ ਕਰਾਂ? ਇਹ ਸਹੀ ਹੈ ਕਿ ਵੈਧ ਸਾਹਿਬ ਸਾਡੇ ਸਾਹਮਣੇ ਪੈਸੇ ਦਿੰਦੇ ਸਨ। ਪਰ ਪੈਸੇ ਕਿਸ ਬਿਲ ਦੇ ਅਤੇ ਕਿਸ ਮਹੀਨੇ ਦੇ ਹੁੰਦੇ, ਇਹਨੂੰ ਅਸੀਂ ਕਿੱਦਾਂ ਸਮਝੀਏ? ਤੁਸੀਂ ਹੀ ਦੱਸੋ।

ਹੁਣ ਰਹਿ ਗਿਆ ਰਾਮੱਪਾ ਅਤੇ ਵੈਧ। ਪਰ ਲਗਦਾ ਹੈ, ਆਖ਼ਰ ਨੂੰ ਮੈਂ ਹੀ ਸ਼ਾਇਦ ਫੜਿਆ ਜਾਵਾਂਗਾ। ਕਿਉਂਕਿ ਰਾਮੱਪਾ ਨੇ ਤਾਂ ਕਹਿ ਦਿੱਤਾ ਸੀ ਕਿ ਉਹ ਹਰੇਕ ਭੁਗਤਾਣ ਦੀ ਰਸੀਦ ਲਏ ਬਿਨਾਂ ਕਦੇ ਮੁੜਿਆ ਹੀ ਨਹੀਂ। ਅਸੀਂ ਚਾਹੀਏ ਤਾਂ ਗੰਭੀਰ ਸੇਠ ਨਾਲ ਇਸ ਗੱਲ ਦੀ ਪੜਤਾਲ ਕਰ ਲਈਏ। ਵੈਧ ਨੂੰ ਉਹਨੇ ਸਾਰੀਆਂ ਰਸੀਦਾਂ ਦਿੱਤੀਆਂ ਹਨ।

ਵੈਧ ਆਪਣੇ ਕਮਰੇ ਵਿੱਚ ਗਿਆ ਅਤੇ ਕਾਗ਼ਜ਼ਾਂ ਨਾਲ ਖਚਾਖਚ ਭਰੀ ਫਾਈਲ ਲੈ ਆਇਆ। ਫਰਵਰੀ ਤੋਂ ਅੱਗੇ ਦਾ ਜਮ੍ਹਾ-ਖ਼ਰਚ, ਹਿਸਾਬ-ਜੋੜ, ਛੋਟੇ-ਵੱਡੇ ਬਿੱਲ-ਸਾਰੇ ਕਾਗ਼ਜ਼ਾਂ ਨੂੰ ਛਾਂਟ ਕੇ ਮੈਂ ਉਹਨਾਂ ਦੀ ਜਾਂਚ ਕੀਤੀ। ਜਨਵਰੀ ਤੱਕ ਦੀਆਂ ਸਾਰੀਆਂ ਰਸੀਦਾਂ ਠੀਕ ਸਨ। ਪਰ ਫਰਵਰੀ ਦੀ ਕੇਵਲ ਇੱਕ ਰਸੀਦ ਮੌਜੂਦ ਸੀ। ਮੈਂ ਵੈਧ ਨੂੰ ਕਿਹਾ, ਮਤਲਬ ਇਸ ਪਿਛੋਂ ਤੂੰ ਦੋ ਵਾਰ ਕੁਲ ਚਾਰ ਸੌ ਰੁਪਏ ਦਿੱਤੇ ਹਨ ਅਤੇ ਇਹਦੀਆਂ ਰਸੀਦਾਂ ਰਾਮੱਪਾ ਨੇ ਤੈਨੂੰ ਲਿਆ ਕੇ ਨਹੀਂ ਦਿੱਤੀਆਂ। ਏਹੀ ਕਹਿਣਾ ਚਾਹੁੰਦੇ ਹੋ ਨਾ?

ਉਹਨੇ ਕਿਹਾ, ਪਹਿਲੀ ਰਸੀਦ ਲਿਆਉਣ ਲਈ ਮੈਂ ਉਹਨੂੰ ਵਾਰ ਵਾਰ ਕਿਹਾ ਸੀ ਪਰ ਇਹ ਕਹਿੰਦਾ, ਜਦੋਂ ਤੀਕ ਪੂਰਾ ਬਕਾਇਆ ਅਸੀਂ ਨਹੀਂ ਦਿੰਦੇ, ਗੰਭੀਰ ਸੇਠ ਰਸੀਦਾਂ ਨਹੀਂ ਦਿੰਦੇ।

ਤੂੰ ਆਪੇ ਕਿਉਂ ਨਹੀਂ ਗਿਆ ਸੇਠ ਕੋਲ?

ਮੈਂ? ਮੈਂ - ਮੇਰੇ ਜ਼ਿੰਮੇ, ਮੈਨੂੰ ਸਿਰਫ਼ ਹਿਸਾਬ... ਮਤਲਬ... ਹੋ ਆਉਂਦਾ। ਪਰ ਪੜ੍ਹਾਈ। ਫੇਰ ਵੀ ਮੈਂ ਤੁਹਾਡੇ ਕਮਰੇ ਵਿੱਚ ਇੱਕ ਵਾਰ ਆਇਆ ਸਾਂ। ਤੁਸੀਂ ਕਿਹਾ ਸੀ, ਰਾਮੱਪਾ ਅਜਿਹਾ ਕੁਝ ਨਹੀਂ ਕਰੇਗਾ। ਉਸ ਪਿਛੋਂ ਫੇਰ ਇੱਕ ਵਾਰ ਮੈਂ ਤੁਹਾਡੇ ਕਮਰੇ ਵਿੱਚ ਚਿੱਠੀ ਸੁੱਟੀ ਸੀ ਕਿ ਤੁਸੀਂ ਆਪ ਦੁਕਾਨ ਉੱਤੇ ਜਾ ਕੇ ਪੁੱਛ-ਗਿੱਛ ਕਰ ਲਵੋ।

ਮੈਂ ਕਿਹਾ, ਤੂੰ ਮੈਨੂੰ ਮਿਲਿਆ ਸੀ। ਸੱਚ ਹੈ। ਪਰ ਚਿੱਠੀ-ਚੁੱਠੀ ਮੈਨੂੰ ਕਦੇ ਨਹੀਂ ਮਿਲੀ। ਦੇਖੋ ਵੈਧ, ਧਿਆਨ ਰੱਖੋ। ਇਹਦਾ ਨਤੀਜਾ ਠੀਕ ਨਹੀਂ ਹੋਵੇਗਾ।

ਉਹਨੇ ਕਿਹਾ, ਸਾਂਗਵੀਕਰ, ਮੈਂ ਮੈੱਸ ਦਾ ਇੱਕ ਪੈਸਾ ਵੀ ਜੇ ਏਧਰ-ਓਧਰ ਕੀਤਾ ਹੋਵੇ, ਤਾਂ ਤੁਸੀਂ ਜੋ ਵੀ ਕਹੋ, ਕਰਨ ਲਈ ਤਿਆਰ ਹੋ ਜਾਵਾਂਗਾ। ਉਂਜ ਕੇਵਲ ਇੱਕ ਵੇਲੇ ਦਾ ਖਾਣਾ ਖਾਂਦਾ ਹਾਂ। ਇਸ ਤੋਂ ਵੱਧ ਮੈਂ ਤੁਹਾਡੀ ਮੈੱਸ ਦਾ ਕਰਜ਼ਦਾਰ ਨਹੀਂ ਹਾਂ। ਨਾਲ

ਵਾਲੀ ਮੈੱਸ ਵਿੱਚ ਸ਼ਾਮ ਦਾ ਖਾਣਾ ਖਾਂਦਾ ਹਾਂ। ਬਦਲੇ ਵਿੱਚ ਉਥੋਂ ਦਾ ਹਿਸਾਬ-ਕਿਤਾਬ ਦੇਖਦਾ ਹਾਂ। ਉਥੋਂ ਦੇ ਸੈਕਟਰੀ ਤੋਂ ਪੁੱਛ ਲਵੋ। ਇੱਕ ਪੈਸੇ ਦੀ ਵੀ ਹੇਰਾਫੇਰੀ ਨਹੀਂ। ਮੈਂ ਸੱਚ ਕਹਿੰਦਾ ਹਾਂ। ਮੈਂ ਚਿੱਠੀ ਜ਼ਰੂਰ ਸੁੱਟੀ ਸੀ। ਅਤੇ ਫੇਰ ਕਦੀ ਤੁਸੀਂ ਰਾਹ ਵਿੱਚ ਮਿਲ ਜਾਂਦੇ ਅਤੇ ਮੇਰੀ ਤੁਹਾਡੇ ਨਾਲ ਗੱਲ ਕਰਨ ਦੀ ਇੱਛਾ ਹੁੰਦੀ ਤਾਂ ਸਾਹਿਬ ਤੁਸੀਂ ਕਦੀ ਮੇਰੇ ਨਮਸਕਾਰ ਦਾ ਵੀ ਜਵਾਬ ਨਹੀਂ ਦਿੱਤਾ।

ਪਰ ਇਹ ਗੱਲ ਸੱਚੀ ਸੀ। ਕਿਉਂਕਿ ਵੈਧ ਜਦੋਂ ਵੀ ਮਿਲਦਾ, ਓਹੀ ਹਿਸਾਬ, ਬਿਲਾਂ, ਗੰਭੀਰ ਸੇਠ, ਏਸ ਮਹੀਨੇ ਦੀ ਏਨੀ ਜਮ੍ਹਾ-ਰਕਮ ਬਾਕੀ ਹੈ, ਫਲਾਂ ਮਹੀਨੇ ਦਾ ਓਨਾ ਬਿਲ ਕੱਲ੍ਹ ਭਿਜਵਾ ਦਿਆਂਗਾ। ਕੁਝ ਮੁੰਡੇ ਮੈਨੂੰ ਬਿੱਲ ਦਿੰਦੇ ਹੀ ਨਹੀਂ, ਕੀ ਤੁਸੀਂ ਉਹਨਾਂ ਤੋਂ ਲੈ ਲਵੋਂਗੇ? ਰਾਮੱਪਾ ਹਾਲੇ ਤੀਕ ਰਸੀਦਾਂ ਨਹੀਂ ਲਿਆਇਆ ਜਾਂ ਲੈ ਆਇਆ-ਵਗੈਰਾ, ਵਗੈਰਾ ਏਹੀ ਸਭ ਸੁਣਨਾ ਪੈਂਦਾ।

ਮੈਂ ਵੈਧ ਨੂੰ ਸਿੱਧੀ ਧਮਕੀ ਦਿੱਤੀ। ਕਿਹਾ, ਤੈਨੂੰ ਪੁਲਸ ਦੇ ਹਵਾਲੇ ਕਰ ਦਿਆਂਗਾ। ਰਾਮੱਪਾ ਨੂੰ ਵੀ ਝੂਠ-ਮੂਠ ਦੀ ਧਮਕੀ ਦੇ ਦਿੱਤੀ। ਵਿਚਾਰਾ ਰਾਮੱਪਾ ਮੇਰੇ ਪੈਰ ਫੜਨ ਲੱਗਾ। ਮੈਂ ਉਹਦੇ ਉੱਤੇ ਝੂਠਾ ਗੁੱਸਾ ਦਿਖਾ ਕੇ ਉਥੋਂ ਨਿਕਲ ਆਇਆ।

ਸ਼ਾਮ ਦੀ ਰੋਟੀ ਮੈਂ ਆਪਣੇ ਕਮਰੇ ਵਿੱਚ ਹੀ ਮੰਗਵਾ ਲਈ। ਰਾਮੱਪਾ ਮੇਰੀ ਥਾਲੀ ਲੈ ਕੇ ਆਇਆ ਸੀ। ਡਰਿਆ-ਡਰਿਆ ਜਿਹਾ ਇੱਕ ਖੂੰਜੇ ਵਿੱਚ ਬੜੀ ਨਿਮਰਤਾ ਨਾਲ ਖੜ੍ਹਾ ਰਿਹਾ ਸੀ। ਨੋਟਿਸ ਬੋਰਡ ਉੱਤੇ ਲਾਉਣ ਲਈ ਇੱਕ ਸੂਚਨਾ ਮੈਂ ਉਹਨੂੰ ਦਿੱਤੀ ਸੀ। ਲਿਖਿਆ ਸੀ, ਅੱਗੇ ਨੂੰ ਵੈਧ ਨਾਲ ਕੋਈ ਵੀ ਪੈਸਿਆਂ ਦਾ ਲੈਣ-ਦੇਣ ਨਹੀਂ ਕਰੇਗਾ। ਸਾਰਾ ਪੈਸਾ ਸੈਕਟਰੀ ਕੋਲ ਜਮ੍ਹਾਂ ਕਰਵਾਉਣਾ ਹੋਵੇਗਾ।

ਉਹਦੇ ਜਾਣ ਪਿਛੋਂ ਮੈਂ ਜਨਵਰੀ ਤੋਂ ਅੱਗੇ ਦੇ ਸਾਰੇ ਬਿੱਲ ਦੇਖੇ। ਪਰ ਏਸ ਤੋਂ ਕੀ ਲਾਭ ਹੋਣ ਵਾਲਾ ਸੀ? ਲੂਣ, ਮਿਰਚ, ਕਣਕ, ਚਾਵਲ ਵਰਗੀਆਂ ਥੋਕ ਚੀਜ਼ਾਂ ਦੇ ਖਰਚ ਦੇ ਅੰਕੜੇ ਤਾਂ ਸਨ ਹੀ, ਪਰ ਅੰਗੀਠੀ ਠੀਕ ਕਰਵਾਉਣ ਦੇ ਚਾਰ ਆਨੇ, ਇਕ ਸਾਬਣ, ਮੰਡੀ ਤਕ ਗਿਆਨੂੰ ਦਾ ਸਾਈਕਲ-ਭਾੜਾ, ਅਗਰ ਬੱਤੀਆਂ, ਦੁੱਧ ਆਦਿ ਕਈ ਤਰ੍ਹਾਂ ਦੇ ਸੈਂਕੜੇ ਝਮੇਲੇ ਸਨ। ਏਨੇ ਅੰਕੜਿਆਂ ਦਾ ਜੋੜ ਕੌਣ ਮੇਲੇ?

ਹਰ ਮਹੀਨੇ ਲਗਭਗ ਤਿੰਨ ਹਜ਼ਾਰ ਰੁਪਿਆਂ ਦਾ ਜਮਾ-ਖਰਚ ਹੁੰਦਾ। ਮੈਨੂੰ ਲੱਗਿਆ, ਏਨੇ ਵੱਡੇ ਮਾਮਲਿਆਂ ਵਿੱਚ ਛੇ-ਸੱਤ ਸੌ ਰੁਪਿਆਂ ਦੀ ਧਾਂਦਲੀ ਸਾਧਾਰਨ ਗੱਲ ਸੀ। ਦੇਖਦਿਆਂ ਦੇਖਦਿਆਂ ਆਥਣ ਹੋ ਗਈ। ਆਥਣ ਨੂੰ ਵੈਧ ਰਜਿਸਟਰ ਵਗੈਰਾ ਲੈ ਕੇ ਮੇਰੇ ਕੋਲ ਆਇਆ। ਉਹਨੇ ਆਪਣੇ ਕੋਲ ਰੱਖੇ ਪੱਚੀ ਰੁਪਏ ਅਤੇ ਅਦਾਇਗੀ ਸੂਚੀ ਮੈਨੂੰ ਫੜਾਉਂਦਿਆਂ ਕਿਹਾ, ਸਾਂਗਵੀਕਰ ਸਾਹਿਬ, ਸੱਚ ਮੰਨਿਉਂ, ਮੈਂ ਕੋਈ ਹੇਰਾਫੇਰੀ ਨਹੀਂ ਕੀਤੀ ਹੈ।

ਮੈਂ ਕਿਹਾ, ਗੈੱਟ ਆਊਟ।

ਅਦਾਇਗੀ ਰਕਮ, ਚਾਲੂ ਮਹੀਨੇ ਦਾ ਖਰਚ, ਜਮ੍ਹਾ-ਰਕਮ, ਹਰ ਇੱਕ ਦੇ ਨਾਂ ਨਿਕਲੀ। ਬਾਕੀ ਦੇ ਝਮੇਲਿਆਂ ਦਾ ਹਿਸਾਬ ਪੂਰਾ ਕਰਦੇ - ਕਰਦੇ ਕਾਫੀ ਰਾਤ ਹੋ ਗਈ।

ਸਾਰਾ ਹਿਸਾਬ ਲਾਉਣ ਪਿਛੋਂ ਅੰਤ ਵਿੱਚ ਇਸ ਨਤੀਜੇ ਉੱਤੇ ਪੁੱਜਿਆ—ਸਾਡੇ ਪਾਸ

ਨਕਦ ਜਮ੍ਹਾ ਹੈ। ਲਗਭਗ ਤਿੰਨ ਹਜ਼ਾਰ ਰੁਪਏ। ਜਮ੍ਹਾ-ਰਕਮਾਂ ਮੋੜਨੀਆਂ ਹਨ ਤਿੰਨ ਹਜ਼ਾਰ ਦੇ ਸੌ ਰੁਪਿਆਂ ਦੀਆਂ। ਏਥੇ ਦੋ ਸੌ ਰੁਪਿਆਂ ਦਾ ਘਾਟਾ ਹੈ ਅਤੇ ਫੇਰ ਗੰਭੀਰ ਸੇਠ, ਟਾਲਵਾਲਾ, ਵਗੈਰਾ ਲੋਕਾਂ ਦੇ ਜਿਹੜੇ ਕਰਜ਼ੇ ਬਾਕੀ ਹਨ, ਉਹ ਵੱਖਰੇ। ਮਤਲਬ ਹੁਣ ਕਰਜ਼ ਕਿੰਨਾ ਹੈ ਭਲਾ?

ਇਹ ਸੋਚਦੇ-ਸੋਚਦੇ ਮੈਂ ਬੁਰੀ ਤਰ੍ਹਾਂ ਨਾਲ ਊਂਘਣ ਲੱਗਾ ਸਾਂ। ਰਾਤ-ਭਰ ਅੰਕੜੇ ਅਤੇ ਅੰਕੜੇ, ਜੋੜ-ਘਟਾ, ਗੁਣਾਂ-ਭਾਗ ਕਰਦੇ ਕਰਦੇ ਮੈਟ੍ਰਿਕ ਪਿਛੋਂ ਭੁੱਲਿਆ ਹੋਇਆ ਹਿਸਾਬ ਫੇਰ ਤੋਂ ਤਾਜ਼ਾ ਹੋ ਗਿਆ। ਹੁਣ ਸਵੇਰ ਹੋ ਹੀ ਰਹੀ ਸੀ। ਫੇਰ ਮੈਂ ਸੌਂ ਗਿਆ।

ਉੱਠਿਆ ਤਾਂ ਦੇਖਦਾ ਹਾਂ ਕਿ ਦਸ ਵਜ ਗਏ ਸਨ। ਮਤਲਬ ਕੇਵਲ ਦੋ-ਤਿੰਨ ਘੰਟੇ ਸੁੱਤਾ। ਦਿਮਾਗ਼ 'ਚੋਂ ਅੰਕੜੇ ਹਾਲੀ ਨਿਕਲੇ ਨਹੀਂ ਸਨ। ਮੇਜ਼ ਉੱਤੇ ਪਏ ਹਿਸਾਬ ਦੇ ਕਾਗ਼ਜ਼ ਦੱਸ ਰਹੇ ਸਨ ਕਿ ਅੰਕੜੇ ਮਿਲਾਉਣਾ ਹਾਲੇ ਬਾਕੀ ਹੈ। ਏਸ ਤੋਂ ਬਿਨਾਂ ਕਈ ਹੋਰ ਝਮੇਲੇ ਨਜਿੱਠਣੇ ਸਨ। ਘਰੋਂ ਚਿੱਠੀ ਆਈ ਸੀ – ਇਮਤਿਹਾਨ ਕਿਹੋ ਜੇਹੇ ਹੋਏ? ਕਦੋਂ ਆਵੇਂਗੇ? ਸੁੰਮੀ, ਮਨੀ, ਜਾਈ ਅਤੇ ਛੋਟੀ ਨਾਮੀ ਸਾਰੀਆਂ ਉਡੀਕ ਰਹੀਆਂ ਹਨ। ਜਲਦੀ ਆਓ।

ਮੈੱਸ ਦੇ ਮਾਮਲੇ ਜਿੰਨਾ ਚਿਰ ਤੱਕ ਸਾਫ਼ ਨਹੀਂ ਹੁੰਦੇ, ਮੈਂ ਘਰ ਨਹੀਂ ਜਾ ਸਕਦਾ ਸੀ। ਉਦੋਂ ਤੀਕ ਮੇਰਾ ਜਾਣਾ ਰੁਕਿਆ ਰਿਹਾ। ਸਭ ਤੋਂ ਪਹਿਲਾਂ ਤਾਂ ਇਹ ਦੇਖਣਾ ਹੋਵੇਗਾ ਕਿ ਹਰ ਇੱਕ ਦੇ ਨਾਂ ਕਿੰਨਾ ਬਕਾਇਆ ਨਿਕਲਦਾ ਹੈ। ਇਹ ਵੀ ਦੇਖਣਾ ਹੋਵੇਗਾ ਕਿ ਹੁਣ ਤੱਕ ਵਸੂਲ ਹੋਏ ਧਨ ਨੂੰ ਜਮ੍ਹਾ-ਰਕਮ ਦੇ ਧੰਨ ਵਿਚੋਂ ਘਟਾਉਣ ਪਿਛੋਂ ਮੈੱਸ ਵਿੱਚ ਕਿੰਨਾ ਬਕਾਇਆ ਨਿਕਲਦਾ ਹੈ। ਸੋਚਿਆ, ਕਿਸੇ ਮਿੱਤਰ ਦੀ ਹਿਸਾਬ-ਕਿਤਾਬ ਪੂਰਾ ਕਰਨ ਲਈ ਸਹਾਇਤਾ ਲਵਾਂ। ਪਰ ਜਦੋਂ ਹਰ ਕੋਈ ਆਪਣੇ ਘਰ ਜਾਣ ਲਈ ਉਤਾਵਲਾ ਸੀ, ਕੋਈ ਕਿਉਂ ਏਸ ਲਈ ਰੁਕਦਾ? ਹੁਣ ਤਾਂ ਇਕੱਲਾ ਰਾਮ ਹੀ ਰਾਖਾ ਹੈ। ਕਮਰ ਕੱਸਣੀ ਪਵੇਗੀ। ਪੈਸਿਆਂ ਦਾ ਮਾਮਲਾ ਸਾਫ਼ ਕਰਕੇ ਹੀ ਚੈਨ ਲਵਾਂਗੇ।

ਸਾਰਾ ਦਿਨ ਇਸ ਵਿੱਚ ਖਪਦਾ ਰਿਹਾ। ਆਖ਼ਰ ਆਥਣ ਨੂੰ ਇਸ ਨਤੀਜੇ ਉੱਤੇ ਪੁੱਜਿਆ ਕਿ ਇਸ ਪੂਰੇ ਝੰਝਟ ਤੋਂ ਮੁਕਤ ਹੋਣ ਲਈ ਆਪਣੀ ਜੇਬ ਤੋਂ ਛੇ ਸੌ ਰੁਪਏ ਭਰਨੇ ਪੈਣਗੇ। ਮਤਲਬ ਛੇ ਸੌ ਰੁਪਏ ਵੈਧ ਡਕਾਰ ਗਿਆ। ਛੇ ਸੌ।

ਸੁਰੇਸ਼, ਲਾਡੀ, ਜੋਸ਼ੀ ਵਗੈਰਾ ਨੂੰ ਮੈਂ ਸਾਰੀ ਗੱਲ ਦੱਸੀ। ਲਾਡੀ ਨੇ ਕਿਹਾ, ਆਖ਼ਰ ਜਹਾਜ਼ ਦਾ ਪੰਛੀ ਮੁੜ ਜਹਾਜ਼ ਉੱਤੇ ਆ ਗਿਆ। ਸੁਰੇਸ਼ ਨੇ ਕਿਹਾ, ਪੁਲਸ ਨੂੰ ਤੁਰੰਤ ਸੂਚਨਾ ਦੇਣੀ ਚਾਹੀਦੀ ਹੈ। ਜੋਸ਼ੀ ਨੇ ਕਿਹਾ, ਇਹਦਾ ਕੀ ਲਾਭ? ਪੁਲਸ ਤੱਕ ਜਾਣ ਤੋਂ ਪਹਿਲਾਂ ਪ੍ਰਿੰਸੀਪਲ ਸਾਹਿਬ ਦੀ ਆਗਿਆ ਜ਼ਰੂਰੀ ਹੈ।

ਲਾਡੀ ਨੇ ਕਿਹਾ, ਆਪਾਂ ਇੱਕ ਕੰਮ ਕਰਦੇ ਹਾਂ। ਉਸ ਸਾਲੇ ਵੈਧ ਨੂੰ ਧਮਕਾ ਕੇ ਦੇਖਦੇ ਹਾਂ। ਸੰਭਵ ਹੈ, ਪੈਸਾ ਨਿਕਲ ਆਵੇ।

ਮਹਾਦੇਵਨ ਨੇ ਕਿਹਾ, ਜਾਂ ਤਾਂ ਵੈਧ ਅਤੇ ਰਾਮੱਪਾ ਦੀ ਭਾਈਵਾਲੀ ਹੋਵੇਗੀ ਜਾਂ ਇਕੱਲੇ ਰਾਮੱਪਾ ਨੇ ਖਾਧੇ ਹੋਣਗੇ। ਜੇ ਇਹ ਸੱਚ ਨਹੀਂ ਹੈ ਤਾਂ ਫਿਰ ਨਿਸਚੇ ਹੀ ਇਕੱਲੇ ਵੈਧ ਨੇ ਡਕਾਰ ਲਏ ਹੋਣਗੇ।

ਲਾਡੀ ਨੇ ਪੁੱਛਿਆ, ਸਾਲਾ ਇਹ ਮਦਰਾਸੀ ਆਦਮੀ ਅੰਗਰੇਜ਼ੀ ਵਿੱਚ ਕੀ ਬੋਲਦਾ

ਹੈ? ਸੁਰੇਸ਼ ਨੇ ਕਿਹਾ, ਉਸ ਉੱਤੇ ਨਿਗਰਾਨੀ ਰਖੋ, ਨਹੀਂ ਤਾਂ ਇਹ ਭੜੂਏ ਵੈਧ ਨੂੰ ਜਾ ਕੇ ਸਭ ਕੁਝ ਦੱਸ ਦੇਵੇਗਾ।

ਜੋਸ਼ੀ ਨੇ ਕਿਹਾ, ਏਨੇ ਪੈਸੇ ਡਕਾਰਣ ਦੀ ਹਿੰਮਤ ਵੈਧ ਕੋਲ ਨਹੀਂ ਹੈ।

ਮੈਂ ਆਖਿਆ, ਮੈਨੂੰ ਵਿਸ਼ਵਾਸ਼ ਹੈ, ਰਾਮੱਪਾ ਦਾ ਇਹਦੇ ਵਿੱਚ ਕੋਈ ਹੱਥ ਨਹੀਂ ਹੈ। ਸੁਰੇਸ਼ ਨੇ ਝੱਟ ਕਿਹਾ, ਕਿਉਂਕਿ ਉਹ ਤੈਨੂੰ ਆਉਂਦੇ-ਜਾਂਦੇ ਟਮਾਟਰ ਲਿਆ ਦਿੰਦਾ ਸੀ। ਲਾਡੀ ਨੇ ਕਿਹਾ, ਪਾਂਡੋਬਾ, ਤੈਨੂੰ ਅਕਲ ਨਹੀਂ ਹੈ। ਸਭਾ ਵਾਂਗ ਏਥੇ ਵੀ ਗ਼ਲਤੀ ਨਾ ਕਰਨਾ। ਏਥੇ ਤੇਰੇ ਨਾਂ ਨਿਕਲਿਆ ਪੈਸਾ ਹੋਰ ਕੋਈ ਨਹੀਂ ਭਰੇਗਾ। ਛੇ ਸੌ ਰੁਪਏ ਕੋਈ ਥੋੜ੍ਹੀ ਰਕਮ ਨਹੀਂ ਹੁੰਦੀ। ਮਤਲਬ ਸਾਡਾ ਪੂਰੇ ਸਾਲ ਦਾ ਖਰਚ ਸਮਝੋ।

ਮਹਾਦੇਵਨ ਨੇ ਕਿਹਾ, ਪਿਛਲੇ ਸਾਲ ਸਾਡੀ ਮੈੱਸ ਦੇ ਸੈਕਟਰੀ ਨੂੰ ਸੌ ਰੁਪਏ ਭਰਨੇ ਪਏ ਸਨ। ਪਰ ਉਹਨੇ ਖਾਧੇ ਵੀ ਤਾਂ ਸਨ। ਸੈਂਕੜੇ ਡਕਾਰ ਗਿਆ ਸੀ ਉਹ। ਏਸ ਲਈ ਸੌ ਰੁਪਏ ਭਰਨ ਵਿੱਚ ਉਹਨੂੰ ਕੋਈ ਪਰੇਸ਼ਾਨੀ ਨਹੀਂ ਸੀ।

ਮਹਾਂਦੇਵ ਨੂੰ ਅਸੀਂ ਉਥੋਂ ਭਜਾ ਦਿੱਤਾ। ਫੈਸਲਾ ਹੋਇਆ ਕਿ ਵੈਧ ਨੂੰ ਕਮਰੇ ਵਿੱਚ ਬੰਦ ਕਰਕੇ ਉਹਦੀ ਚੰਗੀ ਤਰ੍ਹਾਂ ਪਟਾਈ ਕਰੀਏ। ਦੇਖਦੇ ਹਾਂ, ਕਿੰਜ ਵਸੂਲ ਨਹੀਂ ਹੁੰਦਾ ਪੈਸਾ?

ਫੇਰ ਸੁਰੇਸ਼ ਅਤੇ ਮੈਂ ਵੈਧ ਦੇ ਕਮਰੇ ਵਿੱਚ ਘੁਸ ਗਏ। ਕਮਰਾ ਬਹੁਤ ਗੰਦਾ ਸੀ। ਉਹ ਲੰਮਾ ਪਿਆ ਕਾਗ਼ਜ਼ ਦੇ ਕਿਸੇ ਪੁਲੰਦੇ ਨੂੰ ਉਲਟ-ਪੁਲਟ ਕਰ ਰਿਹਾ ਸੀ। ਅਸੀਂ ਦਰਵਾਜ਼ਾ ਬੰਦ ਕਰ ਦਿੱਤਾ। ਉਹ ਘਬਰਾ ਕੇ ਉੱਠਿਆ। ਕਹਿਣ ਲੱਗਾ, ਬੈਠੋ।

ਸੁਰੇਸ਼ ਨੇ ਕਿਹਾ, ਪੁੱਤਰਾ ਅਸੀਂ ਬਹਿਣ ਲਈ ਨਹੀਂ ਆਏ, ਤੇਰੀ ਮੁਰੰਮਤ ਕਰਨ ਦਾ ਇਰਾਦਾ ਹੈ।

ਮੈਂ ਆਖਿਆ, ਵੈਧ ਦੇ ਬੱਚੇ, ਪੁਲਸ ਦੇ ਹਵਾਲੇ ਕਰਨ ਤੋਂ ਪਹਿਲਾ ਮੈ ਤੈਥੋਂ ਸਾਫ-ਸਾਫ ਪੁੱਛਣਾ ਚਾਹੁੰਦਾ ਹਾਂ ਕਿ ਜੋ ਵੀ ਸੱਚ ਹੈ, ਉਹ ਦੱਸ ਦੇ। ਤੈਨੂੰ ਅਸੀਂ ਕੁਝ ਨਹੀਂ ਕਹਾਂਗੇ

ਵੈਧ ਪਸੀਨੇ ਨਾਲ ਭਿੱਜ ਗਿਆ ਸੀ। ਪਹਿਲਾਂ ਤਾਂ ਉਹ ਕੁਝ ਬੋਲਿਆ ਹੀ ਨਾ। ਹੱਥ ਵਾਲੇ ਕਾਗ਼ਜ਼ ਮੇਜ ਉੱਤੇ ਰੱਖ ਦਿੱਤੇ। ਖੂੰਜੇ ਵਿੱਚ ਖੜਾ ਹੋ ਗਿਆ । ਕੰਬਣ ਲੱਗਾ ਸੀ।

ਉਹਨੇ ਕਿਹਾ, ਸੱਚ ਕਹਿੰਦਾ ਹਾਂ ਸਾਂਗਵੀਕਰ, ਇਹ ਕੰਮ ਰਾਮੱਪਾ ਦਾ ਹੈ। ਰਾਮੱਪਾ ਨੇ ਚਲਦਿਆਂ-ਚਲਦਿਆਂ ਮੈਨੂੰ ਵੀ ਧੋਖਾ ਦੇ ਦਿੱਤਾ। ਮੈਂ ਤਾਂ ਕੇਵਲ ਮੁੰਡਿਆਂ ਦੇ ਪੈਸੇ ਆਪਣੇ ਕੋਲ ਜਮ੍ਹਾ ਕਰਦਾ ਹਾਂ। ਜਿਵੇਂ ਹੀ ਦੋ ਕੁ ਸੌ ਜਮਾ ਹੋ ਜਾਂਦੇ ਹਨ, ਰਾਮੱਪਾ ਦੇ ਹਵਾਲੇ ਕਰ ਦਿੰਦਾ ਹਾਂ। ਸੱਚ ਕਹਿ ਰਿਹਾ ਹਾਂ। ਮੈਂ ਉਹਨੂੰ ਇੱਕ ਵਾਰ ਦੋ ਸੌ ਅਤੇ ਪਰਸੋਂ ਤਿੰਨ ਸੌ ਦਿੱਤੇ। ਬਹੁਤ ਪਹਿਲਾਂ ਜਿਹੜੇ ਸੌ ਦਿੱਤੇ ਸਨ ਉਹਦੀ ਰਸੀਦ ਵੀ ਮੈਨੂੰ ਹਾਲੇ ਤੀਕ ਨਹੀਂ ਮਿਲੀ। ਇਹ ਗੱਲ ਮੈਂ ਤੁਹਾਨੂੰ ਦੱਸ ਚੁੱਕਾ ਹਾਂ। ਉਹ ਲੁੱਚਾ ਹੈ। ਅਤੇ ਫੇਰ ਮੈਂ ਏਨੀ ਵੱਡੀ ਰਕਮ ਆਪਣੇ ਕਮਰੇ ਵਿੱਚ ਕਦੇ ਨਹੀਂ ਰੱਖਦਾ। ਮੈਨੂੰ ਡਰ ਹੁੰਦਾ ਹੈ, ਕਿ ਕੀ ਪਤਾ ਕਿਤੇ ਚੋਰੀ ਹੀ ਨਾ ਹੋ ਜਾਵੇ।

ਭੜੂਏ, ਤੈਨੂੰ ਆਖਰੀ ਵਾਰ ਕਹਿ ਦਿੰਦਾ ਹਾਂ, ਵਰਨਾ ਦੇਖ ਲਈਂ—ਸੁਰੇਸ਼ ਸੱਜੇ ਹੱਥ ਦੀ ਬਾਂਹ ਉਪਰਲਾ ਕਪੜਾ ਉੱਪਰ ਚੜ੍ਹਾਉਣ ਲੱਗ ਪਿਆ ਸੀ।

ਮੈਂ ਨਹੀਂ ਚਾਹੁੰਦਾ ਸਾਂ ਕਿ ਵੈਧ ਨੂੰ ਕੁੱਟੀਏ। ਏਨੇ ਨੂੰ ਲਾਡੀ ਅਤੇ ਜੋਸ਼ੀ ਉਥੇ ਆ ਗਏ। ਲਾਡੀ ਦੇ ਹੱਥ ਵਿੱਚ ਡੰਡੇ ਵਾਲਾ ਝਾੜੂ ਸੀ। ਲਾਡੀ ਨੇ ਝਾੜੂ ਦਾ ਡੰਡਾ ਵੈਧ ਦੀ ਛਾਤੀ

ਉੱਤੇ ਰੱਖ ਕੇ ਉਹਨੂੰ ਕੰਧ ਨਾਲ ਦਬੋਚ ਦਿੱਤਾ।

ਮੈਂ ਕਿਹਾ, ਰੁਕ ਜਾਓ ਲਾਡੀ। ਵੈਧ ਦੇ ਬੱਚੇ, ਸੱਚ ਦੱਸ ਤੂੰ ਕਿੰਨੇ ਲਏ ਅਤੇ ਰਾਮੱਪਾ ਨੇ ਕਿੰਨੇ?

ਵੈਧ ਇਕਦਮ ਰੋ ਪਿਆ। ਚੀਕਦਿਆਂ ਉਹਨੇ ਕਿਹਾ, ਤੁਸੀਂ ਲੋਕ ਮੈਨੂੰ ਕੁੱਟ ਰਹੇ ਹੋ? ਕੋਈ ਕਸੂਰ ਹੈ ਮੇਰਾ? ਸੂਰ ਦੇ ਬੱਚੇ।

ਝਟਕੇ ਨਾਲ ਉਹਨੇ ਝਾੜੂ ਵਗਾਹ ਮਾਰਿਆ ਅਤੇ ਦਰਵਾਜ਼ੇ ਵੱਲ ਭੱਜਿਆ। ਸੁਰੇਸ਼ ਨੇ ਫੁਰਤੀ ਨਾਲ ਓਹਦਾ ਕਾਲਰ ਪਿਛਿਉਂ ਫੜ ਲਿਆ ਅਤੇ ਉਹਦੇ ਮੂੰਹ ਉੱਤੇ ਇੱਕ ਥੱਪੜ ਜੜ ਦਿੱਤਾ - ਭੱਜਣਾ ਚਾਹੁੰਦਾ ਏਂ, ਹਰਾਮੀ। ਕੱਢ ਪੈਸੇ। ਕੱਢ।

ਇਹ ਦੇਖ ਕੇ ਜੋਸ਼ੀ ਜੀ ਬਹੁਤ ਘਬਰਾ ਗਏ ਸਨ। ਕਹਿਣ ਲੱਗੇ, ਇਹ ਵਹਿਸ਼ੀਪਨ ਹੈ। ਉਹਨਾਂ ਦਰਵਾਜ਼ਾ ਖੋਲ੍ਹਿਆ। ਆਪ ਬਾਹਰ ਚਲੇ ਗਏ।

ਅਸੀਂ ਦਰਵਾਜ਼ਾ ਬੰਦ ਕਰ ਹੀ ਰਹੇ ਸਾਂ ਕਿ ਪੂਰੇ ਜ਼ੋਰ ਨਾਲ ਵੈਧ ਨੇ ਸੁਰੇਸ਼ ਨੂੰ ਧੱਕਾ ਦਿੱਤਾ ਅਤੇ ਦਹਿਲੀਜ਼ ਟੱਪ ਕੇ ਬਾਹਰ ਨਿਕਲ ਗਿਆ। ਸੁਰੇਸ਼ ਗੁੱਸੇ ਨਾਲ ਉਹਦੇ ਪਿੱਛੇ-ਪਿੱਛੇ। ਏਸ ਸ਼ੋਰ-ਸ਼ਰਾਬੇ ਨੂੰ ਸੁਣ ਕੇ ਆਸ-ਪਾਸ ਦੇ ਲੋਕ ਇਕੱਠੇ ਹੋ ਗਏ ਸਨ। ਇਹ ਸਾਰੇ ਬੀ.ਏ. ਦੇ ਵਿਦਿਆਰਥੀ ਸਨ, ਏਸ ਲਈ ਵੈਧ ਦੇ ਦੋਸਤ ਸਨ।

ਵੈਧ ਰੋਂਦਾ-ਚੀਕਦਾ ਕਹਿ ਰਿਹਾ ਸੀ, ਇਹ ਲੋਕ ਮੈਨੂੰ ਕੁੱਟ ਰਹੇ ਹਨ।

ਉਹਨਾਂ ਲੋਕਾਂ ਨੇ ਵੈਧ ਨੂੰ ਆਪਣੇ ਪਾਸੇ ਵੱਲ ਲਿਜਾ ਕੇ ਸੁਰੇਸ਼ ਨੂੰ ਘੇਰ ਲਿਆ ਤਾਂ ਲਾਡੀ ਉਹਨਾਂ ਲੋਕਾਂ ਨਾਲ ਉਲਝ ਗਿਆ। ਉਹਨੇ ਸੁਰੇਸ਼ ਨੂੰ ਛੁਡਵਾਇਆ। ਹੁਣ ਸੁਰੇਸ਼ ਅਤੇ ਲਾਡੀ ਮਿਲਕੇ ਵੈਧ ਉੱਤੇ ਹੱਲਾ ਕਰਨ ਲੱਗ ਪਏ ਸਨ। ਜ਼ੋਰਦਾਰ ਹੱਥੋਪਾਈ ਹੋਈ। ਮੈਂ ਵੀ ਵਿੱਚ ਜਾ ਕੁੱਦਿਆ। ਮਤਲਬ, ਇਹ ਲੋਕ ਸਾਡੇ ਲਈ ਏਨਾ ਕੁਝ ਕਰ ਰਹੇ ਹਨ ਅਤੇ ਅਸੀਂ ਹਾਂ ਕਿ ਕੇਵਲ ਚੁੱਪ ਖੜੇ ਰਹੀਏ?

ਇਸ ਵਿਚਕਾਰ ਵੈਧ ਬੜੀ ਚਲਾਕੀ ਨਾਲ ਭੱਜ ਗਿਆ। ਉਹ ਭਜਦਾ-ਭਜਦਾ ਪ੍ਰੋ. ਸ਼ਾਹ ਦੇ ਬੰਗਲੇ ਵਿੱਚ ਘੁਸ ਗਿਆ। ਉਦੋਂ ਅਸੀਂ ਇਹ ਕਹਿ ਕੇ ਕਿ ਪੁਲਿਸ ਨੂੰ ਸੂਚਨਾ ਦੇਵਾਂਗੇ ਉਥੋਂ ਪਿੱਛਾ ਛੁਡਾਇਆ। ਕਮਰੇ ਵਿੱਚ ਪੁੱਜੇ ਹੀ ਸਾਂ ਕਿ ਖਾਨ ਭਾਈ ਸਾਹਿਬ ਆ ਗਏ। ਕਹਿਣ ਲੱਗੇ, ਸ਼ਾਹ ਸਾਹਿਬ ਨੇ ਤੁਹਾਨੂੰ ਸਾਰਿਆਂ ਨੂੰ ਸੱਦਿਆ ਹੈ।

ਸੁਰੇਸ਼ ਅਤੇ ਲਾਡੀ ਨੇ ਕਿਹਾ, ਸ਼ਾਹ ਸਾਹਿਬ ਨੂੰ ਕਹਿ ਦੇਣਾ, ਅਸੀਂ ਨਹੀਂ ਆਵਾਂਗੇ।

ਪਰ ਮੇਰਾ ਜਾਣਾ ਜ਼ਰੂਰੀ ਸੀ। ਜੋ ਕੁਝ ਹੋਇਆ, ਠੀਕ ਨਹੀਂ ਸੀ ਹੋਇਆ। ਇਹ ਤਾਂ ਚੰਗਾ ਹੀ ਹੋਇਆ ਕਿ ਵੈਧ ਸ਼ਾਹ ਸਾਹਿਬ ਕੋਲ ਹੀ ਗਿਆ। ਪ੍ਰੋ. ਪਰਾਂਜਪੇ ਦੇ ਘਰ ਚਲਾ ਜਾਂਦਾ ਤਾਂ ਹੋਰ ਪਰੇਸ਼ਾਨੀ ਹੋਣੀ ਸੀ। ਪ੍ਰੋ. ਸ਼ਾਹ ਉਂਜ ਚੰਗੇ ਆਦਮੀ ਹਨ। ਇੱਕ ਵਾਰ ਕਲਾਸ ਖ਼ਤਮ ਹੋਈ ਸੀ। ਹੇਠਾਂ ਆਉਣ ਦੇ ਰਾਹ ਵਿੱਚ ਖੱਬੇ ਪਾਸੇ ਦੀਆਂ ਪੌੜੀਆਂ ਵਿੱਚ ਮੁੰਡੇ-ਕੁੜੀਆਂ ਦੀ ਬਹੁਤ ਭੀੜ ਸੀ। ਏਸ ਲਈ ਮੈਂ ਸੱਜੇ ਪਾਸੇ ਦੀਆਂ ਪੌੜੀਆਂ ਰਾਹੀਂ ਹੇਠਾਂ ਜਾ ਰਿਹਾ ਸਾਂ। ਹੇਠਾਂ ਤੋਂ ਪ੍ਰੋ. ਸ਼ਾਹ ਉੱਪਰ ਆ ਰਹੇ ਸਨ। ਮੇਰੀ ਕੂਹਣੀ ਫੜ ਕੇ ਉਹਨਾਂ ਕਿਹਾ, ਉੱਪਰ ਚੱਲੋ। ਮੈਨੂੰ ਨਾਲ ਲੈ ਕੇ ਉਹ ਉੱਪਰ ਆਏ ਸਨ। ਉਥੇ ਉਹਨਾਂ ਮੈਨੂੰ ਕਿਹਾ ਸੀ, ਤੂੰ ਸਮਝਦਾਰ ਵਿਦਿਆਰਥੀ ਏਂ। ਤੇਰਾ ਨਾਂ ਸਾਂਗਵੀਕਰ ਹੀ ਹੈ ਨਾ?

ਇਹ ਠੀਕ ਰਾਹ ਹੈ। ਫੇਰ ਆਪਣੇ ਆਪ ਨੂੰ ਸੁਧਾਰਦੇ ਹੋਏ ਖੱਬੀਆਂ ਪੌੜੀਆਂ ਰਾਹੀਂ ਹੇਠਾਂ ਉਤਰਿਆ ਸੀ—ਏਸ ਲਈ ਲੱਗਿਆ ਕਿ ਚਲੋ ਚੰਗਾ ਹੈ। ਪ੍ਰੋ. ਸ਼ਾਹ ਨਾਲ ਕੁਝ ਤਾਂ ਗੱਲਬਾਤ ਹੋ ਸਕਦੀ ਹੈ। ਪ੍ਰੋ. ਪਰਾਂਜਪੇ ਸਾਹਿਬ ਦੇ ਕੋਲ ਤਾਂ ਕੇਵਲ ਉਹਨਾਂ ਦੀਆਂ ਗਾਲਾਂ ਸੁਣਨੀਆਂ ਪੈਂਦੀਆਂ। ਅਤੇ ਪੰਜ ਰੁਪਏ ਜੁਰਮਾਨਾ ਵੱਖਰਾ।

ਮੈਂ ਸ਼ਾਹ ਸਾਹਿਬ ਦੇ ਘਰ ਗਿਆ। ਉਹਨਾਂ ਪੁੱਛਿਆ, ਸਾਂਗਵੀਕਰ, ਇਹ ਕੀ ਝੰਝਟ ਹੈ? ਕੀ ਤੂੰ ਵਿਹਲਾ ਏਂ?

ਮੈਂ ਮੈੱਸ ਵਾਲਾ ਸਾਰਾ ਕਿੱਸਾ ਸੁਣਾਇਆ। ਉਹਨਾਂ ਕਿਹਾ, ਸੰਖੇਪ ਨਾਲ ਦੱਸੋ। ਅੱਠ ਵਜੇ ਟਿਊਸ਼ਨ ਲਈ ਮੇਰੇ ਵਿਦਿਆਰਥੀ ਆਉਂਦੇ ਹਨ।

ਮੈਂ ਕਿਹਾ, ਠੀਕ ਹੈ, ਹਾਲੇ ਤਾ ਅੱਧਾ ਘੰਟਾ ਬਾਕੀ ਹੈ। ਸੰਖੇਪ ਗੱਲ ਇਹ ਹੈ ਕਿ ਮੁੰਡੇ ਵੈਧ ਕੋਲ ਪੈਸਾ ਜਮ੍ਹਾਂ ਕਰਵਾਉਂਦੇ ਰਹੇ। ਪਰ ਰਕਮ ਗੰਭੀਰ ਸੇਠ ਤੀਕ ਪੁੱਜੀ ਹੀ ਨਹੀਂ।

ਉਹਨਾਂ ਆਖਿਆ, ਦੋਨਾਂ ਵਿਚਾਲੇ ਰਸੋਈਆ ਵੀ ਹੈ, ਇਹਨੂੰ ਨਾ ਭੁੱਲੋ। ਏਸ ਗੱਲ ਨੂੰ ਭੁੱਲੋ ਨਾ। ਵੈਧ ਨੂੰ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ, ਮੈਂ ਉਹਨੂੰ ਬਹੁਤ ਚੰਗੀ ਤਰ੍ਹਾਂ ਜਾਣਦਾ ਹਾਂ। ਅਤੇ ਜੇ ਉਹ ਪੁਲਸ-ਪਲਸ ਦੇ ਹਵਾਲੇ ਕੀਤਾ, ਤਾਂ ਧਿਆਨ ਰੱਖਣਾ, ਮੈਂ ਉਹਦੀ ਵਲੋਂ ਗਵਾਹੀ ਦੇਵਾਂਗਾ। ਵੈਧ, ਤੂੰ ਹੁਣ ਜਾ ਸਕਦਾ ਏਂ। ਚਿੰਤਾ ਨਾ ਕਰੀਂ। ਮੈਂ ਇਹ ਨਿਪਟਾ ਦਿਆਂਗਾ।

ਫੇਰ ਵੀ ਵੈਧ ਉਥੋਂ ਨਹੀਂ ਸੀ ਜਾ ਰਿਹਾ। ਸਾਹਿਬ ਨੇ ਕਿਹਾ, ਪੁਲਸ ਦਾ ਕੋਈ ਡਰ ਨਹੀਂ ਹੈ। ਸਾਂਗਵੀਕਰ ਏਨਾ ਕੁਦਬਾ ਨਹੀਂ ਹੈ।

ਫੇਰ ਵੈਧ ਚਲਿਆ ਗਿਆ।

ਉਸ ਪਿਛੋਂ ਪ੍ਰੋ. ਸ਼ਾਹ ਮੇਰੇ ਨਾਲ ਉਲਝਦੇ ਰਹੇ।

ਉਹਨਾਂ ਕਿਹਾ, ਮੈਂ ਏਥੇ ਪੰਦਰਾਂ ਸਾਲ ਲੰਘਾਏ ਹਨ। ਏਸ ਤਰ੍ਹਾਂ ਦੇ ਮਾਮਲੇ ਵਾਰ-ਵਾਰ ਆਉਂਦੇ ਰਹਿੰਦੇ ਹਨ। ਪਰ ਨੱਬੇ ਫੀਸਦੀ ਝਮੇਲੇ ਕੇਵਲ ਰਸੋਈਏ ਕਾਰਣ ਹੁੰਦੇ ਹਨ। 1942 ਵਿੱਚ ਵਿਸ਼ੰਭਰ ਨਾਂ ਦਾ ਇੱਕ ਸੈਕਟਰੀ ਬਣਿਆ ਸੀ। ਉਸਦਾ ਵੀ ਇਸ ਤਰ੍ਹਾਂ ਦਾ ਕੋਈ ਝਮੇਲਾ ਸੀ। ਰਸੋਈਏ ਹੀ ਇਹ ਸਭ ਕਰਦੇ ਹਨ। ਅਤੇ ਜੇ ਰਸੋਈਆ ਇਹਦੇ ਵਿੱਚ ਕਿਤੇ ਨਹੀਂ ਹੈ, ਤਾਂ ਸਮਝ ਲਓ ਫੇਰ ਸੈਕਟਰੀ ਲੁੱਚਾ ਹੈ। ਉਹੀ ਪੈਸਾ ਡਕਾਰਦਾ ਰਹਿੰਦਾ ਹੈ। ਤੁਸੀਂ ਲੋਕ ਇਕ ਵਾਰ ਪੜ੍ਹਾਈ ਵਿੱਚ ਰੁਝ ਗਏ ਤਾਂ ਰਸੋਈਏ ਦਾ ਸ਼ਾਸਨ ਸ਼ੁਰੂ ਹੋ ਜਾਂਦਾ ਹੈ। ਤੁਹਾਨੂੰ ਇਮਤਿਹਾਨ ਪਿੱਛੋਂ ਇਸ ਭੇਤ ਦਾ ਪਤਾ ਚਲਦਾ ਹੈ। ਫੇਰ ਵੀ ਕੁਝ ਫਾਇਦਾ ਨਹੀਂ ਹੁੰਦਾ। ਕਿਉਂਕਿ ਕਿਤੇ ਨ ਕਿਤੇ ਏਸ ਮਾਮਲੇ ਵਿੱਚ ਸੈਕਟਰੀ ਜ਼ਿੰਮੇਵਾਰ ਹੁੰਦਾ ਹੀ ਹੈ। ਹੁਣ ਇਹ ਨਾ ਕਹਿਣਾ ਕਿ ਇਹ ਗ਼ਲਤ ਹੈ। ਉਹ ਪੈਸੇ ਖਾਣ ਉੱਤੇ ਮਜ਼ਬੂਰ ਹੋ ਜਾਂਦਾ ਹੈ। ਤੁਸੀਂ ਸੋਚੋ ਹਰ ਮਹੀਨੇ ਦੋ-ਤਿੰਨ ਹਜ਼ਾਰ ਰੁਪਏ ਦਾ ਲੈਣ-ਦੇਣ ਮੁਫ਼ਤ ਵਿੱਚ ਕੋਈ ਕਿਉਂ ਸੰਭਾਲੇਗਾ? ਖੈਰ, ਹੁਣ ਦੱਸੋ ਤੁਹਾਨੂੰ ਕਿੰਨੇ ਪੈਸੇ ਦੇਣੇ ਪੈ ਰਹੇ ਹਨ? ਵੈਧ ਦਾ ਇਸ ਵਿੱਚ ਕੋਈ ਹੱਥ ਨਹੀਂ ਹੈ। ਉਹ ਇੰਜ ਕਰ ਹੀ ਨਹੀਂ ਸਕਦਾ। ਉਹ ਬੀ. ਏ. ਕਰ ਰਿਹਾ ਹੈ। ਵਿਚਾਰੇ ਨੇ ਚਾਰ ਸਾਲ ਬੜੀ ਮਿਹਨਤ ਕੀਤੀ ਹੈ। ਹੁਣ ਜੇ ਇਸ ਮੌਕੇ ਉੱਤੇ ਤੂੰ ਉਹਨੂੰ ਪਰੇਸ਼ਾਨ ਕਰੇਂਗਾ, ਤਾਂ ਮੈਨੂੰ ਇਹਦਾ ਬਹੁਤ ਦੁੱਖ ਹੋਵੇਗਾ। ਪਰ ਮੰਨ ਲਵੋ ਵੈਧ ਨੇ ਕੋਈ ਹੇਰਾਫੇਰੀ ਕੀਤੀ ਵੀ ਹੈ ਜਾਂ ਰਸੋਈਏ ਨੇ ਕੋਈ ਗੜਬੜ ਕੀਤੀ ਹੈ, ਤਾਂ ਵੀ ਪੁਲਸ-ਪਲਸ ਕੀ ਕਰ ਲਵੇਗੀ? ਕਿਉਂਕਿ ਤੇਰੇ ਕੋਲ ਕੋਈ ਸਬੂਤ ਨਹੀਂ ਹੈ ਅਤੇ ਪੁਲਸ

ਨੂੰ ਤਾਂ ਤਕੜਾ ਸਬੂਤ ਚਾਹੀਦਾ।

ਮੈਂ ਉਹਨਾਂ ਨੂੰ ਰੋਕਦਿਆਂ ਕਿਹਾ ਸਬੂਤ ਏਹੀ ਹੈ ਕਿ ਉਹਨੇ ਮੁੰਡਿਆਂ ਤੋਂ ਪੈਸੇ ਵਸੂਲ ਕੀਤੇ ਹਨ। ਅਤੇ ਇਹ ਕਿ ਰਸੋਈਏ ਨੂੰ ਨਹੀਂ ਦਿੱਤੇ ਹਨ

ਇਹ ਸਭ ਠੀਕ ਹੈ। ਪਰ ਤੂੰ ਰਸੀਦ-ਬੁੱਕ ਉੱਤੇ ਦੋ ਮਹੀਨਿਆਂ ਲਈ ਅਗਾਊਂ ਦਸਤਖਤ ਕੀਤੇ ਹੋਏ ਹਨ।

ਏਸ ਤਰ੍ਹਾਂ ਦੀਆਂ ਰਸੀਦਾਂ ਹੋਰ ਵੀ ਬਚੀਆਂ ਹੋਣਗੀਆਂ। ਠੀਕ ਹੈ ਕਿ ਨਹੀਂ?

ਜੀ, ਇਹ ਸੱਚ ਹੈ।

ਫੇਰ ਪੁਲਸ ਨੂੰ ਤੂੰ ਕੀ ਬਿਆਨ ਦੇਵੇਂਗਾ? ਵੈਧ ਇਹਦੇ ਵਿੱਚ ਕਿਧਰੇ ਵੀ ਨਹੀਂ ਫੜਿਆ ਜਾਵੇਗਾ। ਪਰ ਵੈਧ ਬਾਰੇ ਤਾਂ ਮੈਂ ਪਹਿਲਾਂ ਹੀ ਕਹਿ ਚੁੱਕਾ ਹਾਂ - ਉਹ ਨੇਕ ਮੁੰਡਾ ਹੈ। ਰਸੋਈਏ ਨੂੰ ਵੀ ਤੁਸੀਂ ਲੋਕ ਨਹੀਂ ਫਸਾ ਸਕਦੇ। ਇਹ ਲੋਕ ਉਂਜ ਪੱਕੇ ਛਟੇ ਹੋਏ ਹੁੰਦੇ ਹਨ। ਕੱਲ੍ਹ ਨੂੰ ਭਰੀ ਸੜਕ ਉੱਤੇ ਤੈਨੂੰ ਕੁੱਟ ਸਕਦੇ ਹਨ। ਪੁਲਸ ਵਿਚ ਦਰਜ ਕਰਾਉਣ ਲਈ ਤੇਰੇ ਕੋਲ ਕੋਈ ਸਬੂਤ ਨਹੀਂ ਹੈ। ਫੇਰ ਵੀ ਜੇ ਤੂੰ ਸ਼ਿਕਾਇਤ ਦਰਜ ਕਰਵਾ ਦਿੱਤੀ ਤਾਂ ਸਮਝ ਲਵੀਂ ਸਾਰੀਆਂ ਛੁੱਟੀਆਂ ਵਿੱਚ ਏਥੇ ਰੁੱਕਣਾ ਪਵੇਗਾ। ਅਤੇ ਫੇਰ ਲਗਾਤਾਰ ਪਰੇਸ਼ਾਨੀਆਂ। ਵਾਰਡਨ ਤੱਕ ਜਦੋਂ ਇਹ ਮਾਮਲਾ ਜਾਵੇਗਾ ਤਾਂ ਉਹ ਏਹੀ ਕਹਿਣਗੇ ਕਿ ਪੈਸੇ ਸੈਕਟਰੀ ਨੇ ਹੀ ਖਾਧੇ ਹਨ। ਹਰ ਸਾਲ ਏਹੀ ਕਿੱਸਾ ਹੁੰਦਾ ਹੈ ਏਸ ਲਈ ਜੇ ਤੋਂ ਮੇਰੀ ਰਾਇ ਸੁਣਨੀ ਚਾਹੁੰਦਾ ਏਂ, ਮੈਂ ਤਾਂ ਏਹੀ ਕਹਾਂਗਾ

ਮਤਲਬ ਛੇ ਸੌ ਰੁਪਏ ਆਪਣੀ ਜੇਬ ਤੋਂ ਭਰ ਦਿਆਂ, ਏਹੀ ਨਾ?

ਹਾਂ। ਦੇਖੋ। ਇਹਦੇ ਵਿੱਚ ਹੀ ਸ਼ਰਾਫ਼ਤ ਹੈ। ਤੇਰੇ ਪਿਤਾ ਜੀ ਘਰੋਂ ਕਿਹੋ ਜੇਹੇ ਹਨ?

ਠੀਕ-ਠਾਕ ਹਨ। ਪਰ ਏਹੋ ਜੇਹੇ ਮਾਮਲਿਆਂ ਲਈ ਉਹ ਪੈਸੇ ਨਹੀ ਭੇਜਣਗੇ।

ਤਾਂ ਫਿਰ ਸੋਚ ਲਵੋ। ਜਿੱਦਾਂ ਤੇਰੀ ਮਰਜ਼ੀ ਹੈ ਉਂਜ ਹੀ ਕਰ।

ਮੈਂ ਕਮਰੇ ਵਿੱਚ ਮੁੜ ਆਇਆ। ਸੁਰੇਸ਼, ਲਾਡੀ ਓਥੇ ਸਨ। ਉਹਨਾਂ ਕਿਹਾ ਇਹ ਜਬਰਦਸਤੀ ਨਹੀਂ ਚੱਲੇਗੀ। ਅਸੀ ਪੁਲਸ ਪਾਸ ਜਾਵਾਂਗੇ। ਕਹਿੰਦੇ ਨੇ, ਘਰੋਂ ਪੈਸੇ ਮੰਗਵਾ ਲਓ। ਇਹ ਕੀ ਗੱਲ ਹੋਈ?

ਗੱਲ ਬਿਲਕੁਲ ਸਹੀ ਹੈ। ਘਰ ਵਾਲਿਆਂ ਨੂੰ ਕਿਵੇ ਮਨਾਈਏ? ਇਹ ਤਾਂ ਹੋਰ ਵੀ ਕਠਨ ਹੈ। ਇੱਕ ਵਾਰ ਦੁਕਾਨ ਤੋਂ ਘਰ ਆਉਂਦਿਆਂ ਰਾਹ ਵਿੱਚ ਮਾਂ ਦੀ ਚੁਆਨੀ ਕਿਤੇ ਡਿੱਗ ਪਈ ਸੀ ਤਾਂ ਉਹ ਘਰੋਂ ਉਸੇ ਸਮੇਂ ਮੁੜ ਗਈ ਅਤੇ ਸਾਰੇ ਰਾਹ ਉਹਨੂੰ ਢੂੰਡਦੀ ਰਹੀ ਸੀ। ਅਤੇ ਪਿਤਾ ਜੀ ਦੀ ਤਾਂ ਗੱਲ ਹੀ ਦੂਜੀ ਹੈ। ਉਹ ਤਾਂ ਹਮੇਸ਼ਾ ਦੇ ਮਨੀਆਰਡਰਾਂ ਲਈ ਵੀ ਜਦੋਂ ਐਨਾ ਕਲਪਦੇ ਰਹਿੰਦੇ ਹਨ ਤਾਂ ਭਲਾ ਛੇ ਸੌ ਰੁਪਿਆਂ ਦੀ ਮੰਗ ਉਹਨਾਂ ਤੋਂ ਕਿਵੇ ਸੰਭਵ ਹੈ?

ਉਦੋਂ ਸੁਰੇਸ਼ ਨੇ ਕਿਹਾ, ਅਸੀਂ ਜਾ ਰਹੇ ਹਾਂ। ਧੋਖੇਬਾਜ਼, ਇਹਦਾ ਹੇਮਲੈਟ ਸ਼ੁਰੂ ਹੋ ਗਿਆ ਹੈ। ਕੀ ਅਸੀਂ ਲੋਕ ਵਾਧੂ ਹਾਂ ਜਿਹੜੇ ਤੇਰੇ ਮਾਮਲਿਆਂ ਵਿਚ ਸਮਾਂ ਨਸ਼ਟ ਕਰ ਰਹੇ ਹਾਂ? ਅਸੀਂ ਵੀ ਤਾਂ ਆਪਣੇ ਘਰਾਂ ਨੂੰ ਜਾਣਾ ਹੈ।

ਮੈਂ ਆਖਿਆ, ਮੈਨੂੰ ਕੱਲ੍ਹ ਤੱਕ ਦਾ ਸਮਾਂ ਦਿਓ। ਕੱਲ੍ਹ ਸਵੇਰੇ ਮੈਂ ਪੱਕੀ ਤਰ੍ਹਾਂ ਦੱਸ ਦਿਆਂਗਾ ਕਿ ਮੈਂ ਕੀ ਫੈਸਲਾ ਕੀਤਾ।

ਸੁਰੇਸ਼ ਨੇ ਕਿਹਾ, ਮਤਲਬ ਉਦੋਂ ਤੀਕ ਤੂੰ ਸੋਚਦਾ ਰਹੇਂਗਾ? ਸਵੇਰ ਤੱਕ ਇਸ ਹੋਸਟਲ ਵਿੱਚ ਕੌਣ ਰੁਕੇਗਾ? ਕੱਲ੍ਹ ਤਾਂ ਅਸੀਂ ਆਪਣੇ ਘਰਾਂ ਨੂੰ ਜਾ ਰਹੇ ਹਾਂ।

ਉਸ ਪਿਛੋਂ ਮੈਂ ਮਦਰਾਸ ਹੋਟਲ ਆ ਗਿਆ। ਅੰਕੜਿਆਂ ਨੂੰ ਯਾਦ ਕਰਦਿਆਂ ਹੋਇਆਂ ਸਿਗਰਟ ਪੀਂਦਾ ਰਿਹਾ। ਰਾਤ ਬੜੀ ਹੈਰਾਨੀ ਬੇਚੈਨੀ ਨਾਲ ਲੰਘੀ। ਸਾਰੀ ਰਾਤ ਕਈ ਵਿਕਲਪ ਸੋਚਦਾ ਰਿਹਾ।

ਕਮਰੇ ਵਿੱਚ ਮੁੜ ਆਇਆ। ਮੈਸ ਬੰਦ ਕਰਨ ਦਾ ਨੋਟਿਸ ਲਗਵਾ ਦਿੱਤਾ। ਜਿੰਨਾ ਰਾਸ਼ਨ ਬਚਿਆ ਸੀ, ਓਸੇ ਰਾਤ ਗੰਭੀਰ ਸੇਠ ਦੀ ਦੁਕਾਨ ਉੱਤੇ ਭਿਜਵਾ ਦਿੱਤਾ। ਬਾਕੀ ਚੀਜ਼ਾਂ ਰਾਮੱਪਾ ਨੂੰ ਦੇ ਦਿੱਤੀਆਂ। ਕਲੱਬ ਵਿੱਚ ਨੋਟਿਸ ਲੁਆ ਦਿੱਤਾ-ਅੱਜ ਦਾ ਇਹ ਆਖਰੀ ਖਾਣਾ। ਮੈਂਬਰਾਂ ਨੂੰ ਚਾਹੀਦਾ ਹੈ ਕਿ ਉਹ ਅੱਜ ਰਾਤ ਤੀਕ ਆਪਣਾ ਪੂਰਾ ਹਿਸਾਬ ਮੇਰੇ ਕੋਲ ਚੁਕਾ ਦੇਣ।

ਓਸ ਰਾਤ ਮੇਰੇ ਕਮਰੇ ਵਿੱਚ ਮੈਂਬਰਾਂ ਦੀ ਕਤਾਰ ਲੱਗੀ ਹੋਈ ਸੀ। ਸਾਡੇ ਗੁਆਂਢੀ ਜੋਸ਼ੀ ਸਾਹਿਬ ਨੂੰ ਇਹ ਨਜ਼ਾਰਾ ਏਨਾ ਮਜ਼ਾਕੀਆ ਲੱਗਿਆ ਕਿ ਪੜ੍ਹਨਾ ਭੁੱਲ ਗਏ ਅਤੇ ਮੇਰੇ ਪਲੰਘ ਉੱਤੇ ਆ ਕੇ ਬਹਿ ਗਏ।

ਇਕ ਆਦਮੀ ਅੰਦਰ ਆਉਂਦਾ। ਮੈਂ ਉਹਦਾ ਬਿਲ ਦੇਖਦਾ, ਡੀਪਾਜ਼ਿਟ ਦੀ ਰਕਮ ਘਟਾ ਕੇ ਬਾਕੀ ਪੈਸੇ ਦੇ ਦਿੰਦਾ। ਦੂਜਾ ਤਿਆਰ ਹੀ ਹੁੰਦਾ। ਉਹ ਆਪ ਆਪਣਾ ਬਿਲ ਦੇਖ ਲੈਂਦਾ। ਮੈਨੂੰ ਪੈਸੇ ਦੇ ਦਿੰਦਾ ਅਤੇ ਜਮ੍ਹਾਂ -ਰਕਮ ਲੈ ਜਾਂਦਾ। ਉਸ ਦਿਨ ਜਿਹੜੇ ਨਹੀਂ ਆ ਸਕੇ ਸਨ, ਉਹਨਾਂ ਨੂੰ ਮੈਂ ਦੂਜੇ ਦਿਨ ਮਿਲਿਆ ਸਾਂ। ਏਸ ਤਰ੍ਹਾਂ ਸਾਰਿਆਂ ਦਾ ਹਿਸਾਬ ਪੂਰਾ ਕਰ ਦਿੱਤਾ। ਕੁਝ ਲੋਕ ਬੜੇ ਗ਼ਰੀਬ ਵਿਖਾਈ ਦਿੱਤੇ। ਉਹਨਾਂ ਕਿਹਾ, ਜੇ ਬਿੱਲ ਪਿਛੋਂ ਦੇ ਦਈਏ ਤਾਂ ਇਹ ਚੱਲ ਸਕਦਾ ਹੈ? ਮੈਂ ਕਿਹਾ-ਨਹੀਂ। ਹੁਣੇ ਚਾਹੀਦੇ ਹਨ। ਕਈਆਂ ਨੇ ਤਾਂ ਪੈਸਾ ਉਧਾਰ ਲੈ ਕੇ ਬਿੱਲ ਦਿੱਤੇ ਸਨ। ਪਰ ਕੁਲ ਮਿਲਾ ਕੇ ਮੇਰੇ ਉੱਤੇ ਹੀ ਹੋਸਟਲ ਦਾ ਪੈਸਾ ਨਿਕਲਿਆ ਸੀ। ਬਚਾ ਕੇ ਰੱਖੇ ਹੋਏ ਮੇਰੇ ਸਾਰੇ ਪੈਸੇ ਦੋ ਦਿਨਾਂ ਵਿੱਚ ਮੁੱਕ ਗਏ।

ਉਦੋਂ ਮੈਂ ਕੰਗਾਲ ਆਦਮੀ ਬਣ ਗਿਆ ਸਾਂ ਅਤੇ ਛੇ ਸੌ ਰੁਪਿਆਂ ਦੇ ਬਿਲਾਂ ਦਾ ਭੁਗਤਾਣ ਬਾਕੀ ਸੀ। ਉਹਨਾਂ ਦੋ ਦਿਨਾਂ ਵਿੱਚ ਗੰਭੀਰ ਸੇਠ ਦਾ ਆਦਮੀ ਕਈ ਵਾਰ ਆ ਚੁੱਕਿਆ ਸੀ। ਆਖ਼ਰ ਨੂੰ ਮੈਂ ਗੁੱਸੇ ਵਿੱਚ ਆ ਕੇ ਉਸ ਆਦਮੀ ਨੂੰ ਕਿਹਾ, ਆਪਣੇ ਸੇਠ ਨੂੰ ਜਾ ਕੇ ਕਹਿ, ਜੇ ਮੈਂ ਮਰ ਜਾਵਾਂ ਤਾਂ ਵੀ ਘਰ ਨਹੀਂ ਜਾਵਾਂਗਾ। ਇਸ ਪਿਛੋਂ ਉਹ ਫੇਰ ਨਹੀਂ ਆਇਆ।

ਹੁਣ ਉਹਨਾਂ ਭ੍ਰਿਸ਼ਟ ਵਿਦਿਆਰਥੀਆਂ ਦੀ ਆਵਾਜਾਈ ਘੱਟ ਹੋ ਗਈ ਸੀ। ਮੈਂ ਇਕੱਲਾ ਰਹਿ ਗਿਆ ਸਾਂ। ਇਕੱਲੇ ਨੂੰ ਮੈਨੂੰ ਯਮਦੂਤ ਯਾਦ ਆਉਂਦੇ। ਕਿੰਨੀ ਮਾੜੀ ਗੱਲ ਹੋਈ। ਸਥਿਤੀ ਨਾਲ ਕਿੰਜ ਨਿਬੜਿਆ ਜਾਵੇ?

ਉਂਜ ਪੈਸਿਆਂ ਦਾ ਮਹੱਤਵ ਸਾਡੇ ਲਈਂ ਕਦੇ ਨਹੀਂ। ਦਰਾਜ਼ਾਂ ਵਿੱਚ ਦੋ-ਦੋ ਸੌ ਰੁਪਏ ਖੁਲ੍ਹੇ ਪਏ ਰਹਿੰਦੇ। ਕਮਰੇ ਵਿੱਚ ਹਰ ਕੋਈ ਆ-ਜਾ ਸਕਦਾ ਸੀ। ਕਮਰਾ ਹਮੇਸ਼ਾ ਖੁਲ੍ਹਾ

ਰਹਿੰਦਾ। ਕੀ ਪਤਾ ਕਦੇ ਕੋਈ ਸੌ ਦੋ ਸੌ ਰੁਪਏ ਚੁੱਕ ਕੇ ਲੈ ਗਿਆ ਹੋਵੇ। ਉਸ ਭੀੜ-ਭੜੱਕੇ ਵਿੱਚ ਇਹਦਾ ਕੀ ਪਤਾ ਚਲਦਾ?

ਹੁਣ ਏਨੀ ਵੱਡੀ ਰਕਮ ਕਿਸ ਤੋਂ ਮੰਗੀ ਜਾਵੇ?

ਚਾਹੇ ਜੋ ਵੀ ਹੋਵੇ, ਘਰੋਂ ਤਾਂ ਪੈਸੇ ਮੰਗਵਾਉਣੇ ਹੀ ਨਹੀਂ ਹਨ। ਪਰ ਏਨੀ ਵੱਡੀ ਰਕਮ ਕੌਣ ਉਧਾਰ ਦੇਵੇਗਾ? ਛੁੱਟੀਆਂ ਪਿਛੋਂ ਅਗਲੀ ਜੂਨ ਵਿੱਚ ਮੋੜਨ ਦਾ ਕਿਸੇ ਨਾਲ ਇਕਰਾਰ ਕਰ ਲਵਾਂ ਅਤੇ ਮੰਨ ਲਓ ਮੈਂ ਆਪ ਫੇਲ੍ਹ ਹੋ ਗਿਆ ਅਤੇ ਉਸ ਸਥਿਤੀ ਵਿੱਚ ਮੇਰਾ ਬਾਪ ਫੇਰ ਕਿਉਂ ਮੈਨੂੰ ਪੂਨਾ ਭੇਜੇਗਾ?

ਅਸੀਂ ਕਦੇ ਕੋਈ ਕੰਮ ਠੀਕ ਢੰਗ ਨਾਲ ਨਹੀਂ ਕੀਤਾ।

ਮੈਂ ਸੋਚ ਲਿਆ ਕਿ ਅੱਜ ਰਾਤੀਂ ਕਿਧਰੇ ਭੱਜ ਚਲੀਏ। ਜਾਂ ਸੱਚ ਦੱਸਾਂ ਮਨ 'ਚ ਆਇਆ ਆਤਮ-ਹੱਤਿਆ ਕਿਉਂ ਨਾ ਕਰ ਲਵਾਂ?

ਉਸ ਚਾਕੂ ਨਾਲ ਆਪਣੇ ਆਪ ਨੂੰ ਖ਼ਤਮ ਕਰ ਲਵਾਂ?

ਮੈਂ ਚਾਕੂ ਚੁੱਕਿਆ। ਆਪਣੀ ਉਂਗਲੀ ਉੱਤੇ ਧਾਰ ਫੇਰੀ। ਕਈ ਰਗੜਨ ਪਿਛੋਂ ਲਹੂ ਨਿੱਕਲ ਆਇਆ ਸੀ। ਸਾਲਾ ਚਾਕੂ ਵੀ ਖੁੰਢਾ। ਦੱਸੋ, ਕੌਣ ਏਸ ਖੁੰਢੇ ਚਾਕੂ ਨਾਲ ਆਪਣਾ ਢਿੱਡ ਫਾੜੇਗਾ? ਮੈਂ ਚਾਕੂ ਜੇਬ ਵਿੱਚ ਪਾ ਲਿਆ ਅਤੇ ਨਾਨਾ ਚੌਕ ਚਲਿਆ ਗਿਆ।

ਪਹਿਲਾਂ ਕਦੇ ਕਿਸੇ ਕਾਰਜਕ੍ਰਮ ਦੇ ਸਿਲਸਿਲੇ ਵਿੱਚ ਏਥੇ ਆਇਆ ਸਾਂ। ਉਦੋਂ ਧਾਰ ਲਾਉਣ ਵਾਲੀ ਉਹ ਮਸ਼ੀਨ ਏਥੇ ਦੇਖੀ ਸੀ, ਧਾਰ ਲਾਉਣ ਵਾਲੇ ਨੇ ਚਾਕੂ ਨੂੰ ਸਾਨ ਉੱਤੇ ਚੜ੍ਹਾਇਆ। ਮੈਂ ਉਂਗਲੀ ਨਾਲ ਧਾਰ ਪਰਖਦਿਆਂ ਕਿਹਾ, ਹੋਰ ਤੇਜ਼ ਕਰੋ।

ਉਦੋਂ ਤੀਕ ਉਹਨੇ ਮੇਰੀ ਵੱਲ ਦੇਖਿਆ ਵੀ ਨਹੀਂ ਸੀ। ਉਹ ਇੱਕ ਵੱਡੇ ਛੁਰੇ ਨੂੰ ਤਿੱਖਾ ਕਰ ਰਿਹਾ ਸੀ। ਛੁਰੇ ਨੂੰ ਧਿਆਨ ਨਾਲ ਦੇਖਦਿਆਂ ਹੋਇਆਂ ਮੈਂ ਸੋਚਿਆ, ਇਹ ਵਧੀਆ ਰਹੇਗਾ।

ਉਸ ਆਦਮੀ ਨੇ ਸਾਨ ਉੱਤੇ ਚਾਕੂ ਨੂੰ ਦੋ-ਤਿੰਨ ਵਾਰ ਦੱਬ ਕੇ ਤੇਜ਼ ਕੀਤਾ। ਚਾਕੂ ਲੈ ਕੇ ਮੈਂ ਘਰ ਮੁੜ ਆਇਆ।

ਰਾਹ ਦੀ ਭੀੜ ਮੈਨੂੰ ਬੜੀ ਰਾਖਸ਼ਸ਼ੀ ਲੱਗੀ। ਸਾਲੇ ਸਾਰੇ ਲੋਕ ਗਧੇ ਹਨ। ਕਿੰਨੀਆਂ ਨਿਕੰਮੀਆਂ ਚੀਜ਼ਾਂ ਖਰੀਦਣ ਵਿੱਚ ਸਮਾਂ ਨਸ਼ਟ ਕਰ ਰਹੇ ਹਨ। ਹਰਾਮਖ਼ੋਰ।

ਮੈਂ ਕੱਲ੍ਹ ਖਾਣਾ ਨਹੀਂ ਖਾਧਾ ਸੀ ਕਿਉਂਕਿ ਮੇਰੇ ਕੋਲ ਸ਼ਾਇਦ ਹੁਣ ਇਕ ਦੋ ਰੁਪਏ ਬਚੇ ਹੋਣਗੇ। ਕੀ ਕਰੀਏ ਇਹਨਾਂ ਪੈਸਿਆਂ ਦਾ? ਕਿਉਂ ਨਾ ਵਧੀਆ ਖਾਣਾ ਖਾਧਾ ਜਾਵੇ। ਸਵੇਰ ਤੋਂ ਭੁੱਖਾ ਹਾਂ। ਜ਼ਿੰਦਗੀ ਦਾ ਇਹ ਆਖਰੀ ਭੋਜਨ ਸੀ, ਏਸ ਲਈ ਇਕ ਚੰਗਾ ਹੋਟਲ ਪਸੰਦ ਕੀਤਾ। ਮੀਨੂੰ ਦੇਖਿਆ। ਡੇਢ ਰੁਪਏ ਵਾਲਾ ਖਾਣਾ ਮੰਗਵਾ ਲੈਣਾ ਚਾਹੀਦਾ। ਪਕੌੜੇ ਤਿਆਰ ਸਨ। ਪਕੌੜੇ ਅਤੇ ਖਾਣਾ ਮੰਗਵਾ ਲਵਾਂ। ਪਕੌੜੇ। ਤਾਜ਼ੇ-ਪਕੌੜੇ।

ਬੈਰਾ ਆਇਆ ਤਾਂ ਮੈਂ ਕੇਵਲ ਪਕੌੜੇ ਮੰਗਵਾਏ। ਹੁਣ ਜਦੋਂ ਮਰਨਾ ਹੀ ਹੈ ਤਾਂ ਪੇਟ ਭਰ ਕੇ ਖਾਣ ਦਾ ਕੀ ਫਾਇਦਾ? ਖਾਣਾ ਖਾਣ ਪਿਛੋਂ ਕਿਤੇ ਮਰਨ ਦੀ ਇੱਛਾ ਸਮਾਪਤ ਨਾ ਹੋ ਜਾਵੇ? ਇਸ ਲਈ ਏਹੀ ਠੀਕ ਹੈ। ਪਿਛਲੀਆਂ ਦੋ ਰਾਤਾਂ ਤੋਂ ਚੰਗੀ ਤਰ੍ਹਾਂ ਸੁੱਤਾ ਨਹੀਂ ਸਾਂ। ਫੇਰ ਵੀ ਨੀਂਦ ਕਿਥੋਂ ਆਉਂਦੀ ਹੈ? ਏਨੀ ਅਧਿਕ ਭੁੱਖ ਲੱਗੀ ਹੈ ਫੇਰ ਵੀ ਕੋਈ

ਉਤਸਾਹ ਨਹੀਂ ਮਹਿਸੂਸ ਹੋ ਰਿਹਾ।

ਪਕੌੜੇ ਖਾ ਲਏ। ਹੁਣ ਘੱਟ ਤੋ ਘੱਟ ਚਾਹ ਪੀਣ ਵਿੱਚ ਕੀ ਹਰਜ ਹੈ? ਕੁਝ ਤਾਂ ਠੀਕ ਲੱਗੇਗਾ।

ਫੇਰ ਚਾਹ ਆਈ। ਬੈਰੇ ਨੂੰ ਟਿਪ ਨਹੀਂ ਦਿੱਤੀ। ਕਿਤੋਂ ਚਾਰ ਮੀਨਾਰ ਦੇ ਦੋ ਪੈਕਟ ਖ਼ਰੀਦੇ ਅਤੇ ਤੁਰ ਪਿਆ।

ਰਾਹ ਵਿੱਚ ਇੱਕ ਜਾਣੀ-ਪਛਾਣੀ ਕੁੜੀ ਦਿਖਾਈ ਦਿੱਤੀ। ਬਹੁਤ ਹੌਲੀ-ਹੌਲੀ ਤੁਰ ਰਹੀ ਸੀ। ਕਿਉਂ ਨਾ ਇਹਨੂੰ ਕਮਰੇ ਵਿੱਚ ਲੈ ਚੱਲਾਂ? ਲੱਗਿਆ, ਉਹ ਜ਼ਰੂਰ ਹਾਂ ਕਰ ਦੇਵੇਗੀ। ਜੇ ਉਹਨੂੰ ਦੱਸ ਦਿਆਂ ਕਿ ਮੈਂ ਆਤਮ-ਹੱਤਿਆ ਕਰਨ ਲੱਗਾ ਹਾਂ ਤਾਂ ਉਹ ਇਨਕਾਰ ਨਹੀਂ ਕਰ ਸਕਦੀ। ਪਰ ਮੈਂ ਕੁਝ ਨਹੀਂ ਆਖਿਆ। ਚਲਦਿਆਂ-ਚਲਦਿਆਂ ਉਹਨੂੰ ਧਿਆਨ ਨਾਲ ਦੇਖ ਲਿਆ ਅਤੇ ਕਮਰੇ ਵਿੱਚ ਚਲਿਆ ਗਿਆ।

ਦਰਵਾਜ਼ਾ ਠੀਕ ਤਰ੍ਹਾਂ ਨਾਲ ਬੰਦ ਕਰ ਲਿਆ। ਖਿੜਕੀ ਵੀ ਬੰਦ ਕਰ ਲਈ। ਚਾਕੂ ਖੋਲ੍ਹਿਆ ਅਤੇ ਉਹਨੂੰ ਮੇਜ਼ ਉੱਤੇ ਰੱਖ ਦਿੱਤਾ। ਸਾਰੇ ਕਪੜੇ ਲਾਹ ਲਏ ਅਤੇ ਇਕ ਤਾਜ਼ਾ ਸਿਗਰਟ ਮੂੰਹ ਵਿੱਚ ਘਸੋੜ ਲਿਆ। ਚੁੱਪਚਾਪ ਪਿਆ ਰਿਹਾ।

ਫੇਰ ਉਠ ਖੜੋਤਾ। ਕੇਵਲ ਪੈਂਟ ਪਾਈ। ਦਰਵਾਜ਼ਾ ਖੋਲ੍ਹ ਕੇ ਦੇਖਿਆ ਕਿ ਕਿਧਰੇ ਕੋਈ ਹੈ ਤਾਂ ਨਹੀਂ। ਸਾਰੇ ਲੋਕ ਆਪਣੇ-ਆਪਣੇ ਘਰ ਗਏ ਹੋਏ ਸਨ। ਇਕ ਕਮਰੇ ਨੂੰ ਜਿੰਦਰਾ ਨਹੀਂ ਲੱਗਿਆ ਸੀ।

ਮੈਂ ਫੇਰ ਨਵੀਂ ਸਿਗਰਟ ਜਲਾਈ। ਦਰਵਾਜ਼ਾ ਠੀਕ ਤਰ੍ਹਾਂ ਨਾਲ ਬੰਦ ਕਰ ਲਿਆ। ਸਿਰਹਾਣੇ ਨੂੰ ਗਰਦਨ ਹੇਠਾਂ ਖਿਸਕਾ ਲਿਆ। ਆਪਣੇ ਆਪ ਨੂੰ ਕਿਹਾ, ਹੁਣ ਇਹ ਆਖਰੀ ਸਿਗਰਟ ਹੈ ਅਤੇ ਫੇਰ ਥੋੜ੍ਹਾ ਆਰਾਮ ਨਾਲ ਲੇਟ ਗਿਆ।

ਸੱਚ ਪੁੱਛੋਂ ਤਾਂ ਉਸ ਸਮੇਂ ਮੈਨੂੰ ਕਾਫੀ ਖੁਸ਼ੀ ਹੋਣੀ ਚਾਹੀਦੀ ਸੀ। ਪਰ ਪਤਾ ਨਹੀਂ ਕਿਉਂ ਮੈਂ ਉਂਜ ਹੀ ਗੁੱਸੇ ਨਾਲ ਭਰ ਗਿਆ ਸੀ। ਸਿਗਰਟ ਖ਼ਤਮ ਹੋ ਚੁੱਕੀ ਸੀ। ਫੇਰ ਦੂਜੀ ਕੱਢੀ ਅਤੇ ਚਾਕੂ ਵੱਲ ਦੇਖਦਿਆਂ ਹੋਇਆਂ ਮੈਂ ਫੇਰ ਇੱਕ ਵਾਰ ਆਰਾਮ ਨਾਲ ਪੈ ਗਿਆ।

ਇਹ ਵੀ ਖ਼ਤਮ ਹੋ ਗਈ। ਫੇਰ ਇਕ ਹੋਰ ਸਿਗਰਟ ਕੱਢ ਲਈ। ਚਾਕੂ ਹੱਥ ਵਿੱਚ ਫੜ ਲਿਆ। ਢਿੱਡ ਉੱਤੇ ਨੋਕ ਦਬਾ ਕੇ ਦੇਖੀ। ਮਨ ਵਿੱਚ ਫੈਸਲਾ ਕਰ ਲਿਆ ਕਿ ਹਥੇਲੀ ਨਾਲ ਦਿਲ ਦੀ ਧੜਕਣ ਵਾਲੀ ਥਾਂ ਲੱਭ ਕੇ ਦੂਜੇ ਹੱਥ ਨਾਲ ਬਿਲਕੁਲ ਓਸੇ ਥਾਂ ਚਾਕੂ ਚਲਾ ਦਿੱਤਾ ਜਾਵੇ। ਹੁਣ ਮੈਂ ਕੁੜਤਾ ਪਾ ਲਿਆ। ਮੁੜ ਤੋਂ ਚਾਕੂ ਹੱਥ ਵਿੱਚ ਲੈ ਕੇ ਲੇਟ ਗਿਆ। ਬਿਲਕੁਲ ਓਸੇ ਛਿਣ ਖਿੜਕੀ ਦੇ ਉੱਪਰ ਵਾਲੇ ਰੋਸ਼ਨਦਾਨ ਰਾਹੀਂ ਇੱਕ ਚਿੜੀ ਅੰਦਰ ਆਈ ਅਤੇ ਮੁੜ ਬਾਹਰ ਚਲੀ ਗਈ।

ਕੁਝ ਚਿਰ ਲੇਟਣ ਪਿੱਛੋਂ ਮੈਂ ਉੱਠਿਆ ਅਤੇ ਚਾਕੂ ਨੂੰ ਫ਼ਰਸ਼ ਉੱਤੇ ਐਨਾ ਜ਼ਿਆਦਾ ਰਗੜਿਆ ਕਿ ਧਾਰ ਖੁੰਢੀ ਹੋ ਗਈ। ਫੇਰ ਮੈਂ ਉਹਨੂੰ ਟਰੰਕ ਵਿੱਚ ਸੁੱਟ ਦਿੱਤਾ। ਅਸੀਂ ਆਤਮ-ਹੱਤਿਆ ਨਹੀਂ ਕਰਾਂਗੇ। ਫੇਰ ਬਚੀਆਂ ਹੋਈਆਂ ਸਾਰੀਆਂ ਸਿਗਰਟਾਂ ਪੀ ਸੁੱਟੀਆਂ ਅਤੇ ਗੂੜ੍ਹੀ ਨੀਂਦ ਸੌਂ ਗਿਆ। ਜਦੋਂ ਜਾਗਿਆ ਤਾਂ ਦੇਖਿਆ ਕਿ ਘੁੱਪ ਹਨੇਰਾ ਸੀ। ਇਹ

ਕੱਲ੍ਹ ਵਾਲੀ ਰਾਤ ਹੈ ਜਾਂ ਪਰਸੋਂ ਦੀ? ਥੋੜ੍ਹੀ ਦੇਰ ਪਿਛੋਂ ਕਾਲਜ ਦੇ ਆਹਾਤੇ ਤੋਂ ਘੰਟੀ ਦਾ ਇੱਕ ਠੋਕਾ ਵੱਜਣ ਦੀ ਆਵਾਜ਼ ਸੁਣਾਈ ਦਿੱਤੀ। ਸਾਢੇ ਬਾਰਾਂ ਜਾਂ ਡੇਢ? ਥੋੜ੍ਹੀ ਦੇਰ ਪਿਛੋਂ ਫੇਰ ਇਕ ਠੋਕਾ ਵੱਜਿਆ। ਮੈਂ ਫੇਰ ਸੌਂ ਗਿਆ।

ਫੇਰ ਜਦੋਂ ਨੀਂਦ ਖੁਲ੍ਹੀ, ਹਾਲੇ ਹਨੇਰਾ ਸੀ। ਕੀ ਇਹ ਹੋਰ ਅੱਗੇ ਵਾਲੀ ਰਾਤ ਹੈ? ਪਰ ਹੁਣ ਨੀਂਦ ਨਹੀਂ ਆ ਰਹੀ ਸੀ। ਮੈਂ ਉਠ ਕੇ ਬਹਿ ਗਿਆ। ਬੱਤੀ ਜਲਾਈ। ਦੇਖਿਆ ਤਾਂ ਦੋ-ਤਿੰਨ ਚਿੱਠੀਆਂ, ਦੁੱਧ ਵਾਲੇ ਦੇ ਬਿੱਲ ਆਦਿ ਚੀਜ਼ਾਂ ਕਮਰੇ ਵਿੱਚ ਪਈਆਂ ਸਨ। ਚਿੱਠੀਆਂ ਦੇਖੀਆਂ। ਘਰ ਵਾਲੀ ਚਿੱਠੀ ਵਿੱਚ ਲਿਖਿਆ ਸੀ, ਅਸੀਂ ਤੇਰਾ ਇੰਤਜ਼ਾਰ ਕਰ ਰਹੇ ਹਾਂ।

ਮੈਂ ਸਾਹਮਣੇ ਵਾਲੇ ਕਮਰੇ ਤੋਂ, ਜਿੱਥੇ ਬੱਤੀ ਜਲ ਰਹੀ ਸੀ, ਦੁੱਧ ਲੈ ਆਇਆ। ਉਹ ਮੁੰਡਾ ਪੜ੍ਹਨ ਵਿੱਚ ਲੀਨ ਸੀ। ਮੈਂ ਉਸ ਦਿਨ ਦੀ ਤਾਰੀਖ਼ ਅਤੇ ਵਾਰ ਉਸ ਤੋਂ ਪੁੱਛਿਆ। ਫੇਰ ਸਿਗਰਟ ਮੰਗੀ। ਉਹਨੇ ਕਿਹਾ, ਮੈਂ ਸਿਗਰਟ ਨਹੀਂ ਪੀਂਦਾ। ਫੇਰ ਮੈਂ ਆਪਣੇ ਕਮਰੇ ਵਿੱਚ ਪਏ ਟੋਟੇ ਚੁੱਕੇ ਅਤੇ ਇਕ-ਇਕ ਕਰਕੇ ਉਹਨਾਂ ਨੂੰ ਪੀਂਦਾ ਰਿਹਾ। ਕੱਲ੍ਹ ਦੇ ਅਤੇ ਪਰਸੋਂ ਦੇ ਵੀ ਕਈ ਟੋਟੇ ਉਥੇ ਪਏ ਹੋਏ ਸਨ।

ਚਾਹ ਪੀ ਕੇ ਪਿਤਾ ਜੀ ਨੂੰ ਇਕ ਲੰਬੀ ਚਿੱਠੀ ਲਿਖਣ ਬੈਠ ਗਿਆ। ਮੈੱਸ ਦਾ ਪੂਰਾ ਮਾਮਲਾ ਲਿਖ ਦਿੱਤਾ। ਇਕਰਾਰ ਕੀਤਾ ਕਿ ਭਵਿੱਖ ਵਿੱਚ ਪੜ੍ਹਾਈ ਤੋਂ ਬਿਨਾਂ ਦੂਜੇ ਕੰਮਾਂ ਵਿੱਚ ਬਿਲਕੁਲ ਸਮਾਂ ਨਸ਼ਟ ਨਹੀਂ ਕਰਾਂਗਾ। ਪਰ ਜਦੋਂ ਪੈਸੇ ਮੰਗਵਾਉਣ ਦੀ ਗੱਲ ਲਿਖਣੀ ਚਾਹੀ ਅਤੇ ਛੇ ਸੌ ਦਾ ਅੰਕੜਾ ਲਿਖਣਾ ਪਿਆ ਤਾਂ ਮੈਨੂੰ ਆਪਣੇ ਆਪ ਉੱਤੇ ਬਹੁਤ ਗੁੱਸਾ ਆਇਆ। ਛੇ ਸੌ ਕੱਟ ਕੇ ਮੈਂ ਪੰਜ ਸੌ ਲਿਖੇ। ਫੇਰ ਚਾਰ ਸੌ ਕੀਤੇ। ਸਿਰਫ਼ ਦੋ ਸੌ ਹੀ ਰਹਿ ਜਾਣਗੇ। ਗੰਭੀਰ ਸੇਠ ਨੂੰ ਦੋ-ਤਿੰਨ ਮਹੀਨੇ ਰੁਕਣ ਲਈ ਕਿਹਾ ਜਾ ਸਕਦਾ ਹੈ। ਏਸ ਲਈ ਮੈਂ ਪਿਤਾ ਜੀ ਤੋਂ ਸਿਰਫ਼ ਚਾਰ ਸੌ ਰੁਪਏ ਦੀ ਮੰਗ ਕੀਤੀ ਸੀ।

ਅਤੇ ਫੇਰ ਮੈਂ ਸਵੇਰ ਤੱਕ ਲੰਮਾ ਪਿਆ ਰਿਹਾ।

ਏਧਰ ਮੈਂ ਕਾਫ਼ੀ ਗੰਭੀਰ ਢੰਗ ਨਾਲ ਜੀਵਨ ਬਾਰੇ ਸੋਚਣ ਲੱਗ ਪਿਆ ਹਾਂ। ਮੈਨੂੰ ਪਤਾ ਹੈ, ਕੋਈ ਵੀ ਸੈਕਟਰੀ ਇਹਨਾਂ ਮਾਮਲਿਆਂ ਵਿੱਚ ਸੈਂਕੜੇ ਰੁਪਈਆਂ ਦੀ ਕਮਾਈ ਕਰ ਸਕਦਾ ਹੈ। ਕਈਆਂ ਨੇ ਕੀਤੀ ਵੀ ਹੈ। ਪਰ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਮੈਂ ਆਪਣੀ ਜੇਬ 'ਤੋਂ ਪੈਸੇ ਦੇ ਕੇ ਇਲਜ਼ਾਮ ਤੋਂ ਮੁਕਤ ਹੋ ਰਿਹਾ ਹਾਂ। ਮੈਂ ਕਿਸੇ ਨਾਲ ਵੀ ਕਦੀ ਭੈੜਾ ਸਲੂਕ ਨਹੀਂ ਕੀਤਾ। ਏਥੋਂ ਤੀਕ ਕਿ ਵੈਧ ਉੱਤੇ ਵੀ ਮੈਂ ਕੋਈ ਜ਼ਿਆਦਤੀ ਨਹੀਂ ਕੀਤੀ। ਗਿਆਨੂੰ, ਮਾਨੂੰ, ਸਦਾਸ਼ਿਵ - ਇਹਨਾਂ ਸਾਰਿਆਂ ਨਾਲ ਪ੍ਰੇਮ ਨਾਲ ਪੇਸ਼ ਆਇਆ। ਉਂਜ ਇਹ ਸਾਲੇ ਸਾਰੇ ਦੇ ਸਾਰੇ ਚੋਰ ਹਨ। ਸਦਾਸ਼ਿਵ! ਇਹ ਤਾਂ ਭਾਂਡੇ ਮਾਂਜਣ ਵਾਲਾ ਨੌਕਰ ਹੈ ਜਿਸ ਦੀ ਤਨਖ਼ਾਹ ਦੇ ਕਰੀਬ ਪੱਚੀ ਰੁਪਏ ਦੇਣੇ ਬਾਕੀ ਸਨ। ਮੈਨੂੰ ਉਹਦੇ ਉੱਤੇ ਬਹੁਤ ਗੁੱਸਾ ਆਇਆ ਸੀ। ਏਸ ਲਈ ਮੈਂ ਝੂਠ ਬੋਲਿਆ ਅਤੇ ਕਹਿ ਦਿੱਤਾ, ਕਿਹੜੇ ਪੈਸੇ? ਤੇਰੀ ਤਨਖ਼ਾਹ ਕਦੋਂ ਦੀ ਤੈਨੂੰ ਮਿਲ ਚੁੱਕੀ ਹੈ। ਸਾਡੀ ਵੱਲ ਕੋਈ ਬਾਕੀ ਨਹੀਂ। ਏਸ ਇੱਕ ਹਾਦਸੇ ਨੂੰ ਛੱਡ ਕੇ ਮੈਂ ਕਦੇ ਕਿਸੇ ਨਾਲ ਭੈੜਾ ਵਰਤਾਉ ਨਹੀਂ ਕੀਤਾ। ਮੈੱਸ ਦੇ ਦੋ ਮੈਂਬਰ ਬੜੇ ਗ਼ਰੀਬ ਸਨ। ਉਹਨਾਂ ਨੂੰ ਮੈਂ ਇੱਕ ਥਾਲੀ ਵਿੱਚ ਦੋ ਆਦਮੀਆਂ ਦਾ ਖਾਣਾ ਦਿਆ ਕਰਦਾ

ਸਾਂ। ਅਸੀਂ ਚਾਰ ਲੋਕਾਂ ਲਈ ਦਿਨ ਦੇ ਹਿਸਾਬ ਨਾਲ ਮੁਫ਼ਤ ਭੋਜਨ ਦਾ ਪ੍ਰਬੰਧ ਕਰਵਾ ਦਿੱਤਾ ਸੀ। ਕਈ ਲੋਕ ਸਮੇਂ ਸਿਰ ਬਿੱਲ ਨਹੀਂ ਦੇ ਸਕਦੇ ਅਤੇ ਜਦ ਪਰਿਵਾਰ ਦੀ ਪਰੇਸ਼ਾਨੀ ਦਾ ਜ਼ਿਕਰ ਕਰਦੇ ਤਾਂ ਮੈਂ ਉਹਨਾਂ ਲਈ ਕਦੇ ਦੋ-ਦੋ ਮਹੀਨੇ ਰੁਕ ਜਾਂਦਾ। ਅਜਿਹੇ ਲੋਕਾਂ ਦਾ ਮੈਂ ਕਦੇ ਪਿੱਛਾ ਨਹੀਂ ਕੀਤਾ। ਕੁਝ ਗ਼ਰੀਬ ਮੁੰਡੇ ਅਜਿਹੇ ਸਨ ਜਿਨ੍ਹਾਂ ਜਮ੍ਹਾਂ-ਰਕਮਾਂ ਨਹੀਂ ਦਿੱਤੀਆਂ ਸਨ। ਫੇਰ ਵੀ ਉਹਨਾਂ ਨੂੰ ਖਾਣਾ ਮਿਲਦਾ ਸੀ। ਪਰ ਇਹ ਸਭ ਦੇ ਸਭ ਚੋਰ ਹਨ। ਸਾਰੀ ਮਨੁੱਖ ਜਾਤੀ ਹੀ ਹਰਾਮਖੋਰ ਹੈ। ਮੇਰੇ ਉੱਤੇ ਜਦੋਂ ਇਸ ਤਰ੍ਹਾਂ ਗੁਜ਼ਰ ਰਹੀ ਹੈ ਤਾਂ ਕਿਸੇ ਨੇ ਮੇਰੀ ਸਹਾਇਤਾ ਨਹੀਂ ਕੀਤੀ। ਹਰ ਕੋਈ ਕਾਨੂੰਨ ਅਤੇ ਨਿਯਮ ਵੱਲ ਉਂਗਲੀ ਚੁੱਕ ਕੇ ਆਪਣੇ ਆਪ ਨੂੰ ਬਚਾਉਂਦਾ ਰਿਹਾ। ਉਸ ਮੁੰਡੇ ਨੇ ਸਿੱਧੇ ਕਹਿ ਦਿੱਤਾ ਸੀ, ਇਹ ਤਾਂ ਤੇਰੀ ਕਮਜ਼ੋਰੀ ਸੀ, ਜੋ ਤੂੰ ਸਾਨੂੰ ਬਿਨਾਂ ਡੀਪਾਜ਼ਿਟ ਦੇ ਭੋਜਨ ਕਰਨ ਦੀ ਆਗਿਆ ਦਿੱਤੀ। ਇਸ ਸਮੇਂ ਮੇਰੇ ਕੋਲ ਪੈਸੇ ਨਹੀਂ ਹਨ। ਕੱਲ੍ਹ-ਪਰਸੋਂ ਭਰ ਦਿਆਂਗਾ। ਅਤੇ ਫੇਰ ਜਦੋਂ ਮੈਂ ਗੁੱਸੇ ਵਿੱਚ ਆ ਕੇ ਉਹਦਾ ਕਾਲਰ ਫੜ ਲਿਆ ਤਾਂ ਫਿਰ ਕਿਵੇਂ ਪੇਟੀ ਵਿੱਚੋਂ ਪੈਸੇ ਆਪਣੇ-ਆਪ ਨਿਕਲ ਆਏ ਸਨ। ਪੈਸੇ ਮੈਨੂੰ ਫੜਾਉਂਦਿਆਂ ਉਹਨੇ ਕਿਹਾ ਸੀ, ਤੂੰ ਏਨਾ ਨੀਚ ਏਂ, ਮੈਨੂੰ ਪਤਾ ਨਹੀਂ ਸੀ। ਸੱਚ ਹੈ, ਮੈਂ ਨੀਚ ਹੀ ਤਾਂ ਹੈ।

ਵਾਸਤਵ ਵਿੱਚ ਇਨ੍ਹਾਂ ਸਭ ਵਿਚੋਂ ਗੁਰੂ-ਘੰਟਾਲ ਤਾਂ ਮੈਂ ਹਾਂ। ਕੀ ਮੈਂ ਕਾਲਜ ਫਤਹਿ ਕਰਨ ਲਈ ਘਰੋਂ ਨਹੀਂ ਸੀ ਆਇਆ? ਦੱਸੋ ਇਸ ਸਾਲ ਅਸੀਂ ਕੀ ਕਮਾਈ ਕੀਤੀ? ਦੇਖੋ ਲੇਖਾ-ਜੋਖਾ ਕਰਕੇ। ਪਿਆ ਕੁਝ ਪਲੇ? ਆਏ ਸੀ ਕਮਾਈ ਕਰਨ।

ਸਵੇਰੇ-ਸਵੇਰੇ ਚਿੱਠੀ ਪਾ ਦਿੱਤੀ।

ਉਸ ਪਿਛੋਂ ਕਿਸੇ ਕੰਮ ਵਿੱਚ ਕੋਈ ਔਖਿਆਈ ਨਹੀਂ ਕੋਈ। ਘਰੋਂ ਤਾਰ ਆਇਆ ਕਿ ਪੈਸੇ ਭਿਜਵਾ ਦਿੱਤੇ ਗਏ ਹਨ। ਚਿੱਠੀ ਭੇਜੀ ਹੈ।

ਪਰ ਇਸ ਵਿਚਕਾਰ ਤਿੰਨ-ਚਾਰ ਦਿਨਾਂ ਲਈ ਭੁੱਖੇ ਰਹਿਣਾ ਪਿਆ ਸੀ। ਸਿਗਰਟ ਨਾ ਮਿਲਣ ਕਰਕੇ ਤਾਂ ਰੋਣਹਾਕਾ ਹੋ ਗਿਆ ਸਾਂ।

ਇੱਕ ਵਾਰ ਮਾਸੀ ਦੇ ਘਰ ਖਾਣੇ ਦੇ ਬਹਾਨੇ ਚਲਿਆ ਗਿਆ ਸਾਂ। ਪਰ ਜਦੋਂ ਘਰ ਦੇ ਨੇੜੇ ਪੁੱਜਾ, ਸੋਚਿਆ ਆਪਣੀ ਇਸ ਹਾਲਤ ਨੂੰ ਦੇਖ ਕੇ ਮਾਸੀ ਕੀ ਸੋਚੇਗੀ? ਹੋ ਸਕਦਾ ਹੈ, ਉਹ ਮੇਰੇ ਘਰ ਇਸ ਦੀ ਸੂਚਨਾ ਦੇ ਦੇਵੇ। ਏਸ ਲਈ ਮੈਂ ਮੁੜਦੇ ਪੈਰੀਂ ਵਾਪਸ ਆ ਗਿਆ ਸਾਂ। ਫੇਰ ਮੈਂ ਕੁਝ ਕਿਤਾਬਾਂ ਵੇਚ ਦਿੱਤੀਆਂ।

ਇੱਕ ਵਾਰ ਜੋਸ਼ੀ ਸਾਹਿਬ ਤੋਂ ਚੁਆਨੀ ਦੀ ਭੀਖ ਮੰਗ ਕੇ ਬ੍ਰੈਡ, ਕਾਫੀ ਵਗੈਰਾ ਲੈ ਆਇਆ-ਦੋਨੋ ਵੇਲੇ ਏਹੀ ਖਾਧਾ। ਸਿਗਰਟ ਦੇ ਟੋਟੇ ਵੀ ਨਹੀਂ ਬਚੇ ਸਨ। ਉਂਗਲੀਆਂ ਝੁਲਸ-ਝੁਲਸ ਕੇ ਪੀਲੀਆਂ ਪੈ ਗਈਆਂ ਸਨ। ਫੇਰ ਇਕ ਵਾਰ ਉਸ ਤੋਂ ਦੋ ਆਨੇ ਮੰਗੇ ਸਨ। ਇਸ ਵਾਰ ਜੋਸ਼ੀ ਨੇ ਇਨਕਾਰ ਕਰ ਦਿੱਤਾ ਸੀ। ਫੇਰ ਕਿਸੇ ਹੋਰ ਦੇ ਅੱਗੇ ਹੱਥ ਨਹੀਂ ਅੱਡਿਆ।

ਇਸ ਦੌਰਾਨ ਘਰੋਂ ਪੈਸੇ ਮਿਲ ਗਏ ਸਨ।

ਸਾਰੇ ਪੈਸੇ ਮੈਂ ਗੰਭੀਰ ਸੇਠ ਨੂੰ ਦੇ ਦਿੱਤੇ। ਕਿਹਾ, ਬਾਕੀ ਜੂਨ ਵਿੱਚ ਦੇ ਦਿਆਂਗਾ। ਸੇਠ ਮੰਨ ਗਿਆ। ਫੇਰ ਮੈਂ ਬਾਲਣ ਵਾਲੇ ਦੀ ਦੁਕਾਨ ਉੱਤੇ ਗਿਆ। ਉਹਨੇ ਕਿਹਾ, ਤੁਹਾਡੇ

ਉੱਤੇ ਮੇਰਾ ਕੁਝ ਨਹੀਂ ਨਿਕਲਦਾ। ਪਰਸੋਂ ਰਾਮੱਪਾ ਨੇ ਸਭ ਚੁਕਾ ਦਿੱਤਾ ਸੀ।

ਏਹੀ ਕੋਈ ਚਾਲੀ ਰੁਪਏ ਮੇਰੇ ਕੋਲ ਬਚ ਗਏ ਸਨ। ਹੁਣ ਜੇਬ-ਖਰਚ ਏਸ ਵਿਚੋਂ ਹੀ ਹੋਣਾ ਸੀ।

ਬਾਲਣ ਵਾਲੇ ਦੇ ਘਰੋਂ ਮੁੜਦਿਆਂ ਖਿਆਲ ਕਿਧਰੇ ਹੋਰ ਭਟਕ ਰਹੇ ਸਨ। ਇੱਕ ਮੋੜ ਵੱਲ ਮੇਰੀ ਸਾਈਕਲ ਇੱਕ ਲੜਕੀ ਦੀ ਸਾਈਕਲ ਨਾਲ ਟਕਰਾ ਗਈ। ਲਓ, ਇਹ ਨਵੀਂ ਪਰੇਸ਼ਾਨੀ। ਦੇਖਦਾ ਹਾਂ ਕਿ ਸਾਈਕਲ ਵਾਲੀ ਕੁੜੀ ਬੂੰਦੀ ਸੀ। ਉਹਨੇ ਕਿਹਾ, ਗੱਲ ਹੀ ਕਰਨੀ ਸੀ ਤਾਂ ਸਿੱਧੀ ਤਰ੍ਹਾਂ ਰੋਕਿਆ ਨਹੀਂ ਜਾ ਸਕਦਾ ਸੀ ਕੀ?

ਮੈਂ ਆਖਿਆ, ਮੇਰਾ ਧਿਆਨ ਕਿਧਰੇ ਹੋਰ ਭਟਕ ਰਿਹਾ ਸੀ।

ਉਹਨੇ ਪੁੱਛਿਆ, ਏਧਰ ਕਿੱਥੇ? ਅਤੇ ਹਾਲੇ ਤੀਕ ਪੂਨਾ ਵਿੱਚ ਹੀ ਹੋ?

ਮੈਂ ਕਿਹਾ, ਮੈੱਸ ਦਾ ਇਕ ਝਮੇਲਾ ਨਿਪਟਾਉਣ ਲਈ ਰੁਕਣਾ ਪਿਆ।

ਉਹਨੇ ਕਿਹਾ, ਤਾਂ ਇਹ ਗੱਲ ਹੈ। ਮੈਂ ਭੁੱਲ ਹੀ ਗਈ - ਤੂੰ ਸੈਕਟਰੀ ਸੀ ਨਾ? ਅੱਛਾ।

ਮੈਂ ਉਦੋਂ ਫੈਸਲਾ ਕੀਤਾ, ਕਿ ਮੈੱਸ ਬਾਰੇ ਕਿਸੇ ਨਾਲ ਕੁਝ ਵੀ ਜ਼ਿਕਰ ਨਹੀਂ ਕਰਾਂਗਾ। ਸੁਰੇਸ਼ ਨਾਲ ਵੀ ਨਹੀਂ। ਕਿਉਂਕਿ ਇਹਨਾਂ ਸਾਲਿਆਂ ਨੂੰ ਮੇਰੀ ਦੁਰਦਸ਼ਾ ਵਿੱਚ ਸੁਆਦ ਆਉਂਦਾ ਹੈ। ਏਸ ਲਈ ਮੈਥੋਂ ਇਸ ਸੰਬੰਧ ਵਿੱਚ ਕੋਈ ਪੁੱਛ ਲੈਂਦਾ ਤਾਂ ਮੈਂ ਸਹਿਜ ਹੋ ਕੇ ਆਖਦਾ, ਕੁਝ ਵੀ ਤਾਂ ਨਹੀਂ . . . . ਬਸ ਮਾਮੂਲੀ ਗੱਲ ਸੀ।

ਕਮਰਾ ਛੱਡਣ ਸਮੇਂ ਵਾਰਡਨ ਨੂੰ ਵੀ ਏਹੀ ਕਿਹਾ ਸੀ ਕਿ ਮਾਸੀ ਦੇ ਬੀਮਾਰ ਹੋ ਜਾਣ ਦੇ ਕਾਰਣ ਪੂਨਾ ਵਿੱਚ ਰੁਕਣਾ ਪਿਆ ਸੀ। ਮੈੱਸ ਦਾ ਚਾਰਜ ਦਿੰਦੇ ਸਮੇਂ ਪਤਾ ਲੱਗਿਆ ਕਿ ਚਾਰ ਕੌਲੀਆਂ ਘੱਟ ਹਨ। ਸੰਭਵ ਹੈ, ਕਮਰਿਆਂ ਵਿੱਚ ਖਾਣਾ ਮੰਗਵਾਉਣ ਵਾਲਿਆਂ ਕੋਲ ਪਈਆਂ ਰਹਿ ਗਈਆਂ ਹੋਣ, ਲੱਭਣ ਲਈ ਮੈਨੂੰ ਉਹਨਾਂ ਦਿਆਂ ਕਮਰਿਆਂ ਵਿੱਚ ਜਾਣਾ ਪਿਆ ਸੀ।

ਆਪਣੇ ਪਿੰਡ ਪਹੁੰਚ ਗਿਆ। ਪਿਤਾ ਜੀ ਨੇ ਪੁੱਛਿਆ, ਚਿੱਠੀ ਮਿਲੀ?

ਮੈਂ ਆਖਿਆ, ਨਹੀਂ। ਪੈਸੇ ਮਿਲਦਿਆਂ ਹੀ ਮੈਂ ਤੁਰੰਤ ਚੱਲ ਪਿਆ ਸਾਂ। ਸੰਭਵ ਹੈ ਚਿੱਠੀ ਓਧਰ ਪਹੁੰਚ ਗਈ ਹੋਵੇ ਅਤੇ ਮੈਂ ਏਧਰ ਚਲਾ ਆਇਆ।

ਉਹਨਾਂ ਕਿਹਾ, ਚਿੱਠੀ ਵਿੱਚ ਲਿਖਿਆ ਸੀ ਕਿ ਤੇਰੇ ਮਾਂ-ਬਾਪ ਨੇ ਤੈਨੂੰ ਚਾਰ ਸੌ ਰੁਪਈਆਂ ਦਾ ਮੁੱਲ ਦੇ ਕੇ ਖ਼ਰੀਦ ਲਿਆ।

ਮੈਂ ਮਨ ਹੀ ਮਨ ਵਿੱਚ ਕਿਹਾ, ਚਾਰ ਸੌ ਨਾਲ ਕੀ ਹੋਵੇਗਾ? ਓਧਰ ਹੋਰ ਦੋ ਸੌ ਰੁਪਏ ਦੇਣੇ ਬਾਕੀ ਹਨ।

ਤੂੰ ਮਾਸੀ ਦੇ ਘਰ ਤਾਂ ਕਦੀ ਜਾਂਦਾ ਹੀ ਨਹੀਂ। ਤੇਰੇ ਨਾਨਾ ਏਡੇ ਵੱਡੇ ਅਫਸਰ ਹਨ। ਘੱਟ ਨਹੀਂ; ਤਿੰਨ ਸੌ ਰੁਪਏ ਮਹੀਨੇ ਦੇ ਲੈਂਦੇ ਹਨ। ਉਹਨਾਂ ਦੀ ਕੋਈ ਰਾਇ ਤੈਨੂੰ ਜਚਦੀ ਨਹੀਂ। ਆਪਣੇ ਆਪ ਨੂੰ ਸਿਆਣਾ ਸਮਝਦਾ ਏਂ। ਇਕੱਲਾ ਏਂ ਤਾਂ ਕੀ ਹੋਇਆ? ਤੇਰਾ ਇਹ ਸਲੂਕ ਠੀਕ ਨਹੀਂ ਹੈ। ਤੂੰ ਕਿਸੇ ਕਰੋੜਪਤੀ ਦਾ ਪੁੱਤ ਨਹੀਂ ਏਂ। ਪੈਸਾ ਬੜੀ ਮੁਸ਼ਕਲ

ਨਾਲ ਜੁੜਦਾ ਹੈ ਅਤੇ ਤੂੰ ਏਂ ਕਿ ਅਨੁਭਵ ਪ੍ਰਾਪਤ ਕਰਨ ਲਈ ਸੈਂਕੜੇ ਰੁਪਏ ਖਰਚ ਕਰ ਰਿਹਾ ਹੈਂ।

ਛੁੱਟੀਆਂ ਵਿੱਚ ਇਹਨਾਂ ਵਿਸ਼ਿਆਂ ਬਾਰੇ ਪਿਤਾ ਜੀ ਬੋਲਦੇ ਰਹਿੰਦੇ ਸਨ।

ਹੁਣ ਇੱਕ ਵਾਰ ਆਦਮੀ ਧੋਖਾ ਖਾ ਹੀ ਗਿਆ ਹੋਵੇ ਤਾਂ ਉਦੋਂ ਉਹਨਾਂ ਲੋਕਾਂ ਦੀਆਂ ਗੱਲਾਂ ਬਿਲਕੁਲ ਸਹੀ ਹੁੰਦੀਆਂ ਹੀ ਹਨ। ਵਾਸਤਵ ਵਿੱਚ ਉਹਨਾਂ ਲੋਕਾਂ ਦੀ ਰਾਇ ਸਹੀ ਉਦੋਂ ਸਿੱਧ ਹੁੰਦੀ ਹੈ ਜਦੋਂ ਅਸੀਂ ਪੂਰਾ-ਪੂਰਾ ਧੋਖਾ ਖਾ ਚੁਕਦੇ ਹਾਂ। ਜਿਹੜਾ ਧੋਖਾ ਖਾ ਹੀ ਨਹੀਂ ਸਕਦਾ ਉਹ ਕਾਹਦੇ ਲਈ ਦੂਜਿਆਂ ਦੇ ਉਪਦੇਸ਼ ਸੁਣੇ? ਏਸ ਲਈ ਸੋਚ ਲਿਆ ਕਿ ਹੁਣ ਭਵਿੱਖ ਵਿੱਚ ਕਦੇ ਧੋਖਾ ਖਾਵਾਂਗੇ ਹੀ ਨਹੀਂ। ਪਰ ਕਿਉਂਕਿ ਬਾਪ ਨੇ ਜਦੋਂ ਸਾਨੂੰ ਕਿਸੇ ਤੋਂ ਖ਼ਰੀਦ ਹੀ ਲਿਆ ਤਾਂ ਉਹ ਬੰਦਾ ਸਾਡਾ ਬਾਪ ਨਹੀਂ ਹੋ ਸਕਦਾ। ਤਾਂ ਤੇ ਇਹ ਹੋਇਆ ਸਾਡਾ ਮਾਲਕ। ਸਮਝ ਲਵੋ, ਅਸੀਂ ਉਹਦੇ ਢਾਬੇ ਵਿੱਚ ਖਾਣਾ ਖਾਂਦੇ ਹਾਂ।

# ਤਿੰਨ

ਜੇ ਫੇਲ੍ਹ ਹੋ ਗਿਆ ਤਾਂ ਅੱਗੇ ਕੀ ਕਰਨਾ ਹੈ, ਇਹਦਾ ਸਾਰਾ ਕਾਰਜਕ੍ਰਮ ਮੈਂ ਨਤੀਜੇ ਤੋਂ ਪਹਿਲਾਂ ਹੀ ਨਿਸਚਿਤ ਕਰ ਲਿਆ ਸੀ।

ਮੈਂ ਪਾਸ ਹੋ ਗਿਆ ਸਾਂ

ਚਲੋ, ਚੰਗਾ ਹੋਇਆ।

ਇਮਤਿਹਾਨ ਜ਼ਿੰਦਾਬਾਦ। ਜੋਸ਼ੀ ਸਾਹਿਬ ਵੀ ਫੇਲ੍ਹ, ਮਧੂ ਵੀ, ਅਤੇ ਜਗਦਾਲੇ ਵੀ। ਫੇਰ ਮੈਂ ਜੂਨੀਅਰ ਵਿੱਚ ਪ੍ਰਵੇਸ਼ ਲੈਣ ਲਈ ਪੂਨਾ ਲਈ ਚੱਲ ਪਿਆ। ਪਿਤਾ ਜੀ ਨੇ ਕਿਹਾ, ਨਾਨਾ ਜੀ ਜੋ ਕਹਿਣ, ਉਹੀ ਕਰੋ। ਏਸ ਸਾਲ ਇੱਕ ਹਜ਼ਾਰ ਤੋਂ ਵੱਧ ਇਕ ਕੌਡੀ ਵੀ ਮੈਂ ਤੈਨੂੰ ਦੇਣ ਵਾਲਾ ਨਹੀਂ ਹਾਂ। ਭਾਵੇਂ ਇੱਕ ਹਜ਼ਾਰ ਰੁਪਏ ਹੁਣੇ ਲੈ ਜਾ। ਅਤੇ ਸੁਣ, ਛੁੱਟੀਆਂ ਵਗੈਰਾ ਵਿੱਚ ਏਧਰ ਆਉਣ ਦੀ ਕੋਈ ਲੋੜ ਨਹੀ। ਛੁੱਟੀਆਂ ਓਥੇ ਬਿਤਾਈਂ। ਪੜ੍ਹਾਈ-ਪੜ੍ਹਾਈ ਸਾਰੀ ਓਧਰ ਹੀ ਕਰੀਂ। ਹੁਣ ਤੀਕ ਜੋ ਹੋਇਆ, ਠੀਕ ਹੀ ਹੈ।

ਮੈਂ ਸੋਚਿਆ, ਕਿਉਂ ਨਾ ਉਹਨਾਂ ਹਜ਼ਾਰ ਰੁਪਈਆਂ ਨੂੰ ਲੈ ਲਵਾਂ? ਪਰ ਫੇਰ ਖਿਆਲ ਆਇਆ, ਏਡੀ ਵੱਡੀ ਰਕਮ ਰਾਹ ਵਿੱਚ ਜੇ ਕਿਸੇ ਨੇ ਖੋਹ ਲਈ ਤਾਂ? ਏਸ ਲਈ ਮੈਂ ਉਹਨਾਂ ਪੈਸਿਆਂ ਨੂੰ ਮਾਸੀ ਦੇ ਪਤੇ ਉੱਤੇ ਭੇਜਣ ਲਈ ਕਿਹਾ। ਹਾਂ, ਹੁਣ ਪਰੇਸ਼ਾਨੀ ਜ਼ਰੂਰ ਵਧੇਗੀ। ਪੈਸਿਆਂ ਲਈ ਹਰ ਮਹੀਨੇ ਮਾਸੀ ਦੇ ਘਰ ਚੱਕਰ ਜੋ ਲਾਉਣੇ ਪੈਣਗੇ।

ਇਸ ਵਾਰ ਮੈਂ ਰਿਆਇਤ ਉੱਤੇ ਅਰਥਾਤ ਪੈਸੈਂਜਰ ਗੱਡੀ ਰਾਹੀਂ ਪੂਨਾ ਆ ਗਿਆ ਸਾਂ। ਸਾਡੀ ਗੱਡੀ ਟੁਰੀ ਅਤੇ ਮੈਂ ਕੋਰੇ ਕਾਗਜ਼ਾਂ ਉੱਤੇ ਉਸ ਇਕ ਹਜ਼ਾਰ ਰੁਪਏ ਦਾ ਬਜਟ ਬਣਾਉਣ ਵਿੱਚ ਜੁਟ ਗਿਆ। ਏਸ ਲਈ ਸਫਰ ਦੀ ਬੋਰੀਅਤ ਨਹੀਂ ਹੋਈ। ਇੱਕ-ਇੱਕ ਕਾਗਜ਼ ਲੈਂਦਾ ਉਸ ਉਪਰ ਲਿਖਦਾ। ਕਾਗ਼ਜ਼ ਜਦ ਭਰ ਜਾਂਦਾ ਤਾਂ ਉਸ ਨੂੰ ਖਿੜਕੀ ਵਿਚੋਂ ਦੀ ਬਾਹਰ ਸੁੱਟ ਦਿੰਦਾ। ਬਾਹਰ ਦੀ ਹਵਾ ਵਿੱਚ ਆਰਾਮ ਨਾਲ ਕਾਗਜ਼ ਦਾ ਇਹ ਟੁਕੜਾ ਗੋਲ-ਗੋਲ ਘੁੰਮਦਾ ਕਿਤੇ ਦੂਰ ਚਲਿਆ ਜਾਂਦਾ। ਉਸ ਦੇ ਗੁੰਮ ਹੁੰਦਿਆ ਹੀ ਮੈਂ ਦੂਜਾ ਕਾਗ਼ਜ਼ ਲੈ ਲੈਂਦਾ। ਇਸੇ ਦੌਰਾਨ ਸਿਗਰਟ ਪੀਣ ਦਾ ਮਨ ਕੀਤਾ ਸੀ। ਪਰ ਪੂਨਾ ਤੱਕ ਸੱਤ ਰੁਪਈਆਂ ਤੋਂ ਵੱਧ ਖਰਚ ਨਾ ਕਰਨ ਦਾ ਨਿਸਚਾ ਕੀਤਾ ਸੀ। ਏਸ ਲਈ ਸੁਪਾਰੀ ਦੇ ਟੁਕੜੇ, ਜਿਨ੍ਹਾਂ ਨੂੰ ਮੈਂ ਘਰੋਂ ਲਿਆਇਆ ਸੀ, ਇੱਕ-ਇੱਕ ਕਰਕੇ ਖਾਂਦਾ ਰਿਹਾ।

ਬੜੀ ਚੌਕਸੀ ਨਾਲ ਪੈਸਿਆਂ ਦਾ ਬਜਟ ਬਣਾਇਆ ਸੀ। ਦੋ ਸੌ ਰੁਪਏ ਕਰਜ਼ੇ ਦੇ

ਦੇਣੇ ਹਨ। ਮਤਲਬ, ਹੁਣ ਬਚੇ ਅੱਠ ਸੌ। ਇਹਨਾਂ ਵਿੱਚ ਮਾਰਚ ਤੱਕ ਦੇ ਨੌਂ-ਦਸ ਮਹੀਨੇ ਕੱਟਣੇ ਹਨ। ਕਾਗਜ਼ ਦੇ ਖੱਬੇ ਪਾਸੇ ਅੱਠ ਸੌ ਰੁਪਏ ਦੀ ਵਸੂਲੀ ਦਿਖਾਈ। ਹੁਣ ਖਰਚੇ ਦੀਆਂ ਮੱਦਾਂ ਦੀ ਇੱਕ ਸੂਚੀ ਬਣਾ ਲਈ ਜਾਵੇ। ਠੀਕ ਹੈ। ਫਿਲਮ? ਬਿਲਕੁਲ ਨਹੀਂ। ਸਿਗਰਟਾਂ ਬੰਦ। ਹੋਟਲ ਬੰਦ। ਅਤੇ ਫੁਟਕਲ ਖਰਚ ਉੱਤੇ? ਯਾਰਾਂ-ਦੋਸਤਾਂ ਦੀ ਚਾਹ ਵਗੈਰਾ ਲਈ? ਇਹ ਵੀ ਬੰਦ। ਹੁਣ ਤਾਂ ਅੱਠ ਸੌ ਵਿੱਚ ਆਰਾਮ ਨਾਲ ਕੰਮ ਚੱਲ ਜਾਵੇਗਾ।

ਸਾਡੀ ਗੱਡੀ ਏਨੀ ਭੈੜੀ ਸੀ ਕਿ ਦੋ-ਤਿੰਨ ਸਟੇਸ਼ਨਾਂ ਪਿਛੋਂ ਆਉਣ ਵਾਲੇ ਹਰ ਇੱਕ ਸਟੇਸ਼ਨ ਉੱਤੇ ਮੇਰਾ ਪੜੋਸੀ ਯਾਤਰੀ ਜ਼ਰੂਰ ਉਤਰ ਜਾਂਦਾ। ਉਦੋਂ ਮੈਂ ਲੱਤਾਂ ਨੂੰ ਪਸਾਰ ਕੇ ਆਰਾਮ ਨਾਲ ਬੈਠਣ ਲਈ ਸੋਚਦਾ - ਪਰ ਉਸੇ ਵੇਲੇ ਕੋਈ ਨਵਾਂ ਆਦਮੀ ਡੱਬੇ ਵਿੱਚ ਚੜ੍ਹ ਜਾਂਦਾ ਅਤੇ ਐਨ ਮੇਰੇ ਬੈਂਚ ਉੱਤੇ ਆ ਕੇ ਬਹਿ ਜਾਂਦਾ। ਦੇਹੂ-ਰੋਡ ਉੱਤੇ ਅੰਦਰ ਆਉਣ ਵਾਲੇ ਇੱਕ ਯਾਤਰੀ ਨੂੰ ਮੈਂ ਪੁੱਛਿਆ ਸੀ, ਤੁਸੀਂ ਸ਼ਾਇਦ ਪਿੱਪਰੀ ਤੱਕ ਜਾ ਰਹੇ ਹੋ? ਉਹਨੇ ਕਿਹਾ, ਨਾ, ਪਿੱਪਰੀ ਵਿੱਚ ਸਾਡਾ ਕੀ ਕੰਮ ਹੈ? ਮੈਂ ਤਾਂ ਹੁਣੇ ਹੀ ਆਉਣ ਵਾਲੇ ਸਟੇਸ਼ਨ ਚਿੰਚਵੜ ਉੱਤੇ ਉਤਰ ਰਿਹਾ ਹਾਂ। ਗੱਡੀ ਚਿੰਚਵੜ ਉੱਤੇ ਰੁਕਦੀ ਹੈ ਨਾ? ਤਾਂ ਸੰਖੇਪ ਵਿੱਚ, ਇਸ ਸਾਲ ਪਹਿਲਾਂ ਵਾਂਗ ਜੇਬ ਵਿੱਚ ਪੰਜ-ਦਸ ਰੁਪਏ ਰਖੇ—ਤੁਰਨ-ਫਿਰਨ ਵਾਲੀ ਗੱਲ ਖ਼ਤਮ। ਏਸ ਲਈ ਸਿਰਫ਼ ਦੋ ਆਨੇ ਕਾਫੀ ਹਨ। ਮੈਂ ਪੁੱਛਦਾ ਹਾਂ - ਇਹ ਵੀ ਕਿਉਂ? ਹੋਸਟਲ ਦਾ ਕੈਂਟੀਨ ਕਿਹੜਾ ਦੂਰ ਹੈ? ਅਤੇ ਫੇਰ ਟਹਿਲਣ ਲਈ ਸ਼ਹਿਰ ਜਾਣ ਦੀ ਕੀ ਲੋੜ ਹੈ? ਤਾਂ ਫਿਰ ਭੋਜਨ ਦੇ ਬਸ ਓਹੀ ਵੀਹ-ਵੀਹ ਰੁਪਏ ਲੱਗਣਗੇ। ਸ਼ਨੀਵਾਰ-ਐਤਵਾਰ ਨਾਗਾ ਕਰਾਂਗੇ। ਚਾਹ ਕਮਰੇ ਵਿੱਚ ਬਣੇਗੀ। ਉਹ ਵੀ ਕੇਵਲ ਸਵੇਰੇ। ਤਾਂ ਫਿਰ ਚਾਹ ਉੱਤੇ ਕੇਵਲ ਦਸ ਰੁਪਏ ਦਾ ਖਰਚਾ। ਕਦੇ-ਕਦਾਈਂ ਸਿਗਰਟ ਅਤੇ ਫੁਟਕਲ ਚੀਜ਼ਾਂ ਉੱਤੇ ਆਖਰ ਕਿੰਨਾ ਖਰਚ ਹੋਵੇਗਾ? ਏਹੀ ਕੋਈ ਪੰਜ ਤੋਂ ਵੱਧ ਕੀ ਹੋਵੇਗਾ? ਇਸ ਤਰ੍ਹਾਂ ਕੁਲ ਮਿਲਾ ਕੇ ਮਹੀਨੇ ਦਾ ਖਰਚ ਐਨਾ ਕੁ ਬਹਿੰਦਾ ਹੈ। ਹੁਣ ਗੁਣਾਂ ਨੌਂ। ਫੀਸ ਅੱਡ ਜੋੜ ਲਈ। ਮਤਲਬ ਸਾਰਾ ਅੱਠ ਸੌ ਵਿੱਚ ਸਰ ਗਿਆ। ਸਾਡੇ ਕੋਲ ਤਾਂ ਇੱਕ ਹਜ਼ਾਰ ਰੁਪਏ ਹਨ। ਬਈ ਨਹੀਂ, ਗੰਭੀਰ ਸੇਠ ਵਾਲੇ ਦੋ ਸੌ ਤਾਂ ਭੁੱਲ ਹੀ ਗਿਆ ਸਾਂ। ਬਚੇ ਹੋਏ ਕਾਗਜ਼ ਸੁੱਟ ਦਿੱਤੇ। ਖ਼ੈਰ ਠੀਕ ਹੈ। ਅੱਠ ਸੌ। ਕੇਵਲ ਅੱਠ ਸੌ।

ਨਾਨੇ ਨੇ ਧੱਕਾ ਕੀਤਾ, ਏਸ ਲਈ ਮੈਨੂੰ ਇਤਿਹਾਸ ਲੈਣਾ ਪਿਆ। ਉਹਦੇ ਨਾਲ ਸਮਾਜ-ਸ਼ਾਸਤਰ ਜੁੜ ਹੀ ਗਿਆ ਸੀ। ਮੇਰੀ ਇੱਛਾ ਭਾਸ਼ਾ ਲੈਣ ਦੀ ਸੀ। ਨਾਨੇ ਨੇ ਕਿਹਾ, ਤੇਰੇ ਪਿਤਾ ਜੀ ਨੇ ਮੇਰੇ ਉੱਤੇ ਇਹ ਜ਼ਿੰਮੇਵਾਰੀ ਪਾਈ ਹੈ। ਤੇਰੇ ਨਾਲੋਂ ਮੈਂ ਜ਼ਿਆਦਾ ਅਨੁਭਵੀ ਹਾਂ। ਹੁਣ ਤੂੰ ਚੁੱਪਚਾਪ ਪੜ੍ਹਾਈ ਕਰ।

ਇਸ ਪਿਛੋਂ ਅਸੀਂ ਆਪਣੀਆਂ ਇੱਛਾਵਾਂ ਨੂੰ ਜਿਵੇਂ ਪੂਰੀ ਤਰ੍ਹਾਂ ਦਬਾ ਦਿੱਤਾ ਸੀ। ਕੋਈ ਕੰਮ ਆਪਣੀ ਇੱਛਾ ਅਨੁਸਾਰ ਕਰਨਾ ਸੰਭਵ ਨਹੀਂ ਸੀ। ਇਹ ਬਹੁਤ ਬੁਰੀ ਗੱਲ ਹੈ।

ਹੋਸਟਲ ਵਿੱਚ ਆਇਆ। ਮੈਨੂੰ ਉਪਰਲੀ ਮੰਜ਼ਲ ਉੱਤੇ ਖੂੰਜੇ ਵਾਲਾ ਕਮਰਾ ਮਿਲਿਆ। ਕਮਰਾ ਬੜਾ ਮਾੜਾ ਸੀ। ਦੋ ਸਾਲ ਪਹਿਲਾਂ ਇਮਤਿਹਾਨ ਤੋਂ ਅਗਲੇ ਦਿਨ ਇੱਕ ਮੁੰਡੇ ਨੇ ਪੋਟਾਸ਼ ਖਾ ਕੇ ਏਸੇ ਕਮਰੇ ਵਿੱਚ ਆਤਮ-ਹੱਤਿਆ ਕੀਤੀ ਸੀ। ਅਤੇ ਫੇਰ ਲੱਕੜ ਦਾ

ਪਲੰਘ। ਖਟਮਲ ਜ਼ਰੂਰੀ ਸਨ। ਖੂੰਜੇ ਵਿੱਚ ਹੋਣ ਕਾਰਣ ਏਥੇ ਕਾਟੋ, ਕਬੂਤਰਾਂ, ਚੂਹਿਆਂ, ਬਿੱਲੀਆਂ ਆਦਿ ਦੀ ਸੁਤੰਤਰ ਆਵਾਜਾਈ ਚਾਲੂ ਰਹਿੰਦੀ। ਕਮਰੇ ਤੋਂ ਗੁਸਲਖਾਨਾ, ਟੱਟੀ ਆਦਿ ਦੂਰ ਸਨ। ਪਰ ਜਦੋਂ ਮੈਂ ਇਹ ਕਮਰਾ ਵੇਖਿਆ ਸੀ, ਮੈਨੂੰ ਬਹੁਤ ਪਸੰਦ ਆਇਆ ਸੀ। ਦੋ ਖਿੜਕੀਆਂ, ਫੇਰ ਵੀ ਘੁੱਪ ਹਨੇਰਾ। ਇੱਕ ਖਿੜਕੀ ਵਿਚੋਂ ਤਾਂ ਬਾਹਰ ਵਾਲੇ ਬਿਰਖ ਦੀਆਂ ਟਹਿਣੀਆਂ ਨੂੰ ਛੋਹਿਆ ਜਾ ਸਕਦਾ ਸੀ। ਦੂਜੀ ਵਿਚੋਂ ਪੂਰੀਆਂ ਦੀਆਂ ਪੂਰੀਆਂ ਸੁੰਦਰ ਪਹਾੜੀਆਂ ਨੂੰ ਦੇਖਿਆ ਜਾ ਸਕਦਾ ਹੈ। ਕਾਲੀਆਂ-ਸਿਆਹ ਪਹਾੜੀਆਂ। ਉੱਪਰ ਨੀਲਾ ਆਕਾਸ਼। ਹੇਠਾਂ ਛੋਟੇ-ਛੋਟੇ ਬਿਰਖ।

ਮਾਸੀ ਦੇ ਘਰੋਂ ਪਹਿਲੀ ਕਿਸ਼ਤ ਦੇ ਰੂਪ ਵਿੱਚ ਦੋ ਸੌ ਰੁਪਏ ਲੈ ਆਇਆ। ਕਹਿ ਦਿੱਤਾ, ਹੁਣ ਦੋ ਮਹੀਨਿਆਂ ਲਈ ਲੋੜ ਨਹੀਂ ਪਵੇਗੀ।

ਸੌ ਰੁਪਏ ਤੁਰੰਤ ਗੰਭੀਰ ਸੇਠ ਨੂੰ ਦੇ ਆਇਆ। ਕਿਹਾ, ਬਾਕੀ ਅਗਲੇ ਮਹੀਨੇ ਦੇਵਾਂਗਾ।

ਉਹ ਬੁੜਬੁੜ ਕਰਨ ਲੱਗਾ।

ਮੈਂ ਕਿਹਾ, ਭਰੋਸਾ ਕਰੋ, ਪੈਸੇ ਮਾਰਾਂਗਾ ਨਹੀਂ। ਚੁੱਪ ਰਹੋ। ਪਰ ਯਾਦ ਰੱਖਣਾ, ਵਾਰਡਨ ਤੱਕ ਗੱਲ ਨਹੀਂ ਜਾਣੀ ਚਾਹੀਦੀ। ਨਹੀਂ ਤਾਂ ਨਤੀਜਾ ਚੰਗਾ ਨਹੀਂ ਹੋਵੇਗਾ। ਤੇਰਾ ਪੈਸਾ ਤੈਨੂੰ ਮਿਲ ਜਾਵੇਗਾ।

ਉਸ ਤੋਂ ਅਗਲੇ ਮਹੀਨੇ ਵਿੱਚ ਮੈਂ ਸੇਠ ਦੀ ਦੁਕਾਨ ਉੱਤੇ ਨਹੀਂ ਗਿਆ। ਮਾਸੀ ਦੇ ਘਰ ਜਾਣ ਦਾ ਮੌਕਾ ਕੇਵਲ ਅਗਸਤ ਵਿੱਚ ਮਿਲਿਆ। ਫੇਰ ਜੁਲਾਈ ਵਿੱਚ ਗੰਭੀਰ ਸੇਠ ਨੂੰ ਕੀ ਦਿੰਦਾ? ਮੇਰੇ ਕੋਲ ਬਚੇ ਸਨ ਸਿਰਫ਼ ਸੌ ਰੁਪਏ। ਉਹਨਾਂ ਵਿੱਚ ਹੀ ਮੈਂ ਜਿਵੇਂ-ਕਿਵੇਂ ਦੋ ਮਹੀਨੇ ਲੰਘਾਉਣੇ ਸਨ।

ਗੰਭੀਰ ਸੇਠ ਮੈਨੂੰ ਰਾਖਸ਼ਾਂ ਵਰਗਾ ਲੱਗਾ। ਕੀ ਪਤਾ ਇਹ ਆਦਮੀ ਵਾਰਡਨ ਤੱਕ ਮੇਰੀ ਸ਼ਿਕਾਇਤ ਨਾ ਕਰ ਦੇਵੇ। ਕੀ ਪਤਾ ਕਰਜ਼ੇ ਤੋਂ ਮੁਕਤ ਹੋਣ ਦੀ ਸਥਿਤੀ ਕਦੋਂ ਸੰਭਵ ਹੋਵੇਗੀ? ਏਧਰ ਬਕਾਇਆ ਦਿੰਦੇ-ਦਿੰਦੇ ਮੈਨੂੰ ਕਈ ਭੈੜੀਆਂ ਆਦਤਾਂ ਪੈ ਗਈਆਂ ਸਨ। ਹੁਣ ਮੈਂ ਕਿਤਾਬਾਂ, ਕਾਪੀਆਂ-ਕਾਗਜ਼- ਇਹਨਾਂ ਵਿੱਚ ਵੀ ਕਟੌਤੀ ਕਰਨ ਲੱਗ ਪਿਆ ਸਾਂ। ਏਧਰ ਸਵੇਰ ਦਾ ਖਾਣਾ ਢਿੱਡ ਭਰ ਕੇ ਖਾ ਲੈਂਦਾ। ਐਨਾ ਕਿ ਪਿਛਲੇ ਸਾਲ ਵਾਂਗ ਆਥਣ ਤੀਕ ਕੋਈ ਹੋਰ ਚੀਜ਼ ਖਾਣ ਦੀ ਲੋੜ ਮਹਿਸੂਸ ਨਾ ਹੁੰਦੀ। ਸ਼ਾਮ ਦਾ ਖਾਣਾ ਫੇਰ ਐਨਾ ਕਿ ਰਾਤ ਨੂੰ ਭੁੱਖ ਲੱਗਣ ਦੀ ਕੋਈ ਗੁੰਜਾਇਸ਼ ਨਾ ਰਵ੍ਹੇ। ਏਸ ਲਈ ਅੱਜ ਕੱਲ੍ਹ ਪਹਿਲਾਂ ਵਾਂਗ ਝਟਪਟ ਖਾਣਾ ਨਹੀਂ ਖਾਂਦਾ ਹਾਂ। ਬੜੇ ਆਰਾਮ ਨਾਲ ਭੋਜਨ ਦਾ ਸਿਲਸਿਲਾ ਚਲਦਾ ਰਹਿੰਦਾ। ਉਦੋਂ ਕੋਡੱਮ ਮੈਨੂੰ ਪੁੱਛਦਾ, ਹਾਲੇ ਹੋਰ ਕਿੰਨੇ ਵਜੇ ਤੱਕ ਬੈਠੇ ਰਹਿਣਾ ਹੈ?

ਮੈਂ ਕਹਿੰਦਾ, ਖਾਣ ਦੀ ਰਫ਼ਤਾਰ ਘੱਟ ਹੈ, ਭਰਾ।

ਤਦੋਂ ਉਹ ਕਹਿੰਦਾ ਰਫ਼ਤਾਰ ਘੱਟ ਹੋ ਸਕਦੀ ਹੈ, ਘੱਟ ਹੋਵੇਗੀ ਵੀ। ਪਰ ਵੀਰ ਮੇਰੇ ਖੁਰਾਕ ਵੀ ਤਾਂ ਕੁਝ ਘੱਟ ਕਰੋ।

ਕੋਡੱਮ ਸਾਹਿਬ ਨਵੇਂ ਆਏ ਸਨ। ਉਂਜ ਇਸ ਸਾਲ ਕਈ ਨਵੇਂ ਮਿੱਤਰ ਬਣੇ ਸਨ। ਪਰ

ਮੁਢਲੇ ਕੁਝ ਦਿਨਾਂ ਵਿੱਚ ਪੁਰਾਣੇ ਮਿੱਤਰਾਂ ਤੋਂ ਬਿਨਾਂ ਮਨ ਨਹੀਂ ਸੀ ਲਗਦਾ। ਆਖ਼ਰੀ ਪੰਦਰਾਂ ਦਿਨਾਂ ਵਿੱਚ ਪੜ੍ਹਾਈ ਕਰਨ ਵਾਲੇ ਸੁਰੇਸ਼ ਅਤੇ ਮੇਰੇ ਵਰਗੇ ਲੋਕ ਪਾਸ ਹੋ ਗਏ ਸਨ। ਪਰ ਸਾਲ ਭਰ ਗੰਭੀਰਤਾ ਨਾਲ ਪੜ੍ਹਾਈ ਕਰਨ ਵਾਲੇ ਸਾਡੇ ਮਿੱਤਰ ਫੇਲ੍ਹ ਹੋ ਗਏ ਸਨ।

ਮਧੂ ਫੇਲ੍ਹ ਹੋ ਗਿਆ ਸੀ। ਉਹਦੀ ਚਿੱਠੀ ਆਈ ਸੀ। ਉਹਨੇ ਪਰੀਖਿਆ-ਪ੍ਰਣਾਲੀ ਵਗੈਰਾ ਉੱਤੇ ਕੁਝ ਮੌਲਿਕ ਗੱਲਾਂ ਲਿਖੀਆਂ ਸਨ। ਉਹ ਹੁਣ ਬੰਬਈ ਦੇ ਕਿਸੇ ਸਕੂਲ ਵਿੱਚ ਅਧਿਆਪਕ ਲਗ ਗਿਆ ਸੀ। ਉਹਨੇ ਲਿਖਿਆ ਸੀ, ਮਾਰਚ ਵਿੱਚ ਇਮਤਿਹਾਨ ਲਈ ਤੇਰੇ ਕੋਲ ਠਹਿਰਾਂਗਾ।

ਤਾਂਬੇ ਫੇਲ੍ਹ ਹੋ ਗਿਆ ਸੀ ਅਤੇ ਘਰੇ ਬੈਠ ਗਿਆ ਸੀ।

ਜੋਸ਼ੀ ਸਾਹਿਬ ਕੀ ਕਰ ਰਹੇ ਸਨ, ਪਤਾ ਨਹੀਂ ਲੱਗਿਆ।

ਸੁਰੇਸ਼, ਕੋਡੱਮ ਅਤੇ ਮੈਂ ਮੁੱਢ ਤੋਂ ਹੀ ਮਿੱਤਰ ਬਣ ਗਏ ਸਾਂ।

ਪਾਟੀਲ ਨਾਂ ਦਾ ਇੱਕ ਮੁੰਡਾ ਜਿਹੜਾ ਨਵਾਂ ਨਵਾਂ ਹੋਸਟਲ ਵਿੱਚ ਆਇਆ ਸੀ, ਮੇਰਾ ਮਿੱਤਰ ਬਣ ਗਿਆ ਸੀ। ਇਹ ਕੇਵਲ ਮੇਰਾ ਹੀ ਮਿੱਤਰ ਸੀ। ਦੂਜਿਆਂ ਨਾਲ ਉਹਦੀ ਦੋਸਤੀ ਨਹੀਂ ਸੀ। ਪਰ ਮੇਰੇ ਕਮਰੇ ਵਿੱਚ ਕੋਡੱਮ ਸੁਰੇਸ਼, ਕਦੇ ਬੈਠੇ ਹੁੰਦੇ ਅਤੇ ਉਹ ਵੀ ਉਥੇ ਹੁੰਦਾ ਤਾਂ ਉਹਨਾਂ ਨਾਲ ਗੱਲਬਾਤ ਕਰ ਲੈਂਦਾ, ਬਸ।

ਪਾਟੀਲ ਅਤੇ ਮੇਰੀ ਜਾਣ-ਪਛਾਣ ਗੁਸਲਖ਼ਾਨੇ ਵਿੱਚ ਹੋਈ ਸੀ। ਹੋਸਟਲ ਦੇ ਗੁਸਲਖ਼ਾਨੇ ਇੱਕ ਕਤਾਰ ਵਿੱਚ ਸਨ। ਗ਼ੁਸਲਖ਼ਾਨਿਆਂ ਨੂੰ ਜੋੜਨ ਵਾਲੀਆਂ ਪਾਰਟੀਸ਼ਨਾਂ ਹੇਠਾਂ ਕੁਝ ਖਾਲੀ ਥਾਂ ਸੀ। ਆਦਮੀ ਜਦੋਂ ਅੰਦਰ ਖੜਾ ਰਹਿੰਦਾ ਤਾਂ ਉਹਦਾ ਉਪਰਲਾ ਹਿੱਸਾ ਨਾਲ ਵਾਲਾ ਆਦਮੀ ਆਸਾਨੀ ਨਾਲ ਦੇਖ ਸਕਦਾ ਸੀ। ਪਰ ਹੇਠੋਂ ਕੇਵਲ ਪੈਰ ਦਿਖਾਈ ਦਿੰਦੇ ਸਨ। ਇੱਕ ਵਾਰ ਮੈਂ ਨਹਾ ਰਿਹਾ ਸਾਂ। ਨਾਲ ਵਾਲੇ ਗ਼ੁਸਲਖਾਨੇ ਤੋਂ ਸਾਬਣ ਦੀ ਇੱਕ ਛੋਟੀ ਟਿੱਕੀ ਮੇਰੀ ਵੱਲ ਤਿਲ੍ਹਕ ਆਈ। ਫੇਰ ਢੂੰਡਦਾ ਹੋਇਆ ਇੱਕ ਹੱਥ ਏਧਰ ਆਇਆ ਅਤੇ ਸਾਬਣ ਲੈ ਕੇ ਓਧਰ ਚਲਿਆ ਗਿਆ। ਟਿੱਕੀ ਬਹੁਤ ਹੀ ਪਤਲੀ ਸੀ। ਤਿਲ੍ਹਕੇਗੀ ਕਿਉਂ ਨਹੀਂ? ਦੂਜੀ ਵਾਰ ਕਪੜੇ ਧੋਣ ਵਾਲਾ ਸਾਬਣ ਏਧਰ ਤ੍ਰਿਲਕ ਆਇਆ। ਹੱਥ ਵੀ ਆਇਆ। ਪਰ ਇਸ ਵਾਰ ਸਾਬਣ ਤੱਕ ਹੱਥ ਨਹੀਂ ਪਹੁੰਚ ਰਿਹਾ ਸੀ।

ਸਾਡੇ ਸਾਰਿਆਂ ਨਾਲ ਹਮੇਸ਼ਾ ਇੰਜ ਹੀ ਹੁੰਦਾ। ਪਰ ਜਿਉਂ ਹੀ ਹੱਥ ਦੂਜੇ ਗ਼ੁਸਲਖ਼ਾਨੇ ਵਿੱਚ ਹੁੰਦਾ, ਓਧਰ ਵਾਲਾ ਉਸ ਉੱਤੇ ਇਕਦਮ ਗਰਮ ਪਾਣੀ ਪਾ ਦਿੰਦਾ। ਪਰ ਮੈਂ ਅਜਿਹੀ ਸ਼ਰਾਰਤ ਨਹੀਂ ਕੀਤੀ। ਮੈਂ ਟਿੱਕੀ ਚੁੱਕੀ ਅਤੇ ਉਪਰੋਂ ਓਧਰ ਵਾਲੇ ਨੂੰ ਦੇ ਦਿੱਤੀ।

ਓਧਰ ਵਾਲਾ ਮੁੰਡਾ ਸੀ ਪਾਟੀਲ।

ਉਹਨੇ ਕਿਹਾ, ਇਹ ਕੁੜਤਾ ਹੁਣ ਧੋਤਾ ਗਿਆ ਹੈ। ਫੇਰ ਤੋਂ ਸਾਬਣ ਓਧਰ ਨਹੀਂ ਆਉਣ ਦੇਵਾਂਗਾ। ਧੰਨਵਾਦ।

ਫੇਰ ਉਹ ਹੌਲੀ-ਹੌਲੀ ਸਾਬਣ ਘਸਾਉਂਦਾ ਰਿਹਾ।

ਪਾਟੀਲ ਨੇ ਅਰਥ-ਸ਼ਾਸਤਰ ਲਿਆ ਸੀ। ਬੜਾ ਸੁਸ਼ੀਲ ਮੁੰਡਾ ਸੀ। ਚਾਹ ਕਦੇ ਨਹੀਂ ਸੀ ਪੀਂਦਾ। ਮੇਰੇ ਲਈ ਇਹ ਗੱਲ ਲਾਭਦਾਇਕ ਰਹੀ।

ਕੋਡੱਮ, ਪਾਟੀਲ, ਸੁਰੇਸ਼ - ਸਾਡੇ ਤਿੰਨਾਂ ਵਿੱਚ ਏਨੀ ਗਹਿਰੀ ਮਿੱਤਰਤਾ ਸੀ ਕਿ ਹੋਸਟਲ ਦੇ ਮੁੰਡਿਆਂ ਨੇ ਸਾਨੂੰ ਇੱਕ ਵਾਰ ਦੋਸਤ-ਰਾਸ਼ਟਰ ਕਹਿ ਕੇ ਸੱਦਿਆ ਸੀ। ਲੋਕ ਕਹਿੰਦੇ ਇਹ ਮਿੱਤਰ-ਰਾਸ਼ਟਰ ਵਾਲੇ ਇੱਕ ਦੂਜੇ ਨੂੰ ਆਪਣੇ ਲੰਗੋਟ ਦੇ ਦੇਣਗੇ। ਪਰ ਕਿਸੇ ਦੂਜੇ ਨੂੰ ਚਾਹ ਦੀ ਪਿਆਲੀ ਵੀ ਨਹੀਂ ਦੇਣਗੇ।

ਮੈਨੂੰ ਇਹ ਗੱਲ ਬੜੀ ਭੈੜੀ ਲੱਗੀ। ਮੈਂ ਸੈਂਕੜੇ ਲੋਕਾਂ ਨੂੰ ਚਾਹ ਪਿਆਈ ਹੈ ਪਰ ਇਸ ਦਾ ਜ਼ਿਕਰ ਕਦੇ ਨਹੀਂ ਕੀਤਾ।

ਪਾਟੀਲ ਦੇ ਕਮਰੇ ਨੂੰ ਕੇਵਲ ਕਮਰਾ ਹੀ ਸਮਝਣਾ ਚਾਹੀਦਾ ਹੈ। ਸ਼ੈਲਫ ਵਿੱਚ ਸਿਰਫ਼ ਇੱਕ ਕੰਘੀ ਅਤੇ ਤੇਲ ਦੀ ਸ਼ੀਸ਼ੀ ਪਈ ਰਹਿੰਦੀ। ਦਰਵਾਜ਼ੇ ਕੋਲ ਕੋਹਲਾਪੁਰੀ ਚਪਲਾਂ ਦਾ ਜੋੜਾ। ਕਿੱਲੀ ਉੱਤੇ ਦੋ ਕੁੜਤੇ, ਇੱਕ ਧੋਣ ਲਈ ਰੱਖਿਆ ਰਹਿੰਦਾ ਅਤੇ ਦੂਜਾ ਧੋਤਾ ਹੋਇਆ। ਇਕ ਸਾਫਾ ਜਿਹੜਾ ਰੋਜ਼ ਧੋਤਾ ਜਾਂਦਾ। ਏਸ ਲਈ ਹਮੇਸ਼ਾ ਗਿੱਲਾ ਰਹਿੰਦਾ। ਮੇਜ਼ ਉੱਤੇ ਕੇਵਲ ਜੇਬੀ ਡਿਕਸ਼ਨਰੀ। ਢੇਰ ਸਾਰੇ ਪੀਲੇ ਰਫ ਕਾਗ਼ਜ਼, ਦਰਾਜ਼ ਵਿੱਚ ਕੁਝ ਚਿੱਠੀਆਂ ਅਤੇ ਸਿੱਕੇ ਆਦਿ।

ਪਰ ਇਹ ਸਾਮਾਨ ਜਦੋਂ ਪਾਟੀਲ ਕਮਰੇ ਵਿੱਚ ਰਹਿੰਦਾ ਉਦੋਂ ਹੀ ਦਿਖਾਈ ਦਿੰਦਾ। ਕਮਰੇ ਤੋਂ ਬਾਹਰ ਜਦੋਂ ਉਹ ਜਾਂਦਾ, ਲਗਭਗ ਸਾਰੀਆਂ ਚੀਜ਼ਾਂ ਉਸ ਦੇ ਸਰੀਰ ਨਾਲ ਕਾਲਜ ਚਲੀਆਂ ਜਾਂਦੀਆਂ। ਉਥੇ ਸਿਰਫ਼ ਪਲੰਘ ਪਿਆ ਰਹਿੰਦਾ। ਗੱਦੇ ਦੀ ਥਾਂ ਉਹ ਇੱਕ ਮੋਟਾ ਕੰਬਲ ਵਿਛਾਇਆ ਕਰਦਾ। ਉਹਨੂੰ ਉਹ ਸਰਦੀਆਂ ਵਿੱਚ ਵਲ੍ਹੇਟ ਲੈਂਦਾ। ਉਦੋਂ ਚਾਦਰ ਵਿਛਾਇਆ ਕਰਦਾ। ਗਰਮੀਆਂ ਵਿੱਚ ਚਾਦਰ ਨੂੰ ਵਰਤਦਾ, ਅਤੇ ਕੰਬਲ ਵਿਛਿਆ ਰਹਿੰਦਾ।

ਕੋਡੱਮ ਦੇ ਕਮਰੇ ਵਿੱਚ ਵੀ ਲਗਭਗ ਏਨੀਆਂ ਹੀ ਚੀਜ਼ਾ ਸਨ। ਸਿਰਫ਼ ਇਕ ਚੀਜ਼ ਜ਼ਿਆਦਾ ਸੀ। ਉਸਦੇ ਪਿਤਾ ਜੀ ਦਾ ਕੋਟ। ਏਸ ਕੋਟ ਨੂੰ ਉਹ ਹਮੇਸ਼ਾ ਪਹਿਨਦਾ। ਸਰਦੀਆਂ ਵਿੱਚ ਤਾਂ ਸੌਂਦੇ ਸਮੇਂ ਵੀ ਇਹਨੂੰ ਨਹੀਂ ਸੀ ਲਾਹੁੰਦਾ। ਟੱਟੀ ਵਿੱਚ ਵੀ ਅਤੇ ਗੁਸਲਖਾਨੇ ਵਿੱਚ ਵੀ ਕੋਟ ਨਾਲ ਰਹਿੰਦਾ।

ਉਹ ਕਹਿੰਦਾ, ਮੇਰੀ ਔਲਾਦ ਨੂੰ - ਇੱਛਾ ਹੈ ਮੁੰਡਾ ਜੰਮੇਗਾ - ਫੇਰ ਤੋਂ ਇਸ ਦੇ ਪ੍ਰਯੋਗ ਦਾ ਮੌਕਾ ਨਹੀਂ ਮਿਲਣਾ ਚਾਹੀਦਾ। ਏਸ ਲਈ ਮੈਂ ਆਪ ਇਹਨੂੰ ਵਰਤ ਕੇ ਫ਼ਾੜ ਦੇਣਾ ਚਾਹੁੰਦਾ ਹਾਂ।

ਮੁੰਡੇ ਕਹਿੰਦੇ, ਇਹ ਕੋਟ ਤੇਰੇ ਪਿਤਾ ਜੀ ਦਾ ਹੈ ਜਾਂ ਉਹਨਾਂ ਨੂੰ ਵੀ ਤੇਰੇ ਦਾਦੇ ਤੋਂ ਮਿਲਿਆ ਸੀ?

ਉਦੋਂ ਉਹ ਕਹਿੰਦਾ, ਮੇਰੇ ਦਾਦਾ ਜੀ ਹੀ ਨਹੀਂ ਸਨ।

ਕਿਸੇ ਮਖੌਲ ਨੂੰ ਕੋਡੱਮ ਆਪਣੇ ਉੱਤੇ ਝੱਲ ਕੇ ਆਪਣਾ ਬਚਾਉ ਕਰ ਲੈਂਦਾ।

ਆਪਣੀ ਸਫਾਈ ਦਿੰਦੇ ਸਮੇਂ ਕੋਡੱਮ ਆਪਣੇ ਦੋਵੇਂ ਹੱਥ ਕੋਟ ਦੀ ਜੇਬ ਵਿੱਚ ਪਾ ਲੈਂਦਾ। ਉਦੋਂ ਭਾਵੇਂ ਕੋਈ ਕਿੰਨਾ ਵੀ ਮਖੌਲ ਕਿਉਂ ਨਾ ਕਰੇ, ਕੋਡੱਮ ਸਾਹਿਬ ਇਕਦਮ ਗੰਭੀਰ ਹੋ ਜਾਂਦਾ।

ਉਹ ਸਾਨੂੰ ਕਹਿੰਦਾ, ਜੀਹਦੇ ਹੱਥ ਜੇਬ ਲੱਗੇ ਉਸੇ ਨੂੰ ਤਾਂ ਜੇਬ ਕਤਰਾ ਆਖਦੇ ਹਨ।

ਕੋਟ ਦੀਆਂ ਜੇਬਾਂ ਵਿੱਚ ਹੱਥ ਪਾ ਕੇ ਖੜਾ ਹੋਇਆ ਕੋਡੱਮ ਜਦੋਂ ਵੀ ਕੋਈ ਗੱਲ ਕਹਿੰਦਾ ਉਹਦੀ ਹਰ ਇੱਕ ਗੱਲ ਪਿੱਛੇ ਜ਼ਰੂਰ ਕੋਈ ਅਨੁਭਵ ਹੁੰਦਾ।

ਕੋਡੱਮ ਵਿਪਰੀਤ ਸਥਿਤੀਆਂ ਵਿੱਚ ਵੀ ਆਪਣੇ ਵਿਅਕਤਿਤਵ ਨੂੰ ਸੁਰੱਖਿਅਤ ਰੱਖ ਸਕਦਾ ਸੀ। ਕਾਲਜ ਦੇ ਹਰ ਮੁੰਡੇ ਨੂੰ ਇਹ ਕਲਾ ਆਉਣੀ ਚਾਹੀਦੀ ਹੈ। ਏਥੇ ਤਿਗੜਮੀ ਮੁੰਡੇ ਕਦੇ ਟੈਨਿਸ ਦਾ ਰੈਕਟ ਹੱਥ ਵਿੱਚ ਫੜ ਕੇ ਅਤੇ ਟੈਨਿਸ ਦੀ ਜੁੱਤੀ ਪਾਈ, ਜਾਂ ਕੋਈ ਅੰਗਰੇਜ਼ੀ ਨਾਵਲ ਨੂੰ ਕੋਲ ਰੱਖ ਕੇ, ਕੋਈ ਸਫੈਦ ਲਿਬਾਸ ਪਾ ਕੇ ਆਪਣੇ ਵਿਅਕਤਿਤਵ ਦਾ ਦਿਖਾਵਾ ਕਰਦੇ ਹਨ। ਪਰ ਕੋਡੱਮ ਦਾ ਢੰਗ ਬੜਾ ਵਿਸ਼ੇਸ਼ ਸੀ। ਉਹਨੇ ਇਕੱਲੇ ਕੋਟ ਵਿੱਚ ਸਭ ਕੁਝ ਸੰਭਾਲ ਲਿਆ ਸੀ।

ਸੁਰੇਸ਼ ਉਂਜ ਸਾਡੇ ਨਾਲ ਘੁੰਮਦਾ ਰਹਿੰਦਾ ਤਾਂ ਸਿਰਫ਼ ਮੇਰੇ ਕਾਰਣ, ਅਤੇ ਫੇਰ ਕੰਜੂਸੀ ਕਰਨ ਦੀ ਉਹਦੀ ਆਦਤ ਵੀ ਸੀ, ਏਸ ਲਈ ਵੀ। ਮੇਰੇ ਕਮਰੇ ਵਿੱਚ ਪਹਿਲਾਂ ਵਾਂਗ ਵਾਰ-ਵਾਰ ਚਾਹ ਨਹੀਂ ਮਿਲਦੀ ਸੀ, ਏਸ ਲਈ ਉਹ ਕਮਰੇ ਵਿੱਚ ਵਾਰ - ਵਾਰ ਨਹੀਂ ਆਉਂਦਾ।

ਮਹਿਤਾ ਨਾਲ ਮੇਰੀ ਜਾਣ-ਪਛਾਣ ਅਚਾਨਕ ਹੋ ਗਈ ਸੀ। ਮੈਂ ਬ੍ਰੈਡ ਲੈ ਕੇ ਮੁੜ ਰਿਹਾ ਸਾਂ। ਮੈਨੂੰ ਕਿਸੇ ਨੇ ਬੁਲਾਇਆ - ਪਾਂਡੂਰੰਗ?

ਦੇਖਿਆ, ਸਾਡੀ ਇੱਕ ਰਿਸ਼ਤੇਦਾਰ ਅਤੇ ਉਹਦਾ ਪਤੀ ਖੜੇ ਹਨ।

ਪਿਛਲੀਆਂ ਛੁੱਟੀਆਂ ਵਿੱਚ ਉਹਦਾ ਵਿਆਹ ਹੋਇਆ ਸੀ।

ਉਹਦੇ ਪਤੀ ਦੀ ਅਤੇ ਮੇਰੀ ਜਾਣ-ਪਛਾਣ ਹੋ ਚੁੱਕੀ ਸੀ। ਏਧਰ-ਓਧਰ ਦੀਆਂ ਗੱਲਾਂ ਹੁੰਦੀਆਂ ਰਹਿੰਦੀਆਂ। ਪਰ ਮੈਂ ਮਨ ਹੀ ਮਨ ਵਿੱਚ ਬੁਰੀ ਤਰ੍ਹਾਂ ਨਾਲ ਚਿੜ ਗਿਆ ਸਾਂ। ਜੇਬ ਵਿੱਚ ਸਿਰਫ਼ ਇੱਕ ਆਨਾ ਸੀ। ਕੁਝ ਹੋਰ ਨਹੀਂ ਤਾਂ ਘੱਟ ਤੋਂ ਘੱਟ ਇਹਨਾਂ ਨੂੰ ਚਾਹ ਤਾਂ – ਏਸ ਲਈ ਘੱਟੋ-ਘੱਟ ਤਿੰਨ ਆਨੇ ਤਾਂ ਚਾਹੀਦੇ ਸਨ। ਹੁਣ ਕੀ ਕੀਤਾ ਜਾਵੇ? ਛੱਡੋ ਪਰ੍ਹਾਂ। ਇਹ ਬਹੁਤ ਭੈੜੀ ਗੱਲ ਹੈ। ਅਸੀਂ ਇਹਨਾਂ ਨੂੰ ਚਾਹ ਲਈ ਨਾ ਲੈ ਜਾਈਏ ਤਾਂ ਇਹ ਲੋਕ ਤਾਂ ਨਿਸਚਿਤ ਹੀ ਬੁਲਾਉਣਗੇ। ਠੀਕ ਨਹੀਂ ਰਹੇਗਾ। ਪੂਨਾ ਵਿੱਚ ਇਹ ਲੋਕ ਸਾਡੇ ਮਹਿਮਾਨ ਹਨ। ਹੁਣ ਕੀ ਕੀਤਾ ਜਾਵੇ?

ਏਨੇ ਵਿੱਚ ਮਹਿਤਾ ਸਾਹਮਣੇ ਤੋਂ ਆਉਂਦਾ ਹੋਇਆ ਦਿਖਾਈ ਦਿੱਤਾ। ਮੈਂ ਮਹਿਮਾਨਾਂ ਨੂੰ ਥੋੜਾ ਰੁਕਣ ਲਈ ਆਖਿਆ ਅਤੇ ਛਾਲ ਮਾਰ ਕੇ ਉਹਨੂੰ ਫੜ ਲਿਆ। ਉਂਜ ਹੋਸਟਲ ਦੀ ਜਾਣ-ਪਛਾਣ ਸੀ।

ਮੈਂ ਕਿਹਾ, ਮੇਰਾ ਪਰਸ ਕਮਰੇ ਵਿੱਚ ਰਹਿ ਗਿਆ ਹੈ। ਮਹਿਮਾਨ ਮਿਲ ਗਏ। ਪਲੀਜ਼, ਇੱਕ-ਅੱਧ ਰੁਪਿਆ ਦਿਉ। ਕਮਰੇ ਵਿੱਚ ਜਾਂਦਿਆਂ ਹੀ ਦੇ ਦਿਆਂਗਾ।

ਮਹਿਤਾ ਨੇ ਤੁਰੰਤ ਇੱਕ ਰੁਪਿਆ ਦਿੱਤਾ। ਮੈਂ ਉਹਦੇ ਕੋਲੋਂ ਇੰਜ ਲਿਆ ਕਿ ਮਹਿਮਾਨਾਂ ਨੂੰ ਪਤਾ ਨਾ ਲੱਗੇ।

ਫੇਰ ਮਹਿਮਾਨਾਂ ਕੋਲ ਗਿਆ। ਇਕਦਮ ਚਾਹ ਲਈ ਕਹਿਣਾ ਠੀਕ ਨਹੀਂ ਸੀ। ਏਸ

ਲਈ ਮੈਂ ਪੰਜਾਂ-ਦਸਾਂ ਮਿੰਟਾਂ ਤੱਕ ਉਹਨਾਂ ਨਾਲ ਗੱਲਾਂ ਕਰਦਾ ਰਿਹਾ, ਫੇਰ ਉਹਨਾਂ ਨੂੰ ਹੋਟਲ ਲੈ ਗਿਆ। ਜੇ ਮਹਿਤਾ ਨਾ ਮਿਲਦਾ, ਤਾਂ ਕੌਣ ਜਾਣੇ ਕਿੰਨੀ ਮੁਸੀਬਤ ਹੁੰਦੀ।

ਮਹਿਤਾ ਬਹੁਤ ਅਮੀਰ ਮੁੰਡਾ ਸੀ। ਉਹਦੇ ਕੋਲ ਗ਼ੁਸਲਖਾਨੇ ਦੇ ਤਿੰਨ-ਚਾਰ ਗਾਊਨ ਸਨ। ਕਰੀਬ ਪੰਦਰਾਂ ਗਰਮ ਪੈਂਟਾਂ ਕਤਾਰ ਵਿੱਚ ਟੰਗੀਆਂ ਰਹਿੰਦੀਆਂ। ਮੇਰੇ ਕੋਲ ਪਿਛਲੇ ਸਾਲ ਸੁਆਈਆਂ ਹੋਈਆਂ ਸਿਰਫ਼ ਚਾਰ ਸਨ। ਪਰ ਮਹਿਤਾ ਦੇ ਦੋ-ਤਿੰਨ ਭਰਾ ਕਲੈਕਟਰ ਸਨ, ਪਿਓ ਕੋਲੰਬੋ ਵਿੱਚ ਕੋਈ ਵਪਾਰੀ ਸੀ। ਮਾਂ ਮੋਟੀ ਅਤੇ ਭੈਣਾਂ ਸੁੰਦਰ ਸਨ। ਇਸ ਸਭ ਦਾ ਉਸ ਦੇ ਐਲਬਮ ਤੋਂ ਪਤਾ ਲੱਗਿਆ। ਇਹਨੂੰ ਕੈਮਰੇ ਦਾ ਬਹੁਤ ਸ਼ੌਕ ਸੀ। ਬੀ. ਏ. ਲਈ ਉਹਦਾ ਵਿਸ਼ਾ ਦਰਸ਼ਨ-ਸ਼ਾਸਤਰ ਸੀ। ਮਹਿਤਾ ਡਾ. ਰਾਧਾ ਕ੍ਰਿਸ਼ਨਨ ਨੂੰ ਆਪਣਾ ਗੁਰੂ ਮੰਨਦਾ ਕਿਉਂਕਿ ਰਾਧਾ ਕ੍ਰਿਸ਼ਨਨ ਇੱਕ ਵਾਰ ਉਹਦੇ ਮਾਮੇ ਦੇ ਘਰ ਠਹਿਰੇ ਸਨ। ਉਸ ਸਮੇਂ ਉਹ ਆਪਣੇ ਮਾਮੇ ਦੇ ਘਰ ਸੀ। ਮਤਲਬ ਅਹਿਮਦਾਬਾਦ। ਰਾਧਾ ਕ੍ਰਿਸ਼ਨਨ ਨੇ ਮਹਿਤੇ ਨੂੰ ਕਿਹਾ ਸੀ, ਤੁਹਾਡਾ ਅਧਿਐਨ ਕਾਫੀ ਤਕੜਾ ਦਿਖਾਈ ਦਿੰਦਾ ਹੈ।

ਮਹਿਤਾ ਮੈਨੂੰ ਅੰਗ੍ਰੇਜ਼ੀ ਸਾਹਿਤ ਦੀਆਂ ਬਹੁਤ ਸਾਰੀਆਂ ਗੱਲਾਂ ਦੱਸਦਾ ਰਹਿੰਦਾ। ਵਾਸਤਵ ਵਿੱਚ ਉਹਦੀਆਂ ਗੱਲਾਂ ਵਿੱਚ ਇੱਕ ਤਰ੍ਹਾਂ ਦੀ ਗੰਭੀਰਤਾ ਹੁੰਦੀ। ਉਹਦੀ ਰਾਇ ਵਿੱਚ ਫਰਾਇਡ, ਡੀ. ਐਚ. ਲਾਰੰਸ ਅਤੇ ਹਕਸਲੇ ਮਹਾਨ ਸਾਹਿਤਕਾਰ ਸਨ। ਇਸ ਸਬੰਧ ਵਿੱਚ ਉਹਨੇ ਮੇਰੀ ਰਾਇ ਪੁੱਛੀ। ਮੈਂ ਕੱਚਾ ਪੈ ਗਿਆ।

ਮਹਿਤਾ ਨਾਲ ਮੇਰਾ ਸਬੰਧ ਉਹਨੂੰ ਮਰਾਠੀ ਸਿਖਾਉਣ ਤੱਕ ਸੀਮਿਤ ਸੀ। ਉਹਨੇ ਹੀ ਕਿਹਾ ਸੀ, ਹਰ ਸ਼ਾਮ ਨੂੰ ਅਸੀਂ ਚਾਹ ਪੀ ਕੇ ਪੜ੍ਹਨ ਲਈ ਬੈਠਾਂਗੇ।

ਮੈਨੂੰ ਇਹ ਸਿਲਸਿਲਾ ਚੰਗਾ ਲੱਗਿਆ। ਚਾਹ ਦੇ ਨਾਲ ਬਿਸਕੁਟ, ਗੁਜਰਾਤੀ ਚੀਜ਼ਾਂ ਵਗੈਰਾ। ਉਹਨੂੰ ਮੈਂ ਸਿਰਫ ਦੋ ਮਹੀਨਿਆਂ ਵਿੱਚ ਮਰਾਠੀ ਪੜ੍ਹਨੀ-ਲਿਖਣੀ ਸਿਖਾ ਦਿੱਤੀ ਸੀ। ਉਸ ਪਿਛੋਂ ਇਕਦਮ 'ਸ਼ਿਆਮ ਚੀ ਆਈ' ਪੜ੍ਹਨ ਲਈ ਕਿਹਾ। ਉਹਨੇ ਦੋ ਦਿਨ ਮਿਹਨਤ ਕਰਕੇ ਉਹਨੂੰ ਸਹੀ-ਸਹੀ ਪੜ੍ਹ ਲਿਆ।

ਉਹਨੇ ਕਿਹਾ, ਇਹ ਕਿਤਾਬ ਭਾਵੁਕਤਾਪੂਰਨ ਹੈ।

ਮੈਂ ਕਿਹਾ, ਹੋਵੇਗੀ। ਪਰ ਚੰਗੀ ਹੈ।

ਉਹਨੇ ਕਿਹਾ, ਚੰਗੀ ਹੋਵੇਗੀ ਪਰ ਮਹਾਨ ਨਹੀਂ।

ਮੈਂ ਕਿਹਾ, ਕੀ ਮਤਲਬ?

ਉਹਨੇ ਕਿਹਾ, ਮਤਲਬ ਡੀ. ਐਚ. ਲਾਰੰਸ ਨੂੰ ਹੀ ਲਓ। ਉਹਨੂੰ ਕਹਿੰਦੇ ਹਨ ਮਹਾਨ ਲੇਖਕ।

ਫੇਰ ਮੈਂ ਇਕ ਹਫ਼ਤਾ ਲਾ ਕੇ ਪੁਸਤਕਾਲਾ ਵਿੱਚ ਲਾਰੰਸ ਪੜ੍ਹ ਲਿਆ। ਮਹਿਤਾ ਕਿਤਾਬਾਂ ਖ਼ਰੀਦ ਲੈਂਦਾ। ਏਸ ਲਈ ਰਾਤ ਨੂੰ ਸੌਂਦੇ ਸਮੇਂ ਪੜ੍ਹ ਸਕਣਾ ਉਹਦੇ ਲਈ ਸੰਭਵ ਸੀ। ਮੈਂ

ਪੁਸਤਕਾਲਾ ਵਿੱਚ ਬਹਿ ਕੇ ਜਿਵੇਂ-ਕਿਵੇਂ ਦੋ-ਤਿੰਨ ਨਾਵਲ ਪੜ੍ਹ ਲਏ ਅਤੇ ਇੱਕ ਵਾਰ ਉਹਦੇ ਨਾਲ ਉਲਝ ਗਿਆ। ਮੈਂ ਕਿਹਾ, ਲਾਰੰਸ ਨੂੰ ਨਵੀਨ ਕਿਹਾ ਜਾ ਸਕਦਾ ਹੈ। ਮਤਲਬ ਆਧੁਨਿਕ। ਪਰ ਮਹਾਨ ਉਹ ਬਿਲਕੁਲ ਹੀ ਨਹੀਂ ਹੈ।

ਉਹਨੇ ਕਿਹਾ, ਏਸ ਤਰ੍ਹਾਂ ਨਹੀਂ। ਫਾਰਸਟਰ ਨੂੰ ਹੀ ਲੈ ਲਓ। ਲਾਰੰਸ ਅਤੇ ਫਾਰਸਟਰ ਵਿੱਚ ਕੀ ਕੁਝ ਵੀ ਫਰਕ ਨਹੀਂ ਹੈ?

ਉਦੋਂ ਮੈਂ ਅੱਕ ਗਿਆ। ਮਤਲਬ ਇਹ ਨਵੇਂ-ਨਵੇਂ ਨਾਂ ਗਿਣਾਉਂਦਾ ਰਹੇਗਾ ਅਤੇ ਅਸੀਂ ਕੇਵਲ ਏਸ ਨਾਲ ਮੱਥਾ ਲਾਉਣ ਲਈ ਫਾਰਸਟਰ ਪੜ੍ਹ ਵੀ ਲਵਾਂਗੇ। ਫੇਰ ਮੰਨ ਲਓ ਉਹਨੇ ਹਕਸਲੇ ਦਾ ਨਾਂ ਲਿਆ-ਤਾਂ ਫਿਰ? ਆਖ਼ਰ ਇਹ ਸਿਲਸਿਲਾ ਕਦੋਂ ਤੀਕ ਚਲਦਾ ਰਹੇਗਾ?

ਤਾਂ ਮੈਂ ਗਧੇ ਵਾਂਗ ਹੁੱਜਤ ਕਰਕੇ ਉਹਦੇ ਨਾਲ ਲੜਾਈ ਮੁੱਲ ਲੈ ਲਈ। ਅੰਤ ਵਿੱਚ ਮੈਂ ਆਪਣੇ ਆਪ ਨਾਲ ਨਿਰਣਾ ਕਰ ਲਿਆ - ਗੁਜਰਾਤੀ ਲੋਕ ਮੂਰਖ ਹੁੰਦੇ ਹਨ।

ਉਹਨੇ ਕਿਹਾ, ਠੀਕ ਹੈ।

ਪਿਛੋਂ ਮਰਾਠੀ ਦੀ ਪੜ੍ਹਾਈ ਬੰਦ ਹੋ ਗਈ। ਏਸ ਲਈ ਉਹਦੇ ਮਰਾਠੀ ਦੇ ਉੱਚਾਰਣ ਆਖ਼ਰ ਤੱਕ ਕਿਤਾਬੀ ਹੀ ਬਣੇ ਰਹੇ।

ਵਾਸਤਵ ਵਿੱਚ ਤਾਂ ਮੇਰੀ ਜ਼ਿੰਦਗੀ ਮਰੀਅਲ ਵਾਂਗ ਲੰਘ ਰਹੀ ਸੀ। ਜੇਬ ਵਿੱਚ ਲੋੜ ਜੋਗੇ ਪੈਸੇ ਨਹੀਂ ਹਨ। ਹਰ ਰੋਜ਼ ਰਾਤ ਨੂੰ ਸੌਣ ਤੋਂ ਪਹਿਲਾਂ ਕਈ ਵਿਚਾਰ ਦਿਮਾਗ ਵਿੱਚ ਘੁੰਮਦੇ ਰਹਿੰਦੇ--ਗੰਭੀਰ ਸੇਠ ਦੇ ਕਿੰਨੇ ਦੇਣੇ ਬਾਕੀ ਹਨ, ਮੇਰੇ ਕੋਲ ਇਸ ਸਮੇਂ ਕਿੰਨੇ ਬਚੇ ਹੋਏ ਹਨ, ਮਾਸੀ ਦੇ ਘਰ ਇਸ ਹਫ਼ਤੇ ਜਾਵਾਂ ਜਾ ਅਗਲੇ ਹਫ਼ਤੇ, ਰੋਜ਼ ਦਾ ਖਰਚ ਵਿਉਂਤ ਅਨੁਸਾਰ ਸਹੀ-ਸਹੀ ਹੁੰਦਾ ਹੈ ਜਾਂ ਨਹੀਂ।

ਮਹਿਤਾ ਸੌਣ ਲੱਗਿਆਂ ਅਰਵਿੰਦ ਘੋਸ਼ ਪੜ੍ਹਦਾ।

ਸੁਰੇਸ਼, ਕੋਡੱਮ - ਇਹ ਲੋਕ ਸਰਦਾਰਾਂ ਦੇ ਨਵੇਂ-ਨਵੇਂ ਕਿੱਸੇ ਸੁਣਾਉਂਦੇ।

ਪਿਛਲੇ ਸਾਲ ਦੀਆਂ ਮੂਰਖਤਾਵਾਂ ਦਾ ਇਹ ਨਤੀਜਾ ਸੀ। ਕਹਿੰਦੇ ਕੀਹਨੂੰ? ਚਲੇ ਸਾਂ ਨਾ ਉੱਘੇ ਹੋਣ। ਫਿਸ਼ਪਾਂਡ ਵੀ ਮਿਲਦੇ ਅਤੇ ਪ੍ਰਸਿੱਧੀ ਵੀ ਵਧਦੀ। ਦਰਜਨਾਂ ਲੋਕਾਂ ਨਾਲ ਸੰਪਰਕ ਵਧਾਇਆ। ਬੱਚਤ ਦਾ ਤਾਂ ਨਾਂ ਵੀ ਨਹੀਂ ਆਉਂਦਾ।

ਕੁਲ ਮਿਲਾ ਕੇ ਮੁਕੰਮਲ ਗਧਾਪਨ।

ਇਤਿਹਾਸ ਵਾਲੀ ਜਮਾਤ ਵਿੱਚ ਵਰਮਾ ਨਾਂ ਦਾ ਇੱਕ ਰੰਗੀਲਾ ਮੁੰਡਾ ਸੀ। ਉਹ ਇੱਕ ਨੰਬਰ ਦਾ ਬਣਾਉਟੀ ਦਿੱਖ ਵਾਲਾ ਮੁੰਡਾ ਸੀ ਮਤਲਬ ਮੰਚ ਉੱਤੇ ਕੋਟ ਪਾ ਕੇ ਗਿਟਾਰ ਵਜਾਉਂਦਾ। ਖੇਡਾਂ ਵਗੈਰਾ ਦਾ ਸੈਕਟਰੀ ਵੀ ਸੀ। ਪਰ ਪਹਿਲੇ ਨੰਬਰ ਦਾ ਫਜ਼ੂਲ ਮੁੰਡਾ ਸੀ। ਆਪਣੇ ਪੈਸੇ ਤੁਰੰਤ ਖਰਚ ਕਰ ਦਿੰਦਾ ਅਤੇ ਫੇਰ ਦੂਜਿਆਂ ਤੋਂ ਉਧਾਰ ਲੈ ਕੇ ਛੋਕਰੀਆਂ ਨੂੰ ਨਾਲ ਲੈ ਕੇ ਮੌਜਾਂ ਕਰਦਾ।

ਪੂਨਾਂ ਦੀਆਂ ਭ੍ਰਿਸ਼ਟ ਕੁੜੀਆਂ ਬਾਰੇ ਕੀ ਕਹੀਏ? ਇਹ ਆਪਣੇ ਘਰੋਂ ਤਾਂ ਕੁਝ ਦੇ ਨਹੀਂ ਸਕਦੀਆਂ। ਕੇਵਲ ਫੀਸ ਦੇ ਦਿੱਤੀ ਅਤੇ ਸ਼ਹਿਰ ਵਿੱਚ ਘੁੰਮਣ ਲਈ ਪੂਰਾ ਸਮਾਂ

ਖਾਲੀ। ਮਤਲਬ, ਪੜ੍ਹਾਈ ਲਗਭਗ ਮੁਫ਼ਤ ਵਿੱਚ। ਅਤੇ ਫੇਰ ਵਰਮਾ ਵਰਗੇ ਮੁੰਡਿਆਂ ਨੂੰ ਫਸਾ ਕੇ ਉਹਨਾਂ ਨੂੰ ਪੁਚਕਾਰਨ ਨਾਲ ਜਿਹੜਾ ਲਾਭ ਹੁੰਦਾ ਉਹ ਵੱਖਰਾ।

ਵਰਮਾ ਅਰਥਾਤ ਬੇਹੱਦ ਤਿਗੜਮੀ ਵਿਅਕਤੀ। ਘੰਟਿਆ ਬੱਧੀ ਕੁੜੀਆਂ ਦੀ ਟੋਲੀ ਵਿੱਚ ਖੜਾ ਝਖ ਮਾਰਦਾ ਰਹਿੰਦਾ।

ਉਹਦਾ ਅਤੇ ਮੇਰਾ ਵਿਸ਼ੇਸ਼ ਸਬੰਧ ਨਹੀਂ ਸੀ। ਉਂਜ ਉਹਨੇ ਮੈਨੂੰ ਕਦੀ ਵੀ ਪਰੇਸ਼ਾਨ ਨਹੀਂ ਕੀਤਾ ਸੀ। ਉਹ ਦੂਜਿਆਂ ਵਾਂਗ ਜਮਾਤ ਅਤੇ ਪੜ੍ਹਾਈ ਬਾਰੇ ਪੁੱਛ-ਗਿੱਛ ਵੀ ਨਹੀਂ ਕਰਦਾ।

ਪਰ ਇਕ ਵਾਰ ਇਹ ਸ੍ਰੀਮਾਨ ਜੀ ਮੇਰੇ ਕਮਰੇ ਵਿੱਚ ਆਏ ਅਤੇ ਬੜੇ ਰੋਅਬ ਨਾਲ ਮੈਥੋਂ ਪੰਜ ਰੁਪਏ ਮੰਗੇ। ਯਾਨੀ ਅੰਗਰੇਜ਼ੀ ਵਿੱਚ। ਕਿਹਾ, ਕੱਲ੍ਹ ਜਾਂ ਪਰਸੋਂ ਮੋੜ ਦਿਆਂਗਾ।

ਮਹੀਨਾ ਲੰਘ ਗਿਆ, ਫੇਰ ਵੀ ਪੱਠੇ ਨੇ ਪੈਸੇ ਮੋੜਨ ਦਾ ਨਾਂ ਨਹੀਂ ਲਿਆ। ਮੈਨੂੰ ਇਸ ਤੋਂ ਪਹਿਲਾਂ ਅਜਿਹੇ ਲੋਕ ਮਿਲਦੇ ਰਹੇ ਸਨ। ਪਰ ਇਸ ਵਾਰ ਅਸਲ ਵਿੱਚ ਪੈਸਿਆਂ ਦੇ ਮਾਮਲੇ ਵਿੱਚ ਮੇਰੀ ਸਥਿਤੀ ਬਹੁਤ ਹੀ ਖ਼ਰਾਬ ਸੀ। ਮੈਨੂੰ ਇਸ ਚਿੰਤਾ ਨਾਲ ਰਾਤ ਭਰ ਨੀਂਦ ਨਹੀਂ ਆਉਂਦੀ ਕਿ ਅੱਜ ਕੱਲ੍ਹ ਮੈਨੂੰ ਇਕ-ਇਕ ਆਨੇ ਦਾ ਕਿੰਨਾ ਖਿਆਲ ਰੱਖਣਾ ਪੈਂਦਾ ਹੈ। ਏਸ ਲਈ ਦੂਜਿਆਂ ਕੋਲ ਪਿਆ ਪੈਸਾ ਮੈਨੂੰ ਬਹੁਤ ਪਰੇਸ਼ਾਨ ਕਰਦਾ। ਹੁਣ ਤਾਂ ਮੇਰੇ ਕੋਲ ਸਿਰਫ ਕੋਈ ਅੱਠ-ਦੱਸ ਆਨੇ ਬਚੇ ਹੋਣਗੇ।

ਪਟਵਰਧਨ ਨੇ ਕਿਹਾ, ਪੰਜ ਰੁਪਈਆਂ ਨੂੰ ਭੁੱਲ ਜਾਵੋ। ਸਾਡੇ ਵੀ ਵਰਮਾ ਵੱਲ ਪੈਸੇ ਨਿਕਲਦੇ ਹਨ। ਕਈਆਂ ਦੇ ਪੈਸੇ ਵਰਮਾ ਹਜ਼ਮ ਕਰ ਚੁੱਕਾ ਹੈ।

ਟੋਨੀ ਨੇ ਕਿਹਾ, ਸਾਂਗਵੀਕਰ, ਪੰਜਾਂ ਰੁਪਈਆਂ ਲਈ ਏਨੇ ਪਰੇਸ਼ਾਨ ਕਿਉਂ ਹੁੰਦੇ ਹੋ? ਕੀ ਤੂੰ ਵਰਮਾ ਨੂੰ ਨਹੀਂ ਜਾਣਦਾ? ਬਈ, ਕਦੀ ਤਾਂ ਦੇ ਹੀ ਦੇਵੇਗਾ।

ਪਟਵਰਧਨ ਨੇ ਕਿਹਾ, ਇਹ ਟੋਨੀ ਅਤੇ ਉਹਦਾ ਦੋਸਤ ਵਰਮਾ ਦੋਵੇਂ ਗੁੰਡੇ ਹਨ। ਸਾਂਗਵੀਕਰ, ਤੂੰ ਉਸ ਵਰਮਾ ਦਾ ਕਾਲਾ ਕੋਟ ਖੋਹ ਲੈ।

ਮੈਂ ਵਰਮਾ ਤੋਂ ਸਿਰਫ ਆਖਰੀ ਵਾਰ ਪੁੱਛਿਆ।

ਉਹਨੇ ਕਿਹਾ, ਕੱਲ੍ਹ ਨੂੰ, ਯਕੀਨਨ।

ਦੋ-ਤਿੰਨ ਦਿਨ ਇੰਤਜ਼ਾਰ ਕੀਤਾ। ਮੇਰੇ ਕੋਲ ਬਚੇ ਅੱਠ ਆਨੇ ਹਾਲੇ ਪੂਰੇ ਖਰਚ ਨਹੀਂ ਹੋਏ ਸਨ। ਮੈਂ ਇੱਕ ਲੋਕਲ ਪੋਸਟ-ਕਾਰਡ ਲਿਆ। ਪੰਜ ਰੁਪਈਆਂ ਲਈ ਇਹ ਖਰਚ ਕੋਈ ਖਾਸ ਨਹੀਂ ਸੀ। ਦਫਤਰ ਤੋਂ ਵਰਮੇ ਦਾ ਪਤਾ ਪੁੱਛ ਲਿਆ ਅਤੇ ਉਹਦੇ ਪਿਓ ਦੇ ਨਾਂ ਉਹਨੂੰ ਇੱਕ ਚਿੱਠੀ ਲਿਖੀ।

ਨਾਲਾਇਕ ਵਰਮਾ।

ਮੇਰੇ ਪੈਸੇ ਤੁਰੰਤ ਮੋੜ ਦਿਓ। ਬਹੁਤ ਦਿਨ ਹੋ ਗਏ ਹਨ। ਵਰਨਾ ਸੋਚ ਲਓ।

ਦੋ-ਤਿੰਨ ਦਿਨਾਂ ਪਿਛੋਂ ਵਰਮੇ ਨੇ ਪਹਿਲੇ ਪੀਰੀਅਡ ਵਿੱਚ ਮੇਰੀ ਮੇਜ਼ ਉੱਤੇ ਪੰਜ ਰੁਪਏ ਦਾ ਨੋਟ ਸੁੱਟ ਕੇ ਕਿਹਾ, ਪੰਜ ਰੁਪਈਆਂ ਲਈ ਘਰ ਚਿੱਠੀ ਲਿਖਦੇ ਹੋ? ਲੈ ਫੜ।

ਮੈਂ ਗੁੱਸੇ ਵਿੱਚ ਆਉਂਦਿਆਂ ਕਿਹਾ, ਵਰਮਾ, ਠੀਕ ਤਰ੍ਹਾਂ ਨਾਲ ਨੋਟ ਮੇਰੇ ਹੱਥ ਵਿੱਚ ਦੇ।

ਟੋਨੀ ਨੇ ਕਿਹਾ, ਸਾਂਗਵੀਕਰ, ਤੂੰ ਬੜੀ ਬਦਤਮੀਜ਼ੀ ਕੀਤੀ ਹੈ। ਜੇ ਮੈਨੂੰ ਦੱਸ ਦਿੰਦਾ ਤਾਂ ਮੈਂ ਤੈਨੂੰ ਪੰਜ ਰੁਪਏ ਦੇ ਦੇਦਾਂ।

ਪਟਵਰਧਨ ਨੇ ਹੇਠਾਂ ਪਿਆ ਨੋਟ ਚੁੱਕ ਕੇ ਮੇਰੀ ਜੇਬ ਵਿੱਚ ਘਸੋੜ ਦਿੱਤਾ। ਉਹਨੇ ਕਿਹਾ, ਸਾਂਗਵੀਕਰ, ਟੋਨੀਆ ਨੂੰ ਦੇਖ, ਕਿੰਜ ਸ਼ੇਖੀ ਮਾਰ ਰਿਹਾ ਹੈ। ਟੋਨੀਆ ਕਿਥੋਂ ਪੰਜ ਰੁਪਏ ਦੇਣ ਵਾਲਾ!

ਟੋਨੀ ਚੀਕਿਆ। ਉਹਨੇ ਕਿਹਾ, ਪਟਵਰਧਨ ਭੜੂਏ, ਤੈਨੂੰ ਕੀਹਨੇ ਵਿੱਚ ਮੂੰਹ ਮਾਰਨ ਲਈ ਕਿਹਾ ਸੀ?

ਪਟਵਰਧਨ ਝੱਟ ਖੜਾ ਹੋ ਗਿਆ। ਉਹਨੇ ਕਿਹਾ, ਹਰਾਮੀ, ਸਾਂਗਵੀਕਰ ਮੇਰਾ ਮਿੱਤਰ ਹੈ। ਮੈਂ ਕਿਉਂ ਨਹੀਂ ਵਿੱਚ ਆਵਾਂਗਾ?

ਹੁਣ ਉਹਨਾਂ ਦੋਹਾਂ ਨੇ ਇੱਕ ਦੂਜੇ ਦਾ ਕਾਲਰ ਫੜ ਲਿਆ। ਖਿੱਚ-ਧੂਹ ਸ਼ੁਰੂ ਹੋ ਗਈ। ਮੈਂ ਪਟਵਰਧਨ ਨੂੰ ਛੁਡਾ ਲਿਆ। ਵਰਮਾ ਨੇ ਟੋਨੀ ਨੂੰ ਰੋਕ ਲਿਆ। ਕੁੜੀਆਂ ਨੂੰ ਇਹ ਦ੍ਰਿਸ਼ ਦੇਖ ਕੇ ਸੁਆਦ ਆ ਰਿਹਾ ਸੀ।

ਟੋਨੀ ਨੇ ਕਿਹਾ, ਪਟਵਰਧਨ, ਤੈਨੂੰ ਪਤਾ ਹੈ ਸਾਂਗਵੀਕਰ ਦੀ ਚਿੱਠੀ ਵਰਮਾ ਦੇ ਪਿਓ ਦੇ ਹੱਥ ਲੱਗ ਗਈ। ਚਿੱਠੀ ਵਿੱਚ ਅੰਕੜਾ ਨਹੀਂ ਲਿਖਿਆ ਸੀ। ਸਿਰਫ਼ ਪੈਸੇ ਮੋੜਨ ਦੀ ਗੱਲ ਲਿਖੀ ਸੀ। ਉਹਦੇ ਪਿਓ ਨੂੰ ਲੱਗਿਆ, ਪੈਸੇ ਮਤਲਬ ਕੋਈ ਵੱਡੀ ਰਕਮ ਹੋਵੇਗੀ।

ਵਰਮਾ ਨੇ ਕਿਹਾ, ਨਾਨਸੈਂਸ।

ਟੋਨੀ ਨੇ ਕਿਹਾ, ਸਾਂਗਵੀਕਰ ਅਤੇ ਸਾਡੇ ਚੰਗੇ ਸਬੰਧ ਹਨ। ਜੇ ਸਾਡੀ ਇੱਛਾ ਹੋਵੇ ਤਾਂ ਉਹ ਤੋਂ ਹੋਰ ਦਸ ਰੁਪਏ ਲੈ ਸਕਦੇ ਹਾਂ।

ਟੋਨੀ ਅਤੇ ਪਟਵਰਧਨ ਵਿਚਕਾਰ ਕਾਫੀ ਗਾਲੀ-ਗਲੋਚ ਹੋਣ ਲੱਗੀ।

ਵਰਮਾ ਨੇ ਮੈਨੂੰ ਕਿਹਾ, ਛੱਡੋ, ਸਾਲੇ ਉਹ ਦੋਨੋ ਮੂਰਖ ਹਨ। ਪਰ ਸਾਂਗਵੀਕਰ, ਹੁਣ ਇੱਕ ਕੰਮ ਕਰੋ। ਪਿਤਾ ਜੀ ਨੇ ਮੈਨੂੰ ਦੁਖੀ ਕਰ ਰੱਖਿਆ ਹੈ। ਕਿਹਾ ਹੈ, ਉਸ ਮੁੰਡੇ ਤੋਂ ਲਿਖਵਾ ਕੇ ਲਿਆਉ ਕਿ ਉਹਨੇ ਮੈਥੋਂ ਪੰਜ ਰੁਪਏ ਹੀ ਲੈਣੇ ਸਨ। ਜਦ ਤੀਕ ਇਹ ਗੱਲ ਸਪਸ਼ਟ ਨਹੀਂ ਹੋ ਜਾਂਦੀ, ਘਰ ਆਉਣਾ ਮਨ੍ਹਾ ਹੈ। ਪਿਤਾ ਜੀ ਨੇ ਤਾਂ ਇਹ ਕਿਹਾ ਕਿ ਇਹ ਮੁੰਡਾ ਜੇ ਆਪਣੇ ਘਰ ਆਉਂਦਾ ਹੋਵੇ ਤਾਂ ਉਹਨੂੰ ਲੈ ਕੇ ਹੀ ਆਓ।

ਖਸਮਾਂ ਨੂੰ ਖਾਵੇ ਪਿਓ। ਮੈਂ ਨਹੀਂ ਜਾਂਦਾ।

ਵਰਮਾ ਨੇ ਕਿਹਾ, ਪਲੀਜ਼ ਘੱਟ ਤੋਂ ਘੱਟ ਲਿਖ ਕੇ ਤਾਂ . . . . .।

ਹਾਲੇ ਮੇਰੇ ਕੋਲ ਸਮਾਂ ਨਹੀਂ ਹੈ। ਵਿੱਚ ਜਦੋਂ ਛੁੱਟੀ ਆਈ, ਮੈਂ ਲਿਖ ਦਿਆਂਗਾ। ਵਿਚਲੀ ਛੁੱਟੀ ਵਿੱਚ ਮੈਂ ਕਿਤੇ ਹੋਰ ਚਲਿਆ ਗਿਆ। ਅਜਿਹੇ ਸ਼ਰਾਰਤੀ ਮੁੰਡਿਆਂ ਲਈ ਕੌਣ ਰੁਕੇ?

ਪਿਛੋਂ ਮੈਂ ਪੀਰੀਅਡ ਲਈ ਆਇਆ ਸੀ। ਪਰ ਉਦੋਂ ਵਰਮਾ ਜਮਾਤ ਵਿੱਚ ਨਹੀਂ ਸੀ। ਮੈਨੂੰ ਪਤਾ ਲੱਗਿਆ ਕਿ ਉਹਦੀ ਸਪੋਰਟ ਦੀ ਕੋਈ ਮੀਟਿੰਗ ਚੱਲ ਰਹੀ ਹੈ। ਉਹ ਉਥੇ ਗਿਆ ਹੋਇਆ ਹੈ।

ਪਰ ਮੈਨੂੰ ਅਚਾਨਕ ਹੁਣ ਵਰਮੇ ਉੱਤੇ ਤਰਸ ਆ ਰਿਹਾ ਸੀ। ਬਹੁਤਾ ਨਹੀਂ। ਏਸ ਲਈ ਮੈਂ ਇੱਕ ਚਿੱਠੀ ਜਿਵੇਂ-ਕਿਵੇਂ ਲਿੱਖ ਕੇ ਸੁਰੇਸ਼ ਨੂੰ ਦੇ ਦਿੱਤੀ - ਵਰਮਾ ਦੇ ਪਿਤਾ ਜੀ, ਤੁਹਾਡੇ ਮੁੰਡੇ ਨੇ ਮੈਥੋਂ ਕੇਵਲ ਪੰਜ ਰੁਪਏ ਲਏ ਸਨ। ਉਹ ਮਿਲ ਗਏ ਹਨ। ਖ਼ੈਰ।

ਸੁਰੇਸ਼ ਨੇ ਕਿਹਾ, ਜੇ ਵਰਮਾ ਮਿਲ ਗਿਆ ਤਾਂ ਦੇ ਦੇਵਾਂਗਾ।

ਪੀਰੀਅਡ ਖਤਮ ਹੋਇਆ। ਓਸੇ ਸਮੇਂ ਵਰਮੇ ਨਾਲ ਮੇਰੀ ਆਪਣੀ ਮੁਲਾਕਾਤ ਹੋ ਗਈ। ਮੈਂ ਕਿਹਾ, ਚਿੱਠੀ ਸੁਰੇਸ਼ ਬਾਪਟ ਦੇ ਕੋਲ ਹੈ, ਉਹ ਲੈ ਲੈਣੀ।

ਬਾਪਟ ਕਿੱਥੇ ਮਿਲੇਗਾ?

ਮੈਨੂੰ ਕੀ ਪਤਾ? ਹੁਣ ਮੈਂ ਦੁਬਾਰਾ ਚਿੱਠੀ ਨਹੀਂ ਲਿਖਾਂਗਾ। ਸੁਰੇਸ਼ ਨੂੰ ਫੜੋ।

ਵਰਮਾ ਸੁਰੇਸ਼ ਨੂੰ ਲੱਭਣ ਲਈ ਤੁਰ ਗਿਆ।

ਪੰਜ ਰੁਪਏ ਮਿਲ ਗਏ। ਇਸ ਖੁਸ਼ੀ ਵਿੱਚ ਪੀਰੀਅਡ ਖ਼ਤਮ ਹੁੰਦੇ ਹੀ ਮੈਂ ਵਾਲ ਕਟਵਾਉਣ ਦੇ ਇਰਾਦੇ ਨਾਲ ਮੰਡੀ ਵਲ ਚਲ ਪਿਆ।

ਰਾਹ ਵਿੱਚ ਸੁਰੇਸ਼ ਮਿਲ ਗਿਆ।

ਕਿਉਂ ਓਇ, ਸੁਸਰੇ, ਏਧਰ ਕਿੱਥੇ?

ਫਿਲਮ ਦੇਖਣ ਲਈ। ਹਾਂ, ਇਹ ਆਪਣੀ ਚਿੱਠੀ ਲੈ ਲਓ। ਤੂੰ ਚਿੱਠੀ ਦਿੱਤੀ ਅਤੇ ਮੈਂ ਸਿੱਧਾ ਘਰ ਆ ਗਿਆ।

ਸੁਰੇਸ਼ ਨੇ ਚਿੱਠੀ ਮੇਰੀ ਵੱਲ ਸੁੱਟ ਦਿੱਤੀ। ਮੈਂ ਉਹਨੂੰ ਚੁੱਕ ਕੇ ਹੋਰ ਪਰੇ ਸੁੱਟ ਦਿੱਤਾ। ਉਹਨੇ ਪੁੱਛਿਆ, ਕਿਧਰ ਜਾ ਰਹੇ ਹੋ?

ਬਸ ਏਥੇ ਹੀ। ਫਿਲਮ। ਹੋਰ ਕੀ।

ਹੁਣ ਦੇਖੋ, ਅਸੀਂ ਮੰਡੀ ਵੱਲ ਏਸ ਲਈ ਆਉਂਦੇ ਹਾਂ ਕਿ ਏਸ ਇਲਾਕੇ ਵਿੱਚ ਵਾਲ ਕਟਵਾਉਣ ਦੇ ਪੈਸੇ ਘੱਟ ਹਨ। ਪਰ ਇਹ ਲੋਕ ਐਨ ਮੌਕੇ ਉੱਤੇ ਆ ਵੜਣਗੇ ਅਤੇ ਸੁਆਲ ਪੁਛਦੇ ਰਹਿਣਗੇ।

ਫੇਰ ਸੁਰੇਸ਼ ਹੋਸਟਲ ਚਲਿਆ ਗਿਆ। ਵਰਮਾ ਉਹਨੂੰ ਲੱਭ ਹੀ ਰਿਹਾ ਸੀ।

ਸੁਰੇਸ਼ ਨੇ ਕਿਹਾ, ਚਿੱਠੀ ਮੇਰੇ ਕੋਲ ਸੀ। ਪਰ ਹੁਣੇ ਏਧਰ ਆਉਂਦਿਆਂ ਸਾਂਗਵੀਕਰ ਮਿਲ ਗਿਆ। ਮੈਂ ਚਿੱਠੀ ਉਹਨੂੰ ਫੜਾ ਦਿੱਤੀ। ਪਹਿਲਾਂ ਜੇ ਤੂੰ ਮਿਲ ਜਾਂਦਾ ਤਾਂ ਤੈਨੂੰ ਦੇ ਦਿੰਦਾ।

ਵਰਮਾ ਨੇ ਕਿਹਾ, ਕੀ ਬਕਵਾਸ ਹੈ! ਕਿੰਨਾ ਮੂਰਖ ਹੈ। ਚੰਗਾ, ਦੱਸੋ। ਸਾਂਗਵੀਕਰ ਇਸ ਸਮੇਂ ਕਿੱਥੇ ਹੋਵੇਗਾ?

ਉਹ ਹਿੰਦ ਵਿਜੇ ਸਿਨੇਮਾਘਰ ਗਿਆ ਹੈ। ਨੌਂ ਵਜੇ ਤੱਕ ਮੁੜ ਆਵੇਗਾ।

ਇਸ ਉਮੀਦ ਨਾਲ ਕਿ ਮੈਂ ਮਧਿਆਂਤਰ ਵਿੱਚ ਉਹਨੂੰ ਮਿਲ ਪਵਾਂਗਾ, ਉਹ ਸਿਨੇਮਾ-ਘਰ ਪੁੱਜਾ। ਮਧਿਆਂਤਰ ਵਿੱਚ ਮੈਨੂੰ ਕਾਫੀ ਦੇਰ ਤੱਕ ਲੱਭਦਾ ਰਿਹਾ। ਫੇਰ ਸੋਚਿਆ ਕਿ ਮੈਂ ਬਾਹਰ ਨਹੀਂ ਆਇਆ ਹੋਵਾਂਗਾ - ਏਸ ਲਈ ਫਿਲਮ ਖ਼ਤਮ ਹੋਣ ਤੱਕ ਉਹ ਉਥੇ ਰੁਕਿਆ ਰਿਹਾ। ਪਰ ਮੈਂ ਉਹਨੂੰ ਉੱਥੇ ਕਿਥੇ ਮਿਲਣ ਵਾਲਾ ਸਾਂ?

ਆਖਰ ਦਸ ਵਜੇ ਉਹ ਹੋਸਟਲ ਪਹੁੰਚਿਆ ਤਾਂ ਮੈਂ ਓਸੇ ਸਮੇਂ ਖੁਸ਼ੀ-ਖੁਸ਼ੀ ਚਿੱਠੀ ਲਿਖ ਕੇ ਦੇ ਦਿੱਤੀ ਕਿ ਮੇਰੇ ਪੰਜ ਰੁਪਏ ਮਿਲ ਗਏ ਹਨ। ਇਹ ਵੀ ਲਿਖ ਦਿੱਤਾ ਕਿ ਉਹਨੂੰ ਘਰ ਪਹੁੰਚਣ ਲਈ ਗਿਆਰਾਂ ਕਿਉਂ ਵਜ ਗਏ।

ਉਹ ਚਲਿਆ ਗਿਆ। ਮੈਂ ਸੁਰੇਸ਼ ਕੋਲ ਜਾ ਕੇ ਬਹੁਤ ਹੱਸਿਆ। ਮੈਂ ਕਿਹਾ, ਕਾਲਜ ਵਿੱਚ ਚਮਕਣਾ ਚਾਹੁੰਦਾ ਹੈ।

ਘੱਟੋ ਘੱਟ ਇੱਕ ਵਾਰ ਤਾਂ ਬਿੱਲੀ ਦੀ ਪਿਟਾਈ ਕਰਨੀ ਹੀ ਚਾਹੀਦੀ ਹੈ। ਲਗਾਤਾਰ ਤਿੰਨ ਦਿਨ ਦੁੱਧ ਪੀ ਕੇ ਭੱਜ ਗਈ। ਦਰੱਖਤ ਰਾਹੀਂ ਖਿੜਕੀ ਵਿੱਚ ਉੱਤਰ ਆਉਂਦੀ ਹੈ। ਮੈਂ ਦਰਵਾਜ਼ਾ ਖੋਲ੍ਹਦਾ ਹਾਂ ਕਿ ਕਈ ਵਾਰ ਖਿੜਕੀ ਰਾਹੀਂ ਭੱਜ ਜਾਂਦੀ ਹੈ।

ਇਕ ਦਿਨ ਮੈਂ ਇੱਕ ਵਿਧੀ ਅਪਣਾਈ। ਇਕ ਖਿੜਕੀ ਪਹਿਲਾਂ ਤੋਂ ਹੀ ਬੰਦ ਕਰ

ਦਿੱਤੀ। ਦੂਜੀ ਖਿੜਕੀ ਅੱਧ-ਖੁੱਲੀ ਰੱਖੀ। ਇੱਕ ਰੱਸੀ ਨਾਲ ਖਿੜਕੀ ਦੇ ਪੱਲੇ ਨੂੰ ਬੰਨ੍ਹ ਕੇ ਦਰਵਾਜ਼ੇ ਦੀ ਝੀਤ ਰਾਹੀਂ ਬਾਹਰ ਸੁੱਟੀ । ਦਰਵਾਜ਼ੇ ਦੇ ਬਾਹਰ ਬੈਠਾ ਝੀਤ ਰਾਹੀਂ ਦੇਖਦਾ ਰਿਹਾ ਕਿ ਇਹ ਕਦੋਂ ਅੰਦਰ ਆਉਂਦੀ ਹੈ।

ਕਮਰੇ ਵਿੱਚ ਵੜਨ ਦਾ ਉਹਦਾ ਸਮਾਂ ਨਿਸਚਿਤ ਸੀ। ਸਾਲੀ! ਅਸੀਂ ਰੋਜ਼ ਅੱਧ-ਪਾ ਦੁੱਧ ਲੈਂਦੇ ਹਾਂ। ਏਸ ਤੋਂ ਇਹ ਵੀ ਸਹਿਣ ਨਹੀਂ ਹੁੰਦਾ। ਅੱਖਾਂ ਮੀਚ ਕੇ ਪੀ ਜਾਂਦੀ ਹੈ। ਅੱਜ ਅਸੀਂ ਉਹਨੂੰ ਜ਼ਰੂਰ ਚੰਗਾ ਸਬਕ ਸਿਖਾਂਵਾਂਗੇ।

ਕੁਝ ਦੇਰ ਪਿਛੋਂ ਖਿੜਕੀ ਵਿਚੋਂ ਆਵਾਜ਼ ਆਈ। ਬਿੱਲੀ ਟਹਿਣੀ ਟੱਪ ਕੇ ਖਿੜਕੀ ਵਿੱਚ ਉੱਤਰ ਆਈ ਸੀ। ਫੇਰ ਹੌਲੇ ਜਿਹੇ ਕਦਮਾਂ ਨਾਲ ਦੁੱਧ ਤੀਕ ਪੁੱਜ ਗਈ।

ਏਧਰ ਮੈਂ ਝੱਟ ਖਿੜਕੀ ਬੰਦ ਕਰ ਦਿੱਤੀ। ਦਰਵਾਜ਼ਾ ਖੋਲ੍ਹ ਕੇ ਅੰਦਰ ਘੁਸ ਗਿਆ। ਦਰਵਾਜ਼ਾ ਬੰਦ ਕਰ ਲਿਆ।

ਬਿੱਲੀ ਨੇ ਖਿੜਕੀ ਵਿੱਚ ਛਾਲ ਮਾਰੀ। ਬਾਹਰ ਜਾਣ ਲਈ ਪਰੇਸ਼ਾਨ ਸੀ।

ਮੈਂ ਚੱਪਲ ਲਾਹ ਕੇ ਉਹਦੇ ਮਾਰੀ। ਉਹਨੇ ਹੇਠਾਂ ਫਰਸ਼ ਉੱਤੇ ਛਾਲ ਮਾਰ ਦਿੱਤੀ। ਝੱਟ ਮੈਂ ਰੱਸੀ ਨੂੰ ਜ਼ੋਰ ਨਾਲ ਖਿੱਚਿਆ। ਖਿੜਕੀ ਬੰਦ ਕਰ ਦਿੱਤੀ।

ਸਾਲੀ ਪਲੰਘ ਹੇਠਾਂ ਲੁਕ ਗਈ ਹੈ। ਠੀਕ ਹੈ।

ਹੁਣ ਇਹਦੀ ਮੁਰੰਮਤ ਕਿੱਦਾਂ ਕੀਤੀ ਜਾਵੇ? ਕਮਰ ਦਾ ਬੈਲਟ ਠੀਕ ਰਵ੍ਹੇਗਾ। ਸੱਜੇ ਹੱਥ ਉੱਤੇ ਬੈਲਟ ਨੂੰ ਕੱਸ ਕੇ ਬੰਨ੍ਹ ਲਿਆ ਅਤੇ ਪਲੰਘ ਹੇਠ ਪਏ ਟਰੰਕ ਨੂੰ ਅੱਗੇ ਖਿੱਚਿਆ ਅਤੇ ਬੈਲਟ ਨਾਲ ਉਸ ਉੱਤੇ ਫਟਾਫਟ ਵਾਰ ਕਰਨ ਲੱਗ ਪਿਆ।

ਬਿੱਲੀ ਅੰਦਰ ਲੁਕਣ ਲੱਗੀ। ਪਲੰਘ ਦੇ ਹੇਠਾਂ ਨੁੱਕਰ ਵਿੱਚ ਰੱਦੀ ਦਾ ਬਹੁਤ ਵੱਡਾ ਢੇਰ ਸੀ। ਬਿੱਲੀ ਉਹਦੇ ਪਿੱਛੇ ਲੁਕਣ ਵਾਲੀ ਹੀ ਸੀ ਕਿ ਮੈਂ ਝੁੱਕ ਕੇ ਬੈਲਟ ਨਾਲ ਬਹੁਤ ਕੁੱਟਿਆ। ਮੈਂ ਉਹਨੂੰ ਐਨਾ ਕੁੱਟਿਆ ਕਿ ਹੁਣ ਉਹ ਕਦੇ ਵੀ ਕਮਰੇ ਵਿੱਚ ਆਉਣ ਦਾ ਸਾਹਸ ਨਹੀਂ ਕਰੇਗੀ। ਮੈਂ ਮੁੜ੍ਹਕੇ ਨਾਲ ਭਿੱਜ ਗਿਆ ਸਾਂ।

ਜਦੋਂ ਕਦੇ ਉਹ ਆਪਣੇ ਪੰਜਿਆਂ ਨਾਲ ਬੈਲਟ ਨੂੰ ਫੜ ਲੈਂਦੀ, ਮੈਂ ਹੋਰ ਜ਼ਿਆਦਾ ਚਿੜ ਜਾਂਦਾ ਅਤੇ ਫੇਰ ਫਟਾਫਟ ਮਾਰਨਾ ਜਾਰੀ ਰੱਖਦਾ।

ਇੱਕ ਜ਼ੋਰਦਾਰ ਚੋਟ ਸਿੱਧੀ ਉਸ ਦੀਆਂ ਅੱਖਾਂ ਉੱਤੇ ਕੀਤੀ। ਉਦੋਂ ਉਹ ਘਬਰਾ ਗਈ।

ਇੱਕ ਵਾਰ ਤਾਂ ਉਹਨੇ ਬੈਲਟ ਨੂੰ ਆਪਣੇ ਦੰਦਾਂ ਨਾਲ ਪੱਕੀ ਤਰ੍ਹਾਂ ਫੜ ਕੇ ਦਬਾ ਲਿਆ ਸੀ। ਲਓ, ਐਨਾ ਕੀਮਤੀ ਬੈਲਟ ਹੁਣ ਬੇਕਾਰ ਹੋ ਜਾਵੇਗਾ।

ਗੁੱਸੇ ਵਿੱਚ ਆ ਕੇ ਮੈਂ ਉਹਨੂੰ ਏਨੇ ਜ਼ੋਰ ਨਾਲ ਝਟਕਾ ਦਿੱਤਾ ਕਿ ਬੈਲਟ ਸਮੇਤ ਘਿਸਰਦੀ ਹੋਈ ਪਲੰਘ ਤੋਂ ਬਾਹਰ ਆ ਗਈ।

ਫੇਰ ਮੈਂ ਇੱਕ ਜ਼ੋਰਦਾਰ ਲੱਤ ਉਹਦੀ ਕਮਰ ਉੱਤੇ ਮਾਰੀ। ਉਹਨੇ ਬੈਲਟ ਛੱਡ ਦਿੱਤਾ। ਮੇਰੇ ਪੈਰ ਉੱਤੇ ਨੌਹਾਂ ਦੀਆਂ ਝਰੀਟਾਂ ਪੈ ਗਈਆਂ ਸਨ। ਲਹੂ ਨਿੱਕਲ ਆਇਆ ਸੀ।

ਪਰ ਉਹ ਚੀਕਦੀ-ਚੀਕਦੀ ਸਿੱਧੀ ਨੁੱਕਰ ਵਿੱਚ ਪਏ ਰੱਦੀ ਦੇ ਢੇਰ ਹੇਠਾਂ ਛੁਪ ਕੇ ਬੈਠ ਗਈ। ਹੁਣ ਬੈਲਟ ਦਾ ਕੋਈ ਲਾਭ ਨਹੀਂ ਹੈ।

ਫੇਰ ਮੈਂ ਇੱਕ ਹੋਰ ਵਿਧੀ ਲੱਭ ਲਈ।

ਸਟੋਵ ਉੱਤੇ ਪਾਣੀ ਦੀ ਪਤੀਲੀ ਉੱਬਲਣ ਲਈ ਰੱਖ ਦਿੱਤੀ। ਉੱਬਲਦਾ ਪਾਣੀ

ਪਲੰਘ ਦੀ ਉਸ ਨੁੱਕਰ ਉੱਤੇ ਜੇ ਡੋਲ੍ਹ ਦਿੱਤਾ ਜਾਵੇ ਤਾਂ ਸਾਲੀ ਆਪਣੇ ਆਪ ਬਾਹਰ ਨਿੱਕਲ ਆਵੇਗੀ।

ਪਰ ਮੇਰਾ ਪੈਰ ਵੀ ਕਾਫੀ ਸੜ ਰਿਹਾ ਸੀ। ਮੈਂ ਥੱਕ ਗਿਆ ਸਾਂ। ਅਤੇ ਫੇਰ ਪਾਟੀਲ ਦਰਵਾਜ਼ੇ ਉੱਤੇ ਦਸਤਕ ਦੇ ਕੇ ਚਲਿਆ ਗਿਆ ਸੀ। ਉਹਨੇ ਪੁੱਛਿਆ ਸੀ, ਸਾਂਗਵੀਕਰ, ਕੀ ਗੜਬੜ ਹੋ ਰਹੀ ਹੈ?

ਏਧਰ ਪਾਣੀ ਉੱਬਲਣ ਲੱਗ ਪਿਆ ਸੀ।

ਹੁਣ ਪਾਣੀ ਪਲਟ ਦਿੱਤਾ ਜਾਵੇ। ਸਾਲੀ ਨੂੰ ਹਮੇਸ਼ਾ ਲਈ ਮਜ਼ਾ ਚਖਾਵਾਂਗੇ। ਫੇਰ ਵੀ ਜੇ ਉਹ ਭੱਜਣ ਦਾ ਜਤਨ ਕਰੇ ਤਾਂ ਉਹਨੂੰ ਪੱਲਿਆਂ ਵਿਚਕਾਰ ਦੱਬ ਦਿਆਂਗੇ। ਮਤਲਬ ਹਮੇਸ਼ਾ ਲਈ ਇਹਨੂੰ ਸਬਕ ਮਿਲ ਜਾਵੇਗਾ।

ਫੇਰ ਮੈਂ ਪੱਲਿਆਂ ਨੂੰ ਏਨਾ ਖੁੱਲਾ ਰੱਖਿਆ ਕਿ ਉਹ ਜਿਵੇਂ-ਕਿਵੇਂ ਬਾਹਰ ਨਿਕਲ ਸਕੇ। ਸਟੋਵ ਬੰਦ ਕੀਤਾ। ਗੱਤੇ ਨਾਲ ਪਤੀਲੀ ਚੁੱਕੀ।

ਬਿੱਲੀ ਸਟੋਵ ਦੀ ਆਵਾਜ਼ ਸੁਣ ਰਹੀ ਹੈ। ਸਾਲੀ ਕੀ ਸੋਚ ਰਹੀ ਹੋਵੇਗੀ? ਉਹਨੇ ਮਨ ਵਿੱਚ ਸ਼ਾਇਦ ਆਇਆ ਹੋਵੇਗਾ ਕਿ ਮੈਂ ਉਹਦੇ ਲਈ ਚਾਹ ਤਾਂ ਨਹੀਂ ਬਣ ਰਿਹਾ ਹਾਂ?

ਲੈ ਸਾਲੀ, ਹੁਣ ਚਾਹ ਲੈ। ਇਹ ਕਹਿ ਕੇ ਮੈਂ ਪਲੰਘ ਉਪਰੋਂ ਉਸ ਨੁੱਕਰ ਵਿੱਚ ਪਾਣੀ ਡੋਲ੍ਹ ਦਿੱਤਾ।

ਧੜੰਮ ਕਰਕੇ ਮੈਂ ਦਰਵਾਜ਼ੇ ਤੱਕ ਛਾਲ ਮਾਰੀ। ਹੁਣ ਇਹਨੂੰ ਦਰਵਾਜ਼ਿਆਂ ਵਿਚਕਾਰ ਦਬੋਚਣਾ ਹੈ। ਬਾਹਰ ਵੱਲ ਇਹਦਾ ਮੂੰਹ ਹੋਵੇਗਾ ਅਤੇ ਪੂਛ ਪਿੱਛੇ ਅਤੇ ਫੇਰ ਤੋਂ ਇੱਕ ਜ਼ੋਰਦਾਰ ਲੱਤ ਉਹਦੀ ਕਮਰ ਵਿੱਚ ਮਾਰ ਦਿਆਂਗੇ। ਫੇਰ ਉਹਨੂੰ ਛੱਡ ਦਿਆਂਗੇ।

ਬਿੱਲੀ ਪਲੰਘ ਦੇ ਹੇਠੋਂ ਭੱਜ ਆਈ। ਉਹਨੇ ਦੇਖਿਆ ਕਿ ਦਰਵਾਜ਼ਾ ਖੁੱਲ੍ਹਾ ਹੈ। ਉਹਨੇ ਛਾਲ ਮਾਰੀ ਅਤੇ ਦਰਵਾਜ਼ੇ ਤੋਂ ਬਾਹਰ ਭੱਜਣ ਲੱਗੀ।

ਮੈਂ ਜ਼ੋਰ ਨਾਲ ਫਟਾਫਟ ਦਰਵਾਜ਼ਾ ਬੰਦ ਕਰ ਲਿਆ।

ਬਿੱਲੀ ਤਾਂ ਭੱਜ ਗਈ ਸੀ ਪਰ ਮੇਰੀਆਂ ਉਂਗਲਾਂ ਦਰਵਾਜ਼ੇ ਵਿੱਚ ਆ ਗਈਆਂ । ਮੈਂ ਜ਼ੋਰ ਨਾਲ ਚੀਕਿਆ।

ਖੱਬੇ ਹੱਥ ਦੇ ਦੋ-ਤਿੰਨ ਨਹੁੰ ਨੀਲੇ-ਕਾਲੇ ਹੋ ਗਏ ਸਨ। ਪੰਦਰਾਂ ਦਿਨਾਂ ਤੱਕ ਸਖ਼ਤ ਦਰਦ ਹੁੰਦਾ ਰਿਹਾ।

ਸਾਰੇ ਕੰਮ ਸੱਜੇ ਹੱਥ ਨਾਲ ਹੀ ਕਰਨੇ ਪਏ।

ਪਾਟੀਲ ਨੇ ਕਿਹਾ, ਸਾਂਗਵੀਕਰ, ਬਿੱਲੀ ਜੇ ਗਲ ਫੜ ਲੈਂਦੀ ਤਾਂ?

ਮਾਸੀ ਨੇ ਕਿਹਾ, ਦੋ ਮਹੀਨਿਆਂ ਪਿਛੋਂ ਦਰਸ਼ਨ ਦੇ ਰਹੇ ਹੋ।

ਮੈਂ ਡੇਢ-ਸੌ ਰੁਪਏ ਲਏ।

ਸੌ ਰੁਪਏ ਸਿੱਧੇ ਗੰਭੀਰ ਸੇਠ ਨੂੰ ਦੇ ਦਿੱਤੇ, ਪੰਦਰਾਂ ਅਗਸਤ ਸੀ। ਸੇਠ ਦਾ ਪੂਰਾ ਕਰਜ਼ਾ ਮੁੱਕ ਗਿਆ ਸੀ। ਹੁਣ ਬਿਲਕੁਲ ਮੁਕਤ। ਪਰ ਬਚੇ ਹੋਏ ਪੰਜਾਹਾਂ ਵਿੱਚ ਲਗ-ਭਗ ਡੇਢ ਮਹੀਨਾ ਕੱਟਣਾ ਪਵੇਗਾ। ਕਿੰਜ ਸਰੇਗਾ? ਲੋੜ ਪਈ ਤਾਂ ਕੋਡੱਮ ਤੋਂ ਵੀਹ-ਪੱਚੀ ਰੁਪਏ ਉਧਾਰ ਲੈ ਲਵਾਂਗੇ। ਡੇਢ-ਪੌਣੇ ਦੋ ਮਹੀਨਿਆਂ ਪਿਛੋਂ ਮਾਸੀ ਤੋਂ ਚਾਲੀ ਹੋਰ ਮੰਗ ਲਵਾਂਗੇ, ਬ਼ਸ! ਮਤਲਬ ਕੁਝ ਦਿਨ ਹੋਰ ਪਰੇਸ਼ਾਨੀ ਵਿੱਚ ਲੰਘਾਉਣੇ ਪੈਣਗੇ।

ਕਿਧਰੇ ਕੋਈ ਉਤਸ਼ਾਹ ਨਹੀਂ ਹੈ, ਕੋਈ ਇੱਛਾ ਨਹੀਂ। ਸੋਚਿਆ, ਸਾਂਗਵੀਕਰ, ਕੁਝ ਅਧਿਐਨ ਕਰ ਲਈਏ। ਪਰ ਏਧਰ ਛਿਮਾਹੀ ਇਮਤਿਹਾਨ ਆ ਗਏ ਸਨ। ਲਗਦਾ ਹੈ, ਇਤਿਹਾਸ ਵਾਲਾ ਪੇਪਰ ਸਾਡੇ ਲਈ ਮੁਸ਼ਕਿਲ ਖੜੀ ਕਰੇਗਾ। ਤਾਂ ਤੇ ਫੇਲ੍ਹ ਹੋ ਗਏ ਸਮਝੋ। ਇਹ ਗੱਲ ਮੈਂ ਨਾਨੇ ਨੂੰ ਡਰਦਿਆਂ ਡਰਦਿਆਂ ਕਹੀ ਸੀ। ਉਹਨਾਂ ਕਿਹਾ, ਤੈਨੂੰ ਜਿਵੇਂ ਚੰਗਾ ਲੱਗੇ, ਉਂਜ ਹੀ ਕਰ।

ਮੈਂ ਪ੍ਰਿੰਸੀਪਲ ਸਾਹਿਬ ਨੂੰ ਮਿਲਿਆ। ਵਿਸ਼ਵਵਿਦਿਆਲੇ ਵਿੱਚ ਚਾਰ-ਛੇ ਚੱਕਰ ਮਾਰੇ ਤਾਂ ਕਿਤੇ ਜਾ ਕੇ ਵਿਸ਼ਾ ਬਦਲਾਉਣ ਵਿੱਚ ਸਫਲ ਹੋਇਆ।

ਛਿਮਾਹੀ ਇਮਤਿਹਾਨ ਬਿਲਕੁਲ ਨੇੜੇ ਸਨ। ਹੁਣ ਮਰਾਠੀ ਅਤੇ ਅੰਗਰੇਜ਼ੀ ਮੇਰੇ ਅਧਿਐਨ ਦੇ ਵਿਸ਼ੇ ਸਨ। ਪੰਦਰਾਂ ਦਿਨ ਤੱਕ ਲਗਾਤਾਰ ਮਿਹਨਤ ਕਰਕੇ ਐਨੀ ਪੜ੍ਹਾਈ ਕੀਤੀ ਕਿ ਪੁੱਛੋ ਹੀ ਨਾ।

ਵਰਨਾ ਸਾਲਾ ਉਹ ਇਤਿਹਾਸ। ਬੜਾ ਘਟੀਆ ਵਿਸ਼ਾ। ਇਹਨੂੰ ਪੜ੍ਹਾਈ ਦਾ ਵਿਸ਼ਾ ਬਣਾ ਕੇ ਕੈਰੀਅਰ ਬਣਾ ਲੈਣਾ ਨਿਰੀ ਮੂਰਖਤਾ ਹੈ। ਇਹਨਾਂ ਮੂਰਖਾਂ ਨੂੰ ਸ਼ਿਲਾਲੇਖ ਮਿਲ ਗਏ, ਏਸ ਲਈ ਇਹਨਾਂ ਨੂੰ ਅਸ਼ੋਕ ਦੀ ਜਾਣਕਾਰੀ ਮਿਲ ਗਈ। ਜਦੋਂ ਇਨਾਂ ਨੂੰ ਕੋਈ ਸਬੂਤ ਨਹੀਂ ਮਿਲਦਾ ਤਾਂ ਇਹ ਲੋਕ ਮਨਚਾਹੇ ਅਨੁਮਾਨ ਲਾ ਲੈਂਦੇ ਹਨ। ਇਹਨਾਂ ਨੂੰ ਪੁੱਛੋ ਕਿ ਅਮਰੀਕਾ ਦਾ ਇਤਿਹਾਸ ਕਿਥੋਂ ਸ਼ੁਰੂ ਹੋਇਆ, ਤਾਂ ਇਹ ਕਹਿਣਗੇ ਕੋਲੰਬਸ ਤੋਂ। ਇਸ ਦਾ ਸਿੱਧਾ ਮਤਲਬ ਹੋਇਆ, ਕੋਲੰਬਸ ਤੋਂ ਪਹਿਲਾਂ ਰੈੱਡ ਇੰਡੀਅਨ ਦਾ ਜਿਹੜਾ ਅਸਤਿਤਵ ਸੀ ਅਤੇ ਉਸ ਤੋਂ ਵੀ ਪਹਿਲੇ ਖੋਦਾਈ ਵਿੱਚ ਕੋਈ ਹੋਰ ਸਬੂਤ ਮਿਲ ਜਾਣ ਤਾਂ ਫਿਰ ਅਮਰੀਕਾ ਦਾ ਇਤਿਹਾਸ ਹੋਰ ਲੰਬਾ ਹੋ ਜਾਂਦਾ ਹੈ। ਉਦੋਂ ਫੇਰ ਹਿੰਦੁਸਤਾਨ ਦੇ ਇਤਿਹਾਸ ਦਾ ਆਰੰਭ ਆਰੀਆਂ ਦੇ ਆਗਮਨ ਨਾਲ ਮੰਨਿਆ ਜਾ ਸਕਦਾ ਹੈ। ਠੀਕ ਹੈ, ਇਹਨਾਂ ਦੀਆਂ ਖੋਜਾਂ ਨਾਲ ਪੁਸ਼ਾਕ ਵਗੈਰਾ ਓਪਰੇ ਝਮੇਲਿਆਂ ਦਾ ਅਨੁਮਾਨ ਲਾਇਆ ਜਾ ਸਕਦਾ ਹੈ, ਪਰ ਹੁਣ ਯੁੱਗ ਦੇ ਲੋਕਾਂ ਦੀ ਮਾਨਸਿਕਤਾ ਦਾ ਪਤਾ ਕਿਵੇਂ ਲੱਗੇਗਾ! ਖੋਦਾਈ ਵਿੱਚ ਜੇ ਕੁਝ ਮਿਲਿਆ ਹੀ ਨਹੀਂ ਤਾਂ, ਅੱਜ ਜਿੰਨਾ ਕੁ ਪਤਾ ਹੈ, ਓਹੀ ਸੱਚ ਹੋਇਆ ਨਾ? ਕੁਲ ਮਿਲਾ ਕੇ ਇਤਿਹਾਸ ਬਿਲਕੁਲ ਘਟੀਆ ਵਿਸ਼ਾ ਹੈ।

ਸੁਰੇਸ਼ ਨੇ ਪਹਿਲਾਂ ਤੋਂ ਮਰਾਠੀ ਲੈ ਲਈ ਸੀ। ਮੈਂ ਇਤਿਹਾਸ ਛੱਡ ਕੇ ਪਹਿਲੀ ਵਾਰ ਮਰਾਠੀ ਦੀ ਜਮਾਤ ਵਿੱਚ ਬੈਠਿਆ। ਉਸ ਸਮੇਂ ਸੁਰਸ਼ਾ ਨੇ ਮੇਰੀ ਜੈ ਜੈ ਕਾਰ ਕੀਤੀ।

ਨਾਨਾ ਨੇ ਮੇਰੇ ਇਸ ਬਦਲ ਦੀ ਘਰ ਸੂਚਨਾ ਦੇ ਦਿੱਤੀ।

ਘਰੋਂ ਪਿਤਾ ਜੀ ਦੀ ਚਿੱਠੀ ਆਈ, ਤੂੰ ਮੂਰਖ ਏਂ। ਜੇ ਗਿਆਨੇਸ਼ਵਰੀ ਹੀ ਪੜ੍ਹਨੀ ਸੀ ਤਾਂ ਕਾਲਜ ਵਿੱਚ ਜਾਣ ਦੀ ਕੀ ਲੋੜ ਸੀ? ਘਰ ਵਿੱਚ ਅਸੀਂ ਲੋਕ ਪੜ੍ਹਦੇ ਹੀ ਹਾਂ ਕਿ ਨਹੀਂ?

ਪਰ ਮੈਨੂੰ ਉਹਨਾਂ ਦੀ ਇਹ ਡਾਂਟ ਚੰਗੀ ਲੱਗੀ ਸੀ। ਉਹਨਾਂ ਲਈ ਬੀ. ਏ. ਵਿੱਚ ਮਰਾਠੀ ਦੀ ਪੜ੍ਹਾਈ ਦਾ ਮਤਲਬ ਘੱਟ ਤੋਂ ਘੱਟ ਗਿਆਨੇਸ਼ਵਰੀ ਦਾ ਅਧਿਐਨ ਤਾਂ ਹੋਇਆ। ਸਾਡੇ ਪਾਠਕ੍ਰਮ ਵਿੱਚ ਕੇਸ਼ਵਸੂਤ, ਮਰਢੇਕਰ ਅਤੇ ਨਾ. ਸੀ. ਫਡਕੇ ਵੀ ਸ਼ਾਮਲ ਹਨ, ਇਹਦਾ ਪਤਾ ਜੇ ਪਿਤਾ ਜੀ ਨੂੰ ਲਗ ਜਾਂਦਾ, ਤਾਂ ਉਹ ਏਥੇ ਆ ਜਾਂਦੇ ਅਤੇ ਮੈਨੂੰ ਕਹਿੰਦੇ--ਸਮਾਨ ਬੰਨ੍ਹੋ ਤੇ ਘਰ ਚੱਲੋ। ਪਰ ਅਜਿਹਾ ਨਹੀਂ ਹੋਇਆ। ਗੱਲ ਟਲ ਗਈ।

ਉਹਨਾਂ ਪੰਦਰਾਂ ਦਿਨਾਂ ਵਿੱਚ ਛਿਮਾਹੀ ਇਮਤਿਹਾਨ ਦੀ ਵਧੀਆ ਤਿਆਰੀ ਹੋ ਗਈ

ਸੀ।

ਪਰ ਏਧਰ ਸੁਰਸ਼ਾ ਨੇ ਇੱਕ ਨਵਾਂ ਸ਼ੁਗਲ ਸ਼ੁਰੂ ਕਰ ਦਿੱਤਾ ਸੀ। ਪਹਾੜੀਆਂ ਉੱਤੇ ਸੈਰ ਦੇ ਸਮੇਂ, ਜਮਾਤ ਵਿੱਚ ਜਾਂ ਕਮਰੇ ਵਿੱਚ ਕਿਤੇ ਵੀ ਸੁਰਸ਼ਾ ਕੋਲ ਦਿਲ-ਪ੍ਰਚਾਵੇ ਦਾ ਇੱਕ ਹੀ ਵਿਸ਼ਾ ਸੀ। ਇਹ ਸੀ, ਮੇਰਾ ਇਤਿਹਾਸ ਛੱਡ ਦੇਣਾ। ਮੈਂ ਵੀ ਉਹਦੇ ਇਸ ਦਿਲ-ਪਰਚਾਵੇ ਵਿੱਚ ਉਹਨੂੰ ਸਹਿਯੋਗ ਦਿੰਦਾ। ਅਸੀਂ ਦੋਨੋਂ ਆਪਣੇ ਆਪ ਨੂੰ ਈਸਵੀ ਸਨ ਦੀ ਨੌਂ ਹਜ਼ਾਰਵੀਂ ਸਦੀ ਦੇ ਇਤਿਹਾਸਕਾਰ ਮਿਥ ਲੈਂਦੇ ਅਤੇ ਵੀਹਵੀਂ ਸਦੀ ਬਾਰੇ ਇਤਿਹਾਸਕ ਜਾਣਕਾਰੀ ਦਿਆ ਕਰਦੇ—

ਅਤੇ ਉਸ ਯੁਗ ਵਿੱਚ ਵਿਸ਼ਵਵਿਦਿਆਲੇ ਸੁਤੰਤਰ ਯੂਨੀਵਰਸਿਟੀ ਹੋਇਆ ਕਰਦੀਆਂ ਸਨ। ਹੁਣ ਤੁਸੀਂ ਪੁੱਛੋਗੇ ਕਿ ਇਹ ਕੀ ਬਲਾ ਹੈ? ਤਾਂ ਇਹਨਾਂ ਵਿਸ਼ਵਵਿਦਿਆਲਿਆਂ ਵਿੱਚ ਕੁਝ ਵਿਸ਼ਿਆਂ ਦਾ ਅਧਿਐਨ-ਅਧਿਆਪਨ ਹੋਇਆ ਕਰਦਾ ਸੀ। ਹੁਣ ਸੁਣੋ, ਅਧਿਐਨ ਕੀਹਨੂੰ ਕਹਿੰਦੇ ਸਨ? ਤਾਂ ਅਧਿਐਨ ਅਰਥਾਤ ਮਰਾਠੀ ਨਾਂ ਦੀ ਭਾਸ਼ਾ ਬਾਰੇ ਇਸ ਵਿੱਚ ਜਾਣਕਾਰੀ ਦਿੱਤੀ ਜਾਂਦੀ ਸੀ।

ਉਸ ਯੁੱਗ ਦੇ ਲੋਕ ਕਸਰਤ ਕਰਿਆ ਕਰਦੇ ਸਨ। ਕਸਰਤ ਦਾ ਅਰਥ ਸੰਖੇਪ ਵਿੱਚ ਇਸ ਤਰ੍ਹਾਂ ਹੈ। ਕਸਰਤ ਤੋਂ ਮਤਲਬ ਇਹ ਹੈ ਕਿ ਇਹਦੇ ਨਾਲ ਲੋਕਾਂ ਦਾ ਸਰੀਰ ਮਜ਼ਬੂਤ ਅਤੇ ਤਾਕਤਵਰ ਬਣਦਾ ਸੀ। ਕੁਝ ਲੋਕ ਤਾਂ ਸਾਰਾ ਦਿਨ ਡੰਡ-ਬੈਠਕਾਂ ਮਾਰਿਆ ਕਰਦੇ ਜਾਂ ਫੇਰ ਅਕਾਰਣ ਹੀ ਦੌੜ ਲਾਇਆ ਕਰਦੇ ਸਨ।

ਇਸ ਤੋਂ ਬਿਨਾਂ ਇਹ ਲੋਕ ਆਪਣੇ ਆਪ ਨੂੰ ਹਿੰਦੂ ਜਾਂ ਮੁਸਲਮਾਨ ਕਹਾਉਂਦੇ ਸਨ। ਹਰ ਇੱਕ ਨੂੰ ਆਪਣੇ ਪਿਓ ਦਾ ਪਤਾ ਹੁੰਦਾ ਸੀ। ਇਹ ਲੋਕ ਟੱਟੀ ਕਰਨ ਲਈ ਬੰਦ ਟੱਟੀਆਂ ਦਾ ਪ੍ਰਯੋਗ ਕਰਦੇ ਸਨ ਤਾਂ ਜੋ ਇਹਨਾਂ ਨੂੰ ਕੋਈ ਦੇਖ ਨਾ ਲਵੇ। ਕੁਲ ਮਿਲਾ ਕੇ ਇਹ ਲੋਕ ਛੁੱਪ ਕੇ ਬਹੁਤ ਸਾਰੇ ਕੰਮ ਕਰਦੇ ਸਨ।

ਵੀਹਵੀਂ ਸਦੀ ਦੇ ਲੋਕਾਂ ਦੀਆਂ ਸ਼ਾਦੀਆਂ ਵੀ ਹੁੰਦੀਆਂ ਸਨ। ਤੁਸੀਂ ਪੁੱਛੋਗੇ, ਸ਼ਾਦੀ ਤੋਂ ਕੀ ਭਾਵ ਹੈ? ਤਾਂ ਸੁਣੋ। ਸ਼ਾਦੀ ਭਾਵ ਇੱਕ ਅਜਿਹੀ ਵਸਤੂ ਜੀਹਨੂੰ ਇੱਕ ਪੁਰਸ਼ ਸਿਰਫ਼ ਕਿਸੇ ਇਸਤ੍ਰੀ ਨਾਲ ਕਰ ਸਕਦਾ ਸੀ। ਇਹਨਾਂ ਸ਼ਾਦੀਆਂ ਵਿੱਚ ਬਾਜੇ ਵਜਾਏ ਜਾਂਦੇ ਸਨ। ਏਸ ਮੌਕੇ ਉੱਤੇ ਲੋਕਾਂ ਦੀ ਬਹੁਤ ਭੀੜ ਹੁੰਦੀ। ਅੰਤ ਵਿੱਚ ਉਹ ਇਸਤ੍ਰੀ ਆਪਣੇ ਵਿਵਾਹਿਤ ਪੁਰਸ਼ ਲਈ ਖਾਣਾ ਬਣਾਉਂਦੀ। ਅਤੇ ਆਪਣੇ ਪੁਰਸ਼ ਦੇ ਘਰ ਮੁੜਨ ਤੱਕ ਉਹਦਾ ਇੰਤਜ਼ਾਰ ਕਰਿਆ ਕਰਦੀ ਸੀ।

ਹੁਣ ਤੁਸੀਂ ਪੁੱਛੋਗੇ, ਉਸਦਾ ਉਹ ਪੁਰਸ਼ ਕਿਥੇ ਚਲਿਆ ਜਾਂਦਾ ਸੀ? ਇਹਦੇ ਬਾਰੇ ਹਾਲੇ ਖੋਜ ਜਾਰੀ ਹੈ।

ਪਰ ਅੱਜ ਦੀ ਉਪਲਬਧ ਜਾਣਕਾਰੀ ਅਨੁਸਾਰ ਸਤਿਕਾਰਯੋਗ ਗਿਰਜਾਸ਼ੰਕਰ ਮਾਰਤੰਡ ਦੀ ਇਹ ਮਨੌਤ ਹੈ ਕਿ ਇਹ ਲੋਕ ਵਿਸ਼ਿਵਵਿਦਿਆਲਿਆਂ ਵਿੱਚ ਸਾਲ ਭਰ ਅਧਿਐਨ ਕਰਦੇ ਸਨ। ਪਤਾ ਹੈ ਕਾਹਦੇ ਲਈ? ਤਾਂ ਸੁਣੋ। ਸਾਲ ਦੇ ਅੰਤ ਵਿੱਚ ਪਰੀਖਿਆ ਨਾਂ ਦੀ ਵਸਤੂ ਪਾਸ ਕਰਨ ਲਈ। ਪਰੀਖਿਆ ਉਹ ਵਸਤੂ ਸੀ ਜੀਹਨੂੰ ਅਧਿਐਨ ਕਰਨ ਵਾਲੇ ਲੋਕ ਇਕ ਥਾਂ ਬਹਿ ਕੇ ਉਹਨਾਂ ਨੂੰ ਮਿਲੀ ਇਕੋ ਜੇਹੀ ਪ੍ਰਸ਼ਨ-ਪਤ੍ਰਿਕਾ ਦੇ ਉੱਤਰ ਲਿਖ ਕੇ ਪੂਰੀ ਕਰਦੇ।

ਪੰਜ ਸਾਲ ਪਹਿਲਾਂ ਸਤਿਕਾਰਯੋਗ ਸ੍ਰੀਮਾਨ ਜੀ ਨੇ ਆਪਣੀ ਇਸ ਮਨੌਤ ਨੂੰ ਜਦੋਂ

ਪੇਸ਼ ਕੀਤਾ ਤਾਂ ਸਾਰੇ ਲੋਕਾਂ ਨੇ ਉਹਨਾਂ ਨੂੰ ਪਾਗਲ ਆਖਿਆ ਸੀ। ਪਰ ਅੱਜ ਉਹਨਾਂ ਦੀ ਇਹ ਮਨੌਤ ਸਾਰਿਆਂ ਨੂੰ ਪਰਵਾਨ ਹੋ ਚੁੱਕੀ ਹੈ।

ਸਤਿਕਾਰਯੋਗ ਸ਼੍ਰੀਮਾਨ ਜੀ ਨੇ ਹੁਣੇ-ਹੁਣੇ ਇੱਕ ਸ਼ੋਧ ਪੂਰਾ ਕੀਤਾ ਹੈ। ਪਤਾ ਲੱਗਿਆ ਹੈ ਕਿ ਉਹਨਾਂ ਵਿਸ਼ਵਵਿਦਿਆਲਿਆਂ ਵਿੱਚ ਬੀਜ-ਗਣਿਤ ਨਾਂ ਦਾ ਕੋਈ ਵਿਸ਼ਾ ਹੋਇਆ ਕਰਦਾ ਸੀ। ਇਸ ਵਿਸ਼ੇ ਵਿੱਚ ਪਤਾ ਨਹੀਂ ਕਿੰਨੇ ਝਮੇਲੇ ਹੋਇਆ ਕਰਦੇ ਸਨ। ਇਸ ਸਬੰਧ ਵਿੱਚ ਸਾਡੀ ਜਾਣਕਾਰੀ ਹਾਲੇ ਵੀ ਅਧੂਰੀ ਹੈ। ਫੇਰ ਵੀ ਨਮੂਨੇ ਦੇ ਤੌਰ 'ਤੇ ਇਸ ਤਰ੍ਹਾਂ ਕੁਝ ਹੁੰਦਾ ਸੀ-ਅ ਬਰਾਬਰ 5 ਅਤੇ ਬ ਬਰਾਬਰ 4; ਇਸ ਤਰ੍ਹਾਂ ਫ਼ਰਜ਼ ਕਰੋ ਅ-ਬ=1 ਵਰਗਾ ਕੋਈ ਨਤੀਜਾ ਕੱਢਿਆ ਜਾਂਦਾ। ਇਹਨੂੰ ਤੁਸੀਂ ਨਮੂਨੇ ਵਾਂਗ ਸਮਝੋ। ਏਸ ਢੰਗ ਨਾਲ ਵੱਡੇ ਵੱਡੇ ਅੰਕੜੇ ਲਏ ਜਾਂਦੇ। ਅੰਕੜਿਆਂ ਦੀ ਹੇਰਾਫੇਰੀ ਨਾਲ ਸੈਂਕੜੇ ਕਾਪੀਆਂ ਭਰ ਜਾਂਦੀਆਂ ਅਤੇ ਤਾਂ ਜਾ ਕੇ ਕੋਈ ਨਤੀਜਾ ਨਿਕਲਦਾ।

ਇਹ ਲੋਕ ਬਾਰਾਂ ਵੱਜਣ ਪਿਛੋਂ ਆਉਣ ਵਾਲੇ ਸਮੇਂ ਦੀ ਗਿਣਤੀ ਇੱਕ ਤੋਂ ਸ਼ੁਰੂ ਕਰਦੇ। ਜਾਂ ਜੁਲਾਈ ਦੇ ਇਕੱਤੀ ਦਿਨ ਪੂਰੇ ਹੋ ਜਾਣ ਪਿਛੋਂ ਅਗਲੇ ਦਿਨ ਨੂੰ ਬੱਤੀਵਾਂ ਦਿਨ ਨਾ ਮੰਨ ਕੇ ਅਗਸਤ ਦਾ ਪਹਿਲਾ ਦਿਨ ਕਿਹਾ ਕਰਦੇ।

ਹੁਣ ਤੁਸੀਂ ਪੁੱਛੋਗੇ ਇਹ ਇਕੱਤੀ-ਬੱਤੀ ਕੀ ਮਾਮਲਾ ਹੈ? ਜੁਲਾਈ ਅਗਸਤ, ਇਹ ਕੀ ਮਾਮਲਾ ਹੈ? ਤਾਂ ਇਸ ਬਾਰੇ ਖੋਜ ਜਾਰੀ ਹੈ।

ਹੁਣ ਤੁਸੀਂ ਪੁੱਛੋਗੇ ਕਿ ਉਹਨਾਂ ਲੋਕਾਂ ਨੂੰ ਇਹ ਕਿਵੇਂ ਪਤਾ ਹੁੰਦਾ ਕਿ ਫਲਾਂ ਅੰਕੜਿਆਂ ਦਾ ਮਤਲਬ ਫਲਾਂ ਹੀ ਹੁੰਦਾ ਹੈ। ਤਾਂ ਸਾਹਿਬ, ਇਸ ਮਾਮਲੇ ਵਿੱਚ ਇਹ ਲੋਕ ਬੜੇ ਵਿਦਵਾਨ ਸਨ। ਇਹ ਲੋਕ ਆਪਣੇ ਬੱਚਿਆਂ ਨੂੰ ਬਚਪਨ ਵਿੱਚ ਹੀ ਸਕੂਲਾਂ ਵਿੱਚ ਜਬਰਨ ਭੇਜ ਦਿੰਦੇ। ਉਥੇ ਉਹਨਾਂ ਨੂੰ ਤੀਹ ਤੱਕ ਦੇ ਪਹਾੜੇ ਅਤੇ ਮਹੀਨਿਆਂ ਦੇ ਨਾਂ ਅਤੇ ਕ੍ਰਮ ਆਦਿ ਰਟਾਇਆ ਕਰਦੇ। ਉਮਰ ਦੇ ਅਠਵੇਂ-ਦਸਵੇਂ ਸਾਲ ਤੱਕ ਇਹਨਾਂ ਦੇ ਬੱਚੇ ਜਦੋਂ ਛੋਟੇ-ਛੋਟੇ ਅੰਕੜੇ ਅਤੇ ਚਿੰਨਾਂ ਦੀ ਸਿੱਖਿਆ ਪੂਰੀ ਕਰ ਲੈਂਦੇ ਤਾਂ ਅੱਗੇ ਆਪਣੇ-ਆਪ ਵੱਡੇ ਵੱਡੇ ਅੰਕੜਿਆਂ ਦਾ ਗਿਆਨ ਪ੍ਰਾਪਤ ਕਰ ਲਿਆ ਕਰਦੇ।

ਉਸ ਯੁੱਗ ਵਿੱਚ ਪੰਜ-ਪੰਜਾਹ ਲੋਕ ਬੱਸ ਵਿੱਚ ਇਕੱਠੇ ਬਹਿ ਕੇ ਯਾਤਰਾ ਕਰਦੇ। ਹਾਲਾਂਕਿ ਇਹਨਾਂ ਲੋਕਾਂ ਦੀ ਕੋਈ ਆਪਸੀ ਜਾਣ-ਪਛਾਣ ਨਹੀਂ ਹੁੰਦੀ ਸੀ।

ਇਹ ਲੋਕ ਕਪੜੇ ਪਾਉਂਦੇ ਸਨ ਅਤੇ ਪੈਸਾ ਕਮਾਇਆ ਕਰਦੇ ਸਨ।

ਹੁਣ ਤੁਸੀਂ ਪੁੱਛੋਗੇ ਇਹ ਪੈਸਾ, ਮਤਲਬ ਕੀ ਹੋਇਆ? ਇਹ ਚੀਜ਼ ਏਧਰ ਖੋਦਾਈ ਵਿੱਚ ਪ੍ਰਾਪਤ ਹੋਈ ਹੈ। ਇਸ ਤੋਂ ਬਿਨਾਂ ਇਹ ਲੋਕ ਕਵਿਤਾ ਵੀ ਲਿਖਿਆ ਕਰਦੇ। ਉਸ ਯੁੱਗ ਵਿੱਚ ਇਹ ਰਵਾਜ ਪ੍ਰਚਲਿਤ ਸੀ ਕਿ ਹਰ ਇੱਕ ਨੂੰ ਪੜ੍ਹਿਆ-ਲਿਖਿਆ ਹੋਣਾ ਹੀ ਚਾਹੀਦਾ ਹੈ। ਕਿਤਾਬ ਨਾਂ ਦੀ ਇੱਕ ਵਸਤੂ ਹੋਇਆ ਕਰਦੀ ਸੀ। ਉਸ ਯੁੱਗ ਵਿੱਚ ਏਸ ਤਰ੍ਹਾਂ ਦੀਆਂ ਲੱਖਾਂ ਕਿਤਾਬਾਂ ਸਨ। ਪਰ ਦੁਨੀਆ ਵਿੱਚ ਰੋਜ਼ ਏਨੀਆਂ ਕਿਤਾਬਾਂ ਨਿਕਲਦੀਆਂ ਕਿ ਉਹਨਾਂ ਨੂੰ ਪੜ੍ਹਨਾ ਕਿਸੇ ਵੀ ਭਾਸ਼ਾ ਦੇ ਵਿਦਵਾਨ ਲਈ ਅਸੰਭਵ ਸੀ। ਏਸ ਲਈ ਸਾਡੀ ਰਾਇ ਵਿੱਚ ਸਤਿਕਾਰਯੋਗ ਸ਼੍ਰੀਮਾਨ ਜੀ ਦੀ ਇਹ ਮਨੌਤ ਮੂਰਖਤਾ-ਭਰੀ ਹੈ ਕਿ ਉਸ ਯੁੱਗ ਵਿੱਚ ਸੈਂਕੜੇ ਕਿਤਾਬਾਂ ਲਿਖੀਆਂ ਜਾਂਦੀਆਂ ਸਨ।

ਇਹ ਲੋਕ ਸਮਾਜ ਬਣਾ ਕੇ ਰਹਿਣ ਲਈ ਨਾਲਾਇਕ ਸਨ। ਕਿਉਂਕਿ ਇਹਨਾਂ ਨੇ ਸਫੈਦ ਸ਼ੇਰਾਂ, ਬੱਬਰ ਸ਼ੇਰਾਂ, ਹਾਥੀਆਂ, ਵੇਲ੍ਹ ਮੱਛੀਆਂ ਵਰਗੇ ਪਰਮਾਤਮਾ ਸਮਾਨ ਵੱਡੇ-ਵੱਡੇ

ਜੀਵਾਂ ਨੂੰ ਕੇਵਲ ਦਿਲ-ਪਰਚਾਉਣ ਲਈ ਬੰਦੂਕ ਨਾਲ ਮਾਰ ਦਿੱਤਾ ਸੀ।

ਤੁਸੀਂ ਪੁੱਛੋਗੇ, ਇਹ ਬੰਦੂਕ ਕੀ ਹੁੰਦੀ ਹੈ? ਹਾਥੀ ਕੀਹਨੂੰ ਕਹਿੰਦੇ ਹਨ? ਤੁਸੀਂ ਅੱਜ ਵੀ ਚਿੜ੍ਹੀਆ-ਘਰਾਂ ਵਿੱਚ ਇਹਨਾਂ ਨੂੰ ਦੇਖ ਸਕਦੇ ਹੋ। ਪਰ ਵੇਲ੍ਹ-ਮੱਛੀ ਕੀਹਨੂੰ ਕਹਿੰਦੇ ਹਨ-ਇਸ ਉੱਤੇ ਹਾਲੇ ਕੋਈ ਚਾਨਣ ਨਹੀਂ ਪਿਆ ਹੈ।

ਸੁਰੇਸ਼ ਸ਼ੁਰੂ ਕਰਦਾ। ਅੱਗੇ ਮੈਂ ਦੂਜਾ ਵਾਕ ਜੋੜਦਾ। ਇਸ ਤਰ੍ਹਾਂ ਇਹ ਬੇਹੂਦਾਪਣ ਅੱਕ ਜਾਣ ਦੀ ਹੱਦ ਤੱਕ ਚਲਦਾ ਰਹਿੰਦਾ। ਜਾਂ ਕਦੀ ਦੂਜੀਆਂ ਚੀਜ਼ਾਂ ਨਾਲ ਅਕੇਵਾਂ ਹੁੰਦਾ ਤਾਂ ਇਹਨੂੰ ਸ਼ੁਰੂ ਕਰ ਦਿੰਦੇ।

ਜਦੋਂ ਕਦੀ ਅੱਠ-ਅੱਠ ਦਿਨਾਂ ਤੱਕ ਮੇਰੀ ਜੇਬ ਵਿੱਚ ਪੈਸਾ ਨਾ ਹੁੰਦਾ ਤਾਂ ਮੈਂ ਸਥਿਤੀ ਦਾ ਸਾਹਮਣਾ ਕਰਨ ਲਈ ਮਨੋਰੰਜਨ ਦਾ ਕੋਈ ਨਵਾਂ ਬਹਾਨਾ ਲੱਭ ਲੈਂਦਾ। ਕਾਲੀਆਂ ਨਾਂ ਦੇ ਮੁੰਡੇ ਨਾਲ ਮੇਰੀ ਜਾਣ-ਪਛਾਣ ਏਸੇ ਬਹਾਨੇ ਹੋਈ ਸੀ। ਕਾਲੀਆ ਪਹਿਲਵਾਨ ਸੀ, ਕੁਸ਼ਤੀਆਂ ਦੇ ਸੈਂਕੜੇ ਕਿੱਸੇ ਉਹ ਮੈਨੂੰ ਸੁਣਾਇਆ ਕਰਦਾ।

ਕਹਿੰਦਾ, ਪਤਾ ਹੈ ਉਸ ਦੂਧਨਾਥ ਪਹਿਲਵਾਨ ਨੂੰ ਸਾਡੇ ਸਤਾਰਾ ਵਾਲਿਆਂ ਨੇ ਬਿਲਕੁਲ ਚਿੱਤ ਕਰ ਦਿੱਤਾ।

ਇੱਕ ਵਾਰ ਗੱਲ ਸ਼ੁਰੂ ਹੁੰਦੀ ਕਿ ਉਹ ਵਿਸਥਾਰ ਨਾਲ ਮੈਨੂੰ ਸਮਝਾਉਂਦਾ ਕਿ ਕੀਹਨੇ ਕਿਹੜਾ ਦਾਅ ਮਾਰਿਆ ਅਤੇ ਕਿਹੜਾ ਕਿਵੇਂ ਚਿੱਤ ਹੋ ਗਿਆ। ਕਦੇ-ਕਦੇ ਤਾਂ ਸ੍ਰੀਮਾਨ ਜੀ ਆਪਣੀ ਗੱਲ ਸਮਝਾਉਣ ਲਈ ਕਿਸੇ ਮੁੰਡੇ ਨੂੰ ਸਾਹਮਣੇ ਖੜਾ ਕਰ ਲੈਂਦੇ ਅਤੇ ਪ੍ਰਤੱਖ ਪ੍ਰਯੋਗ ਕਰਕੇ ਕੁਸ਼ਤੀ ਦੀ ਪ੍ਰਕ੍ਰਿਆ ਸਮਝਾਉਂਦੇ।

ਇਕ ਵਾਰ ਉਹ ਮੈਨੂੰ ਤਲਵਾਰ ਚਲਾਉਣ ਦੀ ਕਲਾ ਸਮਝਾ ਰਿਹਾ ਸੀ। ਪਰ ਸਿਰਫ਼ ਹੱਥਾਂ ਦੇ ਅਭਿਨੈ ਨਾਲ ਉਹ ਆਪਣੀ ਗੱਲ ਸਹੀ ਢੰਗ ਨਾਲ ਸਮਝਾ ਨਹੀਂ ਸੀ ਸਕਿਆ। ਏਸ ਲਈ ਉਹਨੇ ਆਪਣਾ ਪਜ਼ਾਮਾਂ ਉਤਾਰ ਲਿਆ। ਸਿਰਫ਼ ਕੱਛਾ ਪਾਈ ਪਜਾਮੇ ਨੂੰ ਗੋਲ-ਗੋਲ ਏਧਰ ਓਧਰ ਉਲਟਾ-ਸਿੱਧਾ ਤੇਜ਼ ਘੁਮਾ ਕੇ ਸਾਰੇ ਦਾਅ ਦਿਖਾਉਣ ਲੱਗਾ।

ਉਸਦੀ ਉਹ ਠਿਗਣੀ, ਕਾਲੀ, ਠੋਸ ਸੂਰਤ ਬੇਹੱਦ ਮਜ਼ਾਕੀਆਂ ਲਗਦੀ। ਕਾਲੀਆ ਨੂੰ ਅੰਗਰੇਜ਼ੀ ਬਿਲਕੁਲ ਨਹੀਂ ਆਉਂਦੀ ਸੀ। ਪਰ ਜੇ ਕੋਈ ਉਹਦੇ 'ਤੇ ਅੰਗਰੇਜ਼ੀ ਵਿੱਚ ਰੋਅਬ ਪਾਉਣ ਦਾ ਜਤਨ ਕਰਦਾ ਤਾਂ ਇਹ ਸ੍ਰੀਮਾਨ ਕੁਝ ਚੁਣੇ ਹੋਏ ਕਠਨ ਸ਼ਬਦਾਂ ਦਾ ਪ੍ਰਯੋਗ ਕਰਕੇ ਸਾਹਮਣੇ ਵਾਲੇ ਲਈ ਮੁਸੀਬਤ ਖੜੀ ਕਰ ਦਿੰਦਾ। ਫੇਰ ਆਪਣੀ ਬਹਾਦਰੀ ਬਾਰੇ ਮੈਨੂੰ ਆ ਕੇ ਦੱਸਦਾ। ਸਾਲਾ ਸਾਡੇ ਮੁਕਾਬਲੇ ਉੱਤੇ ਕਿਹੜਾ ਅੰਗਰੇਜ਼ੀ ਵਿੱਚ ਬਕਵਾਸ ਕਰ ਸਕਦਾ ਹੈ? ਸਾਲੇ ਨੂੰ ਡੱਡੂ ਬਣਾ ਦਿੱਤਾ।

ਡੱਡੂ ਬਣਾ ਦਿੱਤਾ, ਇਹ ਉਹਦਾ ਤਕੀਆ-ਕ਼ਲਾਮ ਸੀ। ਸਤਾਰਾ ਦੇ ਫਲਾਂ ਪਹਿਲਵਾਨ ਨੇ ਫਲਾਂ ਪੰਜਾਬੀ ਮੁਸਲਮਾਨ ਦਾ ਡੱਡੂ ਬਣਾ ਦਿੱਤਾ। ਇਮਤਿਹਾਨ ਦਾ ਡੱਡੂ ਬਣਾ ਦਿਆਂਗਾ। ਏਸ ਛੋਕਰੀ ਦਾ ਡੱਡੂ ਬਣਾਉਣਾ ਪਵੇਗਾ। ਕੱਲ੍ਹ ਮੈੱਸ ਵਿੱਚ ਹਲਵਾ ਬਣਿਆ ਸੀ। ਅਸੀਂ ਹਲਵੇ ਦਾ ਪੂਰਾ ਡੱਡੂ ਬਣਾ ਦਿੱਤਾ--ਕਾਲੀਏ ਦੀ ਹਰ ਚੀਜ਼ ਬੜੀ ਵਿਸ਼ੇਸ਼ ਸੀ।

ਪਰ ਕਾਲੀਏ ਨਾਲ ਹਮੇਸ਼ਾ ਮੁਲਾਕਾਤ ਨਹੀਂ ਸੀ ਹੁੰਦੀ। ਤਾਂ ਫਿਰ ਸਮਾਂ ਕੱਟਣ ਲਈ ਕੀ ਕੀਤਾ ਜਾਵੇ? ਪੂਰੇ ਦਿਨ ਲਈ ਰਾਖਵੀਆਂ ਤਿੰਨ ਸਿਗਰਟਾਂ ਨੂੰ ਕੀ ਸਵੇਰੇ-ਸਵੇਰੇ ਇੱਕ ਵਾਰ ਹੀ ਪੀ ਲਵਾਂ? ਤਾਂ ਫਿਰ ਬਾਕੀ ਸਮਾਂ ਕਿਵੇਂ ਲੰਘੇਗਾ? ਕੀ ਪੁਸਤਕਾਲਾ ਵਿੱਚ ਜਾਵਾਂ? ਕੋਈ ਨਾਵਲ ਪੜ੍ਹਿਆ ਜਾਵੇ? ਸੁਰੇਸ਼ ਨਾਲ ਬੇਤਾਲ ਵਾਲੇ ਟਿੱਲੇ ਉੱਤੇ ਸੈਰ ਲਈ ਕਿਉਂ ਨਾ ਚਲਿਆ ਜਾਵਾਂ? ਬੋਰਡ ਉੱਤੇ ਲੱਗੇ ਸਾਰੇ ਪੁਰਾਣੇ ਨੋਟਸਾਂ ਨੂੰ ਬਾਕਾਇਦਗੀ ਨਾਲ ਪੜ੍ਹਦਾ ਰਹਾਂ। ਹੋਰ ਕੁਝ ਨਹੀਂ ਤਾਂ ਜਮਾਤ ਵਿੱਚ ਹਾਜ਼ਰ ਤਾਂ ਰਹਿਣਾ ਹੀ ਹੈ।

ਇਕ ਵਾਰ ਸੰਜੁਗਤ-ਮਹਾਰਾਸ਼ਟਰ ਨੂੰ ਲੈ ਕੇ ਜਾਂ ਹੋਰ ਕਿਸੇ ਕਾਰਨ ਵਿਦਿਆਰਥੀਆਂ ਦੀ ਹੜਤਾਲ ਚੱਲ ਰਹੀ ਸੀ। ਜਮਾਤ ਵਿੱਚ ਪ੍ਰੋਫੈਸਰ ਗੁਣੇ ਅਤੇ ਮੈਂ ਸਿਰਫ਼ ਦੋਨੋ ਹੀ ਸਾਂ। ਗੁਣੇ ਸਰ ਅਤੇ ਮੇਰੇ ਵਿਚਕਾਰ ਸੈਂਕੜੇ ਮਾਮਲਿਆਂ ਉੱਤੇ ਬਹਿਸ ਹੋਈ।

ਉਹਨਾਂ ਨੇ ਪੁੱਛਿਆ, ਕੀ ਸਚਮੁੱਚ ਸੰਜੁਗਤ ਮਹਾਂਰਾਸ਼ਟਰ ਹੋਣਾ ਚਾਹੀਦਾ? ਤੇਰੀ ਕੀ ਰਾਇ ਹੈ?

ਮੈਂ ਕਿਹਾ, ਕਿਉਂ ਨਹੀਂ?

ਕੁਲ ਮਿਲਾਕੇ ਕੁਝ-ਨਾ-ਕੁਝ ਕਰਕੇ ਤਾਂ ਮਸਰੂਫ਼ ਰਹਿਣਾ ਜ਼ਰੂਰੀ ਸੀ। ਜੇ ਪੱਲੇ ਪੈਸਾ ਨਾ ਹੋਵੇ ਤਾਂ ਵੀ ਕੁਝ ਤਾਂ ਕਰਨਾ ਹੀ ਚਾਹੀਦਾ ਹੈ।

ਇਸ ਪੱਖ ਤੋਂ ਰਮੀ ਮਹਾਨ ਹੈ। ਏਧਰ ਕਾਫੀ ਦਿਨਾਂ ਤੋਂ ਉਹਦੇ ਨਾਲ ਗੱਲਬਾਤ ਨਹੀਂ ਹੋ ਸਕੀ। ਪੀਰੀਅਡ ਖ਼ਤਮ ਹੋਣ ਉੱਤੇ ਮੈਂ ਫੌਰਨ ਕਮਰੇ ਵਿੱਚ ਚਲਿਆ ਜਾਂਦਾ। ਮੈਨੂੰ ਆਪਣੇ ਕਮਰੇ ਨਾਲ ਕਮਾਲ ਦਾ ਲਗਾਉ ਸੀ। ਸਿਰਫ਼ ਲੇਟੇ-ਲੇਟੇ ਪਹਾੜੀਆਂ ਨੂੰ ਦੇਖਦਾ ਰਹਾਂ ਤਾਂ ਵੀ ਸ਼ਾਮ ਤੱਕ ਦਾ ਸਮਾਂ ਲੰਘ ਜਾਂਦਾ।

ਪਰ ਰਮੀ ਮਹਾਨ ਹੈ! ਕਲਾਸ ਵਿੱਚ ਨੋਟਸ ਵਗੈਰਾ ਦੇ ਝਮੇਲਿਆਂ ਵਿੱਚ ਕਦੇ ਨਹੀਂ ਪਈ। ਪੁਸਤਕਾਲੇ ਵਿੱਚ ਤਾਂ ਮੈਂ ਕਦੇ ਉਹਨੂੰ ਦੇਖਿਆ ਹੀ ਨਹੀਂ। ਕਿਤੇ ਖੇਲ੍ਹਣ-ਕੁੱਦਣ ਵਿੱਚ ਵੀ ਨਹੀਂ; ਸਭਾ-ਸੁਭਾ ਵਿੱਚ ਤਾਂ ਬਿਲਕੁਲ ਹੀ ਨਹੀਂ। ਹੁਣ ਅਸੀਂ ਆਪ ਸ਼ਾਮ ਵੇਲੇ ਕਿਤੇ ਬਾਹਰ ਜਾਣਾ ਨਹੀਂ ਚਾਹੁੰਦੇ, ਤਾਂ ਫਿਰ ਕਿਵੇਂ ਸੰਭਵ ਹੁੰਦਾ ਕਿ ਰਮੀ ਨਾਲ ਸਾਡੀ ਮੁਲਾਕਾਤ ਹੁੰਦੀ?

ਇਕ ਵਾਰ ਮੈਂ ਇੱਕ ਪੱਕਾ ਸੰਕਲਪ ਕੀਤਾ ਸੀ। ਚੁੱਪ-ਬਰਤ ਰੱਖ ਲਿਆ ਸੀ। ਅੱਠਾਂ ਦਿਨਾਂ ਤਕ ਕਿਸੇ ਨਾਲ ਗੱਲ ਨਹੀਂ ਕੀਤੀ। ਜਮਾਤ ਵਿੱਚ ਹਾਜ਼ਰੀ ਵੇਲੇ ਸਿਰਫ਼ ਖੜਾ ਹੋ ਜਾਂਦਾ। 'ਯੈਸ ਸਰ' ਬੋਲਣਾ ਵੀ ਬੰਦ। ਇਹਨਾਂ ਅੱਠਾਂ ਦਿਨਾਂ ਵਿੱਚ ਮੈਂ ਖ਼ੂਬ ਪੜ੍ਹਾਈ ਕੀਤੀ। ਅਗਲੇ ਸਾਲ ਦੀਆਂ ਕਿਤਾਬਾਂ ਪੁਸਤਕਾਲੇ ਤੋਂ ਲੈ ਆਇਆ। ਉਹਨਾਂ ਨੂੰ ਵੀ ਪੜ੍ਹ ਸੁਟਿਆ।

ਅਤੇ ਇਕ ਵਾਰ ਸੁਰੇਸ਼ ਮੇਰੇ ਕਮਰੇ ਵਿੱਚ ਆਇਆ। ਦੋਸਤਾਂ ਨੇ ਸ਼ਰਤ ਲ਼ਾਈ ਸੀ ਕਿ ਸਾਂਗਵੀਕਰ ਦਾ ਚੁੱਪ-ਬਰਤ ਤੋੜ ਕੇ ਹੀ ਰਹਾਂਗੇ। ਪਿਛੋਂ ਮੈਨੂੰ ਏਸ ਗੱਲ ਦਾ ਪਤਾ ਲੱਗਾ। ਸੁਰਸ਼ਾ ਨੇ ਸ਼ੁਰੂ ਕੀਤਾ-

ਉਸ ਯੁੱਗ ਵਿੱਚ ਸੰਸਾਰ ਦਾ ਹਰ ਆਦਮੀ ਪੜ੍ਹ-ਲਿਖ ਸਕਦਾ ਸੀ। ਪਰ ਉਸ ਸਦੀ

ਵਿੱਚ ਸਾਰੇ ਸੰਸਾਰ ਵਿਚੋਂ ਹਿੰਦੁਸਤਾਨ ਦੇ ਲੋਕ ਸਭਿਅਕ ਸਨ ਕਿਉਂਕਿ ਯੂਰਪ ਵਿੱਚ ਸਾਰਿਆਂ ਨੂੰ ਲਿਖਣਾ-ਪੜ੍ਹਨਾ ਆਉਂਦਾ ਸੀ ਤਾਂ ਹਿੰਦੁਸਤਾਨ ਵਿੱਚ ਸਿਰਫ ਸੌ ਵਿਚੋਂ ਦਸ-ਪੰਦਰਾਂ ਲੋਕ ਪੜ੍ਹੇ ਲਿਖੇ ਹੁੰਦੇ ਸਨ।

ਮੈਂ ਬੋਲਿਆ ਨਹੀਂ।

ਸੁਰਸ਼ਾ ਦਾ ਬੋਲਣਾ ਜਾਰੀ ਰਿਹਾ।

ਵਿਕਾਸ ਦੇ ਸਿਲਸਿਲੇ ਵਿੱਚ ਵੀ ਹਿੰਦੁਸਤਾਨ ਪਛੜ ਗਿਆ ਕਿਉਂਕਿ ਏਥੇ ਵੀ ਪੜ੍ਹਿਆਂ-ਲਿਖਿਆਂ ਦੀ ਗਿਣਤੀ ਵਧਦੀ ਗਈ। ਉਹਨਾਂ ਲੋਕਾਂ ਦੀ ਮਨੌਤ ਸੀ ਕਿ ਮਨੁੱਖ ਕੋਲ ਮਨ ਨਾਂ ਦੀ ਚੀਜ਼ ਹੁੰਦੀ ਹੈ। ਪਰ ਮਨ ਤੋਂ ਕੀ ਭਾਵ ਸੀ। ਇਹਨੂੰ ਉਹ ਲੋਕ ਅੰਤ ਤੱਕ ਸਪਸ਼ਟ ਨਹੀਂ ਕਰ ਸਕੇ। ਏਸ ਯੁੱਗ ਵਿੱਚ ਸਾਰੀ ਜ਼ਿੰਦਗੀ ਕਿਤਾਬਾਂ ਨੂੰ ਪੜ੍ਹਨ ਵਾਲੇ ਕਈ ਲੋਕ ਹੋਇਆ ਕਰਦੇ ਸਨ। ਅਜਿਹੇ ਲੋਕਾਂ ਨੂੰ ਵਿਦਵਾਨ ਕਿਹਾ ਜਾਂਦਾ ਸੀ!

ਹੁਣ ਮੈਥੋਂ ਰਿਹਾ ਨਾ ਗਿਆ। ਮੈਂ ਜੋੜਿਆ—

ਪਰ ਏਸੇ ਯੁੱਗ ਵਿੱਚ ਹਿੰਦੁਸਤਾਨ ਵਿੱਚ ਕੁਝ ਚੰਗੇ ਲੋਕ ਵੀ ਰਿਹਾ ਕਰਦੇ ਸਨ। ਉੜੀਸਾ-ਬੰਗਾਲ ਦੇ ਇਲਾਕੇ ਵਿੱਚ ਇਹਨਾਂ ਦੀਆਂ ਬਸਤੀਆਂ ਸਨ। ਇਹ ਲੋਕ ਪੱਥਰ ਦੀ ਪੂਜਾ ਕਰਦੇ ਸਨ।

ਸੁਰਸ਼ਾ ਨੇ ਕਿਹਾ, ਅਸੀਂ ਸ਼ਰਤ ਜਿੱਤ ਲਈ ਹੈ।

ਉਸ ਪਿਛੋਂ ਮੈਂ ਚੁੱਪ-ਬਰਤ ਖੋਲ੍ਹ ਦਿੱਤਾ।

ਪਾਟੀਲ ਦੇ ਵਾਰ-ਵਾਰ ਇਨਕਾਰ ਦੇ ਬਾਵਜੂਦ ਮੈਂ ਉਹਨੂੰ ਇੱਕ ਦਿਨ ਪਹਾੜੀ ਉੱਤੇ ਲੈ ਗਿਆ ਸਾਂ। ਮੀਂਹ ਪੈ ਚੁੱਕਿਆ ਸੀ ਅਤੇ ਫੇਰ ਜ਼ੋਰ ਨਾਲ ਮੀਂਹ ਪੈਣ ਦੀ ਸੰਭਾਵਨਾ ਸੀ।

ਪਾਟੀਲ ਨੇ ਕਿਹਾ, ਠੀਕ ਹੈ, ਚਲੋ। ਪਰ ਜਲਦੀ ਮੁੜਨਾ ਹੈ।

ਮੈਂ ਉਹਦਾ ਹੱਥ ਫੜ ਲਿਆ ਅਤੇ ਦੋਨੋਂ ਇਕੋ ਸਾਹ ਵਿੱਚ ਪਹਾੜੀ ਉੱਤੇ ਚੜ੍ਹ ਗਏ।

ਪਾਟੀਲ ਦਾ ਸਾਹ ਬੁਰੀ ਤਰ੍ਹਾਂ ਨਾਲ ਫੁਲਿਆ ਹੋਇਆ ਸੀ ਪਰ ਮੇਰਾ ਉਤਸ਼ਾਹ ਵਧਿਆ ਹੋਇਆ ਸੀ। ਏਥੇ ਰਤਾ ਰੁਕ ਜਾਈਏ। ਥੋੜ੍ਹੀ ਦੇਰ ਉਸ ਥਾਂ ਉੱਤੇ ਬੈਠ ਲਵਾਂਗੇ। ਪਾਟੀਲ ਕਹਿ ਰਿਹਾ ਸੀ।

ਪਰ ਮੈਂ ਉਹਨੂੰ ਘਸੀਟਦਾ ਹੋਇਆ ਉੱਪਰ ਵਾਲੀ ਟੁੱਟੀ ਕੰਧ ਤੱਕ ਲੈ ਆਇਆ ਸਾਂ।

ਮੇਰਾ ਮਨ ਖੁਸ਼ੀਆਂ ਨਾਲ ਭਰਿਆ ਹੋਇਆ ਸੀ। ਕੰਧ ਉੱਤੇ ਬੈਠਾ ਠੰਡੀ ਨਮਦਾਰ ਹਵਾ ਨੂੰ ਸਰੀਰ ਉੱਤੇ ਮਹਿਸੂਸ ਕਰਦਾ ਮੈਂ ਕੁਦਰਤ ਦੀ ਸ਼ੋਭਾ ਦੇਖਣ ਵਿੱਚ ਮਸਤ ਸਾਂ।

ਹਨੇਰਾ ਹੋ ਗਿਆ ਸੀ ਅਤੇ ਕਿਣਮਿਣ ਸ਼ੁਰੂ ਹੋ ਗਈ ਸੀ।

ਪਾਟੀਲ ਨੇ ਕਿਹਾ, ਹੁਣ ਚੱਲਣਾ ਚਾਹੀਦਾ ਹੈ।

ਮੈਂ ਪੌੜੀਆਂ ਰਾਹੀਂ ਹੇਠਾਂ ਨਹੀਂ ਉਤਰਿਆ। ਕਠਨ ਪਗਡੰਡੀ ਰਾਹੀਂ ਚਟਾਨਾਂ ਨੂੰ ਟਪਦਾ ਹੋਇਆ ਮੈਂ ਹੇਠਾਂ ਉਤਰ ਰਿਹਾ ਸੀ। ਪਾਟੀਲ ਪਿੱਛੇ-ਪਿੱਛੇ ਸੰਭਲਦਾ ਹੋਇਆ ਤੁਰਿਆ ਆ ਰਿਹਾ ਸੀ। ਮੈਂ ਰੁੱਕ ਜਾਂਦਾ। ਜਿਉਂ ਹੀ ਉਹ ਮੇਰੇ ਤਕ ਪਹੁੰਚਦਾ ਕਿ ਮੈਂ ਫੇਰ ਉਛਲਦਾ-ਟਪਦਾ ਅੱਗੇ ਵੱਧ ਜਾਂਦਾ। ਹੁਣ ਮੀਂਹ ਜ਼ੋਰ ਨਾਲ ਪੈਣ ਲੱਗ ਪਿਆ ਸੀ। ਆਖਰ ਅਸੀਂ ਕਿਸੇ ਹੋਰ ਹੀ ਰਾਹ ਉੱਤੇ ਉਤਰ ਗਏ ਸਾਂ।

ਪਾਟੀਲ ਭਿੱਜੇ ਹੋਏ ਕੱਪੜਿਆਂ ਵਿੱਚ ਠੰਡ ਨਾਲ ਕੰਬ ਰਿਹਾ ਸੀ। ਇਸ ਤੋਂ ਉਲਟ ਮੈਂ ਭਿੱਜ ਜਾਣ ਕਾਰਣ ਅਧਿਕ ਉਤਸਾਹਿਤ ਸਾਂ।

ਉਹਨੇ ਕਿਹਾ, ਮੈਨੂੰ ਠੰਡ ਲੱਗ ਰਹੀ ਹੈ। ਬੱਸ ਵਿੱਚ ਚਲਾਂਗੇ।

ਮੈਂ ਕਿਹਾ, ਅਜਿਹਾ ਕਿਉਂ ਨਾ ਕਰੀਏ ਕਿ ਬੱਸ ਦੇ ਪੈਸਿਆਂ ਦੇ ਕੇਲੇ ਲੈ ਲਈਏ ਅਤੇ ਪੈਦਲ ਚਲੀਏ। ਫੇਰ ਅਸੀਂ ਭੇਲ ਖਾਂਦੇ ਹੋਸਟਲ ਆ ਪੁੱਜੇ। ਮੈਂ ਸਿੱਧਾ ਖਾਣਾ ਖਾਣ ਲਈ ਤੁਰ ਪਿਆ। ਪਾਟੀਲ ਨੇ ਕਿਹਾ, ਅੱਜ ਮੈਂ ਖਾਣਾ ਨਹੀਂ ਖਾਵਾਂਗਾ।

ਰਾਤ ਨੂੰ ਪਾਟੀਲ ਨੂੰ ਤੇਜ਼ ਬੁਖਾਰ ਹੋ ਗਿਆ ਸੀ। ਮੈਨੂੰ ਸਵੇਰੇ ਪਤਾ ਲੱਗਿਆ। ਮੈਨੂੰ ਬਹੁਤ ਬੁਰਾ ਲੱਗਿਆ। ਪਾਟੀਲ ਇਹਨੂੰ ਸਹਿਣ ਨਹੀਂ ਕਰ ਸਕਿਆ ਸੀ। ਮੈਨੂੰ ਉਹਦੇ ਉੱਤੇ ਐਨੀ ਜ਼ਬਰਦਸਤੀ ਕਰਨ ਦਾ ਕੋਈ ਕਾਰਣ ਦਿਖਾਈ ਨਹੀਂ ਸੀ ਦਿੰਦਾ।

ਦੂਜੇ ਦਿਨ ਵੀ ਉਹਨੂੰ ਬੁਖਾਰ ਰਿਹਾ। ਉਹ ਕੰਬਲ ਲੈ ਕੇ ਸਾਰਾ ਦਿਨ ਪਿਆ ਰਿਹਾ ਸੀ। ਮੈਂ ਹੋਸਟਲ ਦੇ ਡਾਕਟਰ ਨੂੰ ਸੱਦਿਆ। ਦੋ ਦਿਨਾਂ ਤੱਕ ਉਹਦੀ ਦੇਖ-ਭਾਲ ਕੀਤੀ। ਉਹਦਾ ਖਾਣਾ ਕਮਰੇ ਵਿੱਚ ਭਿਜਵਾ ਦਿੰਦਾ। ਆਪਣੇ ਪੈਸਿਆਂ ਨਾਲ ਉਹਨੂੰ ਕਾਫੀ ਪਿਆਈ। ਦੁਆਈ ਲੈਣ ਲਈ ਨਿਯਮਿਤ ਰੂਪ ਨਾਲ ਡਾਕਟਰ ਕੋਲ ਜਾਂਦਾ। ਉਹਦੇ ਮਨ੍ਹਾ ਕਰਨ ਦੇ ਬਾਵਜੂਦ ਮੈਂ ਆਪਣਾ ਗੱਦਾ ਉਹਦੇ ਪਲੰਘ ਉੱਤੇ ਬਿਛਾ ਦਿੱਤਾ ਸੀ। ਮੈਂ ਦਰੀ ਉੱਤੇ ਸੁੱਤਾ ਸਾਂ। ਰਾਤ ਨੂੰ ਉਹਦੇ ਕਮਰੇ ਵਿੱਚ ਹੀ ਪਿਆ ਰਹਿੰਦਾ। ਉਹਦੀ ਦੁਆਈ ਬਰਾਬਰ ਕਰਦਾ ਰਿਹਾ।

ਉਹ ਠੀਕ ਹੋਇਆ। ਹੁਣ ਮੈਂ ਧਾਰ ਲਿਆ ਸੀ ਕਿ ਫੇਰ ਕਿਸੇ ਉੱਤੇ ਜ਼ਬਰਦਸਤੀ ਨਹੀਂ ਕਰਨੀ। ਵਾਸਤਵ ਵਿੱਚ ਇਸ ਤਰ੍ਹਾਂ ਜੀ ਭਰ ਕੇ ਟਹਿਲਣਾ, ਭਿੱਜਣਾ, ਭਟਕਣਾ, ਮਨਮਾਨੀ ਕਰਨਾ, ਵਿਹਲੇ ਕੰਮ ਕਰਨ ਦੀ ਗੱਲ - ਕੇਵਲ ਸੁਰੇਸ਼ ਨਾਲ ਹੀ ਸੰਭਵ ਹੈ। ਬਚਪਨ ਦੀ ਸਾਡੀ ਇਹ ਸੁਤੰਤਰ ਬਿਰਤੀ ਹੁਣ ਵੀ ਸੁਰੱਖਿਅਤ ਹੈ। ਸਾਰਿਆਂ ਨੂੰ ਇਹਦਾ ਪਤਾ ਕਿਵੇਂ ਹੋ ਸਕਦਾ ਹੈ? ਹਰ ਕੋਈ ਸਾਡੇ ਵਾਂਗ ਮੁਕਤ ਵਰਤਾਉ ਕਰਦਾ ਰਹੇ - ਇਹ ਕਿਵੇਂ ਸੰਭਵ ਹੈ? ਇੱਕ ਪੱਥਰ ਵਾਂਗ ਹੂ-ਬ-ਹੂ ਦੂਜਾ ਪੱਥਰ ਵੀ ਤਾਂ ਨਹੀਂ ਹੁੰਦਾ। ਤਾਂ ਫਿਰ ਇੱਕ ਆਦਮੀ ਵਾਂਗ ਹੂ-ਬ-ਹੂ ਦੂਜਾ ਆਦਮੀ ਹੋ ਹੀ ਨਹੀਂ ਸਕਦਾ। ਵਾਸਤਵ ਵਿੱਚ ਇਸ ਸੱਚ ਨੂੰ ਧਿਆਨ ਵਿੱਚ ਰੱਖਣਾ ਜ਼ਰੂਰੀ ਹੈ। ਸਾਡੇ ਸਾਰੇ ਵਿਵਹਾਰ ਏਸੇ ਆਧਾਰ ਉੱਤੇ ਹੋਣੇ ਚਾਹੀਦੇ ਹਨ।

ਉਂਜ ਸੁਰੇਸ਼ ਅਤੇ ਮੇਰੇ ਵਿਚਕਾਰ ਵੀ ਤਾਂ ਹੂ-ਬ-ਹੂ ਸਮਾਨਤਾ ਕਿੱਥੇ ਹੈ? ਆਪਣੇ ਵਰਗੇ ਹੂ-ਬ-ਹੂ ਖੁਦ ਅਸੀਂ ਹੀ ਹੋ ਸਕਦੇ ਹਾਂ। ਫੇਰ ਵੀ ਸੁਰੇਸ਼ ਅਤੇ ਮੈਂ ਕਾਫੀ ਇਕੋ ਜਿਹੇ ਹਾਂ। ਕਦਮ ਚੁੱਕਣ ਤੋਂ ਪਹਿਲਾਂ ਇਹਨੂੰ ਪਰਖ ਲੈਣਾ ਜ਼ਰੂਰੀ ਹੈ ਕਿ ਦੂਜਾ ਆਦਮੀ ਕਿੰਨਾ ਕੁ ਸਾਡੇ ਵਾਂਗ ਹੈ?

ਏਸ ਲਈ ਪਿਛਲੇ ਸਾਲ ਸਰਗਰਮੀ ਆਦਿ ਦੇ ਬਹਾਨੇ ਕੁੜੀਆਂ ਨਾਲ ਸਾਡੇ ਦੋਹਾਂ ਦੇ ਜੋ ਵੀ ਸਬੰਧ ਬਣੇ, ਉਹ ਅੱਜ ਤੀਕ ਬਹੁਤ ਸਾਫ ਅਤੇ ਪਾਕ ਰਹਿ ਸਕੇ ਹਨ। ਮਤਲਬ, ਆਖਰ ਤੱਕ ਮੈਂ ਆਪਣਾ ਉੱਚਾ ਚਰਿਤਰ ਸੁਰੱਖਿਅਤ ਰੱਖ ਸਕਿਆ ਹਾਂ। ਕਿੰਨੀਆਂ ਕੁੜੀਆਂ ਦੇ ਸੰਪਰਕ ਵਿੱਚ ਮੈਂ ਆਇਆ, ਪਰ ਭੈੜੇ ਰਾਹ ਵੱਲ ਕਦੇ ਨਹੀਂ ਗਿਆ। ਵਾਸਤਵ

ਵਿੱਚ ਕੁੜੀਆਂ ਸਾਨੂੰ ਕੁਲ ਮਿਲਾ ਕੇ ਬੋਰ ਲੱਗੀਆਂ ਭਾਵੇਂ ਉਹਨਾਂ ਨਾਲ ਰਹਿ ਕੇ ਥੋੜ੍ਹਾ-ਬਹੁਤ ਦਿਲ-ਪਰਚਾਵਾਂ ਹੋ ਜਾਂਦਾ ਹੈ।

ਮੈਂ ਕਈ ਵਾਰ ਆਪਣੇ ਆਪ ਨੂੰ ਕਿਹਾ ਹੈ, ਆਖਰ ਏਨੀ ਪਰੇਸ਼ਾਨੀ ਕਾਹਦੇ ਲਈ? ਪਹਿਲਾਂ ਤਾਂ ਸਾਨੂੰ ਕੋਈ ਵੀ ਅਸਲੀ ਕੁੜੀ ਨਹੀਂ ਮਿਲੀ। ਸੁਣਿਆ ਜ਼ਰੂਰ ਸੀ ਕਿ ਅਸਲੀ ਕੁੜੀਆਂ ਹੁੰਦੀਆਂ ਹਨ।

ਇਕ ਕੁੜੀ ਮੈਨੂੰ ਚੰਗੀ ਲੱਗਦੀ। ਇਕ ਸੈਰ ਵਿੱਚ ਉਹ ਸਾਡੇ ਨਾਲ ਸੀ। ਉਹ ਗ੍ਰਾਮੋਫੋਨ ਉੱਤੇ ਓਸੇ ਇਕੋ ਰੀਕਰਡ ਨੂੰ ਬਾਰ-ਬਾਰ ਵਜਾਉਂਦੀ ਅਤੇ ਭਾਵੁਕ ਹੋ ਕੇ ਮੇਰੀ ਵੱਲ ਦੇਖਿਆ ਕਰਦੀ।

ਮੈਂ ਕਿਹਾ, ਬਕਵਾਸ।

ਇੱਕ ਹੋਰ ਦੂਜੀ ਚੰਗੀ ਲੱਗੀ ਸੀ।

ਉਹਨੇ ਕਿਹਾ, ਤੂੰ ਬੰਸਰੀ ਬੜੀ ਚੰਗੀ ਵਜਾਂਦਾ ਏਂ।

ਮੈਂ ਕਿਹਾ, ਬਕਵਾਸ।

ਇੱਕ ਹੋਰ ਸੀ। ਉਹ ਕੁਝ ਬੋਲੀ ਹੀ ਨਹੀਂ।

ਮੈਂ ਕਿਹਾ, ਬਕਵਾਸ।

ਕੁੜੀਆਂ ਆਪ ਪਹਿਲ ਕਰਨ ਤਾਂ ਤੇ ਠੀਕ ਹੈ।

ਫੇਰ ਵੀ ਕੇਵਲ ਰਮੀ ਉਹਨਾਂ ਸਾਰੀਆਂ ਨਾਲੋਂ ਚੰਗੀ ਹੈ।

ਪਰ ਉਹ ਵੀ ਪੂਰੀ ਤਰ੍ਹਾਂ ਕਿੱਥੇ ਚੰਗੀ ਹੈ?

ਕਾਲਜ ਵਿੱਚ ਲੋਕ ਝੂਠ ਦੇ ਪਤਾ ਹੋਣ ਦੇ ਬਾਵਜੂਦ ਸੱਚ ਦਾ ਭਰਮ ਖੜਾ ਕਰਦੇ ਹਨ। ਹੋਸਟਲ ਵਿੱਚ ਹਰ ਸਾਲ ਰੱਖੜੀ ਦਾ ਕਾਰਜਕ੍ਰਮ ਬੜੀ ਸ਼ਾਨ ਨਾਲ ਮਨਾਇਆ ਜਾਂਦਾ ਹੈ। ਇਸ ਮੌਕੇ ਉੱਤੇ ਹੋਸਟਲ ਦੀਆਂ ਕੁੜੀਆਂ ਮੁੰਡਿਆਂ ਨੂੰ ਰੱਖੜੀਆਂ ਬੰਨ੍ਹਦੀਆਂ ਹਨ। ਮੈਂ ਪਿਛਲੇ ਸਾਲ ਇਸ ਵਿੱਚ ਸ਼ਾਮਲ ਹੋਇਆ ਸਾਂ। ਕਿਸੇ ਇੱਕ ਹਾਲ ਵਿੱਚ ਮੁੰਡੇ-ਕੁੜੀਆਂ ਇਕੱਠੇ ਹੁੰਦੇ ਹਨ। ਕੁੜੀਆਂ ਮੁੰਡਿਆਂ ਨੂੰ ਰੱਖੜੀਆਂ ਬੰਨ੍ਹਦੀਆਂ ਹਨ ਅਤੇ ਉਸ ਬਹਾਨੇ ਦੋ-ਤਿੰਨ ਘੰਟ ਗੱਲਬਾਤ ਹੁੰਦੀ ਰਹਿੰਦੀ ਸੀ। ਬਿਲਕੁਲ ਬੇਕਾਰ!

ਰਾਹ ਵਿੱਚ ਰਮੀ ਮਿਲੀ ਸੀ। ਉਹਨੇ ਪੁੱਛਿਆ, ਰੱਖੜੀ ਦੇ ਕਾਰਜਕ੍ਰਮ ਵਿੱਚ ਕਿਉਂ ਨਹੀਂ ਆਏ?

ਮਤਲਬ ਰਮੀ ਉਥੇ ਗਈ ਹੋਵੇਗੀ। ਘਟੋ-ਘੱਟ ਇਹਨੂੰ ਤਾਂ ਨਹੀਂ ਜਾਣਾ ਚਾਹੀਦਾ ਸੀ। ਪਰ ਅਸੀਂ ਕੌਣ ਹੁੰਦੇ ਹਾਂ ਇਹਦੇ ਉੱਤੇ ਮਲਕੀਅਤ ਜਤਲਾਉਣ ਵਾਲੇ? ਇੱਕ-ਦੂਜੇ ਉੱਤੇ ਅਧਿਕਾਰ ਜਤਲਾਉਣਾ ਕਿਵੇਂ ਸੰਭਵ ਹੈ? ਕਿਤੇ ਉਹ ਕੇਵਲ ਮੈਨੂੰ ਮਿਲਣ ਵਾਸਤੇ ਹੀ ਤਾਂ ਨਹੀਂ ਗਈ ਸੀ? ਜਾਂ ਉਂਜ ਹੀ ਇਹ ਸਭਿਅਤਾ ਦਾ ਤਕਾਜ਼ਾ ਸੀ ਜਿਹੜਾ ਮੈਨੂੰ ਸੁਆਲ ਕਰ ਰਹੀ ਸੀ? ਅੱਜ ਕੱਲ੍ਹ ਸਾਡੇ ਕੱਪੜੇ ਬੜੇ ਉਗੜ-ਦੁਗੜ ਅਤੇ ਪ੍ਰਭਾਵ ਕੁਲ ਮਿਲਾ ਕੇ ਬੜਾ ਹੀ ਨਿਰਾਸ਼ਾਜਨਕ ਹੈ। ਠੀਕ ਵੀ ਹੈ-ਅਜਿਹੀ ਸਥਿਤੀ ਵਿੱਚ ਸਾਨੂੰ ਹਰ ਕੋਈ ਕੁਝ ਵੀ ਸੁਆਲ ਕਰ ਸਕਦਾ ਹੈ।

ਇਸ ਵਿਚਕਾਰ ਮਧੂ ਦੇਸ਼ਮੁਖ ਪੂਨਾ ਆ ਚੁੱਕਿਆ ਸੀ। ਮੇਰੇ ਕੋਲ ਠਹਿਰਿਆ ਸੀ। ਅਤੇ

ਮੁੜਨ ਦਾ ਨਾ ਨਹੀਂ ਸੀ ਲੈ ਰਿਹਾ।

ਉਹਨੇ ਕਿਹਾ, ਏਥੇ ਸਭ ਕੁਝ ਕਿੰਨਾ ਖ਼ੂਬਸੂਰਤ ਹੈ! ਆਹਾ! ਬੰਬਈ ਯਾਨੀ ਬੋਰ। ਮਾਸਟਰੀ ਕਰਦੇ ਕਰਦੇ ਜ਼ਿੰਦਗੀ ਗੁਜ਼ਾਰੋ। ਆਦਮੀ ਚਾਹੇ ਹੋਰ ਕੁਝ ਵੀ ਬਣ ਜਾਵੇ ਪਰ ਮਾਸਟਰ ਨਹੀਂ ਬਣਨਾ ਚਾਹੀਦਾ। ਕੋਈ ਇੱਕ ਆਦਮੀ ਕਿਸੇ ਦੂਜੇ ਆਦਮੀ ਨੂੰ ਪੜ੍ਹਾਉਂਦਾ ਰਵੇ, ਇਹ ਗੱਲ ਉਂਜ ਵੀ ਬੜੀ ਮਾੜੀ ਹੈ।

ਉਹ ਖਿੜਕੀ ਤੋਂ ਬਾਹਰ ਦੇਖਦਾ ਹੋਇਆ ਕਹਿੰਦਾ, ਆਹਾ! ਕਿੰਨਾ ਖ਼ੂਬਸੂਰਤ! ਉਹ ਦੇਖੋ ਪਹਾੜੀ। ਉਸ ਉੱਤੇ ਕਿੰਨੀ ਵਾਰ ਬੈਠੇ ਹੋਵਾਂਗੇ। ਅਤੇ ਇਹ ਗੁਲਮੋਹਰ ਦਾ ਬਿਰਖ! ਪਿਛਲੇ ਸਾਲ ਦੀਆਂ ਕਿੰਨੀਆਂ ਸਾਰੀਆਂ ਯਾਦਾਂ ਤਾਜ਼ਾ ਹੋ ਗਈਆਂ ਹਨ।

ਫੇਰ ਉਹਨੇ ਆਪਣੀ ਪ੍ਰੇਮਿਕਾ ਦਾ ਜ਼ਿਕਰ ਕਰਦਿਆਂ ਹੋਇਆ ਪੁੱਛਿਆ ਕਿ ਕਦੇ ਉਹਦੇ ਨਾਲ ਮੁਲਾਕਾਤ ਹੁੰਦੀ ਹੈ?

ਮੈਂ ਕਿਹਾ, ਕਾਲਜ ਵਿੱਚ ਹਮੇਸ਼ਾ ਦਿਖਾਈ ਦਿੰਦੀ ਹੈ। ਇੱਕ ਵਾਰ ਉਹਨੇ ਤੇਰਾ ਪਤਾ-ਠਿਕਾਣਾ ਮੈਥੋਂ ਪੁੱਛਿਆ ਸੀ।

ਮਧੂ ਨੇ ਪੁੱਛਿਆ, ਫੇਰ ਤੂੰ ਕੀ ਉਤਰ ਦਿੱਤਾ?

ਮੈਂ ਕਿਉਂ ਕੋਈ ਉੱਤਰ ਦਿੰਦਾ? ਅਤੇ ਪੁੱਛ-ਗਿੱਛ ਕਰਨ ਦੀ ਉਹਨੂੰ ਵੀ ਤਾਂ ਕਿਹੜੀ ਲੋੜ ਪਈ ਸੀ?

ਤਾਂ ਮਧੂ ਚਿੜ ਗਿਆ ਅਤੇ ਆਖਰ ਬੰਬਈ ਚਲਿਆ ਗਿਆ।

ਕਿਸੇ ਪੁਰਾਣੇ ਮਿੱਤਰ ਨਾਲ ਮੁਲਾਕਾਤ ਹੋ ਜਾਂਦੀ ਹੈ ਅਤੇ ਉਹ ਚਲਿਆ ਜਾਂਦਾ ਹੈ ਤਾਂ ਮੇਰਾ ਮਨ ਬਹੁਤ ਉਚਾਟ ਹੋ ਜਾਂਦਾ ਹੈ। ਇਸ ਸਥਿਤੀ ਵਿੱਚ ਸਿਗਰਟਾਂ ਦਾ ਖਰਚ ਵਧ ਜਾਂਦਾ ਹੈ। ਸੋਚਣ ਲਗਦਾ ਹਾਂ, ਅਸੀਂ ਵੀ ਕਿੱਥੇ ਇਹਨਾਂ ਸਥਾਨਾਂ, ਟਿੱਲਿਆਂ ਆਦਿ ਦੇ ਭਾਈ-ਬਰਾਦਰ ਲਗਦੇ ਹਾਂ। ਸਾਨੂੰ ਵੀ ਤਾਂ ਕਦੀ ਏਥੋਂ ਵਿਦਾਇਗੀ ਲੈਣੀ ਪਵੇਗੀ। ਹਮੇਸ਼ਾ ਲਈ। ਪਰ ਰਾਤ-ਦਿਨ ਏਸੇ ਕਮਰੇ ਵਿੱਚ ਪਏ ਰਹਿਣ ਦੇ ਕਾਰਣ ਖਿੜਕੀ ਰਾਹੀਂ ਆਉਣ ਵਾਲੀ ਓਹੀ ਜਾਣੀ-ਪਛਾਣੀ ਧੁੱਪ, ਓਹੀ ਦਰੱਖ਼ਤ, ਛਾਂ ਦਾ ਓਹੀ ਖ਼ਜ਼ਾਨਾ, ਇਹਨਾਂ ਸਭ ਚੀਜ਼ਾਂ ਦੀ ਆਦਤ ਪੈ ਜਾਂਦੀ ਹੈ। ਏਹੀ ਕਾਰਣ ਹੈ ਕਿ ਵਿਦਾ ਹੋਣ ਦਾ ਅਹਿਸਾਸ ਦੁੱਖ ਦਿੰਦਾ ਹੈ। ਏਹੀ ਉਹ ਕਮਰਾ ਹੈ ਜਿਥੋਂ ਮੇਰੇ ਵਰਗੇ ਕਈ ਵਿਦਿਆਰਥੀ ਚਲੇ ਗਏ ਹੋਣਗੇ। ਕਾਲਜ ਸੱਠ-ਸੱਤਰ ਸਾਲ ਪੁਰਾਣਾ ਹੈ ਅਤੇ ਕਿਆਮਤ ਤੱਕ ਸੈਂਕੜੇ ਲੋਕ ਏਥੇ ਆਉਣਗੇ ਅਤੇ ਚਲੇ ਜਾਣਗੇ। ਉਹਨਾਂ ਦਾ ਕੋਈ ਨਾਂ-ਨਿਸ਼ਾਨ ਨਹੀਂ ਰਹੇਗਾ। ਸਾਡਾ ਨਹੀਂ ਹੋਵੇਗਾ। ਪਰ ਪਤਾ ਨਹੀਂ ਕਿਉਂ, ਥਾਵਾਂ ਨਾਲ ਜੁੜੀ ਭਾਵਨਾ ਹਮੇਸ਼ਾ ਲਈ ਉਥੇ ਅਟਕੀ ਰਹਿੰਦੀ ਹੈ।

ਮਨ ਜਦੋਂ ਇਸ ਤਰ੍ਹਾਂ ਦੇ ਵਿਚਾਰਾਂ ਵਿੱਚ ਲੱਗਿਆ ਰਹਿੰਦਾ, ਬਾਹਰ ਧੁੱਪ ਵਾਂਗ ਫੈਲੀ ਚਿੱਟੀ-ਲਾਲ ਚਾਂਦਨੀ ਬੜੀ ਡਰਾਉਣੀ ਲਗਦੀ ਹੈ। ਚਾਰ ਸੌ ਕਮਰਿਆਂ ਦੀਆਂ ਬੱਤੀਆਂ ਇਸ ਤੋਂ ਵੀ ਵੱਧ ਡਰਾਉਣੀਆਂ ਹਨ। ਪੜ੍ਹਾਈ ਕਰਨ ਵਾਲੇ ਸਾਰੇ ਲੋਕ ਅਸਥਾਈ ਹਨ। ਭੂਤ ਵਾਂਗ ਚਾਰ ਸਾ਼ਲ ਕਾਰਜ ਵਿੱਚ ਰਹਿਣ ਪਿਛੋਂ ਇਹ ਸਾਰੇ ਚਲੇ ਜਾਂਦੇ ਹਨ ਅਤੇ ਮੈਂ ਬੰਦ ਕਮਰੇ ਵਿੱਚ ਬੈਠਾ ਹੋਇਆ ਹਾਂ।

ਬਹੁਤ ਦਿਨ ਹੋਏ ਮੈਂ ਇਸ ਤੋਂ ਪਹਿਲਾਂ ਅਜਿਹਾ ਸੁਪਨਾ ਕਦੇ ਨਹੀਂ ਸੀ ਦੇਖਿਆ। ਸੁਪਨੇ ਵਿੱਚ ਮੈਂ ਦੇਖਿਆ, ਇੱਕ ਗੂੜ੍ਹਾ ਕਾਲਾ ਪਰਦਾ ਹੈ। ਅਤੇ ਦੇਖੋ ਇਹ ਆਕਾਸ਼! ਉੱਪਰ ਗੋਲ ਚੱਕਰ ਕੱਟਣ ਵਾਲੇ ਤੇਜ਼ ਗ੍ਰਹਿ। ਤਾਰੇ। ਸਾਰੇ ਤੇਜ਼ ਗਤੀ ਨਾਲ ਘੁੰਮ ਰਹੇ ਹਨ। ਲਗਦਾ ਹੈ, ਹਰ ਇੱਕ ਵਸਤੂ ਦੀ ਗਤੀ ਅਤੇ ਮਾਰਗ ਪਹਿਲਾਂ ਤੋਂ ਹੀ ਨਿਰਧਾਰਿਤ ਹੈ। ਸਾਰੀਆਂ ਚੀਜ਼ਾਂ ਨਿਸਚਿਤ ਗਤੀ ਨਾਲ ਭੱਜ ਰਹੀਆਂ ਹਨ। ਕੋਈ ਚੀਜ਼ ਕਿਸੇ ਦੂਜੀ ਨਾਲ ਕਦੇ ਨਹੀਂ ਟਕਰਾਉਂਦੀ ਹੈ। ਪਰ ਮੰਨ ਲਓ ਕਦੇ ਟਕਰਾ ਜਾਣ ਤਾਂ ਨਿਸਚਿਤ ਸਮਝੋ ਕਿ ਇਹ ਸਾਰੀਆਂ ਕੈਰਮ ਦੀਆਂ ਗੀਟੀਆਂ ਵਾਂਗ ਇੱਕ ਦੂਜੇ ਉੱਤੇ ਡਿੱਗ ਕੇ ਚਕਨਾਚੂਰ ਹੋ ਜਾਣਗੀਆਂ ਅਤੇ ਫੇਰ ਸਾਰੀ ਖੇਡ ਇਕਦਮ ਸਮਾਪਤ ਹੋ ਜਾਵੇਗੀ। ਹੁਣ ਸਾਨੂੰ ਲੋਕਾਂ ਨੂੰ ਭਿਅੰਕਰ ਲੱਗਣ ਵਾਲੇ ਜਾਦੂਗਰ ਨੇ ਸੱਦਾ ਦੇ ਕੇ ਕਿਸੇ ਇਕ ਗ੍ਰਹਿ ਉੱਤੇ ਉਤਾਰ ਦਿੱਤਾ ਹੈ। ਅਸੀਂ ਸਾਰੇ ਵਿਦਿਆਰਥੀ। ਸਾਰੇ ਪ੍ਰੋਫ਼ੈਸਰ। ਸਾਰੇ ਨੌਕਰ। ਪੂਰਾ ਸ਼ਹਿਰ। ਸਾਰੇ ਦੇ ਸਾਰੇ। ਸਾਡੇ ਚਿਹਰੇ ਭੱਦੇ ਹੋ ਗਏ ਹਨ। ਅਸੀਂ ਸਾਰੇ ਦਾਨਵੀ ਜੂਨ ਵਿੱਚ ਬਦਲ ਗਏ ਹਾਂ। ਜਾਦੂਗਰ ਨੇ ਕ੍ਰਮ ਨਾਲ ਆਪਣੀ ਜਾਦੂ ਦੀ ਸੋਟੀ ਘੁਮਾਈ ਅਤੇ ਇੱਕ-ਇੱਕ ਨੂੰ ਦਾਨਵ ਬਣਾ ਦਿੱਤਾ ਹੈ। ਹੁਣ ਅਸੀਂ ਕੇਵਲ ਸੰਕੇਤਾਂ ਦੀ ਭਾਸ਼ਾ ਜਾਣ ਸਕਦੇ ਹਾਂ। ਅਸੀਂ ਆਪਸ ਵਿੱਚ ਕੁਝ ਵੀ ਨਹੀਂ ਬੋਲ ਸਕਦੇ।

ਪਰ ਹੁਣ ਦੇਖੋ। ਅਚਾਨਕ ਉਸ ਜਾਦੂਗਰ ਨੂੰ ਕਿਸੇ ਨੇ ਖਤਮ ਕਰ ਦਿੱਤਾ ਹੈ। ਅਤੇ ਉਹ ਵੀ ਦੇਖ ਲਓ। ਸਾਰੇ ਦੇ ਸਾਰੇ, ਦਾਨਵ ਦੀ ਕਾਇਆ ਤੋਂ ਮੁਕਤ ਹੋ ਕੇ ਬਾਹਰ ਆ ਗਏ ਹਨ। ਜਾਦੂਗਰ ਦਾ ਕਿਲ੍ਹਾ ਵੀ ਟੁੱਟ ਗਿਆ ਹੈ। ਪੂਰਾ ਵਾਤਾਵਰਣ ਤਰਲ ਹੋ ਗਿਆ ਹੈ। ਹੁਣ ਸਾਡਾ ਗ੍ਰਹਿ ਦਿਸ਼ਾਹੀਣ ਚੱਕਰ ਲਾ ਰਿਹਾ ਹੈ। ਹੁਣ ਇਹਨਾਂ ਅਨਗਿਣਤ ਤਾਰਿਆਂ ਵਿੱਚ ਸਾਡਾ ਇਹ ਸੰਜਮ-ਰਹਿਤ ਗ੍ਰਹਿ ਪਤਾ ਨਹੀਂ ਕਿੱਥੇ ਜਾ ਕੇ ਰੁਕੇਗਾ? ਅਤੇ ਫੇਰ ਉਹਦੀ ਆਪਣੀ ਤੇਜ ਗਤੀ ਹੈ। ਏਸ ਤੇਜ਼ ਗਤੀ ਨਾਲ ਗ੍ਰਹਿ ਦਾ ਟਕਰਾਉਣਾ ਕਿੰਨਾ ਖ਼ਤਰਨਾਕ ਹੋਵੇਗਾ? ਇਹਦੇ ਕਿੰਨੇ ਟੁਕੜੇ ਹੋ ਜਾਣਗੇ - ਪਤਾ ਨਹੀਂ।

.

ਬੰਦ ਕਮਰਾ। ਖਿੜਕੀ ਰਾਹੀਂ ਅੰਦਰ ਆਈ ਚਾਨਣੀ ਡਰਾਉਣੀ। ਖਿੜਕੀ ਕੋਲ ਹਮੇਸ਼ਾ ਖੜਾ ਹੋਇਆ ਇਹ ਬਿਰਖ। ਪਰਤੱਖ ਰੂਪ ਵਿੱਚ ਡਰ। ਕਮਰਿਆਂ ਵਿਚੋਂ ਸੁਣਾਈ ਦੇਣ ਵਾਲੀਆਂ ਬੇਸੁਰੀਆਂ ਆਵਾਜ਼ਾਂ। ਮੇਰਾ ਇਹ ਕਮਰਾ। ਇੱਕ ਸਾਲ ਦੇ ਠੇਕੇ ਉੱਤੇ ਕਿਸੇ ਦੂਜੇ ਦੇ ਨਾਂ। ਇਮਤਿਹਾਨ ਖ਼ਤਮ ਹੋਏ ਕਿ ਸਾਮਾਨ ਬੰਨ੍ਹ ਕੇ ਤੁਰਦੇ ਬਣੋ। ਪਰ ਹਾਲੇ ਤਾਂ ਜੂਨੀਅਰ ਚੱਲ ਰਿਹਾ ਹੈ। ਮਤਲਬ ਇੱਕ ਹੋਰ ਸਾਲ। ਪਰ ਉਦੋਂ ਸੰਭਵ ਹੈ, ਕੋਈ ਹੋਰ ਕਮਰਾ ਮਿਲੇਗਾ। ਫੇਰ ਵੀ ਕੀ ਫਰਕ ਪੈਣ ਵਾਲਾ ਹੈ? ਕਦੀ-ਨਾ-ਕਦੀ ਤਾਂ ਏਥੋਂ ਚਲੇ ਹੀ ਜਾਣਾ ਹੈ। ਸਦਾ ਲਈ। ਭਾਂਵੇ ਕਮਰੇ ਨਾਲ ਪਿਆਰ ਹੋਵੇ ਜਾਂ ਨਾ ਹੋਵੇ, ਹੋਸਟਲ ਦੀ ਇਮਾਰਤ ਨਾਲ ਪਿਆਰ ਹੋਵੇ ਜਾਂ ਨਾ ਹੋਵੇ, ਆਪਣੇ ਆਪ ਨਾਲ ਜੇ ਪਿਆਰ ਹੈ ਤਾਂ ਫੇਰ ਕਿਤੇ ਵੀ ਰਹੀਏ - ਇਹ ਸਥਿਤੀ ਅਟਲ ਹੈ। ਇਹ ਸਾਂਗਵੀ ਥੋੜੇ ਹੀ ਹੈ। ਏਥੋਂ ਬਹੁਤ ਦੂਰ। ਉਹ ਵੀ ਤਾਂ ਇੱਕ ਸਥਾਨ ਹੀ ਹੈ। ਪਰ ਆਪਣੇ ਪਿੰਡ ਦੇ ਮੇਲਿਆਂ ਵਿੱਚ ਬਚਪਨ ਵਿੱਚ ਸੁਣਿਆ ਹੋਇਆ ਗੀਤ ਅੱਜ ਯਾਦ ਆ ਰਿਹਾ ਹੈ। ਸਾਜ ਬਜ ਰਿਹਾ ਸੀ। ਰਸ-ਪ੍ਰਿਅ ਗੀਤ ਗਾ ਰਿਹਾ ਸੀ --

ਕ੍ਰਮ ਹੋਵੇ ਖਤਮ ਦੋਨੋ ਭਰਾ ਲੜਿਆ ਕਰਦੇ ........ ਲੜਿਆ ਕਰਦੇ ......

ਆਤਮਾ ਕੁੜੀਕਾਨਾ ਹੋਵੇ ਕਹਾਤ ਹੈ, ਕੋਈ ........ ਕਹਾਤ ਹੈ ਕੋਈ .......
ਓ, ਆਤਮਾ ਕੁੜੀ ਕਾਨਾ ਹੋਵੇ ਕਹਾਤ ਹੈ ਕੋਈ .........

ਜਾਂ ਤਾਂ ਇਹ ਝੂਠ ਹੈ ਜਾਂ ਫਿਰ ਪ੍ਰੇਮ ਸੱਚਾ ਨਹੀਂ ਹੈ। ਇਹਨਾਂ ਵਿਚੋਂ ਕਿਸੇ ਇੱਕ ਨੂੰ ਤਾਂ ਸਹੀ ਹੋਣਾ ਹੀ ਚਾਹੀਦਾ। ਨਹੀਂ ਤਾਂ ਇਹ ਸੁਆਲ ਹੀ ਕਿਉਂ ਪੈਦਾ ਹੁੰਦਾ? ਹਾਂ, ਹਰ ਸਥਿਤੀ ਵਿੱਚ ਦੋ ਸਿਰੇ ਜ਼ਰੂਰ ਹੁੰਦੇ ਹਨ। ਉਹਦੇ ਵਿਚੋਂ ਕੇਵਲ ਇੱਕ ਹੀ ਸੱਚਾ ਹੁੰਦਾ ਹੈ। ਨਹੀਂ ਤਾਂ ਖਿੜਕੀਆਂ ਨੂੰ ਸੀਖਾਂ ਦੀ ਕੀ ਲੋੜ ਪੈਂਦੀ? ਇਹ ਕਮਰਾ ਆਪਣੇ ਪਿਓ ਦਾ ਤਾਂ ਨਹੀਂ ਹੈ।

ਕਮਰੇ ਬਾਰੇ ਮੈਂ ਆਪਣੇ ਇਹ ਵਿਚਾਰ ਸੁਰੇਸ਼ ਨੂੰ ਦੱਸ ਦਿਤੇ।

ਉਹਨੇ ਕਿਹਾ, ਸੁਣੋ, ਇਕ ਲਤੀਫ਼ਾ ਸੁਣਾਉਂਦਾ ਹਾਂ।

ਇਕ ਆਦਮੀ ਮੇਰੇ ਕਮਰੇ ਵਿੱਚ ਦਸਤਕ ਦੇ ਕੇ ਮੱਲੋ-ਜ਼ੋਰੀ ਅੰਦਰ ਵੜ ਗਿਆ। ਉਹਨੇ ਕਿਹਾ, ਮੈਨੂੰ ਮੁਆਫ਼ ਕਰਨਾ। ਇਹ ਮੇਰਾ ਪੁਰਾਣਾ ਕਮਰਾ ਹੈ। ਆਹਾ। ਏਹੀ ਹੈ ਉਹ ਕਮਰਾ। ਕਿੰਨੇ ਚੰਗੇ ਸਨ ਉਹ ਦਿਨ। ਆਹਾ। ਪਲੰਘ ਵੀ ਤਾਂ ਏਹੀ ਸੀ। ਬਿਲਕੁਲ ਏਹੀ। ਅਤੇ ਮੇਰੀ ਇਹ ਅਲਮਾਰੀ। ਏਸੇ ਵਿੱਚ ਮੈਂ ਆਪਣੇ ਕਪੜੇ ਰੱਖਿਆ ਕਰਦਾ ਸਾਂ। ਆਹਾ। ਅਤੇ ਏਸੇ ਅਲਮਾਰੀ ਵਿੱਚ ਛੁਪ ਕੇ ਬੈਠੀ ਹੋਈ ਓਹੀ ਨੰਗੀ ਕੁੜੀ। ਬਿਲਕੁਲ ਏਹੀ।

ਸੁਰਸ਼ਾ ਦੇ ਮਖ਼ੌਲ ਬੜੇ ਵਜ਼ਨੀ ਹੁੰਦੇ ਹਨ; ਕਿਥੋਂ-ਕਿਥੋਂ ਇਕੱਠੇ ਕਰ ਲੈਂਦਾ ਹੈ।

ਹਨੇਰਾ ਹੋਣ ਤੋਂ ਪਹਿਲਾਂ ਦੀ ਸ਼ਾਮ। ਬੜੀ ਭਿਆਨਕ। ਮਹਾਂ ਭਿਆਨਕ। ਕਿਤੇ ਕੋਈ ਹਰਕਤ ਨਹੀਂ; ਪ੍ਰੋਫ਼ੈਸਰਾਂ ਦੇ ਸ਼ਰਾਰਤੀ ਬੱਚੇ। ਇਹ ਵੀ ਭਿਆਨਕ। ਹਨੇਰਾ ਜਲਦੀ ਨਹੀਂ ਹੋ ਰਿਹਾ ਹੈ। ਅਜਿਹੇ ਸਮੇਂ ਕਮਰੇ ਵਿੱਚ ਪਏ ਰਹਿਣਾ ਗ਼ਲਤ ਹੈ। ਪਾਗ਼ਲ ਹੋ ਜਾਵੋਗੇ। ਥੋੜਾ ਬਾਹਰ ਖੁਲ੍ਹੀ ਹਵਾ ਵਿੱਚ ਤੁਰ-ਫਿਰ ਲੈਣਾ ਚਾਹੀਦਾ। ਸ਼ਾਮ ਦਾ ਖਾਣਾ ਪੇਟ ਭਰ ਕੇ ਖਾ ਲਈਏ। ਸ਼ਾਮ ਦੀ ਇਸ ਉਦਾਸੀ ਤੋਂ ਬਚਣ ਦੀ ਇਕੋ ਇਹ ਵਿਧੀ ਹੈ। ਕਾਫ਼ੀ ਸੋਚ-ਵਿਚਾਰ ਪਿਛੋਂ ਮੈਂ ਇੰਜ ਹੀ ਕਰਿਆ ਕਰਦਾ ਸਾਂ। ਭਵਿੱਖ ਕੀਹਨੇ ਦੇਖਿਆ ਹੈ? ਕਾਲਜ ਛੱਡਣ ਤੋਂ ਪਿਛੋਂ ਮੇਰਾ ਕੀ ਹੋਵੇਗਾ? ਇਹ ਸਾਰੇ ਦੋਸਤ ਪਤਾ ਨਹੀਂ ਕਿੱਥੇ-ਕਿੱਥੇ ਚਲੇ ਜਾਣਗੇ? ਇਹਨਾਂ ਵਿਚੋਂ ਕੌਣ ਵੱਡਾ ਬਣੇਗਾ? ਕੌਣ ਅੱਗੇ ਵਧੇਗਾ? ਅਤੇ ਕੌਣ ਪਛੜ ਜਾਏਗਾ - ਕੀਹਨੂੰ ਪਤਾ ਹੈ? ਤਿੰਨ ਸਾਲ ਪਹਿਲਾਂ ਅਸੀਂ ਕਦੇ ਸੋਚਿਆ ਵੀ ਸੀ ਕਿ ਅਸੀਂ ਮਿੱਤਰ ਲੋਕ ਏਸੇ ਸਥਾਨ ਉੱਤੇ ਏਸੇ ਸ਼ਹਿਰ ਵਿੱਚ ਜੀਹਨੂੰ ਸੰਸਾਰ ਦੇ ਨਕਸ਼ੇ ਉੱਪਰ ਸੂਈ ਦੀ ਨੋਕ ਨਾਲ ਲੱਭਿਆ ਜਾ ਸਕਦਾ ਹੈ, ਕੈਦੀ ਕੁਝ ਦਿਨ ਰਹਾਂਗੇ। ਕੌਣ ਜਾਣਦਾ ਸੀ ਕਿ ਇਹੀ ਸਾਡਾ ਕਮਰਾ ਹੋਵੇਗਾ। ਏਹੀ ਸਾਡੇ ਮਿੱਤਰ ਹੋਣਗੇ, ਏਥੇ ਹੀ ਅਸੀਂ ਹੱਸਾਂਗੇ, ਪੜ੍ਹਾਂਗੇ, ਸੌਂਵਾਂਗੇ, ਇਹਦਾ ਵੀ ਕੀਹਨੂੰ ਪਤਾ ਸੀ? ਸਕੂਲੀ ਸਮੇਂ ਦੇ ਦਰਜਨਾਂ ਛੋਟੇ-ਛੋਟੇ ਮਿੱਤਰ ਵੱਡੇ ਹੋ

ਜਾਂਦੇ ਹਨ। ਫੇਰ ਵੀ ਉਹਨਾਂ ਨਾਲ ਮੁਲਾਕਾਤ ਹੋ ਜਾਂਦੀ ਹੈ। ਉਹਨਾਂ ਨਾਲ ਗੱਲਾਂ ਹੁੰਦੀਆਂ ਹਨ। ਏਸ ਸਭ ਦਾ ਆਖਰ ਭੇਤ ਕੀ ਹੈ?

ਏਧਰ ਇਸ ਤਰ੍ਹਾਂ ਦੇ ਵਿਚਾਰ ਮੇਰੇ ਦਿਮਾਗ ਵਿੱਚ ਘੁੰਮਦੇ ਰਹਿੰਦੇ। ਇਹਨਾਂ ਵਿੱਚ ਘਿਰੇ ਰਹਿਣ ਦੇ ਕਾਰਣ ਮੈਂ ਕੁਝ ਮੱਧਮ ਪੈਂਦਾ ਗਿਆ ਸਾਂ। ਚਾਰ ਬੰਦਿਆਂ ਵਿੱਚ ਪਹਿਲਾਂ ਵਾਂਗ ਠੀਕ ਢੰਗ ਨਾਲ ਗੱਲ ਕਰਨ ਦਾ ਸਾਹਸ ਕਿਧਰੇ ਸਮਾਪਤ ਹੋ ਰਿਹਾ ਸੀ।

ਇਹ ਸਭ ਵਿਚਾਰ ਏਸ ਲਈ ਵੀ ਪੈਦਾ ਹੁੰਦੇ ਕਿਉਂਕਿ ਕਾਲੀਆ ਪਹਿਲਵਾਨ ਨਾਲ ਹਮੇਸ਼ਾ ਮੁਲਾਕਾਤ ਅਤੇ ਗੱਪਸ਼ੱਪ ਨਹੀਂ ਹੁੰਦੀ। ਅਤੇ ਏਧਰ ਮੈਂ ਰੋਜ਼-ਰੋਜ਼ ਪੁਸਤਕਾਲੇ ਵਿੱਚ ਜਾਣਾ ਬੰਦ ਕਰ ਦਿੱਤਾ ਸੀ। ਅਤੇ ਫੇਰ ਸੁਰਸ਼ਾ ਅਤੇ ਮੈਂ ਹਰ ਐਤਵਾਰ ਨੂੰ ਸਿੰਘਗੜ੍ਹ ਸੈਰ ਕਰਨ ਨਹੀਂ ਜਾਂਦੇ ਸਾਂ। ਇਹਨਾਂ ਸਭ ਦਾ ਅਹਿਮ ਕਾਰਣ ਸੀ - ਸਾਡੇ ਕਮਰੇ ਦੀਆਂ ਉਹ ਵੱਡੀਆਂ ਵੱਡੀਆਂ ਦੋ ਖਿੜਕੀਆਂ ਜਿਨ੍ਹਾਂ ਰਾਹੀਂ ਬਾਹਰ ਦਾ ਵਿਸ਼ਾਲ ਦ੍ਰਿਸ਼ ਬਹੁਤ ਚੰਗੀ ਤਰ੍ਹਾਂ ਦੇਖਿਆ ਜਾ ਸਕਦਾ ਸੀ। ਬਾਹਰ ਚਾਨਣੀ ਹੈ। ਤਾਂ ਫਿਰ ਕਮਰੇ ਵਿੱਚ ਆਰਾਮ ਨਾਲ ਪਏ ਰਹੋ ਅਤੇ ਦਰੱਖ਼ਤ ਉੱਤੇ ਬੈਠੇ ਪੰਛੀਆਂ ਨੂੰ ਦੇਖਦੇ ਰਹੋ। ਸਿਗਰਟ ਦਾ ਕਸ਼ ਲਾਉਂਦੇ ਰਹੋ ਅਤੇ ਦਰੱਖ਼ਤ ਉੱਤੇ ਬੈਠੇ ਪੰਛੀਆਂ ਨੂੰ ਦੇਖਦੇ ਰਹੋ। ਸਿਗਰਟ ਦਾ ਕਸ਼ ਲਾਉਂਦੇ ਰਹੋ ਅਤੇ ਪਹਾੜੀਆਂ ਨੂੰ ਦੇਖਦੇ ਰਹੋ। ਸਾਹਮਣੇ ਵਾਲੇ ਬਿਰਖ ਦਾ ਸਾਰਾ ਵਿਕਾਸ-ਕ੍ਰਮ ਸਾਨੂੰ ਪਤਾ ਹੈ। ਉੱਗਣ ਤੋਂ ਫਲ ਦੇਣ ਤੱਕ ਦੀਆਂ ਇਸ ਦੀਆਂ ਸਾਰੀਆਂ ਅਵਸਥਾਵਾਂ ਤੋਂ ਅਸੀਂ ਜਾਣੂ ਹਾਂ। ਬਸ ਫੇਰ ਹੋਰ ਕੰਮ ਹੀ ਕੀ ਬਚਦਾ ਹੈ? ਪਏ - ਪਏ ਬਿਰਖ ਨੂੰ ਦੇਖਦੇ ਰਹੋ ਅਤੇ ਆਤਮ-ਚਿੰਤਨ ਵਿੱਚ ਡੁੱਬ ਜਾਉ। ਇੱਕ ਖਿੜਕੀ ਰਾਂਹੀਂ ਏਸ ਬਿਰਖ ਨੂੰ ਦੇਖਦੇ ਰਹੋ ਅਤੇ ਦੂਜੀ ਰਾਹੀਂ ਆਕਾਸ਼ ਨੂੰ।

ਅਤੇ ਫੇਰ ਇਸ ਸੰਸਾਰ ਵਿੱਚੋਂ ਵਿਤਕਰਾ ਕਦੇ ਵੀ ਸਮਾਪਤ ਹੋਣ ਵਾਲਾ ਨਹੀਂ: ਅਤੇ ਕਰਨੇ-ਕਰਾਉਣੇ ਵਾਲਾ ਪਰਮਾਤਮਾ ਤਾਂ ਹੈ ਹੀ। ਫੇਰ ਵੀ ਹਰ ਇੱਕ ਕੋਲ ਕੁਝ ਤਾਂ ਦੌਲਤ ਹੋਣੀ ਹੀ ਚਾਹੀਦੀ ਹੈ। ਨਹੀਂ ਤਾਂ ਲੋਕ ਹੌਲੀ-ਹੌਲੀ ਕਮਿਊਨਿਸਟ ਬਣ ਜਾਣਗੇ।

ਪਾਟੀਲ ਸ਼ਾਮ ਦੇ ਵਕਤ ਬਰਾਮਦੇ ਵਿੱਚ ਝੂਮਦਾ ਲੰਬੇ-ਲੰਬੇ ਕਦਮ ਪੁੱਟਦਾ ਉਂਜ ਹੀ ਘੁੰਮਦਾ ਰਹਿੰਦਾ ਹੈ।

ਸ਼ੌਨਕ ਇੱਕ ਸਿਗਰਟ ਦੇ ਦੋ ਟੋਟੇ ਕਰਕੇ ਉਹਨੂੰ ਦੋ ਵਾਰ ਵਰਤੋਂ ਵਿੱਚ ਲਿਆਉਂਦਾ ਹੈ।

ਭੋਜਨ ਜਦ ਤੱਕ ਨਾ ਆਵੇ, ਮੈਂ ਬੈਠਾ ਇੰਤਜ਼ਾਰ ਕਰਦਾ ਰਹਿੰਦਾ ਹਾਂ। ਇਸ ਵਿਚਕਾਰ ਖਾਨ ਭਰਾ ਨਾਲ ਮੇਰੀ ਗੱਲਬਾਤ ਹੁੰਦੀ ਹੈ। ਖਾਨ ਭਰਾ ਕਿਹਾ ਕਰਦਾ ਹੈ, ਹਿੰਦੂ-ਇਸਲਾਮ ਦੋਵੇਂ ਹੀ ਧਰਮ ਚੰਗੇ ਹਨ। ਪਰ ਆਦਮੀ ਲੁੱਚਾ ਹੈ। ਧਰਮ ਨਹੀਂ।

ਸ਼ੇਖਰ ਨਿਯਮ ਨਾਲ ਇੱਕ ਡੰਗ ਚਾਹ-ਬ੍ਰੈਡ ਖਾਂਦਾ ਹੈ।

ਨਾਇਡੂ ਦੇ ਕਮਰੇ ਵਿੱਚ ਹਜ਼ਾਰਾਂ ਖਟਮਲ ਹੋ ਜਾਂਦੇ ਹਨ ਕਿਉਂਕਿ ਦਵਾਈ ਛਿੜਕਣ ਲਈ ਉਹਦੇ ਕੋਲ ਪੈਸਾ ਨਹੀਂ ਹੁੰਦਾ। ਪਰ ਉਹ ਕਿਸੇ ਨੂੰ ਇਹ ਕਾਰਣ ਨਹੀਂ ਦੱਸਦਾ। ਸਗੋਂ ਕਹਿੰਦਾ, ਚੰਗਾ ਹੈ, ਖਟਮਲਾਂ ਦੇ ਕਾਰਣ ਮੇਰੇ ਕਮਰੇ ਵਿੱਚ ਗੱਪਾਂ ਨਾਲ ਸਮਾਂ ਕੱਟਣ ਲਈ ਕੋਈ ਨਹੀਂ ਆਉਂਦਾ। ਬੜੀ ਚੰਗੀ ਗੱਲ ਹੈ। ਸਾਡੀ ਪੜ੍ਹਾਈ ਵਿੱਚ ਕੋਈ ਅੜਿੱਕਾ ਨਹੀਂ ਪੈਂਦਾ। ਚੰਗੀ ਤਰ੍ਹਾਂ ਪੜ੍ਹ ਸਕਦਾ ਹਾਂ।

ਕੋਡੱਮ ਦੇ ਕਮਰੇ ਵਿੱਚ ਕੰਧ ਉੱਤੇ ਅਸ਼ਲੀਲ ਜਿਹਾ ਇਕੋ ਇੱਕ ਗੰਦਾ ਕਲੈਂਡਰ

ਟੰਗਿਆ ਹੋਇਆ ਹੈ। ਉਸ ਉੱਤੇ ਹੀ ਉਹ ਹਰ ਰੋਜ਼ ਟੁੱਟੇ-ਭੱਜੇ ਅੱਖਰਾਂ ਵਿੱਚ ਖਰਚ ਦਾ ਵੇਰਵਾ ਲਿਖਿਆ ਕਰਦਾ ਹੈ। ਉਥੇ ਕੇਵਲ ਆਨੇ ਅਤੇ ਪਾਈ ਲਿਖਿਆ ਹੁੰਦਾ ਹੈ। ਰੁਪਿਆਂ ਦੇ ਸਥਾਨ ਉੱਤੇ ਸਿਫ਼ਰ ਪਈ ਹੁੰਦੀ ਹੈ। ਕਿਸੇ ਨੇ ਉਹਨੂੰ ਪੁੱਛਿਆ ਸੀ, ਤਾਂ ਫੇਰ ਰੁਪਿਆਂ ਦਾ ਖਾਨਾ ਬਣਾਇਆ ਹੀ ਕਿਉਂ? ਉਹਨੇ ਕਿਹਾ, ਰੁਪਿਆਂ ਦੇ ਹਿਸਾਬ ਦੀ ਕਾਪੀ ਗੁੱਪਤ ਰੱਖੀ ਹੋਈ ਹੈ। ਕਦੇ ਕੋਈ ਇਨਕਮ ਟੈਕਸ ਵਾਲਾ ਆ ਜਾਵੇ ਤਾਂ ਪਰੇਸ਼ਾਨੀ ਨਹੀਂ ਹੋਣੀ ਚਾਹੀਦੀ।

ਧਾਂਈਜੇ ਸਟੋਵ ਦੀਆਂ ਆਵਾਜ਼ਾਂ ਦੀ ਦਿਸ਼ਾ ਅਨੁਸਾਰ ਕਿਸੇ ਦੇ ਵੀ ਕਮਰੇ ਵਿੱਚ ਵੜ ਜਾਂਦਾ ਹੈ। ਪਿੰਡ ਦੇ ਕਿੱਸੇ ਸੁਣਾ ਕੇ ਚਾਹ ਪੀ ਲੈਂਦਾ ਹੈ।

ਏਥੇ ਜੋ ਕੁਝ ਵੀ ਵਾਪਰਦਾ ਹੈ, ਬੜਾ ਭਿਆਨਕ ਹੈ। ਪੈਸਾ ਕਿਸੇ ਕੋਲ ਹੋਵੇਗਾ ਅਤੇ ਕਿਸੇ ਕੋਲ ਨਹੀਂ ਵੀ ਹੋਵੇਗਾ। ਪਰ ਮੈਂ ਇਹਨਾਂ ਦੋਸਤਾਂ ਬਾਰੇ ਕੁਝ ਵੀ ਨਹੀਂ ਜਾਣ ਸਕਿਆ ਸੀ। ਹਾਲਾਂਕਿ ਪਿਛਲੇ ਦੋ ਸਾਲਾਂ ਤੋਂ ਮੈਂ ਇਹਨਾਂ ਦੇ ਸੰਪਰਕ ਵਿੱਚ ਹਾਂ। ਸੰਭਵ ਹੈ, ਇਹ ਲੋਕ ਪਹਿਲਾਂ ਤੋਂ ਹੀ ਏਸੇ ਤਰ੍ਹਾਂ ਰਹਿੰਦੇ ਹੋਣਗੇ। ਹੁਣ - ਹੁਣ ਇਹਨਾਂ ਬਾਰੇ ਸਾਨੂੰ ਕੁਝ ਪਤਾ ਲੱਗ ਰਿਹਾ ਹੈ ਬਸ। ਕੁਲ ਮਿਲਾ ਕੇ ਇੰਜ ਹੈ ਕਿ ਇਹ ਸਾਰੇ ਦੋਸਤ ਬੜੇ ਖਰਚਾਲੂ ਹਨ। ਵੱਡੇ ਬਾਪ ਦੇ ਪੁੱਤਰ ਜੋ ਹੋਏ। ਮਨ ਨਹੀਂ ਲੱਗਿਆ ਕਿ ਤੁਰ ਪਏ ਫਿਲਮ ਦੇਖਣ, ਤੁਰ ਗਏ ਮਦਰਾਸ ਹੋਟਲ, ਬਹਿ ਕੇ ਸੁਣਦੇ ਰਹੇ ਸੰਗੀਤ, ਫੇਰ ਤੁਰ ਪਏ ਪਾਰਕ ਦੀ ਸੈਰ ਕਰਨ, ਕਿਤੇ ਮੂੰਗਫਲੀ ਖਾਧੀ, ਕਿਤੇ ਭੇਲ-ਚਾਟ ਖਾ ਲਈ। ਹੁਣ ਦੱਸੋ, ਆਥਣੇ ਭੁੱਖ ਕਿਉਂ ਲੱਗੇਗੀ? ਫੇਰ ਉਂਜ ਹੀ ਇੱਕ-ਅੱਧ ਰੋਟੀ ਕੰਢੇ ਲਾਹ ਕੇ ਖਾ ਲਈ। ਸਬਜ਼ੀ ਜੂਠੀ ਛੱਡ ਦਿੱਤੀ। ਫੇਰ ਦਹੀ ਖਾਧਾ ਅਤੇ ਉੱਠ ਖਲੋਤੇ। ਜਿਹੜਾ ਵੀ ਮਿਲਿਆ, ਉਹਨੂੰ ਨਾਲ ਲੈ ਕੇ ਕੈਂਟੀਨ ਚੱਲ ਪਏ। ਏਸ ਤਰ੍ਹਾਂ ਫਜ਼ੂਲ-ਖਰਚੀ ਦੇ ਮਾਮਲੇ ਚਲਦੇ ਰਹੇ। ਦੋਵੇਂ ਸਾਲ ਏਸ ਗਰਦਸ਼ ਵਿੱਚ ਗੁਆਚ ਗਏ। ਅਤੇ ਹੁਣ ਸਥਿਤੀਆਂ ਦੇ ਏਸ ਮਲਵੇ ਹੇਠ ਆ ਕੇ ਮੇਰੇ ਵਰਗਾ ਬੇਕਸੂਰ ਬੁਰੀ ਤਰ੍ਹਾਂ ਨਾਲ ਘਬਰਾ ਗਿਆ ਸੀ।

ਕੁਝ ਦਿਨ ਪਹਿਲਾਂ ਕੋਡੱਮ ਨੂੰ ਉਹਦੀ ਜ਼ਾਤ ਕਾਰਣ ਕੋਈ ਵਜ਼ੀਫ਼ਾ ਮਿਲਿਆ ਸੀ। ਮੈਂ ਉਹਦਾ ਨਾਂ ਨੋਟਿਸ ਬੋਰਡ ਉੱਤੇ ਪੜ੍ਹਿਆ ਸੀ। ਉਹ ਪਛੜੀਆਂ ਜਾਤੀਆਂ ਅੰਦਰ ਆਉਂਦਾ ਹੈ। ਇਸ ਦਾ ਸਾਨੂੰ ਉਦੋਂ ਪਤਾ ਲੱਗਿਆ ਸੀ। ਅਸੀਂ ਲੋਕ ਜਾਤੀ ਵਾਲੀ ਗੱਲ ਛੇੜਨਾ ਨਹੀਂ ਚਾਹੁੰਦੇ ਸਾਂ। ਕਿਤੇ ਉਹਨੂੰ ਬੁਰਾ ਨਾ ਲੱਗੇ। ਏਸ ਲਈ ਇਸ ਬਾਰੇ ਅਸੀਂ ਉਹਦੇ ਨਾਲ ਕੋਈ ਜ਼ਿਕਰ ਨਾ ਕੀਤਾ।

ਪੰਦਰਾਂ ਦਿਨਾਂ ਪਿਛੋਂ ਕੋਡੱਮ ਆਪ ਨਾਅਰੇ ਲਾਉਂਦਾ ਹੋਇਆ ਮੇਰੇ ਕਮਰੇ ਵਿੱਚ ਆਇਆ ਸੀ। ਉਹ ਕਹਿ ਰਿਹਾ ਸੀ: ਜਾਤੀ ਜ਼ਿੰਦਾਬਾਦ। ਵਜ਼ੀਫ਼ਾ ਮਿਲ ਗਿਆ। ਸਾਂਗਵੀਕਰ, ਪਾਟੀਲ ਮੈਨੂੰ ਅੱਜ ਪੈਸੇ ਵੀ ਮਿਲ ਗਏ ਹਨ। ਚਲੋ, ਤੁਹਾਨੂੰ ਪਾਰਟੀ ਦੇਵਾਂਗਾ।

ਸੁਰੇਸ਼, ਮੈਂ, ਪਾਟੀਲ ਅਤੇ ਕੋਡੱਮ ਮਦਰਾਸ ਹੋਟਲ ਗਏ। ਉਥੇ ਮਹਿਤਾ ਬੈਠਾ ਹੋਇਆ ਸੀ। ਹੁਣ ਮਹਿਤੇ ਨੂੰ ਪਾਰਟੀ ਵਿੱਚ ਸ਼ਾਮਲ ਕਰਨਾ ਜ਼ਰੂਰੀ ਸੀ। ਕੋਡੱਮ ਦਾ ਬਜਟ ਸਿਰਫ਼ ਇੱਕ ਰੁਪਿਆ ਸੀ। ਪੰਜ ਬੰਦਿਆਂ ਲਈ ਏਨੇ ਬਜਟ ਵਿੱਚ ਇੱਕ-ਇੱਕ ਆਲੂਵੜਾ ਅਤੇ ਚਾਹ, ਏਨਾ ਹੀ ਹਿੱਸੇ ਆ ਸਕਦਾ ਸੀ। ਅਸੀਂ ਆਲੂਵੜਾ ਖਾ ਲਿਆ। ਕੋਡੱਮ ਚਾਹ ਲਈ

ਕਹਿਣ ਹੀ ਵਾਲਾ ਸੀ ਕਿ ਮਹਿਤੇ ਨੇ ਕਿਹਾ, ਮੈਂ ਚਾਹ ਨਹੀਂ ਪੀਂਦਾ।

ਕੋਡੱਮ ਪਰੇਸ਼ਾਨ ਹੋ ਗਿਆ। ਮਹਿਤਾ ਉਹਦੀ ਪਰੇਸ਼ਾਨੀ ਸਮਝ ਗਿਆ। ਉਹਨੇ ਕਿਹਾ, ਕੋਡੱਮ, ਪਾਰਟੀ ਤੇਰੀ ਹੀ ਹੈ, ਫੇਰ ਵੀ ਮੈਂ ਵੀ ਤੁਹਾਨੂੰ ਸਾਰਿਆਂ ਨੂੰ ਪਾਰਟੀ ਦੇਣਾ ਚਾਹੁੰਦਾ ਹਾਂ। ਉਹਨੇ ਆਰਡਰ ਦਿੱਤਾ, ਰਬੜੀ, ਪੰਜ ਰਬੜੀਆਂ। ਰਬੜੀ ਪਿਛੋਂ ਕੋਡੱਮ ਦੀ ਚਾਹ ਆਈ।

ਮਹਿਤੇ ਦਾ ਬਿਲ ਹੋਇਆ ਪੌਣੇ ਦੋ ਰੁਪਏ। ਕੋਡੱਮ ਦਾ ਇੱਕ ਰੁਪਿਆ। ਕੋਡੱਮ ਦੀਆਂ ਸਾਰੀਆਂ ਖੁਸ਼ੀਆਂ ਉੱਤੇ ਪਾਣੀ ਫਿਰ ਗਿਆ ਸੀ। ਸਾਲਾ, ਅਜਿਹਾ ਨਹੀਂ ਹੋਣਾ ਚਾਹੀਦਾ।

ਦੀਵਾਲੀ ਉੱਤੇ ਇਸ ਵਾਰ ਘਰ ਤਾਂ ਜਾਣਾ ਹੀ ਨਹੀਂ ਸੀ। ਏਥੇ ਹੀ ਕੁਝ ਪੜ੍ਹਾਈ-ਵੜ੍ਹਾਈ ਕਰਨ ਦਾ ਇਰਾਦਾ ਬਣਾ ਲਿਆ ਸੀ। ਪਤਾ ਸੀ ਕਿ ਏਥੇ ਛੁਟੀਆਂ ਬਿਤਾਉਣੀਆਂ ਬੜਾ ਅਕਾਊ ਹੋਵੇਗਾ। ਪਰ ਸੋਚਿਆ ਕਿ ਰਾਤਾਂ ਨੂੰ ਜਾਗਦੇ ਰਹਾਂਗੇ ਅਤੇ ਦਿਨ ਭਰ ਰੱਜ ਕੇ ਸੌਂ ਜਾਵਾਂਗੇ। ਛਮਾਹੀ ਇਮਤਿਹਾਨ ਖ਼ਤਮ ਹੁੰਦਿਆਂ ਹੀ ਮੈਂ ਇਸ ਕਾਰਜਕ੍ਰਮ ਉੱਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ ਸੀ।

ਇਕ ਦਿਨ ਸਵੇਰ ਤੱਕ ਪੜ੍ਹਦੇ ਰਹਿਣ ਕਰਕੇ ਹੱਥ-ਪੈਰ ਆਕੜ ਗਏ ਸਨ। ਬੱਤੀ ਬੁਝਾ ਦਿੱਤੀ ਅਤੇ ਸਿੱਧਾ ਪਹਾੜੀਆਂ ਉੱਤੇ ਚਲਿਆ ਗਿਆ।

ਮੇਰੇ ਅੱਗੇ ਦੋ ਔਰਤਾਂ ਜਾ ਰਹੀਆਂ ਸਨ। ਸੰਭਵ ਹੈ ਰੋਜ਼ ਆਉਂਦੀਆਂ ਹੋਣਗੀਆਂ। ਮੈਂ ਤਾਂ ਕਦੀ ਸਿੱਧੇ ਰਾਹ ਥਾਣੀਂ ਪਹਾੜੀਆਂ ਚੜ੍ਹਿਆ ਨਹੀਂ ਕਰਦਾ ਸੀ। ਉਹਨਾਂ ਵਿਚੋਂ ਇਕ ਰਮੀ ਸੀ।

ਮੈਂ ਕਿਹਾ, ਹੈਲੋ ਸੇਮੀ ਰੇਮਿਸ!

ਸਵੇਰੇ-ਸਵੇਰੇ ਪਹਾੜੀਆਂ ਦੀ ਸੈਰ ਨਾਲ ਕਸਰਤ ਹੋ ਜਾਂਦੀ ਹੈ?

ਥੋੜ੍ਹੀ - ਜਿਹੀ।

ਮੈਂ ਕਿਹਾ, ਪਰਚੇ ਕਿੱਦਾਂ ਰਹੇ?

ਠੀਕ।

ਅੱਛਾ, ਤੁਸੀਂ? ਮੈਂ ਭੁੱਲ ਗਿਆ। ਤੁਸੀਂ ਜਬਲਪੁਰ ਦੇ ਹੀ ਹੋ ਨਾ?

ਜੀ ਜਬਲਪੁਰ।

ਛੁੱਟੀਆਂ ਵਿੱਚ ਘਰ ਜਾ ਰਹੀ ਏਂ?

ਜੀ।

ਕਦੋਂ ਜਾ ਰਹੀ ਏਂ?

ਪਰਸੋਂ।

ਭੈਣਚੋ. . .। ਇਹ ਤਾਂ ਇੱਕੋ ਹੀ ਸ਼ਬਦ ਬੋਲਦੀ ਹੈ। ਕਠਨ ਹੈ। ਅਤੇ ਫੇਰ ਹਮੇਸ਼ਾ ਵਾਂਗ ਓਹੀ ਨਖਰਿਆਂ ਭਰਿਆ ਅੰਦਾਜ਼। ਬੜਾ ਵਿਸ਼ੇਸ਼। ਮਤਲਬ, ਜਬਲਪੁਰ ਦੀ ਥਾਂ ਬੋਲੇਗੀ ਬਲਪੁਰ। ਸਤਾਰਾ ਜੇ ਬੋਲਣਾ ਹੈ ਤਾਂ ਬੋਲੇਗੀ ਤਾਰਾ। 'ਖ਼ਾਸ' ਸ਼ਬਦ ਦੇ ਉੱਚਾਰਣ ਵਿੱਚ ਸਪਸ਼ਟਤਾ ਨਹੀਂ ਦਿੰਦੀ, ਏਸ ਲਈ ਸੁਣਾਈ ਦਿੰਦਾ ਹੈ 'ਹਾਸ'। ਬਹੁਤ ਖ਼ੂਬ।

ਐਨ ਦੀਵਾਲੀ ਵਾਲੇ ਦਿਨ ਮੈਂ ਬੇਚੈਨ ਹੋ ਗਿਆ। ਹੋਸਟਲ ਵਿੱਚ ਇੱਕ ਵੀ ਵਿਦਿਆਰਥੀ ਨਹੀਂ ਸੀ। ਉਂਜ ਬਿਦੇਸ਼ੀ ਮੁੰਡੇ ਆਮ ਤੌਰ 'ਤੇ ਛੁੱਟੀਆਂ ਵਿੱਚ ਏਧਰ ਹੀ ਰਹਿੰਦੇ ਸਨ। ਪਰ ਇਸ ਵਾਰ ਇਹ ਲੋਕ ਵੀ ਕਿਤੇ ਯਾਤਰਾ ਲਈ ਚਲੇ ਗਏ ਸਨ। ਇਹਨਾਂ ਲੋਕਾਂ ਨਾਲ ਘੁੰਮਣ ਕਰਕੇ ਮੇਰੀ ਅੰਗਰੇਜ਼ੀ ਕਾਫ਼ੀ ਠੀਕ ਹੋ ਗਈ ਸੀ। ਚਾਹ ਦੀ ਚਲਣੀ ਨੂੰ ਅੰਗਰੇਜ਼ੀ ਵਿੱਚ ਕੀ ਬੋਲਦੇ ਹਨ? ਨੈਟ। ਅੰਗਰੇਜ਼ੀ ਵਿੱਚ ਕੀ ਹੋਇਆ? ਇਸ ਤਰ੍ਹਾਂ ਦੇ ਛੋਟੇ ਮੋਟੇ ਕਈ ਸ਼ਬਦਾਂ ਬਾਰੇ ਗਿਆਨ ਹੋ ਗਿਆ ਸੀ। ਹੁਣ ਦੱਸੋ, ਇਸ ਤਰ੍ਹਾਂ ਦਾ ਗਿਆਨ ਹੋਰ ਕਿੱਥੇ ਮਿਲ ਸਕਦਾ ਹੈ?

ਛੁੱਟੀਆਂ ਮੁੱਕੀਆਂ। ਹੋਸਟਲ ਦੇ ਸਾਂਗਵੀ ਵਾਲੇ ਇਕ ਮੁੰਡੇ ਕੋਲ ਘਰੋਂ ਮਠਿਆਈ ਆਈ ਸੀ। ਮੈਂ ਇਹਨੂੰ ਗੁਪਤ ਰੱਖਿਆ। ਪਹਿਲੇ ਪੂਰੇ ਮਹੀਨੇ ਰੋਜ਼ ਸਵੇਰੇ ਚਾਹ ਤੋਂ ਪਹਿਲਾਂ ਇੱਕ ਲੱਡੂ ਖਾਂਦਾ। ਸੇਬ ਆਦਿ ਕਾਫੀ ਦਿਨਾਂ ਤੱਕ ਚਲਦਾ ਰਿਹਾ। ਪਰ ਇੱਕ ਵਾਰ ਸੁਰੇਸ਼ ਨੇ ਦਰਵਾਜ਼ੇ ਦੀ ਝੀਤ ਰਾਹੀਂ ਦੇਖ ਲਿਆ। ਫੇਰ ਇਕਦਮ ਮੇਰੇ ਕਮਰੇ ਉੱਤੇ ਕੋਈ ਵੀਹ ਮੁੰਡਿਆਂ ਨੇ ਹੱਲਾ ਬੋਲ ਦਿੱਤਾ ਅਤੇ ਬੱਚਿਆ-ਖੁਚਿਆ ਪੰਜਾਂ ਮਿੰਟਾਂ ਵਿੱਚ ਸਾਫ਼ ਕਰ ਦਿੱਤਾ।

ਏਸ ਤਰ੍ਹਾਂ ਟੋਲੀ ਬਣਾ ਕੇ ਹੱਲਾ ਕਰਨ ਦਾ ਹੋਸਟਲ ਵਾਲਿਆਂ ਦਾ ਰਵਾਜ ਬੜਾ ਭਿਆਨਕ ਸੀ। ਮੈਨੂੰ ਏਸ ਮਾਮਲੇ ਵਿੱਚ ਉਂਜ ਜ਼ਿਆਦਾ ਪਰੇਸ਼ਾਨੀ ਨਹੀਂ ਹੋਈ ਸੀ। ਪਰ ਠੰਡੇ ਦਿਮਾਗ ਨਾਲ ਸੋਚੋ। ਉਹਨਾਂ ਦੀ ਇਹ ਹਰਕਤ ਓਨੀ ਅ-ਸੁਭਾਵਕ ਨਹੀਂ ਸੀ। ਕੋਈ ਵੀ ਸਿਆਣਾ ਆਦਮੀ ਇਹਨੂੰ ਬੁਰਾ ਨਹੀਂ ਆਖੇਗਾ। ਜਿੱਥੇ ਚਾਰ-ਪੰਜ ਸੌ ਹਮ-ਉਮਰ ਲੋਕ ਇੱਕ ਹੀ ਥਾਂ ਉੱਤੇ ਆਪਣੇ ਪਰਿਵਾਰਾਂ ਤੋਂ ਅਲਗ ਹੋਏ ਕਈ ਸਾਲ ਗੁਜ਼ਾਰਦੇ ਹੋਣ ਅਤੇ ਫੇਰ ਜਦੋਂ ਹਰ-ਇੱਕ ਦਾ ਰਵਈਆ ਅੱਡ-ਅੱਡ ਹੁੰਦਾ ਹੈ, ਉਥੇ ਟੋਲੀਆਂ ਬਣਾ ਕੇ ਲੁੱਟਮਾਰ, ਹਾਸੇ-ਮਖ਼ੌਲ ਦੀਆਂ ਹਰਕਤਾਂ ਕਰਨਾ ਅਸੰਭਵ ਨਹੀਂ ਹੈ। ਇਹਨਾਂ ਲੋਕਾਂ ਦਾ ਏਹੀ ਇੱਕ ਵਿਸ਼ੇਸ਼ ਸ਼ੌਕ ਸੀ। ਇਕੱਠੇ ਜਮ੍ਹਾ ਹੋ ਜਾਂਦੇ। ਉਤਸ਼ਾਹ ਵਿੱਚ ਲਾਪਰਵਾਹ ਹੋ ਮਨ-ਚਾਹਿਆ ਵਰਤਾਉ ਕਰਦੇ ਰਹਿੰਦੇ। ਲੱਲੂ ਕਿਸਮ ਦੇ ਮੁੰਡਿਆਂ ਨੂੰ ਨਿਸ਼ਾਨਾ ਬਣਾ ਕੇ ਉਹਨਾਂ ਨੂੰ ਮੂਰਖ ਬਣਾਉਣ ਵਿੱਚ ਇਹਨਾਂ ਨੂੰ ਸੁਆਦ ਆਉਂਦਾ।

ਹੁਣ ਮਹਾਂਦੇਵਨ ਨੂੰ ਹੀ ਲੈ ਲਵੋ। ਬੜਾ ਸੱਜਨ ਮੁੰਡਾ ਹੈ। ਆਪਣੇ ਇਲਾਕੇ ਦੀਆਂ ਆਦਤਾਂ ਅਨੁਸਾਰ ਉਹ ਹੋਸਟਲ ਵਿੱਚ ਲੁੰਗੀ ਪਾਈ ਫਿਰਦਾ। ਇਹਨਾਂ ਨੂੰ ਪਤਾ ਲੱਗਿਆ ਕਿ ਮਹਾਦੇਵਨ ਲੁੰਗੀ ਹੇਠਾਂ ਕੁਝ ਵੀ ਨਹੀਂ ਪਾਉਂਦਾ ਹੈ। ਲੰਗੋਟਾ ਵੀ ਨਹੀਂ। ਤਾਂ ਫਿਰ ਇਹ ਲੋਕ ਉਹਦੀ ਲੁੰਗੀ ਖਿੱਚ-ਖਿੱਚ ਕੇ ਉਹਨੂੰ ਪਰੇਸ਼ਾਨ ਕਰਨ ਲੱਗ ਪਏ। ਪੂਰੇ ਸਪਤਾਹ ਏਹੀ ਸ਼ਰਾਰਤ ਚਲਦੀ ਰਹੀ। ਇੱਕ ਵਾਰ ਤਾਂ ਕਿਸੇ ਉਹਦੀ ਲੁੰਗੀ ਹੀ ਖੋਲ੍ਹ ਦਿੱਤੀ। ਇਸ ਘਟਨਾ ਪਿਛੋਂ ਮਹਾਦੇਵਨ ਲੰਗੋਟਾ ਪਾਉਣ ਲੱਗ ਪਿਆ ਸੀ।

ਆਖਰ ਕਿਸੇ ਨਾਲ ਇਹ ਜ਼ਿਆਦਤੀ ਕਾਹਦੇ ਲਈ? ਕਿਸੇ ਨੂੰ ਇੰਜ ਰਹਿਣਾ ਹੀ ਚੰਗਾ ਲਗਦਾ ਹੋਵੇਗਾ। ਕਿਸੇ ਦੀ ਸਮਰੱਥਾ ਇਕੋ ਸਮੇਂ ਕਈ ਕਪੜਿਆਂ ਨਾਲ ਸਰੀਰ ਢਕਣ ਦੀ ਨਹੀਂ ਹੋਵੇਗੀ।

ਇਸ ਪੱਖ ਤੋਂ ਇਚਲਕਰੰਜੀਕਰ ਕਾਫੀ ਚੰਗਾ ਆਦਮੀ ਸੀ। ਉਹ ਝਮੇਲੇ ਜ਼ਰੂਰ ਕਰਦਾ ਸੀ ਪਰ ਏਨੇ ਰਾਖਸ਼ੀ ਕਿਸਮ ਦੇ ਨਹੀਂ। ਅਤੇ ਫੇਰ ਬਨਾਵਟੀ ਪ੍ਰਗਟਾਵਾ ਉਹ ਜ਼ਰੂਰ ਕਰਦਾ ਹੈ ਪਰ ਏਸ ਲਈ ਉਹ ਕੋਈ ਸ਼ਰਤ ਨਹੀਂ ਲਾਉਂਦਾ। ਅਜਗਰ ਵਾਂਗ ਧੀਰੇ-ਧੀਰੇ ਉਹ ਕੁਝ-ਨਾ-ਕੁਝ ਕਰਦਾ ਹੀ ਰਹਿੰਦਾ। ਇਚਲੀਆ ਵਰਗਾ ਆਦਮੀ ਜੋ ਵੀ ਕਰਦਾ, ਉਹਦੇ ਵਿੱਚ ਆਪਣਾ ਸੁਆਰਥ ਹੁੰਦਾ। ਹੋਰਾਂ ਵਾਂਗ ਕਿਸੇ ਟੋਲੀ ਵਾਸਤੇ ਨਹੀਂ। ਇਚਲੀਆ ਦੀ ਗ੍ਰੇਟ। ਪਰ ਸਾਲੇ ਇਹ ਸਭ ਲੋਕ ਜਦੋਂ ਵੀ ਇਕੱਠੇ ਹੁੰਦੇ ਹਨ ਤਾਂ ਸਮਝੋ ਇਹਨਾਂ ਦਾ ਪ੍ਰਯੋਜਨ ਹੁੰਦਾ ਹੈ ਸਮੂਹ ਦਾ ਸੁਆਰਥ। ਸੂਰਾਂ ਵਾਂਗ ਇਕੱਠੇ ਹੋ ਕੇ ਆਵਾਜ਼ਾਂ ਕੱਢਦੇ ਹਨ। ਦੂਜਿਆਂ ਦੀ ਖਿੱਲੀ ਉਡਾਉਂਦੇ ਰਹਿੰਦੇ ਹਨ। ਸੁਰੇਸ਼ ਵੀ ਇਸ ਵਿੱਚ ਸ਼ਾਮਲ ਹੋ ਜਾਂਦਾ ਹੈ।

ਇੱਕ ਹੋਰ ਕਿੱਸਾ ਸੁਣੋ। ਇੱਕ ਮੁੰਡਾ ਸੁਭਾਸ਼ ਜਿਹੜਾ ਬੜਾ ਸਿਆਣਾ ਸੀ, ਹੁਣੇ-ਹੁਣੇ ਮੈਂਟਲ ਹਸਪਤਾਲ ਤੋਂ ਠੀਕ ਹੋ ਕੇ ਮੁੜਿਆ ਸੀ। ਉਹ ਦੂਜੀ ਵਾਰ ਹੋਸਟਲ ਵਿੱਚ ਕਿਉਂ ਦਾਖ਼ਲ ਹੋਇਆ ਸੀ ਇਹਦਾ ਭੇਤ ਯਾਰਾਂ-ਦੋਸਤਾਂ ਕੋਲ ਖੁਲ੍ਹ ਗਿਆ ਸੀ। ਗੱਲ ਇਹ ਸੀ ਕਿ ਸੁਭਾਸ਼ ਪਹਿਲੀ ਟਰਮ ਵਿੱਚ ਡਾਕਟਰਾਂ ਦੀ ਸਲਾਹ ਨਾਲ ਇਮਤਿਹਾਨ ਵਿੱਚ ਗ਼ੈਰ-ਹਾਜ਼ਰ ਰਿਹਾ ਸੀ। ਆਪਣੇ ਪਿੰਡ ਵਿੱਚ ਆਰਾਮ ਕਰ ਰਿਹਾ ਸੀ। ਇਸ ਸਾਲ ਉਹ ਇਮਤਿਹਾਨ ਵਿੱਚ ਬੈਠਣ ਵਾਲਾ ਸੀ। ਉਹਦੀ ਗੱਲਬਾਤ ਤੋਂ ਵੀ ਉਹਦੇ ਪਾਗਲਪਨ ਦੀਆਂ ਹਰਕਤਾਂ ਦਾ ਪਤਾ ਲੱਗ ਜਾਂਦਾ। ਰਾਹ ਵਿੱਚ ਜਾਂਦਿਆਂ-ਜਾਂਦਿਆਂ ਉਹ ਥਾਂ-ਥਾਂ ਥੁੱਕਦਾ ਰਹਿੰਦਾ। ਪੰਜ-ਛੇ ਕਦਮ ਅੱਗੇ ਜਾਂਦਾ, ਫੇਰ ਪਿੱਛੇ ਮੁੜ ਆਉਂਦਾ। ਅਤੇ ਉਸ ਥਾਂ ਥੁੱਕ ਕੇ ਆਉਂਦਾ ਜਿਥੇ ਪਹਿਲਾਂ ਥੁੱਕਿਆ ਸੀ। ਫੇਰ ਸਿੱਧਾ ਅੱਗੇ ਚਲਿਆ ਜਾਂਦਾ। ਉਹਦੀਆਂ ਇਹਨਾਂ ਹਰਕਤਾਂ ਉੱਤੇ ਨਿਗਰਾਨੀ ਰੱਖਣ ਲਈ ਹੋਸਟਲ ਦੇ ਕੁਝ ਮੁੰਡਿਆਂ ਕੋਲ ਨਿਸਚੇ ਹੀ ਸਮਾਂ ਹੁੰਦਾ।

ਪੂਰੀ ਜਾਣਕਾਰੀ ਪਿਛੋਂ ਸੁਰੇਸ਼ ਵਰਗੇ ਸ਼ਰਾਰਤੀ ਛੋਕਰਿਆਂ ਨੇ ਸੁਭਾਸ਼ ਨੂੰ ਦੁਖੀ ਕਰਨ ਦੀਆਂ ਕਈ ਤਰਕੀਬਾਂ ਲੱਭ ਲਈਆਂ ਸਨ। ਮਿਸਾਲ ਦੇ ਤੌਰ ਤੇ, ਬਾਹਰੋਂ ਕੁੰਡੀ ਲਾ ਕੇ ਉਹਨੂੰ ਕਮਰੇ ਵਿੱਚ ਬੰਦ ਕਰ ਦਿੰਦੇ।

ਇੱਕ ਵਾਰ ਤਾਂ ਉਹਨਾਂ ਛੋਕਰਿਆਂ ਨੇ ਉਹਨੂੰ ਟੱਟੀ ਦੇ ਅੰਦਰ ਹੀ ਬੰਦ ਕਰ ਦਿੱਤਾ ਸੀ। ਗੁੱਸੇ ਵਿੱਚ ਆ ਕੇ ਸੁਭਾਸ਼ ਨੇ ਐਨੇ ਜ਼ੋਰ ਨਾਲ ਧੱਕੇ ਮਾਰੇ ਕਿ ਦਰਵਾਜ਼ਾ ਟੁੱਟ ਗਿਆ। ਪਰ ਪ੍ਰੋਫ਼ੈਸਰ ਪਰਾਂਜਪੇ ਨੇ ਆ ਕੇ ਸੁਭਾਸ਼ ਉੱਤੇ ਹੀ ਦਸ ਰੁਪਏ ਜੁਰਮਾਨਾ ਕੀਤਾ। ਬਾਹਰੋਂ ਕੁੰਡੀ ਕੀਹਨੇ ਲਾਈ ਸੀ, ਕਿਸੇ ਨੂੰ ਪਤਾ ਨਹੀਂ ਲੱਗਿਆ। ਪਰ ਕਿਸੇ ਇੱਕ ਨੇ ਤਾਂ ਜ਼ਰੂਰ ਲਾਈ ਸੀ।

ਪਰਾਂਜਪੇ ਨੇ ਸਫ਼ਾਈ ਦਿੱਤੀ ਸੀ। ਉਨ੍ਹਾਂ ਸੁਭਾਸ਼ ਨੂੰ ਕਿਹਾ, ਤੇਰੇ ਉੱਤੇ ਜੁਰਮਾਨਾ ਏਸ ਲਈ ਕਿ ਜਦੋਂ ਉਹਨਾਂ ਲੋਕਾਂ ਨੂੰ ਪਤਾ ਲੱਗੇਗਾ ਕਿ ਤੈਨੂੰ ਬਿਨਾਂ ਕਸੂਰ ਤੋਂ ਸਜ਼ਾ ਮਿਲੀ

ਹੈ ਤਾਂ ਉਹਨਾਂ ਲੋਕਾਂ ਨੂੰ ਤੇਰੇ ਨਾਲ ਹਮਦਰਦੀ ਹੋਵੇਗੀ ਅਤੇ ਉਹ ਭਵਿੱਖ ਵਿੱਚ ਤੈਨੂੰ ਪਰੇਸ਼ਾਨ ਨਹੀਂ ਕਰਨਗੇ।

ਦੱਸੋ, ਇਸ ਤਰ੍ਹਾਂ ਗੁੱਸਾ ਪੈਦਾ ਕਰਨ ਵਾਲੀਆਂ ਘਟਨਾਵਾਂ ਦਾ ਸਿਲਸਿਲਾ ਨਿਰੰਤਰ ਚਲਦਾ ਹਰੇ ਤਾਂ ਜਿਥੇ ਮੇਰੇ ਵਰਗਾ ਪਾਗਲ ਹੋ ਸਕਦਾ ਹੈ, ਉਥੇ ਸੁਭਾਸ਼ ਵਰਗੇ ਪਹਿਲਾਂ ਤੋਂ ਹੀ ਕਮਜ਼ੋਰ ਮੁੰਡੇ ਬਾਰੇ ਕੀ ਕਹੀਏ?

ਆਖ਼ਰ, ਮਹਿਤਾ, ਸੁਰੇਸ਼ ਵਗੈਰਾ ਸਾਰੇ ਹੌਲੀ-ਹੌਲੀ ਸੁਭਾਸ਼ ਦੇ ਦੋਸਤ ਬਣ ਗਏ ਸਨ। ਮਤਲਬ, ਸੁਭਾਸ਼ ਆਪ ਸਿਆਣਪ ਦਿਖਾਉਣ ਲੱਗ ਪਿਆ ਸੀ। ਉਹ ਇਹਨਾਂ ਲੋਕਾਂ ਨਾਲ ਬੜੀ ਨਿਮਰਤਾ ਨਾਲ ਪੇਸ਼ ਆਉਣ ਲੱਗ ਪਿਆ ਸੀ। ਸੁਭਾਸ਼ ਉਹਨਾਂ ਦੀ ਸ਼ਰਨ ਆ ਗਿਆ ਸੀ, ਫੇਰ ਵੀ ਇਸ ਟੋਲੀ ਦੀ ਤਸੱਲੀ ਨਹੀਂ ਹੋਈ ਸੀ। ਇਹ ਲੋਕ ਹਰ ਰੋਜ਼ ਸੁਭਾਸ਼ ਦਾ ਮਖੌਲ ਉਡਾਉਂਦੇ ਰਹਿੰਦੇ। ਕਦੇ ਉਹਨੂੰ ਹੋਟਲ ਲੈ ਜਾਂਦੇ। ਉਥੇ ਰੱਜ ਕੇ ਖਾਂਦੇ, ਅਤੇ ਵਾਰੀ ਵਾਰੀ ਇੱਕ-ਇੱਕ ਕਰਕੇ ਬਾਹਰ ਨਿਕਲ ਜਾਂਦੇ। ਬਿੱਲ ਸੁਭਾਸ਼ ਨੂੰ ਦੇਣਾ ਪੈਂਦਾ। ਕਦੇ ਸੁਭਾਸ਼, ਗੁਸਲਖ਼ਾਨੇ ਵਿੱਚ ਹੁੰਦਾ ਤਾਂ ਇਹ ਲੋਕ ਬਾਹਰੋਂ ਉਸ ਦੇ ਕਪੜੇ ਚੁੱਕ ਲੈਂਦੇ। ਉਦੋਂ ਸੁਭਾਸ਼ ਅੰਦਰੋਂ ਚਿਲਾਉਂਦਾ। ਕਹਿੰਦਾ, ਘੱਟ ਤੋਂ ਘੱਟ ਮੇਰਾ ਪਜਾਮਾ ਤਾਂ ਦੇ ਦਿਓ, ਬਈ। ਇੱਕ ਵਾਰ ਉਹਨੇ ਏਨਾ ਸ਼ੋਰ ਕੀਤਾ ਕਿ ਪ੍ਰੋ. ਸ਼ਾਹ ਆਪਣੇ ਬੰਗਲੇ ਤੋਂ ਗੁੱਸੇ ਵਿੱਚ ਬਾਹਰ ਆ ਗਏ। ਉਹਨਾਂ ਨੇ ਸੁਭਾਸ਼ ਨੂੰ ਬਾਹਰ ਆਉਣ ਲਈ ਕਿਹਾ। ਸੁਭਾਸ਼ ਇਕਦਮ ਚੁੱਪ ਹੋ ਗਿਆ। ਮੈਂ ਉਥੇ ਸਾਂ। ਮੈਂ ਸ਼ਾਹ ਸਾਹਿਬ ਨੂੰ ਮੁੰਡਿਆਂ ਦੀ ਸ਼ਰਾਰਤ ਬਾਰੇ ਦੱਸਿਆ। ਉਹਨਾਂ ਬਦਮਾਸ਼ ਵਿਦਿਆਰਥੀਆਂ ਨੂੰ ਗਾਲਾਂ ਕੱਢਣ ਤੋਂ ਬਿਨਾਂ ਸ਼ਾਹ ਸਾਹਿਬ ਹੋਰ ਕਰ ਹੀ ਕੀ ਸਕਦੇ ਸਨ? ਫੇਰ ਮੈਂ ਆਪਣਾ ਤੌਲੀਆ ਸੁਭਾਸ਼ ਨੂੰ ਦਿੱਤਾ। ਸੁਭਾਸ਼ ਤੌਲੀਆ ਲਪੇਟ ਕੇ ਚੁੱਪਚਾਪ ਨੰਗੇ ਸਰੀਰ ਗੁਸਲਖ਼ਾਨੇ ਤੋਂ ਨਿਕਲ ਕੇ ਕਮਰੇ ਵਿੱਚ ਚਲਿਆ ਗਿਆ।

ਗਿਆਰਾਂ ਵਜੇ ਤੋਂ ਪਹਿਲਾਂ ਸੌਂ ਜਾਣ ਦੀ ਆਦਤ ਸੁਭਾਸ਼ ਵਿੱਚ ਸੀ। ਪਰ ਸੁਰੇਸ਼ ਆਦਿ ਲੁਟੇਰੇ ਲੋਕ ਉਹਦੇ ਕਮਰੇ ਵਿੱਚ ਗੱਪਾਂ ਮਾਰਦੇ ਦੇਰ ਰਾਤ ਤੱਕ ਬੈਠੇ ਰਹਿੰਦੇ। ਉਹਨੂੰ ਨੀਂਦ ਆਉਣ ਲਗਦੀ। ਪਰ ਇਹ ਉਥੇ ਡਟੇ ਰਹਿੰਦੇ। ਸੁਭਾਸ਼ ਅੱਕ ਜਾਂਦਾ ਤਾਂ ਇਹ ਕਹਿੰਦੇ, ਅਸੀਂ ਚਾਰ ਵਜੇ ਤੱਕ ਏਥੇ ਹੀ ਬੈਠਾਂਗੇ।

ਵਿਚਾਰਾ ਸੁਭਾਸ਼ ਇਹਨਾਂ ਲੋਕਾਂ ਦਾ ਨਿਸ਼ਾਨਾ ਬਣਿਆ ਚਿੰਤਾ ਨਾਲ ਹੋਰ ਕਮਜ਼ੋਰ ਹੋ ਗਿਆ ਸੀ। ਇਕ ਵਾਰ ਇਹ ਸਾਰੇ ਲੋਕ ਗਿਆਰਾਂ ਵਜੇ ਤੱਕ ਸੁਭਾਸ਼ ਦੇ ਕਮਰੇ ਵਿੱਚ ਬੈਠੇ ਰਹੇ। ਫੇਰ ਇਕਦਮ ਬਾਹਰ ਨਿਕਲ ਗਏ। ਏਧਰ ਸੁਭਾਸ਼ ਤੁਰੰਤ ਸੌਂ ਗਿਆ।

ਬਾਹਰ ਟੋਲੀ ਬਣ ਗਈ। ਸਾਰਿਆਂ ਨੇ ਆਪਣੀਆਂ ਘੜੀਆਂ ਦੀਆਂ ਸੂਈਆਂ ਇਕਦਮ ਪੰਜ ਉੱਤੇ ਕਰ ਲਈਆਂ। ਆਸ-ਪਾਸ ਜੋ ਵੀ ਜਾਗ ਰਹੇ ਸਨ, ਉਹਨਾਂ ਨੂੰ ਆਪਣੀ ਸਾਜ਼ਸ਼ ਦੱਸ ਦਿੱਤੀ। ਉਹਨਾਂ ਨੂੰ ਵੀ ਆਪਣੀਆਂ ਘੜੀਆਂ ਉੱਤੇ ਪੰਜ ਵਜਾਉਣ ਲਈ ਕਹਿ ਦਿੱਤਾ।

ਫੇਰ ਸੁਭਾਸ਼ ਦੇ ਦਰਵਾਜ਼ੇ ਉੱਤੇ ਤਾੜ-ਤਾੜ ਲੱਤਾ ਵੱਜਣੀਆਂ ਸ਼ੁਰੂ ਹੋ ਗਈਆਂ।

ਦਰਵਾਜ਼ਾ ਖੁਲ੍ਹਿਆ। ਇਹ ਲੋਕ ਅੰਦਰ ਘੁਸ ਗਏ। ਬੱਤੀ ਜਲਾਈ।

ਸੁਭਾਸ਼ ਨੇ ਕਿਹਾ, ਕਿਉਂ ਪਰੇਸ਼ਾਨ ਕਰ ਰਹੇ ਹੋ? ਤੁਸੀਂ ਲੋਕ ਸ਼ਾਂਤੀ ਨਾਲ ਸੌਣ ਕਿਉਂ ਨਹੀਂ ਦਿੰਦੇ? ਇਹ ਤਾਂ ਬਹੁਤ ਜ਼ਿਆਦਤੀ ਹੈ।

ਮੋੜਕ ਨੇ ਕਿਹਾ, ਕਿੰਨੇ ਚਿਰ ਤੋਂ ਸੌਂ ਰਿਹਾ ਹੈ? ਗਿਆਰਾਂ ਵਜੇ ਸੁੱਤਾ ਸੀ। ਲਗਭਗ ਛੇ-ਸੱਤ ਘੰਟੇ ਲੰਘ ਗਏ ਹਨ।

ਗੋਰੇ ਨੇ ਕਿਹਾ, ਬਈ, ਮਹਿਤਾ ਕੋਲੰਬੋ ਜਾ ਰਿਹਾ ਹੈ। ਉਹਦੇ ਪਿਤਾ ਜੀ ਦਾ ਤਾਰ ਆਇਆ ਸੀ। ਅਸੀਂ ਉਹਨੂੰ ਮਦਰਾਸ ਮੇਲ ਉੱਤੇ ਵਿਦਾ ਕਰਨ ਲਈ ਜਾਵਾਂਗੇ।

ਸੁਭਾਸ਼ ਨੇ ਕਿਹਾ, ਇਸ ਸਮੇਂ ਮਦਰਾਸ ਕਿੱਥੇ? ਕਿੱਥੇ ਹੋਏ ਹਨ ਸੱਤ ਘੰਟੇ? ਸਿਰਫ਼ ਸਾਢੇ ਬਾਰਾਂ ਵਜੇ ਹਨ। ਤੁਸੀਂ ਮੇਰੇ ਕਮਰੇ ਵਿੱਚੋਂ ਬਾਹਰ ਚਲੇ ਜਾਵੋ। ਭਰਾਵੋ, ਮਜ਼ਾਕ ਠੀਕ ਹੈ। ਪਰ ਉਹਦੀ ਕੋਈ ਹੱਦ ਹੋਣੀ ਚਾਹੀਦੀ ਹੈ। ਚਲੇ ਜਾਉ।

ਸੁਰੇਸ਼ ਨੇ ਕਿਹਾ, ਪਾਗਲ ਤਾਂ ਨਹੀਂ ਹੋ ਗਿਆ? ਪੰਜ ਵਜੇ ਹਨ। ਆਪਣੀ ਘੜੀ ਸੁੱਟ ਦੇ। ਚੂਨੇ ਦੀ ਡੱਬੀ। ਭੜੂਏ, ਪੰਜ ਵੱਜ ਚੁੱਕੇ ਹਨ। ਉਠ, ਉਠ।

ਸੁਭਾਸ਼ ਨੇ ਉਹਨਾਂ ਲੋਕਾਂ ਦੀਆਂ ਘੜੀਆਂ ਦੇਖੀਆਂ। ਇੱਕ ਵਿੱਚ ਪੰਜ ਵਜੇ ਹਨ। ਦੂਜੀ ਵਿੱਚ ਪੰਜ ਵਜਕੇ ਦਸ ਮਿੰਟ। ਤਾਂ ਤੀਜੀ ਵਿੱਚ ਸਾਢੇ ਪੰਜ।

ਉਹਨੂੰ ਸ਼ੱਕ ਸੀ ਕਿ ਕਿਤੇ ਇਹ ਲੋਕ ਮਜ਼ਾਕ ਤਾਂ ਨਹੀਂ ਕਰ ਰਹੇ, ਉਹ ਬਾਹਰ ਆ ਗਿਆ। ਦੋ-ਤਿੰਨ ਲੋਕਾਂ ਦੇ ਕਮਰਿਆਂ ਵਿੱਚ ਜਾ ਕੇ ਸਮਾਂ ਦੇਖ ਆਇਆ। ਸਚਮੁੱਚ ਪੰਜ ਵਜ ਚੁੱਕੇ ਸਨ।

ਸੁਭਾਸ਼ ਇਸ ਗੱਲ ਦਾ ਹਮੇਸ਼ਾ ਖਿਆਲ ਰਖਦਾ ਕਿ ਕਿਸੇ ਨੂੰ ਇਹ ਨਾ ਪਤਾ ਲੱਗੇ ਕਿ ਉਹ ਕਦੀ ਪਾਗਲ ਸੀ। ਏਸ ਲਈ ਉਹ ਬੜਾ ਧਿਆਨ ਰਖਦਾ। ਅਜਿਹੇ ਮੌਕਿਆਂ ਉੱਤੇ ਉਸਦਾ ਆਪਣੇ ਆਪ ਤੋਂ ਵਿਸ਼ਵਾਸ ਉੱਡ ਜਾਂਦਾ। ਏਸ ਲਈ ਉਹਨੂੰ ਕਿਤੇ ਧੁੰਧਲਾ ਜਿਹਾ ਅਹਿਸਾਸ ਹੋ ਰਿਹਾ ਸੀ ਕਿ ਸ਼ਾਇਦ ਪੰਜ ਵੱਜ ਗਏ ਹੋਣ।

ਫੇਰ ਇਹ ਲੋਕ ਉਹਨੂੰ ਫੜ ਕੇ ਨਲਕੇ ਤੱਕ ਲੈ ਆਏ। ਉਹਨਾ ਕਿਹਾ, ਕੀ ਮੇਰਾ ਵੀ ਚੱਲਣਾ ਜ਼ਰੂਰੀ ਹੈ?

ਮੋੜਕ ਨੇ ਕਿਹਾ, ਕੀ ਮਤਲਬ? ਮਹਿਤੇ ਦਾ ਤਾਂ ਤੂੰ ਸਭ ਤੋਂ ਨਜ਼ਦੀਕੀ ਦੋਸਤ ਏਂ। ਇੱਕ ਵਾਰ ਅਸੀਂ ਲੋਕ ਨਾ ਵੀ ਜਾਈਏ ਤਾਂ ਕੋਈ ਖ਼ਾਸ ਫਰਕ ਨਹੀਂ ਪਵੇਗਾ। ਪਰ ਤੈਨੂੰ ਤਾਂ ਚੱਲਣਾ ਹੀ ਚਾਹੀਦਾ ਹੈ।

ਅਜਿਹੀਆਂ ਮਿ ਠੀਆਂ-ਮਿੱਠੀਆਂ ਗੱਲਾਂ ਵਿੱਚ ਸੁਭਾਸ਼ ਬਹੁਤ ਜਲਦੀ ਆ ਜਾਂਦਾ ਅਤੇ ਪ੍ਰਭਾਵਿਤ ਹੋ ਜਾਦਾ। ਸੁਭਾਸ਼ ਖੁਸ਼ੀ ਖੁਸ਼ੀ ਤਿਆਰ ਹੋ ਗਿਆ।

ਫੇਰ ਸਾਰੇ ਮਹਿਤੇ ਦੇ ਕਮਰੇ ਵਿੱਚ ਗਏ।

ਮਹਿਤਾ ਪੜ੍ਹ ਰਿਹਾ ਸੀ। ਪਰ ਟਾਈ-ਬੈਟ ਵਗੈਰਾ ਤਿਆਰ ਰੱਖੇ ਸਨ।

ਮਹਿਤਾ ਸੂਟਕੇਸ ਲੈ ਕੇ ਰੋਅਬ ਨਾਲ ਬਾਹਰ ਨਿੱਕਲ ਆਇਆ।

ਸਾਰੇ ਬਾਹਰ ਆ ਗਏ। ਇਕ ਟੈਕਸੀ ਤਿਆਰ ਖੜੀ ਸੀ। ਮਹਿਤੇ ਅਤੇ ਸੁਭਾਸ਼ ਨੂੰ ਟੈਕਸੀ ਰਾਹੀਂ ਭੇਜਿਆ ਗਿਆ। ਬਾਕੀ ਲੋਕ ਇਹ ਕਹਿ ਕੇ ਕਿ ਅਸੀਂ ਸਾਈਕਲਾਂ ਰਾਹੀਂ ਆ ਰਹੇ ਹਾਂ, ਉਥੋਂ ਮੁੜ ਗਏ। ਕੱਪੜੇ ਬਦਲੇ ਅਤੇ ਟੋਲੀ ਬਣਾ ਕੇ ਗੱਪਸ਼ੱਪ ਮਾਰਦੇ ਬੈਠੇ ਰਹੇ।

ਅੱਧੇ ਘੰਟੇ ਪਿਛੋਂ ਮਹਿਤਾ ਇਕੱਲਾ ਟੈਕਸੀ ਰਾਹੀਂ ਮੁੜ ਆਇਆ ਸੀ। ਉਹਨੇ ਕਿਹਾ, ਸਾਲਿਉ, ਤੁਸੀਂ ਤਾਂ ਮਜ਼ੇ ਵਿੱਚ ਰਹੇ। ਮੈਨੂੰ ਕਿੰਨੇ ਪਾਪੜ ਬੇਲਣੇ ਪਏ।

ਅਤੇ ਸੁਭਾਸ਼?

ਸੁਭਾਸ਼ ਨੂੰ ਮੈਂ ਇੱਕ ਥਾਂ ਖੜਾ ਕਰ ਰੱਖਿਆ ਹੈ। ਮੈਂ ਉਹਨੂੰ ਪਲੇਟਫਾਰਮ ਟਿਕਟ ਖਰੀਦਣ ਲਈ ਇੱਕ ਆਨਾ ਦਿੱਤਾ ਅਤੇ ਕਿਹਾ, ਚਲੋ ਮੈਂ ਆਉਂਦਾ ਹਾਂ। ਉਹ ਓਧਰ ਚਲਿਆ ਗਿਆ। ਏਧਰ ਮੈਂ ਤੁਰੰਤ ਟੈਕਸੀ ਲਈ।

ਬਹੁਤ ਖ਼ੂਬ, ਮਹਿਤਾ, ਸ਼ਾਬਾਸ਼। ਮਹਿਤੇ ਨੂੰ ਸ਼ਾਬਾਸ਼ ਦੇ ਕੇ ਲੋਕ ਆਪਣੇ-ਆਪਣੇ ਕਮਰੇ ਵਿੱਚ ਜਾ ਕੇ ਸੌਂ ਗਏ।

ਬਾਅਦ ਵਿੱਚ ਇਕੱਲਾ ਸੁਭਾਸ਼ ਹੋਸਟਲ ਮੁੜ ਆਇਆ ਸੀ। ਸਾਰੇ ਲੋਕ ਸੌਂ ਚੁੱਕੇ ਸਨ। ਮੈਂ ਪੜ੍ਹ ਰਿਹਾ ਸਾਂ। ਉਹ ਸਿੱਧਾ ਮੇਰੇ ਕਮਰੇ ਵਿੱਚ ਆਇਆ। ਪੁੱਛਿਆ, ਕਿੰਨੇ ਵੱਜੇ ਹਨ?

ਦੋ।

ਮੈਂ ਸਟੇਸ਼ਨ ਤੋਂ ਪੈਦਲ ਆ ਰਿਹਾ ਹਾਂ। ਜੇਬ ਵਿੱਚ ਪੈਸੇ ਹੁੰਦੇ ਤਾਂ ਐਨੀ ਪਰੇਸ਼ਾਨੀ ਨਾ ਹੁੰਦੀ। ਇਹ ਲੋਕ ਮੇਰੇ ਨਾਲ ਇੰਜ ਕਿਉਂ ਪੇਸ਼ ਆਉਂਦੇ ਹਨ। ਹੁਣ ਤੂੰ ਹੀ ਦੱਸ, ਮੈਂ ਇਨ੍ਹਾਂ ਨਾਲ ਕਿਵੇਂ ਨਿਪਟਾਂ?

ਉਹਨੇ ਸਾਰੀ ਗੱਲ ਮੈਨੂੰ ਦੱਸੀ।

ਉਹਦੀ ਕਹਾਣੀ ਸੁਣ ਕੇ ਮੈਂ ਆਖਿਆ, ਮੇਰੇ ਕੋਲ ਇੱਕ ਚਾਕੂ ਹੈ। ਸੱਭ ਤੋਂ ਪਹਿਲਾਂ ਮੋੜਕ ਨੂੰ ਖ਼ਤਮ ਕਰ ਦਿਓ। ਉਹਦੇ ਢਿੱਡ ਵਿੱਚ ਚਾਕੂ ਖੋਭ ਦਿਓ। ਉਹਨਾਂ ਸਾਰਿਆਂ ਨੂੰ ਕਤਲ ਕਰ ਦਿਓ। ਸੁਰੇਸ਼ ਨੂੰ ਵੀ।

ਸੁਭਾਸ਼ ਮੈਨੂੰ ਮੂਰਖ ਸਮਝ ਕੇ ਬਾਹਰ ਚਲਿਆ ਗਿਆ। ਉਹਨੂੰ ਸਾਰਿਆਂ ਉੱਤੇ ਗੁੱਸਾ ਆਇਆ ਸੀ। ਉਹਨੇ ਪੱਲੇ ਟੁੱਟਣ ਤੱਕ ਦਰਵਾਜ਼ਿਆਂ ਉੱਤੇ ਧੱਕੇ ਮਾਰੇ। ਉਹਨੇ ਇੱਕ-ਇੱਕ ਕਰਕੇ ਸਾਰਿਆਂ ਨੂੰ ਜਗਾਇਆ। ਮੋੜਕ ਦੇ ਕਮਰੇ ਵਿੱਚ ਘੁਸ ਕੇ ਉਹਨੇ ਉਹਨੂੰ ਇੱਕ ਥੱਪੜ ਵੀ ਮਾਰਿਆ। ਮੋੜਕ ਨੇ ਉਸਨੂੰ ਕਿਹਾ, ਤੂੰ ਪਾਗਲ ਤੇ ਨਹੀਂ ਹੋ ਗਿਆ? ਤੈਨੂੰ ਕੀਹਨੇ ਜਗਾਇਆ ਸੀ? ਮੈਂ ਥੋੜਾ ਤੈਨੂੰ ਸਟੇਸ਼ਨ ਲੈ ਗਿਆ ਸਾਂ?

ਫੇਰ ਸੁਭਾਸ਼ ਨੇ ਮਹਿਤੇ ਦਾ ਕਾਲਰ ਫੜਿਆ।

ਮਹਿਤੇ ਨੇ ਕਿਹਾ, ਲਗਦਾ ਏ ਤੈਨੂੰ ਕੋਈ ਸੁਪਨਾ ਆਇਆ ਸੀ। ਅਸੀਂ ਸਾਰੇ ਲੋਕ ਤਾਂ ਬਾਰਾਂ ਵਜੇ ਹੀ ਸੌਂ ਗਏ ਸਾਂ।

ਉਸ ਪਿਛੋਂ ਸੁਭਾਸ਼ ਮੇਰੇ ਕਮਰੇ ਵਿੱਚ ਆਇਆ।

ਮੈਂ ਚਿੜ ਕੇ ਕਿਹਾ, ਤੂੰ ਵਾਰ-ਵਾਰ ਮੇਰੇ ਕੋਲ ਕਿਉਂ ਆਉਂਦਾ ਏਂ? ਜਾਹ ਆਪਣੇ ਦੋਸਤਾਂ ਕੋਲ ਜਾਹ। ਮੈਥੋਂ ਕੀ ਪੁੱਛਦਾ ਹੈ?

ਧੌਣ ਨੀਂਵੀ ਕਰਕੇ ਉਹਨੇ ਕਿਹਾ, ਮੈਂ ਕੱਲ੍ਹ ਘਰ ਚਲਿਆ ਜਾਵਾਂ?

ਮੈਨੂੰ ਉਹਦੇ ਉੱਤੇ ਬਹੁਤ ਤਰਸ ਆਇਆ। ਮੈਂ ਉਹਨੂੰ ਨਾਲ ਲੈ ਕੇ ਉਥੇ ਗਿਆ ਜਿਥੇ ਉਹ ਸਾਰੇ ਲੋਕ ਖੜੇ ਸਨ। ਮੈਂ ਕਿਹਾ, ਮੋੜਕੀਆ, ਮਹਿਤਾ, ਤੁਸੀਂ ਸਾਰੇ ਲੋਕ ਗਧੇ ਹੋ। ਤੁਸੀਂ ਇਹਦਾ ਕੀ ਕਰਨਾ ਚਾਹੁੰਦੇ ਹੋ?

ਮੋੜਕ ਨੇ ਕਿਹਾ, ਤੂੰ ਕਿਉਂ ਵਿੱਚ ਮੂੰਹ ਮਾਰ ਰਿਹਾ ਏਂ? ਚਲਾ ਜਾ ਏਥੋਂ। ਸਾਲਾ ਪਾਂਡੂ।

ਗੁੱਸੇ ਵਿੱਚ ਆ ਕੇ ਮੈਂ ਉਹਨੂੰ ਦੋ-ਚਾਰ ਗਾਲਾਂ ਦਿੱਤੀਆਂ ਅਤੇ ਕਿਹਾ, ਭੜੂਏ, ਦੇਖਣਾ ਕੱਲ੍ਹ ਤੇਰਾ ਨਸ਼ਾ ਠੀਕ ਹੋ ਜਾਵੇਗਾ। ਤੁਹਾਨੂੰ ਲੋਕਾਂ ਨੂੰ ਹੋਸਟਲ ਤੋਂ ਬਾਹਰ ਨਾ ਕੱਢਿਆ ਤਾਂ ਪਾਂਡੂ ਨਾਂ ਬਦਲ ਦੇਣਾ।

ਇਸ ਵਿਚਕਾਰ ਕਾਲੀਆ, ਪਾਟੀਲ ਆਦਿ ਲੋਕ ਜਾਗ ਪਏ। ਅੱਖਾਂ ਮਲਦੇ-ਮਲਦੇ ਇਹ ਲੋਕ ਉਥੇ ਪਹੁੰਚ ਗਏ। ਕਾਲੀਆ ਨੇ ਜਦੋਂ ਸਾਰਾ ਕਿੱਸਾ ਸੁਣਿਆ ਤਾਂ ਝੱਟ ਉਸਦਾ ਦਿਮਾਗ ਤਲਖ ਹੋ ਗਿਆ। ਉਹਨੇ ਮੋੜਕੀਆ ਨੂੰ ਕਿਹਾ, ਕਿਉਂ ਓਇ ਮੋੜਕੀਆ, ਜ਼ਿਆਦਾ ਮਸਤੀ ਚੜ੍ਹ ਗਈ ਲਗਦੀ ਹੈ। ਅੱਗੇ ਸੁਭਾਸ਼ ਨੂੰ ਜ਼ਰਾ ਵੀ ਛੇੜਿਆ ਤਾਂ ਤੇਰੀ ਲੱਤ-ਬਾਂਹ ਤੋੜ ਦਿਆਂਗਾ।

ਮੋੜਕ ਚੀਕਿਆ, ਜਾਣਦਾ ਹਾਂ ਤੈਨੂੰ। ਬਹੁਤ ਦੇਖੇ ਹਨ।

ਚੁਪ, ਕਾਲੀਆ ਚੀਕਿਆ। ਹੁਣ ਮੂੰਹ ਖੋਲ੍ਹੇਂਗਾ ਤਾਂ ਚੁੱਕ ਕੇ ਹੇਠਾਂ ਸੁੱਟ ਦਵਾਂਗਾ।

ਕਾਲੀਆ ਏਸ ਤਰ੍ਹਾਂ ਗਰਜਿਆ ਕਿ ਉਥੇ ਖੜੇ ਸਾਰੇ ਲੋਕ ਚੁੱਪ ਹੋ ਗਏ। ਫੇਰ ਉਹ ਲੋਕ ਚੁਪਚਾਪ ਚਲੇ ਗਏ। ਸੁਰੇਸ਼ ਕਿਉਂਕਿ ਮੇਰਾ ਮਿੱਤਰ ਸੀ, ਉਥੇ ਰੁਕਿਆ ਰਿਹਾ ਸੀ।

ਮੈਂ ਸੁਰੇਸ਼ ਨੂੰ ਕਿਹਾ, ਸੁਭਾਸ਼ ਵਰਗੇ ਮੁੰਡੇ ਨੂੰ ਏਨਾ ਸਤਾਉਣਾ ਕੀ ਰਾਖਸ਼ੀ ਕਰਮ ਨਹੀਂ ਹੈ? ਉਹਨੇ ਕਿਹਾ, ਠੀਕ ਕਹਿ ਰਹੇ ਹੋ। ਪਰ ਅਸੀਂ ਲੋਕ ਉਹਨੂੰ ਇਸ ਬਹਾਨੇ ਸ਼ਕਤੀਸ਼ਾਲੀ ਬਣਾਉਣਾ ਚਾਹੁੰਦੇ ਹਾਂ। ਉਹ ਬਹੁਤ ਕਮਜ਼ੋਰ ਹੈ। ਐਨਾ ਕਮਜ਼ੋਰ ਆਦਮੀ ਕਿਤੇ ਵੀ ਟਿਕ ਨਹੀਂ ਸਕਦਾ।

ਇਹ ਸਭ ਠੀਕ ਹੈ। ਪਟ ਇਹ ਕਿੰਨਾ ਅਮਾਨਵੀ ਹੈ।

ਹੋਵੇਗਾ। ਮੰਚ ਉੱਤੇ ਹੀਰੋਗਿਰੀ ਕਰਨ ਦੇ ਟਾਕਰੇ ਉੱਤੇ ਸਾਡੀਆਂ ਹਰਕਤਾਂ ਜ਼ਿਆਦਾ ਬੁਰੀਆਂ ਨਹੀਂ ਹਨ।

ਸੰਖੇਪ ਵਿੱਚ ਇਹਨਾਂ ਜੰਗਲੀ ਲੋਕਾਂ ਦੇ ਲਹੂ ਵਿੱਚ ਪ੍ਰਵਿਰਤੀ ਘੁਲੀ ਹੋਈ ਹੈ। ਕੇਵਲ ਦੂਜਿਆਂ ਨੂੰ ਦੁੱਖ ਪਹੁੰਚਾਉਣ ਦਾ ਤਜਰਬਾ ਜਿਨ੍ਹਾਂ ਨੂੰ ਮਿਲਿਆ ਹੋਵੇ, ਉਹਨਾਂ ਬਾਰੇ ਅਸੀਂ ਕੀ ਕਰ ਸਕਦੇ ਹਾਂ? ਸੁਰੇਸ਼ ਨਾਲ ਝਗੜਾ ਮੁੱਲ ਲੈ ਕੇ ਵੀ ਕੀ ਲਾਭ? ਇਸ ਸਭ ਦੇ ਬਾਵਜੂਦ ਉਹਦੇ ਨਾਲ ਆਪਣੇ ਦੋਸਤੀ ਬਣੀ ਰਹਿਣੀ ਚਾਹੀਦੀ ਹੈ।

ਉਸ ਪਿਛੋਂ ਕੁਝ ਦਿਨਾਂ ਤਕ ਸੁਭਾਸ਼ ਨੂੰ ਕਿਸੇ ਨੇ ਨਹੀਂ ਸਤਾਇਆ। ਸੁਭਾਸ਼ ਨੇ ਸ਼ਾਂਤੀ ਨਾਲ ਬਹੁਤ ਪੜ੍ਹਾਈ ਕੀਤੀ ਸੀ। ਪਰ ਕੁਝ ਦਿਨਾਂ ਪਿਛੋਂ ਉਹਨੂੰ ਹੋਸਟਲ ਛੱਡ ਕੇ ਜਾਣਾ ਪਿਆ ਸੀ। ਇਹ ਚੰਗਾ ਨਹੀਂ ਸੀ ਹੋਇਆ।

ਸੁਰੇਸ਼ ਅਤੇ ਹੋਰ ਸ਼ਰਾਰਤੀ ਲੋਕਾਂ ਨੇ ਸੁਭਾਸ਼ ਵਿਰੁਧ ਇੱਕ ਹਰਕਤ ਕੀਤੀ ਸੀ। ਸੁਭਾਸ਼ ਪੜ੍ਹਾਈ ਵਿੱਚ ਤੇਜ਼ ਸੀ। ਏਸ ਲਈ ਉਹਦੀ ਜਮਾਤ ਦੀ ਇੱਕ ਕੁੜੀ ਉਹਦੇ ਨਾਲ ਚੰਗਾ ਵਰਤਾਉ ਕਰਦੀ ਸੀ। ਸੱਚ ਪੁੱਛੋ ਤਾਂ ਪ੍ਰੇਮ ਵਗੈਰਾ ਦੇ ਝਮੇਲੇ ਸੁਭਾਸ਼ ਨੂੰ ਪਤਾ ਹੀ ਨਹੀਂ ਸਨ। ਇਕ ਦਿਨ ਮੋੜਕ ਅਤੇ ਹੋਰ ਲੋਕਾਂ ਨੇ ਉਸ ਕੁੜੀ ਦੇ ਨਾਂ ਹੇਠ ਇੱਕ ਜਾਲੀ ਪ੍ਰੇਮ-ਪੱਤਰ ਸੁਭਾਸ਼ ਦੇ ਕਮਰੇ ਵਿੱਚ ਸੁੱਟ ਦਿੱਤਾ। ਉਹਦੇ ਵਿੱਚ ਲਿਖਿਆ ਸੀ – ਕੱਲ੍ਹ ਫਲਾਂ ਸਥਾਨ ਉੱਤੇ ਸ਼ਾਮ ਨੂੰ ਸੱਤ ਵਜੇ ਮਿਲੋ।

ਸੁਭਾਸ਼ ਨੂੰ ਇਹ ਸੱਚ ਲੱਗਿਆ। ਫਬਵੇਂ ਕਪੜੇ ਪਾ ਕੇ ਉਹ ਉਸ ਸਥਾਨ ਉੱਤੇ

ਗਿਆ। ਸੁਭਾਸ਼ ਦੇ ਪਿੱਛੇ-ਪਿੱਛੇ ਇਹ ਸਾਰੇ ਲੋਕ ਉਥੇ ਪੁੱਜੇ। ਸੁਭਾਸ਼ ਨੂੰ ਸ਼ੱਕ ਪਈ ਕਿਤੇ ਉਹਨਾਂ ਲੋਕਾਂ ਨੇ ਉਹ ਪ੍ਰੇਮ-ਪੱਤਰ ਪੜ੍ਹ ਤਾਂ ਨਹੀਂ ਲਿਆ ਹੈ?

ਸੁਭਾਸ਼ ਜਿਥੇ ਖੜਾ ਹੋਇਆ ਸੀ, ਉਥੇ ਇਹ ਲੋਕ ਆ ਕੇ ਖੜ੍ਹੇ ਹੋ ਗਏ।

ਸੱਤ ਵਜ ਗਏ।

ਤਾਂ ਇਹਨਾਂ ਲੋਕਾਂ ਨੇ ਸੁਭਾਸ਼ ਦਾ ਮਖੌਲ ਉਡਾਉਣਾ ਸ਼ੁਰੂ ਕੀਤਾ। ਕਿਉਂ ਸੁਭਾਸ਼, ਕਿਸਦਾ ਇੰਤਜ਼ਾਰ ਕਰ ਰਹੇ ਹੋ?

ਸੁਭਾਸ਼ ਨੇ ਕਿਹਾ, ਤੁਸੀਂ ਲੋਕ ਏਥੋਂ ਚਲੇ ਜਾਵੋ।

ਸੁਭਾਸ਼ ਨੇ ਸੋਚਿਆ, ਜਦੋਂ ਏਨੇ ਲੋਕ ਏਥੇ ਹਨ ਤਾਂ ਉਹ ਕਿਉਂ ਆਵੇਗੀ? ਉਹ ਵਾਪਸ ਚਲੀ ਗਈ ਹੋਵੇਗੀ। ਉਹਦੇ ਮਨ ਵਿੱਚ ਕੁਝ ਸ਼ੱਕ ਪੈਦਾ ਹੋਇਆ – ਇਕਦਮ ਉਹਨੇ ਇੱਕ ਬਹੁਤ ਵੱਡਾ ਪੱਥਰ ਚੁੱਕਿਆ ਅਤੇ ਠਾਕਰੇ ਦੇ ਸਿਰ ਵਿੱਚ ਦੇ ਮਾਰਿਆ।

ਠਾਕਰੇ ਗਸ਼ ਖਾ ਕੇ ਡਿੱਗ ਪਿਆ। ਡਾਕਟਰ ਆਏ। ਬਾਕੀ ਲੋਕਾਂ ਨੇ ਸੁਭਾਸ਼ ਨੂੰ ਖ਼ੂਬ ਕੁੱਟਿਆ। ਠਾਕਰੇ ਲਗਭਗ ਅੱਠ ਦਿਨ ਹਸਪਤਾਲ ਵਿੱਚ ਰਿਹਾ।

ਪ੍ਰੋਫ਼ੈਸਰ ਡਾਕਟਰ ਪਰਾਂਜਪੇ ਨੇ ਹੋਸਟਲ ਵਿੱਚ ਪੁੱਛਗਿੱਛ ਕੀਤੀ। ਲੋਕਾਂ ਨੇ ਉਹਨਾਂ ਨੂੰ ਦੱਸਿਆ ਕਿ ਸੁਭਾਸ਼ ਪਹਿਲਾਂ ਪਾਗਲ ਸੀ ਅਤੇ ਹੁਣ ਵੀ ਥੋੜ੍ਹਾ ਜਿਹਾ ਪਾਗਲ ਹੈ। ਉਸ ਸਮੇਂ ਮੈਂ ਉਥੇ ਖੜਾ ਸਾਂ। ਪਰ ਪਰਾਂਜਪੇ ਸਾਹਿਬ ਨੇ ਮੈਥੋਂ ਕੁਝ ਨਹੀਂ ਪੁੱਛਿਆ। ਮੈਂ ਵੀ ਉਹਨਾਂ ਨੂੰ ਆਪ ਕੁਝ ਨਹੀਂ ਦੱਸਿਆ।

ਪਰਾਂਜਪੇ ਸਾਹਿਬ ਨੇ ਸੁਭਾਸ਼ ਨੂੰ ਹੋਸਟਲ ਛੱਡ ਜਾਣ ਲਈ ਕਿਹਾ। ਸੁਭਾਸ਼ ਦੇ ਰਿਸ਼ਤੇਦਾਰ ਆਏ। ਮੈਂ ਸੁਭਾਸ਼ ਦਾ ਸਾਮਾਨ ਬੰਨ੍ਹਣ ਵਿੱਚ ਉਹਦੀ ਸਹਾਇਤਾ ਕੀਤੀ। ਪਾਟੀਲ ਟੈਕਸੀ ਲੈ ਕੇ ਆਇਆ। ਉਹਨੂੰ ਸਤਾਉਣ ਵਾਲੇ ਉਹ ਲੋਕ ਚੋਰਾਂ ਵਾਂਗ ਗੈਲਰੀ ਵਿੱਚ ਖੜੇ-ਖੜੇ ਉਹਦੀ ਵਿਦਾਈ ਦੇਖ ਰਹੇ ਸਨ।

ਸੁਭਾਸ਼ ਚਲਿਆ ਗਿਆ।

ਜਾਂਦੇ ਸਮੇਂ ਉਹਨੇ ਮੈਨੂੰ ਏਨਾ ਹੀ ਕਿਹਾ ਸੀ, ਚੰਗਾ ਸਾਂਗਵੀਕਰ।

ਉਸ ਪਿਛੋਂ ਮੈਂ ਪਰਾਂਜਪੇ ਸਾਹਿਬ ਨੂੰ ਮਿਲਿਆ ਸਾਂ। ਲਗਭਗ ਇੱਕ ਘੰਟਾ ਉਹਨਾਂ ਕੋਲ ਬੈਠਾ ਰਿਹਾ। ਸਾਰਾ ਕਿੱਸਾ ਸੁਣਾਇਆ। ਪਰਾਂਜਪੇ ਨੇ ਕਿਹਾ, ਠੀਕ ਹੈ ਜੋ ਵੀ ਹੋਊ ਸਹੀ ਹੋਵੇਗਾ। ਪਰ ਹੋਸਟਲ ਕੀ ਮੈਂਟਲ ਹਸਪਤਾਲ ਹੈ?

ਮੈਂ ਪਰਾਂਜਪੇ ਸਾਹਿਬ ਨੂੰ ਕਿਹਾ, ਤੁਹਾਨੂੰ ਬਿਲਕੁਲ ਅਕਲ ਨਹੀਂ ਹੈ। ਹੋਸਟਲ ਮੈਂਟਲ ਹਸਪਤਾਲ ਨਹੀਂ ਹੈ - ਇਹ ਤਾਂ ਠੀਕ ਹੈ। ਪਰ ਕੀ ਫੇਰ ਹੋਸਟਲ ਕਿਸੇ ਨੂੰ ਖ਼ੂਬ ਦੁੱਖ ਦੇ ਕੇ ਉਹਨੂੰ ਹੋਰ ਪਾਗਲ ਬਣਾਉਣ ਦੀ ਥਾਂ ਹੈ? ਤੁਸੀਂ ਗਧੇ ਹੋ।

ਮੈਂ ਇਹ ਸਭ ਮਨ ਹੀ ਮਨ ਵਿੱਚ ਕਿਹਾ ਸੀ। ਪਰ ਜੋ ਵੀ ਹੋਵੇ ਜੋ ਕੁਝ ਮੈਂ ਕਿਹਾ ਸੀ ਉਹ ਵਾਸਤਵ ਵਿੱਚ ਜ਼ੋਰ ਦੇ ਕੇ ਕਹਿਣ-ਯੋਗ ਸੱਚ ਸੀ।

ਇਹਨਾਂ ਦੀਆਂ ਨਜ਼ਰਾਂ ਵਿੱਚ ਹੋਸਟਲ ਉਹ ਥਾਂ ਹੈ ਜਿੱਥੇ ਕੋਈ ਆਦਮੀ ਪਾਣੀ ਵਿੱਚ ਡੁੱਬ ਰਿਹਾ ਹੈ, ਅਧਮੋਇਆ ਹੋ ਗਿਆ ਹੈ, ਹਿਚਕੀਆਂ ਲੈ ਰਿਹਾ ਹੈ, ਉੱਪਰ ਆਉਣ ਲਈ ਸੰਘਰਸ਼ ਕਰ ਰਿਹਾ ਹੈ - ਅਤੇ ਇਹ ਸਾਰੇ ਚੰਗੇ ਕਹਾਉਣ ਵਾਲੇ ਲੋਕ ਉਸ ਡੁੱਬਦੇ

ਨੂੰ ਹੋਰ ਹੇਠਾਂ ਦਬਾ ਰਹੇ ਹਨ, ਉਹਦੀਆਂ ਮੁਸੀਬਤਾਂ ਨੂੰ ਦੇਖ ਕੇ ਕੰਢੇ ਬੈਠੇ ਤਾਲੀਆਂ ਵਜਾ ਰਹੇ ਹਨ, ਠਹਾਕੇ ਮਾਰ ਰਹੇ ਹਨ. . . ।

ਮੈਂ ਆਪਣੇ ਆਪ ਆਦਮੀ ਨੂੰ ਦੋ ਗੁੱਟਾਂ ਵਿੱਚ ਵੰਡਿਆ। ਦੁੱਖ ਦੇਣ ਵਾਲੇ ਲੋਕ ਅਤੇ ਦੁੱਖ ਸਹਿਣ ਵਾਲੇ ਲੋਕ। ਤਿੰਨਾਂ ਲੋਕਾਂ ਦੇ ਸਾਰੇ ਜੀਵ ਇਹਨਾਂ ਦੋ ਗੁੱਟਾਂ ਵਿੱਚ ਵੰਡੇ ਜਾ ਸਕਦੇ ਹਨ। ਇਹ ਮੇਰੀ ਮੌਲਿਕ ਰਾਏ ਸੀ।

ਕ੍ਰਿਸਮਿਸ ਦੀਆਂ ਛੁੱਟੀਆਂ ਵਿੱਚ ਮੇਰਾ ਘਰ ਜਾਣ ਦਾ ਇਰਾਦਾ ਨਹੀਂ ਸੀ। ਪਰ ਇੱਕ ਦਿਨ ਅਚਾਨਕ ਸਾਡੇ ਪਿੰਡ ਦਾ ਇੱਕ ਟਰੱਕ ਹੋਸਟਲ ਵਿਚ ਆ ਗਿਆ। ਕਮਰੇ ਦਾ ਨੰਬਰ ਲਭਦਾ ਹੋਇਆ ਟਰੱਕ ਡਰਾਈਵਰ ਮੇਰੇ ਕਮਰੇ ਵਿੱਚ ਪਹੁੰਚ ਗਿਆ। ਕਹਿਣ ਲੱਗਾ, ਤੁਹਾਡੀ ਮੱਝ ਇੱਕ ਹਫ਼ਤੇ ਵਿੱਚ ਸੂ ਪਵੇਗੀ। ਤੇਰੀ ਮਾਂ ਨੇ ਤੈਨੂੰ ਇੰਨਰ (ਬਹੁਲੀ) ਖਾਣ ਲਈ ਸੱਦਿਆ ਹੈ। ਅੱਜ ਰਾਤ ਚੱਲਾਂਗੇ।

ਦੀਵਾਲੀ ਸਮੇਂ ਮੈਂ ਘਰ ਨਹੀਂ ਗਿਆ ਸਾਂ। ਮਾਂ ਨੂੰ ਬੁਰਾ ਲੱਗਿਆ ਸੀ ਅਤੇ ਫੇਰ ਤਿੰਨਾਂ ਸਾਲਾਂ ਤੋਂ ਘਰ ਦਾ ਇੰਨਰ ਖਾਣ ਨੂੰ ਨਹੀਂ ਮਿਲਿਆ ਸੀ। ਮੈਂ ਆਪ ਵੀ ਏਸੇ ਚਿੰਤਾ ਵਿੱਚ ਗ੍ਰਸਿਆ ਹੋਇਆ ਸਾਂ ਕਿ ਆਖਰ ਛੁੱਟੀਆਂ ਕਿਵੇਂ ਕੱਟੀਆਂ ਜਾਣ। ਮੈਂ ਤੁਰੰਤ ਤਿਆਰੀ ਕਰ ਲਈ ਅਤੇ ਟਰੱਕ ਰਾਹੀਂ ਘਰ ਚਲਾ ਗਿਆ।

ਮੈਂ ਬਹੁਤ ਕਮਜ਼ੋਰ ਹੋ ਗਿਆ ਸਾਂ। ਮੈਨੂੰ ਦੇਖ ਕੇ ਮਾਂ ਨੂੰ ਬੜਾ ਦੁੱਖ ਹੋਇਆ। ਮੈਂ ਕਿਹਾ, ਮਾਂ ਮੈਂ ਕਰਜ਼ੇ ਦੇ ਦੋ ਸੌ ਰੁਪਏ ਦੇ ਦਿੱਤੇ ਹਨ। ਅਤੇ ਫੇਰ ਮੈੱਸ ਦਾ ਭੋਜਨ। ਬੱਚਤ ਕਰਨ ਲਈ ਚਾਹ ਵੀ ਬੰਦ ਸੀ। ਤਾਂ ਫੇਰ ਤੂੰ ਹੀ ਦੱਸ, ਇਸ ਤੋਂ ਚੰਗੀ ਹਾਲਤ ਮੇਰੀ ਕਿਵੇਂ ਹੁੰਦੀ।

ਮਾਂ ਨੇ ਕਿਹਾ ਸੀ, ਤੂੰ ਬਹੁਤ ਭੋਲਾ ਏਂ। ਅਜਿਹਾ ਨਹੀਂ ਸੀ ਕਰਨਾ ਚਾਹੀਦਾ। ਮਾਸੀ ਕੋਲ ਬਚਾ ਕੇ ਰੱਖੇ ਆਪਣੇ ਸਾਰੇ ਪੈਸੇ ਖਰਚ ਕਿਉਂ ਨਹੀਂ ਕੀਤੇ? ਮੈਂ ਉਹਨੂੰ ਲਿਖੂੰਗੀ। ਜਾਂਦੇ ਸਮੇਂ ਮੈਥੋਂ ਸੌ ਰੁਪਏ ਹੋਰ ਲੈ ਜਾਣਾ। ਘੱਟੋ-ਘੱਟ ਰੋਜ਼ ਤਿੰਨ ਪਾ ਦੁੱਧ ਤਾਂ ਪੀਣਾ ਹੀ ਚਾਹੀਦਾ। ਦੇਰ ਰਾਤ ਤੱਕ ਜਾਗਣਾ ਬੰਦ ਕਰ ਦੇ। ਉਂਜ ਤੂੰ ਵਿਹਾਰ ਨੂੰ ਨਹੀਂ ਜਾਣਦਾ। ਖਰਚ ਕਰਨ ਲਗਦਾ ਹੈ ਤਾਂ ਸਾਲ ਵਿੱਚ ਤਿੰਨ ਹਜ਼ਾਰ ਵੀ ਘੱਟ ਹੁੰਦੇ ਹਨ ਅਤੇ ਬੱਚਤ ਕਰਦਾ ਹੈਂ ਤਾਂ ਚਾਲੀਆਂ ਵਿੱਚ ਮਹੀਨਾ ਲੰਘਾ ਦਿੰਦਾ ਹੈਂ। ਇਹ ਠੀਕ ਨਹੀਂ ਹੈ। ਸਾਰੇ ਪੈਸੇ ਖਰਚ ਕਰ ਦੇ। ਮੁੱਕ ਜਾਣ ਤਾਂ ਘਰੇ ਚਿੱਠੀ ਲਿਖ ਦੇਣਾ। ਪਾਗਲਾ, ਇਹ ਸਭ ਤੇਰਾ ਹੀ ਤਾਂ ਹੈ। ਅਧਿਕਾਰ ਨਾਲ ਪੈਸੇ ਮੰਗਣੇ ਚਾਹੀਦੇ ਹਨ। ਪਰ ਹਾਂ, ਧਿਆਨ ਰੱਖਣਾ, ਖਰਚ ਦਾ ਸਾਰਾ ਹਿਸਾਬ ਲਿਖ ਕੇ ਰੱਖੀਂ। ਛੁੱਟੀਆਂ ਵਿੱਚ ਆਵੇਂ ਤਾਂ ਇਹਨਾਂ ਦੇ ਮੂੰਹ ਉੱਤੇ ਮਾਰਨ ਲਈ ਭਾਵੇ ਝੂਠ ਹੀ ਹੋਵੇ - ਕੁਝ ਤਾਂ ਚਾਹੀਦਾ ਹੈ।

ਘਰੋਂ ਚਲਣ ਲੱਗਿਆਂ ਇਕ ਹੀ ਵਿਚਾਰ ਮੇਰੇ ਮਨ ਵਿੱਚ ਘੁੰਮ ਰਿਹਾ ਸੀ ਕਿ ਭਵਿੱਖ ਵਿੱਚ ਅਜਿਹਾ ਕੁਝ ਕਰ ਦਿਖਾਵਾਂਗਾ ਜੀਹਦੇ ਨਾਲ ਮਾਂ ਨੂੰ ਸੁੱਖ ਮਿਲੇ।

ਮੈਂ ਪੂਨਾ ਆ ਗਿਆ। ਹੁਣ ਮੈਂ ਖ਼ੂਬ ਐਸ਼ ਕਰਨੀ ਸ਼ੁਰੂ ਕਰ ਦਿੱਤੀ।

ਮਾਸੀ ਨੂੰ ਮਾਂ ਵਾਲੀ ਚਿੱਠੀ ਦੇ ਕੇ ਉਹਤੋਂ ਬਚੇ ਹੋਏ ਸਾਰੇ ਪੈਸੇ ਲੈ ਲਏ। ਨਵੇਂ ਕਪੜੇ ਸੁਆਏ। ਬਹੁਤ ਸਾਰੀਆਂ ਕਿਤਾਬਾਂ ਖਰੀਦੀਆਂ। ਵਾਲ ਕਟਵਾਉਣ ਲਈ ਹੁਣ ਮੰਡੀ ਤੱਕ ਪੈਦਲ ਜਾਣਾ ਬੰਦ। ਰੱਜਵਾਂ ਦੁੱਧ। ਖਾਣਾ-ਪੀਣਾ ਠਾਠ ਨਾਲ। ਨਿੱਤ ਅੰਗੂਰ। ਉਤਸ਼ਾਹ ਨਾਲ ਦੱਬ ਕੇ ਪੜ੍ਹਨਾ। ਪਰ ਮਾਂ ਦੀ ਹਿਦਾਇਤ ਅਨੁਸਾਰ ਖਰਚ ਦਾ ਹਿਸਾਬ ਡਾਇਰੀ ਵਿੱਚ ਲਿਖਦੇ ਰਹਿਣਾ। ਉਹਦੀ ਆਦਤ ਪਾ ਲਈ। ਬੜੇ ਠਾਠ ਨਾਲ ਮੈਂ ਏਸ ਕੰਮ ਲਈ ਚਾਰ ਰੁਪਏ ਵਾਲੀ ਡਾਇਰੀ ਖਰੀਦੀ। ਡਾਇਰੀ ਦੇ ਪਹਿਲੇ ਹੀ ਪੰਨੇ ਉੱਤੇ ਲਿਖ ਕੇ ਰਖਿਆ - ਮਾਂ ਅਤੇ ਜਨਮ-ਭੂਮੀ ਸਵਰਗ ਨਾਲੋਂ ਵੀ ਵਧ ਕੇ ਹਨ।

ਪਰ ਮੈਂ ਆਪਣੇ ਸਾਫ਼-ਦਿਲ ਮਿੱਤਰਾਂ ਨੂੰ ਨਹੀਂ ਛੱਡਿਆ। ਨਾ ਮੈਂ ਕਿਸੇ ਤਿਗੜਮੀ ਅਮੀਰ ਮੁੰਡੇ ਨਾਲ ਦੋਸਤੀ ਪਾਈ। ਕੋਡੱਮ, ਧਾਂਈਜੇ, ਪਾਟੀਲ, ਕਾਲੀਆ ਆਦਿ ਨਾਲ ਮੇਰੀ ਦੋਸਤੀ ਹੋਰ ਡੂੰਘੀ ਹੋ ਗਈ। ਮੈਂ ਉਹਨਾਂ ਨਾਲ ਆਪਣੀ ਨਿਰਧਨਤਾ ਦਾ ਜ਼ਿਕਰ ਕੀਤਾ ਸੀ ਪਰ ਇਹ ਇੱਛਾ ਵੀ ਦੱਸ ਦਿੱਤੀ ਕਿ ਭਵਿੱਖ ਵਿੱਚ ਅਸੀਂ ਐਸ਼ ਕਰਦੇ ਰਹਾਂਗੇ। ਇਹੀ ਤਾਂ ਸਨ ਮੇਰੇ ਸੱਚੇ ਮਿੱਤਰ। ਕੋਡੱਮ ਨੇ ਪਿਛਲੀ ਜੁਲਾਈ ਵਿੱਚ ਮੈਨੂੰ ਸਿਰਫ਼ ਹਲਕੇ ਜੇਹੇ ਇਸ਼ਾਰੇ ਉੱਤੇ ਤੀਹ ਰੁਪਏ ਉਧਾਰ ਦਿੱਤੇ ਸਨ। ਪਾਟੀਲ ਵੀ ਮੇਰੇ ਉੱਤੇ ਕਦੀ-ਕਦੀ ਥੋੜ੍ਹਾ ਖਰਚ ਕਰਿਆ ਕਰਦਾ ਸੀ। ਉਹ ਕਦੇ ਮੈਨੂੰ ਗੰਨੇ ਦਾ ਰਸ ਪਿਆ ਦਿੰਦਾ। ਇੱਕ ਵਾਰ ਮੈਂ ਮੰਡੀ ਤੋਂ ਪੰਦਰਾਂ ਰੁਪਏ ਦੇ ਫਲ ਲੈ ਆਇਆ ਸੀ। ਅਸੀਂ ਚਾਰ-ਪੰਜ ਦੋਸਤਾਂ ਨੇ ਮਿਲ ਕੇ ਫਲਾਂ ਦਾ ਸਫਾਇਆ ਕਰ ਦਿੱਤਾ। ਮੇਰੇ ਉੱਤੇ ਮਸਤੀ ਦਾ ਆਲਮ ਛਾਇਆ ਹੋਇਆ ਸੀ।

ਪੰਜ, ਇਹ ਕੋਈ ਮਰਨ ਦੀ ਉਮਰ ਥੋੜਾ ਹੀ ਹੁੰਦੀ ਹੈ? ਮੁਖ ਪ੍ਰਸ਼ਨ ਇਹ ਹੈ ਕਿ ਪੰਜਵੇਂ ਸਾਲ ਮਰ ਜਾਣ ਵਾਲਾ ਬੱਚਾ ਪੈਦਾ ਹੀ ਕਿਉਂ ਹੁੰਦਾ ਹੈ?

ਮੇਰੀ ਪੰਜ ਸਾਲਾਂ ਦੀ ਭੈਣ ਮਰ ਗਈ ਸੀ। ਮੈਨੂੰ ਬਹੁਤ ਦੁੱਖ ਹੋਇਆ ਸੀ। ਉਸ ਸਮੇਂ ਜੇ ਸਾਡੀ ਦਾਦੀ ਮਰ ਜਾਂਦੀ ਤਾਂ ਉਸ ਤੋਂ ਮੌਤ ਬਾਰੇ ਚਿੰਤਨ ਕਰਨ ਦਾ ਅਭਿਆਸ ਤਾਂ ਹੋ ਜਾਂਦਾ। ਅਤੇ ਪਿਛੋਂ ਜੇ ਮਨੀ ਮਰਦੀ ਤਾਂ ਉਸ ਸਥਿਤੀ ਵਿੱਚ ਵਿਸ਼ੇਸ਼ ਦੁੱਖ ਨਾ ਹੁੰਦਾ। ਪਰ ਸਾਡੇ ਪਰਿਵਾਰ ਵਿੱਚ ਪਿਛਲੇ ਚਾਲੀ ਵਰ੍ਹਿਆਂ ਦੇ ਇਤਿਹਾਸ ਵਿੱਚ ਦਾਦਾ ਜੀ ਦੀ ਮੌਤ ਪਿਛੋਂ ਮਰੀ ਉਹ ਕੇਵਲ ਮਨੀ ਸੀ। ਮੇਰੀ ਉਮਰ ਦੇ ਵੀਹ ਸਾਲ ਪੂਰੇ ਹੋਣ ਤੱਕ ਪਰਿਵਾਰ ਵਿੱਚ ਏਹੀ ਇੱਕ ਮੌਤ ਹੋਈ ਸੀ। ਮੈਨੂੰ ਬਹੁਤ ਦੁੱਖ ਹੋਇਆ।

ਮੈਂ ਏਧਰ ਹੀ ਸਾਂ। ਏਸੇ ਲਈ ਤਾਂ ਹੋਰ ਵੀ ਜ਼ਿਆਦਾ ਬੇਚੈਨ ਸਾਂ। ਮੇਰੀ ਬੇਚੈਨੀ ਅਤੇ ਦੁੱਖ ਦੀ ਤੀਬਰਤਾ ਮਿਤਰਾਂ ਤੋਂ ਵੀ ਛੁਪ ਨਹੀਂ ਸਕੀ ਸੀ। ਪਰ ਮੈਂ ਮਨੀ ਦੀ ਮੌਤ ਦੀ ਗੱਲ ਕਿਸੇ ਨੂੰ ਨਹੀਂ ਦੱਸੀ। ਮਿੱਤਰ ਕਹਿ ਰਹੇ ਸਨ, ਬਈ ਦੁੱਖਾਂ ਦੇ ਦਾਇਰੇ ਘੁੰਮਦੇ-ਘੁੰਮਦੇ ਕਦੋਂ ਸਾਨੂੰ ਘੇਰ ਲੈਣਗੇ, ਇਹਦਾ ਕੋਈ ਪਤਾ ਨਹੀਂ ਹੁੰਦਾ। ਇਹਨਾਂ ਦੀ ਗਤੀ ਬਹੁਤ ਤੇਜ਼ ਹੁੰਦੀ ਹੈ। ਜ਼ਰੂਰੀ ਨਹੀਂ ਇਹਦਾ ਕੋਈ ਕਾਰਣ ਹੋਵੇ।

ਪਰ ਮੇਰੇ ਦੁੱਖ ਦਾ ਕਾਰਣ ਸੀ। ਜਿਸ ਦੁੱਖ ਦਾ ਕਾਰਣ ਹੁੰਦਾ ਹੈ, ਉਹ ਦੁੱਖ ਸੱਚ

ਨਹੀਂ ਹੋ ਸਕਦਾ। ਪਰ ਅਜਿਹਾ ਦੁੱਖ ਦਿਲ ਵਿੱਚ ਡੂੰਘਾ ਲਹਿ ਕੇ ਚੁਭਦਾ ਰਹਿੰਦਾ ਹੈ। ਇਹ ਸੱਚ ਹੈ।

ਮੇਰੇ ਪਿਛੋਂ ਚਾਰ ਭੈਣਾਂ ਹੀ ਹੋਈਆਂ। ਕਾਫੀ ਵੱਡਾ ਹੋ ਜਾਣ ਤੱਕ ਮੈਨੂੰ ਕੋਈ ਨਵੀਂ ਚੀਜ਼, ਨਵਾਂ ਕੱਪੜਾ ਆਦਿ ਨਹੀਂ ਮਿਲਦਾ ਸੀ। ਤਾਂ ਮੈਂ ਜ਼ੋਰ-ਜ਼ੋਰ ਨਾਲ ਪੈਰ ਮਾਰਦਾ ਅਤੇ ਕਹਿੰਦਾ, ਮੈਂ ਇਕਲੌਤਾ ਪੁੱਤਰ ਹਾਂ ਫੇਰ ਵੀ ਮੈਨੂੰ ਕੋਈ ਲਾਡ-ਪਿਆਰ ਨਹੀਂ ਕਰਦਾ।

ਤਾਂ ਪਿਤਾ ਜੀ ਕਹਿੰਦੇ, ਤੂੰ ਇਹ ਨਾ ਸਮਝੀਂ ਕਿ ਤੂੰ ਸਾਡੇ ਉੱਤੇ ਵੱਡਾ ਉਪਕਾਰ ਕਰ ਰਿਹਾ ਹੈਂ। ਕੀ ਸਾਡੇ ਘਰ ਅੱਗੇ ਨੂੰ ਕੋਈ ਮੁੰਡਾ ਜੰਮੇਗਾ ਹੀ ਨਹੀਂ?

ਪਰ ਆਖਰ ਤੱਕ ਮੇਰੀਆਂ ਭੈਣਾਂ ਹੀ ਹੁੰਦੀਆਂ ਰਹੀਆਂ ਅਤੇ ਮੈਂ ਇਕਲੌਤਾ ਹੀ ਬਣਿਆ ਰਿਹਾ।

ਸਾਡਾ ਪਰਿਵਾਰ ਸ਼ੁਧ ਹਿੰਦੂ ਸੰਸਕਾਰਾਂ ਵਿੱਚ ਪਲਿਆ ਹੋਇਆ ਸੀ। ਏਸ ਲਈ ਭੈਣਾਂ ਨਾਲ ਜਿਹੜਾ ਵਿਵਹਾਰ ਹੁੰਦਾ ਉਹ ਵਿਸ਼ੇਸ਼ ਹਿੰਦੂ ਢੰਗ ਦਾ ਹੁੰਦਾ। ਏਹੀ ਕਿ ਭੈਣਾਂ ਨੂੰ ਭਰਾ ਦੇ ਮੁਕਾਬਲੇ ਵਿੱਚ ਜ਼ਿੱਦ ਨਹੀਂ ਕਰਨੀ ਚਾਹੀਦੀ। ਅਤੇ ਇਹ ਕਿ ਵੱਡੀ ਭੈਣ ਛੋਟੀ ਦੇ ਕੰਘੀ ਨਾਲ ਵਾਲ ਸੁਆਰੇ, ਗੁੱਤ ਕਰੇ। ਜਾਂ ਕਿ ਵੱਡੀ ਛੋਟੀ ਦੀ ਟੱਟੀ ਸਾਫ਼ ਕਰੇ। ਅਤੇ ਫੇਰ ਕੁੜੀਆਂ ਨੂੰ ਚਾਹੀਦਾ ਹੈ ਕਿ ਮਾਂ ਦਾ ਸਾਰੀਆਂ ਆਖਾ ਮੰਨਣ।

ਸੰਤਾਨ ਹੁੰਦੀ ਹੈ ਮਾਂ-ਪਿਓ ਦੀ। ਪਰ ਇੱਕ ਨੂੰ ਦੂਜੀ ਦੇ ਕੰਮ ਕਰਨੇ ਪੈਂਦੇ ਹਨ। ਭਰਾਵਾਂ ਨੂੰ ਆਪਣੇ ਤੋਂ ਛੋਟੇ ਭਰਾਵਾਂ ਦੀ ਪੜ੍ਹਾਈ ਦੇਖਣੀ ਪੈਂਦੀ ਹੈ। ਵੱਡੇ ਭਰਾ ਨੂੰ ਛੋਟੀ ਭੈਣ ਦੇ ਵਿਆਹ ਦੀ ਜ਼ਿੰਮੇਵਾਰੀ ਲੈਣੀ ਪੈਂਦੀ ਹੈ। ਕੀ ਇਹ ਸਭ ਮਾੜਾ ਨਹੀਂ ਹੈ? ਸਾਡੇ ਪਰਿਵਾਰ ਵਿੱਚ ਵੀ ਏਹੀ ਮਾੜਾ ਰਵਾਜ ਚੱਲਿਆ ਆ ਰਿਹਾ ਸੀ। ਸਾਡੇ ਘਰ ਵੀ ਮੇਰੀ ਭੈਣ ਸੁਮੀ ਨੂੰ ਵਿਆਹ ਪਿਛੋਂ ਪੇਕੇ ਆਉਣ ਲਈ ਮਨ੍ਹਾ ਕਰ ਦਿੱਤਾ ਗਿਆ ਸੀ। ਓਸੇ ਮਾੜਾ ਰਵਾਜ ਦੀ ਇਹ ਇੱਕ ਕੜੀ ਸਮਝੋ। ਪਰ ਮਨੂਤਾਈ ਦੀ ਮੌਤ ਦੀ ਖ਼ਬਰ ਨਾਲ ਮੈਨੂੰ ਬਹੁਤ ਦੁੱਖ ਹੋਇਆ।

ਬੜੇ ਸ਼ਾਂਤ ਸੁਭਾਅ ਦੀ ਸੀ ਮਨੂਤਾਈ। ਕੰਮ ਵਿੱਚ, ਗੱਲ ਕਰਨ ਵਿੱਚ, ਗਾਣਾ ਗਾਉਣ ਵਿੱਚ, ਸਕੂਲ ਜਾਣ ਵਿੱਚ ਕਦੀ ਵੀ ਨਹੀਂ ਘਬਰਾਈ।

ਮਾਂ ਕਿਹਾ ਕਰਦੀ, ਇਹਦਾ ਦਿਮਾਗ ਹੀ ਨਹੀਂ ਹੈ। ਓਧਰ ਗ਼ੁਸਲਖਾਨੇ ਵਿੱਚ ਲਾਲਟੈਣ ਦਾ ਸ਼ੀਸ਼ਾ ਟੁੱਟਣ ਦੀ ਆਵਾਜ਼ ਆਈ। ਏਧਰ ਮਾਂ ਚੀਕਣ ਲੱਗੀ - ਮਨੀ ਹੀ ਹੋਵੇਗੀ। ਠਹਿਰ ਮਰ ਜਾਣੀਏ। ਹਾਲਾਂ ਕਿ ਕਸੂਰਵਾਰ ਕੋਈ ਦੂਜਾ ਹੀ ਹੁੰਦਾ, ਤਾਂ ਵੀ। ਤਾਂ ਮਨੀ ਕਿਸੇ ਕਮਰੇ ਵਿਚੋਂ ਕਹਿੰਦੀ, ਅੰਮਾਂ, ਮੈਂ ਨਹੀਂ ਹਾਂ। ਮੈਂ ਏਧਰ ਝਾੜੂ ਲਾ ਰਹੀ ਹਾਂ। ਦੁੱਧ ਵਾਲਾ ਭਾਂਡਾ ਕਿਸੇ ਹੋਰ ਦੇ ਹੱਥੋਂ ਡਿੱਗ ਪੈਂਦਾ ਤਾਂ ਵੀ ਮਾਂ ਏਹੀ ਕਹਿੰਦੀ, ਇਹ ਮਨੀ ਹੀ ਹੋਵੇਗੀ।

ਮੇਰੀ ਮਾਂ ਨੂੰ ਹਰ ਵਾਰ ਕੁੜੀ ਹੀ ਜੰਮਦੀ ਹੈ, ਏਸ ਅਨੁਮਾਨ ਨਾਲ ਗ੍ਰਸੀ ਮੇਰੀ ਦਾਦੀ ਮਨੀ ਦੇ ਜਨਮ ਸਮੇਂ ਜਣੇਪੇ ਦੇ ਕੰਮ ਨਾਲ ਪੂਰੀ ਤਰ੍ਹਾਂ ਅੱਕ ਚੁੱਕੀ ਸੀ। ਉਹਨੂੰ ਘਰ ਦੇ ਸਾਰੇ ਕੰਮ ਸੰਭਾਲਣੇ ਪੈਂਦੇ ਅਤੇ ਫੇਰ ਜੋ ਮਾਂ ਦਾ ਕਰਨਾ ਪੈਂਦਾ, ਉਹ ਅੱਡ। ਏਸ ਲਈ ਉਹਨੂੰ ਛੋਟੀ ਮਨੀ ਨੂੰ ਨਹਾਉਣ ਸਮੇਂ ਬੜੀ ਔਖ ਹੁੰਦੀ। ਇੱਕ ਵਾਰ ਦਾਦੀ ਗਰਮ ਪਾਣੀ ਵਿੱਚ ਠੰਢਾ ਪਾਣੀ ਪਾਉਣਾ ਭੁੱਲ ਗਈ ਸੀ। ਬੱਚੇ ਨੂੰ ਉਹਨੇ ਆਪਣੀਆਂ ਲੱਤਾਂ ਉੱਤੇ ਮੂਧਾ ਪਾ ਲਿਆ ਅਤੇ ਨਹਾਉਣ ਲੱਗੀ। ਗਰਮ ਪਾਣੀ, ਬੱਚੀ ਰੋਣ ਲੱਗ ਪਈ। ਦਾਦੀ ਨੇ ਸੋਚਿਆ, ਹੁਣ ਕੌਣ ਪਹਿਲਾਂ ਉਹਨੂੰ ਝੂਲੇ ਵਿੱਚ ਪਾਵੇ। ਪਾਣੀ ਨੂੰ ਕੋਸਾ ਕਰੇ। ਫੇਰ ਇਹਨੂੰ ਲੈ ਕੇ ਆਵੇ - ਅਤੇ ਫੇਰ ਲੱਤਾਂ ਉੱਤੇ ਰੱਖੇ? ਏਨੇ ਨੂੰ ਬੱਚੀ ਦੀ ਚੀਕ ਸੁਣ ਕੇ ਮਾਂ ਉਥੇ ਆ ਗਈ। ਪਾਣੀ ਵਿੱਚ ਹੱਥ ਪਾਇਆ। ਫੇਰ ਰੋਣਹਾਕੀ ਹੋ ਕੇ ਉਹਨੇ ਦਾਦੀ ਨੂੰ ਕਿਹਾ, ਉਠੋ, ਮੈਂ ਨੁਹਾ ਦਿੰਦੀ ਹਾਂ। ਦਾਦੀ ਨੇ ਮਨੀ ਨੂੰ ਧਰਤੀ ਉੱਤੇ ਸੁੱਟ ਕੇ ਕਿਹਾ ਸੀ, ਕੁੜੀਆਂ ਦੀ ਮਾਂ ਨੂੰ ਏਨਾ ਘੁਮੰਡ ਨਹੀਂ ਕਰਨਾ ਚਾਹੀਦਾ।

ਪਰ ਮਾਂ ਦਾ ਵੀ ਮਨੀ ਨਾਲ ਏਨਾ ਪਿਆਰ ਕਿਥੇ ਸੀ? ਉਹ ਜਦੋਂ ਪੇਟ ਵਿੱਚ ਸੀ ਮਾਂ ਨੇ ਸੋਚਿਆ ਸੀ ਇਜਾ, ਬਿਜਾ, ਤਿਜਾ। ਹੁਣ ਦੀ ਵਾਰੀ ਤਾਂ ਜ਼ਰੂਰ ਮੁੰਡਾ ਹੀ ਜੰਮੇਗਾ। ਪਰ ਜੰਮੀ ਮਨੀ। ਪਿਤਾ ਜੀ ਵੀ ਮਨੀ ਨੂੰ ਨਫ਼ਰਤ ਦੀ ਨਜ਼ਰ ਨਾਲ ਦੇਖਦੇ।

ਉਸ ਸਾਲ ਚੇਚਕ ਦੀ ਬੜੀ ਭਿਅੰਕਰ ਮਹਾਮਾਰੀ ਫੈਲੀ ਹੋਈ ਸੀ। ਸਾਡੇ ਪਿੰਡ ਦੇ ਕੋਈ ਪੰਜਾਹ ਬੱਚੇ ਏਸ ਬਿਮਾਰੀ ਕਾਰਣ ਮਰ ਚੁੱਕੇ ਸਨ। ਉਹਨਾਂ ਵਿੱਚੋਂ ਇੱਕ ਇਹ ਸੀ।

ਸਾਡੇ ਖੇਤ ਦੇ ਰਾਖੇ ਦਾ ਪੁੱਤਰ ਏਸੇ ਬਿਮਾਰੀ ਨਾਲ ਮਰਿਆ ਸੀ। ਇਹਦਾ ਕਿੱਸਾ ਤਾਂ ਬੜਾ ਭਿਅੰਕਰ ਸੀ। ਮੁੰਡੇ ਦੀ ਬਿਮਾਰੀ ਗੰਭੀਰ ਮੋੜ ਲੈ ਚੁੱਕੀ ਸੀ। ਮੁੰਡੇ ਦੀ ਮਾਂ ਇਹ ਸੋਚ ਕੇ ਕਿ ਉਂਜ ਵੀ ਬਿਮਾਰ ਦੀ ਮੰਜੀ ਕੋਲ ਕਿਸੇ ਨੇ ਤਾਂ ਸਿਰਫ਼ ਬਹਿਣਾ ਹੀ ਹੁੰਦਾ ਹੈ ਆਪਣੀ ਛੋਟੀ ਬੱਚੀ ਨੂੰ ਇਹ ਕੰਮ ਸੌਂਪ ਕੇ ਆਪ ਬਾਹਰ ਕੰਮ ਉੱਤੇ ਚਲੀ ਗਈ ਸੀ। ਦੁਪਹਿਰ ਨੂੰ ਉਸ ਮੁੰਡੇ ਦੇ ਸਰੀਰ ਵਿੱਚ ਐਨੀ ਜਲਣ ਹੋਈ ਕਿ ਘਬਰਾ ਕੇ ਉਹ ਭੱਜਿਆ ਅਤੇ ਬਾਉਲੀ ਵਿੱਚ ਛਾਲ ਮਾਰ ਦਿੱਤੀ।

ਪਰ ਮਨੀ ਦੀ ਮੌਤ ਮੰਜੇ ਉੱਤੇ ਹੀ ਹੋਈ ਸੀ।

ਇਸ ਵਾਰ ਦਾਦੀ ਨੇ ਕਾਰਤਿਕ ਦੇ ਮੇਲੇ ਉੱਤੇ ਜਾਣ ਦੀ ਤਿਆਰੀ ਕਰ ਲਈ ਸੀ। ਪਰ ਐਨ ਏਸੇ ਸਮੇਂ ਮਨੀ ਨੂੰ ਸਖਤ ਬੁਖ਼ਾਰ ਹੋ ਗਿਆ ਸੀ।

ਮਾਂ ਨੇ ਦਾਦੀ ਨੂੰ ਕਿਹਾ, ਏਸੇ ਮੇਲੇ ਉੱਤੇ ਜਾਣਾ ਕੀ ਜ਼ਰੂਰੀ ਹੈ? ਛੋਟੀ ਹਾਲੇ ਵੀ ਦੁੱਧ ਪੀਂਦੀ ਹੈ। ਬਸਤੀ ਵਿੱਚ ਹਾਲਤ ਬਹੁਤ ਖ਼ਰਾਬ ਹੈ। ਤੂੰ ਅੱਗੇ ਹਾੜੀ ਦੇ ਮੇਲੇ ਚਲੀ ਜਾਵੀਂ। ਹਾਲੇ ਮਨੀ ਦਾ ਖਿਆਲ ਰੱਖੋ।

ਆਪਣਾ ਬੰਨ੍ਹਿਆ-ਬੰਨ੍ਹਾਇਆ ਸਮਾਨ ਗੁੱਸੇ ਨਾਲ ਖੋਲ੍ਹਦਿਆਂ ਦਾਦੀ ਨੇ ਗੁਆਂਢਣ ਨੂੰ ਕਿਹਾ, ਤੂੰ ਚਲੀ ਜਾਹ। ਕੀ ਕਰੀਏ? ਨਹੂੰ ਚਾਹੁੰਦੀ ਹੈ ਕਿ ਮੈਂ ਇਹਦੀਆਂ ਕੁੜੀਆਂ ਲਈ ਆਪਣਾ ਨੇਮ-ਧਰਮ ਸਭ ਕੁਝ ਛੱਡ ਦਿਆਂ। ਏਨਾ ਕੁ ਬੁਖ਼ਾਰ ਕੀ ਹੁੰਦਾ ਹੈ। ਪਰ

ਇਹਨੂੰ ਲਗਦਾ ਹੈ ਕਿ ਇਹਦੀਆਂ ਕੁੜੀਆਂ ਦੇ ਆਸ-ਪਾਸ ਨਿਰੰਤਰ ਘੁੰਮਦੀ ਰਹਾਂ। ਕਿਹੜੀ ਕਿਸਮਤ ਲੈ ਕੇ ਆਈ ਹੈ ਇਹ, ਜਿਹੜੀ ਇਹਦੇ ਬੱਚਿਆਂ ਨੂੰ ਮਾਤਾ ਨਿਕਲੇਗੀ?

ਮਾਂ ਰੋਣ ਲੱਗ ਪਈ। ਉਹਨੇ ਕਿਹਾ, ਤੁਸੀਂ ਜਾਣਾ ਹੈ ਤਾਂ ਚਲ ਜਾਓ। ਪਰ ਮਾਤਾ ਦੀ ਗੱਲ ਨਾ ਕਰੋ। ਮੁੰਨੀ ਨੂੰ ਸੰਭਾਲ ਕੇ ਮੈਂ ਮਨੀ ਦੀ ਦੇਖਭਾਲ ਕਰ ਲਵਾਂਗੀ। ਪਰ ਹੱਥ ਜੋੜਦੀ ਹਾਂ। ਆਪਣੀ ਜ਼ਬਾਨ ਨੂੰ ਤਾਲਾ ਲਾ ਲਉ।

ਦਾਦੀ ਨਹੀਂ ਗਈ। ਪਰ ਦਾਦੀ ਦੀ ਜ਼ਬਾਨ ਪੂਰੀ ਹੋ ਗਈ। ਸਚਮੁੱਚ ਮਨੀ ਦਾ ਬੁਖ਼ਾਰ ਚੇਚਕ ਵਾਲਾ ਹੀ ਨਿਕਲਿਆ। ਉਹਦਾ ਸਾਰਾ ਸਰੀਰ ਲਾਲ ਹੋ ਗਿਆ ਸੀ।

ਹੁਣ ਉਹਦੇ ਕੋਲ ਛੋਟਿਆਂ-ਵੱਡਿਆਂ ਦਾ ਆਉਣਾ-ਜਾਣਾ ਬੰਦ ਕਰ ਦਿੱਤਾ ਗਿਆ ਸੀ। ਉਸ ਦੀ ਦੇਖਭਾਲ ਲਈ ਹੁਣ ਦੋ ਔਰਤਾਂ ਬਚੀਆਂ ਸਨ। ਇਹਨਾਂ ਦੀ ਆਪਸ ਵਿੱਚ ਬਣਦੀ ਨਹੀਂ ਸੀ। ਮਾਂ ਨੇ ਕਦੇ ਪੁੱਛਿਆ ਕਿ ਕੀ ਪਾਣੀ ਗਰਮ ਹੋ ਗਿਆ? ਤਾਂ ਦਾਦੀ ਸੁਣਿਆ-ਅਣਸੁਣਿਆ ਕਰ ਦਿੰਦੀ। ਉੱਤਰ ਨਾ ਦਿੰਦੀ। ਦਾਦੀ ਨੇ ਕਦੀ ਕਿਹਾ ਕਿ-ਤੂੰ ਮਜ਼ਦੂਰਾਂ ਲਈ ਰੋਟੀਆਂ ਪਕਾ ਦੇ ਤਾਂ ਮਾਂ ਚੁੱਪ ਹੋ ਜਾਂਦੀ।

ਇਸ ਵਿਚਕਾਰ ਪਤਾ ਨਹੀਂ ਪਿਤਾ ਜੀ ਨੂੰ ਕੀ ਸੁੱਝੀ ਕਿ ਉਨ੍ਹਾਂ ਨੇ ਸਾਡਾ ਪੁਰਾਣਾ ਗੰਦਾ ਮਕਾਨ ਢਾ ਕੇ, ਉਸ ਸਾਲ ਨਵਾਂ ਮਕਾਨ ਬਣਾਉਣ ਦਾ ਇਰਾਦਾ ਕਰ ਲਿਆ। ਹੋਇਆ ਇਉਂ ਕਿ ਚੰਗੇ ਪੈਸੇ ਮਿਲ ਗਏ। ਪਿਤਾ ਜੀ ਨੂੰ ਖ਼ੂਬ ਕਮਾਈ ਹੋਈ ਸੀ। ਪਿਤਾ ਜੀ ਨੇ ਕਿਹਾ, ਅਜਿਹੇ ਘਰ ਬਣਵਾਉਂਦੇ ਹਾਂ ਜਿਹਦੀਆਂ ਤਿੰਨ ਤਾਂ ਮੰਜ਼ਿਲਾਂ ਹੋਣਗੀਆਂ ਅਤੇ ਫੇਰ ਚੌਥੀ ਛੱਤ। ਬਸਤੀ ਵਿੱਚ ਇਸ ਮਕਾਨ ਦੀ ਬਰਾਬਰੀ ਕੋਈ ਨਹੀਂ ਕਰ ਸਕੇਗਾ।

ਮਾਂ ਨੇ ਕਿਹਾ, ਮਨੀ ਜਦੋਂ ਤੀਕ ਠੀਕ ਨਹੀਂ ਹੋ ਜਾਂਦੀ, ਮੈਂ ਇਸ ਘਰ ਨੂੰ ਤੋੜਨ ਨਹੀਂ ਦੇਵਾਂਗੀ।

ਪਿਤਾ ਜੀ ਨੂੰ ਗੁੱਸਾ ਆਇਆ।

ਮੈਂ ਏਧਰ ਮਜ਼ਦੂਰ, ਕਾਰੀਗਰ ਆਦਿ ਪੱਕੇ ਕਰ ਲਏ ਹਨ ਅਤੇ ਤੂੰ ਏਂ ਕਿ ਆਪਣੀ ਹੀ ਮਾਰੀ ਜਾਂਦੀ ਏਂ। ਮਨੀ ਅੱਠਾਂ-ਦੱਸਾਂ ਦਿਨਾਂ ਤੀਕ ਆਪਣੇ ਆਪ ਠੀਕ ਹੋ ਜਾਵੇਗੀ। ਪਰ ਉਸ ਪਿੱਛੋਂ ਖਰਚਾ ਕਿੰਨਾ ਵਧ ਸਕਦਾ ਏ, ਸੋਚਿਆ ਵੀ ਹੈ? ਬਸਤੀ ਵਿੱਚ ਦੋ ਹੋਰ ਮਕਾਨ ਬਣਨ ਵਾਲੇ ਹਨ। ਉਹ ਲੋਕ ਹੁਣ ਤੋਂ ਹੀ ਮਜ਼ਦੂਰਾਂ ਨੂੰ ਰਾਖਵੇਂ ਕਰ ਲੈਣਗੇ। ਫੇਰ?

ਮਾਂ ਨੇ ਕਿਹਾ, ਤੁਸੀਂ ਏਥੋਂ ਚਲੇ ਜਾਓ।

ਪਿਤਾ ਜੀ ਨੂੰ ਮਾਂ ਉੱਤੇ ਬਹੁਤ ਗੁੱਸਾ ਆਇਆ ਸੀ। ਉਹ ਆਥਣ ਨੂੰ ਕਦੀ ਮਨੀ ਬਾਰੇ ਉਂਜ ਹੀ ਪੁੱਛ ਲਿਆ ਕਰਦੇ, ਬਸ। ਦਾਦੀ ਅਤੇ ਪਿਤਾ ਜੀ ਦੋਵੇਂ ਇਸ ਮਾਮਲੇ ਵਿੱਚ ਮਾਂ ਨਾਲ ਗੁੱਸੇ ਸਨ। ਇਹਨਾਂ ਦੋਹਾਂ ਦਾ ਬੁੜਬੁੜ ਕਰਨਾ ਜਾਰੀ ਰਹਿੰਦਾ। ਪਿਤਾ ਜੀ ਕਦੇ ਡਾਕਟਰ ਲੈ ਆਉਂਦੇ, ਬਸ।

ਮੈਨੂੰ ਏਧਰ ਪਿਤਾ ਜੀ ਦੀਆਂ ਚਿੱਠੀਆਂ ਆਉਂਦੀਆਂ ਰਹਿੰਦੀਆਂ। ਲਿਖਿਆ ਹੁੰਦਾ, ਸਾਨੂੰ ਇਸ ਵਾਰ ਕਪਾਹ ਦੇ ਚੰਗੇ ਪੈਸੇ ਮਿਲੇ ਹਨ। ਚੋਣਾਂ ਖਤਮ ਹੋ ਚੁੱਕੀਆਂ ਹਨ। ਛੱਤ ਤੋੜ ਦਿੱਤੀ ਹੈ। ਜਲਦੀ ਹੀ ਹੇਠਲੀ ਮੰਜ਼ਿਲ ਤੋੜ ਦਿਆਂਗੇ। ਉਸ ਪਿਛੋਂ ਨਵੇਂ ਮਕਾਨ ਦਾ

ਕੰਮ ਸ਼ੁਰੂ ਹੋ ਜਾਵੇਗਾ। ਤੂੰ ਪਰਿਵਾਰ ਵਿੱਚ ਇਕਲੌਤਾ ਪੁੱਤਰ ਏਂ। ਪਰ ਪਰਿਵਾਰ ਦੀ ਪੂਰੀ ਸ਼ਾਨ ਤੇਰੇ ਉੱਤੇ ਨਿਰਭਰ ਹੈ। ਤੂੰ ਸੁਣਿਆ ਹੋਵੇਗਾ, ਫਲਾਂ ਸਾਹਬ ਦਾ ਮੁੰਡਾ ਜਰਮਨੀ ਗਿਆ ਹੈ। ਤੂੰ ਕੇਵਲ ਪੜ੍ਹਾਈ ਵਿੱਚ ਲੱਗਿਆ ਰਹਿ। ਵਗੈਰਾ-ਵਗੈਰਾ।

ਮੈਂ ਏਧਰ ਸਚਮੁੱਚ ਪੜ੍ਹਾਈ ਕਰ ਰਿਹਾ ਸਾਂ ਅਤੇ ਅਚਾਨਕ ਚਿੱਠੀ ਮਿਲੀ - ਚੇਚਕ ਨਾਲ ਮਨੀ ਚੱਲ ਬਸੀ। ਜ਼ਿਆਦਾ ਪਰੇਸ਼ਾਨ ਨਾ ਹੋਣਾ।

ਮੈਂ ਸੁੰਨ ਹੋ ਗਿਆ। ਇਸ ਤਰ੍ਹਾਂ ਅਚਾਨਕ ਕਿਉਂ ਕਿਸੇ ਦੀ ਮੌਤ ਹੋਵੇ?

ਪਿਛਲੀਆਂ ਛੁੱਟੀਆਂ ਵਿੱਚ ਜਦੋਂ ਮੈਂ ਵਿਦਾ ਹੋ ਰਿਹਾ ਸਾਂ, ਮਨੀ ਮੁਸਕ੍ਰਾਉਂਦੀ ਹੋਈ ਮੈਨੂੰ ਕੰਘਾ ਦੇਣ ਆਈ ਸੀ। ਉਹਨੂੰ ਮੈਂ ਇਹਨਾਂ ਛੁੱਟੀਆਂ ਵਿੱਚ ਦੇਖ ਨਹੀਂ ਸਕਾਂਗਾ। ਇਹ ਕਿਹੋ ਜੇਹਾ ਇਨਸਾਫ਼ ਹੈ? ਮੈਂ ਬੇਹੱਦ ਸੁੰਨ ਹੋ ਗਿਆ ਸਾਂ।

ਉਸ ਤੋਂ ਤੁਰੰਤ ਪਿਛੋਂ ਮਾਂ ਦੀ ਇੱਕ ਲੰਬੀ ਚਿੱਠੀ ਮਿਲੀ ਸੀ। ਵਿਸਥਾਰ ਨਾਲ ਲਿਖਿਆ ਸੀ - ਪਿਛਲੇ ਪੰਦਰਾਂ ਦਿਨਾਂ ਤੋਂ ਮੇਰੇ ਉੱਤੇ ਜੋ ਬੀਤ ਰਹੀ ਹੈ, ਉਹਨੂੰ ਯਾਦ ਕਰਦੇ-ਕਰਦੇ ਮੇਰੇ ਹੰਝੂ ਰੁਕ ਨਹੀਂ ਰਹੇ। ਦਾਮਨ ਭਿੱਜ ਗਿਆ ਹੈ। ਤੂੰ ਦੁਖੀ ਨਾ ਹੋਈਂ, ਤੇਰੀਆਂ ਹੋਰ ਤਿੰਨ ਭੈਣਾਂ ਹਨ।

ਮਨੀ ਦੇ ਸਰੀਰ ਦੇ ਫੋੜੇ ਨਿੰਬੂ ਵਾਂਗ ਵੱਡੇ ਹੋ ਗਏ ਸਨ। ਉਹਦੀ ਦੁਆ-ਦਾਰੂ ਕਰਨ ਵਿੱਚ ਦਾਦੀ ਬੜੀ ਲਾਪਰਵਾਹੀ ਕਰਿਆ ਕਰਦੀ। ਛੋਟੀ ਨਲੀ ਦੇ ਡਰ ਤੋਂ ਕਿ ਕਿਤੇ ਉਹਨੂੰ ਛੂਤ ਨਾ ਲੱਗ ਜਾਵੇ, ਮਾਂ ਮਨੀ ਦੇ ਨੇੜੇ ਜਾਣ ਤੋਂ ਪਰਹੇਜ਼ ਕਰਦੀ। ਉਹ ਦੂਰ ਤੋਂ ਹੀ ਉਹਨੂੰ ਦੇਖਦੀ ਰਹਿੰਦੀ। ਮਾਂ ਨੂੰ ਦੇਖਦਿਆਂ ਹੀ ਮਨੀ ਆਪਣੇ ਦੋਹਾਂ ਹੱਥਾਂ ਨੂੰ ਉੱਪਰ ਚੁੱਕ ਲੈਂਦੀ। ਇਸ਼ਾਰੇ ਨਾਲ ਕਹਿੰਦੀ, ਕਿ ਮਾਂ ਮੈਨੂੰ ਗੋਦੀ ਵਿੱਚ ਲੈ ਲਵੇ। ਪਰ ਮਾਂ ਉਹਨੂੰ ਨਹੀਂ ਲੈ ਸਕਦੀ ਸੀ।

ਫੋੜੇ ਬਹੁਤ ਫੁੱਲ ਗਏ ਤਾਂ ਮਾਂ ਮੰਜੀ ਕੋਲ ਬੈਠਣ ਲੱਗੀ ਸੀ। ਬਾਕੀ ਸਾਰੇ ਲੋਕਾਂ ਲਈ ਉਥੇ ਜਾਣ ਦੀ ਮਨਾਹੀ ਸੀ। ਮਨੀ ਦੀਆਂ ਦੋਹਾਂ ਹਥੇਲੀਆਂ ਨੂੰ ਕਪੜੇ ਦੀਆਂ ਥੈਲੀਆਂ ਵਿੱਚ ਬੰਦ ਕਰ ਦਿੱਤਾ ਗਿਆ ਸੀ ਤਾਂ ਜੋ ਉਹ ਖਾਜ ਨਾ ਕਰ ਸਕੇ। ਥੈਲੀਆਂ ਨੂੰ ਗੁੱਟਾਂ ਉੱਤੇ ਕੱਸ ਕੇ ਬੰਨ੍ਹ ਦਿੱਤਾ ਗਿਆ ਸੀ। ਇਸ ਦੇ ਬਾਵਜੂਦ ਮਨੀ ਆਪਣੇ ਆਪ ਨੂੰ ਰੋਕ ਨਹੀਂ ਸਕਦੀ ਸੀ ਅਤੇ ਫੋੜਿਆਂ ਨੂੰ ਖੁਰਚ ਕੇ ਛਿੱਲ ਲੈਂਦੀ। ਉਹਦੇ ਦੋਹਾਂ ਮੋਢਿਆਂ ਤੋਂ ਲਹੂ ਵਗ ਰਿਹਾ ਸੀ। ਦਾਦੀ ਨੂੰ ਗੁੱਸਾ ਆਇਆ। ਉਹਨੇ ਮਨੀ ਦੇ ਦੋਵੇਂ ਹੱਥ ਮੰਜੇ ਦੀ ਬਾਹੀ ਨਾਲ ਕੱਸ ਕੇ ਬੰਨ੍ਹੇ ਦਿੱਤੇ।

ਮਨੀ ਰੋਣ ਲੱਗ ਪਈ ਸੀ, ਕਹਿੰਦੀ, ਹੱਥ ਖੋਲ੍ਹ ਦਿਉ।

ਮਾਂ ਨੇ ਉਹਨੂੰ ਪੁੱਛਿਆ, ਮਨੂਤਾਈ, ਤੈਨੂੰ ਕੀ ਚਾਹੀਦਾ, ਪਾਣੀ?

ਮਨੀ ਕੁਝ ਵੀ ਨਹੀਂ ਬੋਲੀ।

ਮਾਂ ਨੇ ਫੇਰ ਪੁੱਛਿਆ, ਮਨੀ, ਬੋਲਦੀ ਕਿਉਂ ਨਹੀਂ? ਬੋਲ ਨਾ? ਸੰਭਵ ਹੈ ਕੱਲ੍ਹ ਤੋਂ ਤੂੰ ਬੋਲ ਵੀ ਨਹੀਂ ਸਕੇਂਗੀ। ਘੱਟੋ-ਘੱਟ ਅੱਜ ਤਾਂ ਮੇਰੇ ਨਾਲ ਗੱਲ ਕਰ ਲੈ, ਬੇਟੀ।

ਪਰ ਮਨੀ ਚੁੱਪ ਸੀ।

ਦਾਦੀ ਨੇ ਕਿਹਾ, ਮਨੂਤਾਈ, ਦਾਦਾ ਜੀ ਨੂੰ ਤੇਰੇ ਵਾਸਤੇ ਕਿਹੜੀ ਚੀਜ਼ ਲਿਆਉਣ

ਲਈ ਕਹੀਏ?

ਤਾਂ ਉਹਨੇ ਮੂੰਹ ਖੋਲ੍ਹਿਆ। ਕਿਹਾ ਸੀ, ਲਾਲ ਸਾੜ੍ਹੀ।

ਲਾਲ ਸਾੜ੍ਹੀ।

ਜਦੋਂ ਉਹਨੇ ਇਹ ਸ਼ਬਦ ਆਖੇ ਹੋਣਗੇ, ਏਧਰ ਓਸ ਸਮੇਂ ਮੈਂ ਕੀ ਕਰ ਰਿਹਾਂ ਹੋਵਾਂਗਾ? ਕਮਰੇ ਵਿੱਚ ਬੈਠਾ ਸੀ ਜਾਂ ਪਹਾੜੀਆਂ ਉੱਤੇ ਸੈਰ ਕਰ ਰਿਹਾ ਸਾਂ? ਦੋਸਤਾਂ ਨਾਲ ਠੱਠੇ-ਮਖੌਲਾਂ ਵਿੱਚ ਮਸਤ ਸਾਂ ਜਾਂ ਖਿੜਕੀ ਵਿਚੋਂ ਪਹਾੜੀ ਨੂੰ ਦੇਖ ਰਿਹਾਂ ਸਾਂ? ਮੈਨੂੰ ਉਹਨੇ ਉਸ ਪਲ ਹੀ ਯਾਦ ਕੀਤਾ ਸੀ। ਲਾਲ ਸਾੜ੍ਹੀ।

ਜਦੋਂ ਵੀ ਛੁੱਟੀਆਂ ਵਿੱਚ ਘਰ ਜਾਂਦਾ, ਉਹ ਮੈਥੋਂ ਲਾਲ ਸਾੜ੍ਹੀ ਦੀ ਮੰਗ ਕਰਦੀ। ਹਰ ਵਾਰ ਕਹਿੰਦਾ, ਅਗਲੀ ਵਾਰ ਜ਼ਰੂਰ।

ਮੇਰੇ ਇਕਰਾਰ ਉੱਤੇ ਵਿਸ਼ਵਾਸ ਕਰਕੇ; ਉਹਦੇ ਬਦਲੇ ਵਿੱਚ ਉਹ ਮੇਰੇ ਕਈ ਕੰਮ ਤੁਰੰਤ ਕਰ ਦਿੰਦੀ। ਪਿੱਠ ਉੱਤੇ ਖਾਜ ਵਰਗੇ ਕਿਸੇ ਕੰਮ ਲਈ ਜਦੋਂ ਉਹ ਟਾਲਮਟੋਲ ਕਰਦੀ ਅਤੇ ਜਿਵੇਂ ਹੀ ਮੈਂ ਲਾਲ ਸਾੜ੍ਹੀ ਦਾ ਜ਼ਿਕਰ ਕਰਦਾ, ਉਹ ਝਟਪਟ ਤਿਆਰ ਹੋ ਜਾਂਦੀ।

ਹੌਲੀ-ਹੌਲੀ ਉਹਦੀ ਜ਼ਬਾਨ ਬੰਦ ਹੋ ਗਈ ਸੀ। ਗਲ ਵਿੱਚ ਫੋੜੇ ਨਿੱਕਲ ਆਏ ਸਨ। ਅੱਖਾਂ ਵਿੱਚ ਵੀ ਚੇਚਕ ਫੈਲ ਗਈ ਸੀ।ਅੱਖਾਂ ਦੀਆਂ ਪੁਤਲੀਆਂ ਸਫੈਦ ਹੋ ਗਈਆਂ ਸਨ।

ਮਾਂ ਨੇ ਪੁੱਛਿਆ। ਮਨੂਤਾਈ, ਤੈਨੂੰ ਕੀ ਚਾਹੀਦਾ?

ਮਨੀ ਨੇ ਕਿਹਾ, ਮੇਰੇ ਹੱਥ ਖੋਲ੍ਹ ਦਿਓ, ਮਾਂ। ਜਲਣ, ਜਲਣ, ਮਾਂ ਜਲਣ ਹੋ ਰਹੀ ਹੈ। ਉਸ ਤੋਂ ਪਿਛੋਂ ਉਹਦਾ ਮੂੰਹ ਫੇਰ ਕਦੀ ਖੁਲ੍ਹਿਆ ਹੀ ਨਹੀਂ! ਮੂੰਹ ਵਿੱਚ ਜੋ ਵੀ ਪਾਇਆ ਗਿਆ, ਗਲੇ ਤੋਂ ਹੇਠਾਂ ਗਿਆ ਹੀ ਨਹੀਂ। ਅੱਖਾਂ ਦੀ ਨਜ਼ਰ ਤਾਂ ਕਦੋਂ ਦੀ ਸਮਾਪਤ ਹੋ ਚੁੱਕੀ ਸੀ।

ਮੰਜੇ ਦੇ ਇੱਕ ਪਾਸੇ ਖੜੀ-ਖੜੀ ਮਾਂ ਉਹਨੂੰ ਜਦੋਂ ਬੁਲਾਉਂਦੀ, ਮਨੂ: ਤਾਂ ਉਹ ਈਸਾ ਵਾਂਗ ਜੀਹਦੇ ਦੋਨੋ ਹੱਥ ਬੰਨ੍ਹੇ ਹੋਏ ਹਨ, ਆਪਣੀਆਂ ਸਫੈਦ ਪੁਤਲੀਆਂ ਉੱਤੇ ਜ਼ੋਰ ਪਾ ਕੇ ਆਵਾਜ਼ ਆਉਣ ਵਾਲੀ ਦਿਸ਼ਾ ਵਿੱਚ ਘੁਮਾਉਂਦੀ ਰਹਿੰਦੀ।

ਫੇਰ ਮਾਂ ਸਿਰਹਾਣੇ ਖੜੀ ਹੋ ਜਾਂਦੀ ਅਤੇ ਬੁਲਾਉਂਦੀ, ਮਨੂਤਾਈ।

ਉਹ ਆਪਣੇ ਸਿਰ ਨੂੰ ਉੱਪਰ ਚੁੱਕ ਕੇ ਓਧਰ ਨਜ਼ਰ ਸੁੱਟਦੀ।

ਉਸਦੀਆਂ ਅੱਖਾਂ ਸਿੱਪੀਆਂ ਵਾਂਗ ਸਫੈਦ ਹੋ ਗਈਆਂ ਸਨ।

ਦਾਦੀ ਨੇ ਕਿਹਾ, ਹਾਲੇ ਸੁਣ ਤੇ ਸਕਦੀ ਏਂ। ਹੋਰ ਦੋ ਦਿਨਾਂ ਪਿਛੋਂ, ਉਹਨੂੰ ਬਿਨਾਂ ਨਹਾਏ-ਧੁਆਏ ਬਸਤੀ ਤੋਂ ਬਾਹਰ ਦੱਬ ਦਿੱਤਾ ਗਿਆ ਸੀ। ਮੰਜੀ ਸਮੇਤ ਉਹਦਾ ਛੋਹਿਆ ਹੋਇਆ ਸਾਰਾ ਸਾਮਾਨ ਦੱਬ ਦਿੱਤਾ ਗਿਆ ਸੀ। ਉਹਦਾ ਉਹ ਛੋਟਾ ਜਿਹਾ ਬਸਤਾ, ਉਹਦੀ ਚਾਦਰ-ਸਭ ਕੁਝ।

ਦੋ-ਤਿੰਨ ਦਿਨ ਮੈਂ ਬੇਹਦ ਦੁਖੀ ਰਿਹਾ। ਪਰ ਸਮਝ ਨਹੀਂ ਰਿਹਾ ਸਾਂ ਕਿ ਗੁੱਸੇ ਨੂੰ ਕਿਵੇਂ ਕੱਢਾਂ? ਕੀਹਦੇ ਉੱਤੇ?

ਮੈਂ ਕਿਹਾ, ਮੈਂ ਪਿਤਾ ਜੀ ਦਾ ਖ਼ੂਨ ਕਰ ਦਿਆਂਗਾ। ਮੈਂ ਦਾਦੀ ਨੂੰ ਮਾਰ ਸੁਟਾਂਗਾ। ਮੈਂ ਪੂਰੇ ਘਰ ਨੂੰ ਅੱਗ ਲਾ ਦਿਆਂਗਾ। ਸਾਰਿਆਂ ਦੀਆਂ ਲਾਸ਼ਾਂ ਨੂੰ ਉਸ ਅੱਗ ਵਿੱਚ ਸਾੜ ਦਿਆਂਗਾ। ਮਾਂ ਨੂੰ ਤਾਂ ਜਿਉਂਦਿਆਂ ਹੀ ਸਾੜ ਦਿਆਂਗਾ। ਕਿੰਨੀ ਭਿਅੰਕਰ ਮੌਤ ਸੀ ਮਨੀ

ਦੀ।

ਉਹਨਾਂ ਲੋਕਾਂ ਨੇ ਮਨੀ ਨੂੰ ਦੱਬ ਦਿੱਤਾ। ਦੱਬ ਦਿੱਤਾ। ਦੱਬ ਦਿੱਤਾ। ਮੈਂ ਵਹਿਬਲ ਹੋ ਗਿਆ ਸਾਂ। ਮੇਰੀਆਂ ਭਾਵਨਾਵਾਂ ਭੜਕ ਉੱਠੀਆਂ ਸਨ। ਕੀ ਮਖ਼ੌਲ ਬਣਾ ਰੱਖਿਆ ਹੈ ਉਹਨਾਂ ਲੋਕਾਂ ਨੇ?

ਮੈਂ ਛੋਟੇ ਬੱਚਿਆਂ ਦੀ ਪੀਲੀ ਸਾੜ੍ਹੀ ਖ਼ਰੀਦ ਲਿਆਇਆ। ਫੇਰ ਉਹਦੇ ਟੋਟੇ-ਟੋਟੇ ਕਰ ਦਿੱਤੇ। ਉਹਨੂੰ ਅੱਗ ਲਾ ਦਿੱਤੀ। ਲਾਟਾਂ ਕਾਰਣ ਮੇਰੇ ਹੱਥ ਸੜ ਗਏ ਸਨ। ਮੈਂ ਦਵਾਤ ਦੀ ਸਿਆਹੀ ਫਰਸ਼ ਉੱਤੇ ਡੋਲ੍ਹ ਦਿੱਤੀ। ਹੱਥਾਂ ਨੂੰ ਉਹਦੇ ਵਿੱਚ ਭਿਉ ਦਿੱਤਾ, ਠੰਡਕ ਮਹਿਸੂਸ ਹੋਈ। ਫੇਰ ਸਿਆਹੀ ਨਾਲ ਆਪਣੀਆਂ ਹਥੇਲੀਆਂ ਨੂੰ ਭਿਉਂ ਕੇ ਥਾਂ-ਥਾਂ ਪੰਜਿਆਂ ਦੇ ਛਾਪੇ ਲਾਏ। ਸਿਰਹਾਣੇ ਉੱਤੇ, ਦਰਵਾਜ਼ੇ ਉੱਤੇ, ਖਿੜਕੀਆਂ ਉੱਤੇ, ਕੰਧਾਂ ਉੱਤੇ।

ਫੇਰ ਪਤੀਲੀ ਵਿੱਚ ਰੱਖਿਆ ਸਾਰਾ ਦੁੱਧ ਹੇਠਾਂ ਕੁੱਤੇ ਦੇ ਉਸ ਲਾਵਾਰਿਸ ਪਿੱਲੇ ਨੂੰ ਪਿਆ ਦਿੱਤਾ।

ਮੈਂ ਕਿਹਾ, ਮੈਂ ਉਹਨਾਂ ਤੋਂ ਬਦਲਾ ਲਵਾਂਗਾ। ਹਰ ਮਹੀਨੇ ਸੌ ਰੁਪਏ ਫੂਕ ਦਿਆਂਗਾ। ਹਰ ਮਹੀਨੇ ਦੋ ਸੌ ਰੁਪਏ ਮੰਗਵਾਵਾਂਗਾ।

ਮੈਂ ਇਕੱਲਾ ਬੇਤਾਲ ਟਿੱਲੇ ਉੱਤੇ ਚਲਿਆ ਗਿਆ। ਉਥੇ ਪਾਗਲਾਂ ਵਾਂਗ ਕਦੀ ਭੱਜਦਾ ਰਿਹਾ ਤੇ ਕਦੀ ਬੈਠਾ ਰਿਹਾ। ਸ਼ਹਿਰ ਦੀਆਂ ਸੜਕਾਂ ਉੱਤੇ ਪੈਦਲ ਘੁੰਮਦਾ ਰਿਹਾ। ਇੱਕ ਪੁਲਸ ਵਾਲੇ ਨੇ ਮੈਨੂੰ ਟੋਕਿਆ ਸੀ, ਤਾਂ ਮੈਂ ਕਿਹਾ ਸੀ, ਮੇਰੀ ਭੈਣ ਮਰ ਗਈ ਹੈ।

ਮਨੀ ਦੀ ਮੌਤ ਮੇਰੇ ਲਈ ਬਰਦਾਸ਼ਤ ਤੋਂ ਬਾਹਰ ਸੀ। ਮਾਸੀ ਮੇਰੇ ਕਮਰੇ ਵਿੱਚ ਆਪਣੇ ਪੁੱਤਰ ਨੂੰ ਨਾਲ ਲੈ ਕੇ ਆਈ ਸੀ। ਕਹਿਣ ਲੱਗੀ, ਜੀਹਦਾ ਜਨਮ ਹੁੰਦਾ ਹੈ, ਮੌਤ ਨਿਸਚਿਤ ਹੈ। ਬੱਚਾ ਰਹਿਣ ਲਈ ਕੌਣ ਪੈਦਾ ਹੋਇਆ ਹੈ? ਫੇਰ ਉਹਨੇ ਕਿਹਾ, ਇੱਕ-ਅੱਧ ਹਫਤਾ ਸਾਡੇ ਘਰ ਆ ਕੇ ਰਹਿ ਲਵੇ।

ਮੈਂ ਕਿਹਾ, ਸਿਰਫ਼ ਹਫਤਾ ਹੀ ਕਿਉਂ? ਦਸ ਸਾਲ ਕਿਉਂ ਨਹੀਂ?

ਹਿੰਦੁਸਤਾਨੀ ਪਰਿਵਾਰਾਂ ਵਿੱਚ ਛੋਟੇ ਬੱਚਿਆਂ ਦੀ ਮੌਤ ਕੋਈ ਅਨਹੋਣੀ ਘਟਨਾ ਨਹੀਂ ਹੈ। ਏਸ ਲਈ ਅਸਲ ਵਿੱਚ ਇਸ ਗੱਲ ਨੂੰ ਲੈ ਕੇ ਏਨਾ ਪਰੇਸ਼ਾਨ ਨਹੀਂ ਹੋਣਾ ਚਾਹੀਦਾ। ਪਰ ਏਸ ਤੋਂ ਮੁਕਤ ਵੀ ਤਾਂ ਕਿੱਥੇ ਹੋਇਆ ਜਾ ਸਕਦਾ ਹੈ? ਮਰਨ ਵਾਲੇ ਨੂੰ ਛੱਡ ਕੇ ਬਾਕੀ ਸਾਰੇ ਲੋਕ ਮੌਤ ਬਾਰੇ ਸੋਚਣ ਲਈ ਮਜ਼ਬੂਰ ਹਨ।

ਫੇਰ ਵੀ ਮਾਸੀ ਮੈਨੂੰ ਜਬਰਦਸਤੀ ਆਪਣੇ ਘਰ ਲੈ ਗਈ।

ਇੱਕ-ਦੋ ਦਿਨ ਵਿੱਚ ਹੀ ਮੈਂ ਉਥੇ ਤੰਗ ਹੋ ਗਿਆ ਅਤੇ ਕਮਰੇ ਵਿੱਚ ਮੁੜ ਆਇਆ। ਕਿਉਂਕਿ ਮਾਸੀ ਦੇ ਘਰ ਦੇ ਸਾਰੇ ਲੋਕ ਮੇਰੇ ਨਾਲ ਅਸਹਿਜ ਰੂਪ ਨਾਲ ਪੇਸ਼ ਆਉਂਦੇ ਸਨ। ਮੈਨੂੰ ਹਮੇਸ਼ਾ ਅਹਿਸਾਸ ਦੁਆਉਂਦੇ ਰਹਿੰਦੇ ਕਿ ਮੈਂ ਦੁਖੀ ਹਾਂ। ਉਸ ਤੋਂ ਉਲਟ ਕਮਰੇ ਵਿੱਚ ਜੋ ਚਾਹੋ-ਜਿਵੇਂ ਚਾਹੋ, ਰਿਹਾ ਜਾ ਸਕਦਾ ਹੈ।

ਸਥਿਤੀਆਂ ਆਪਣੇ ਆਪ ਪੈਦਾ ਹੋ ਚੁੱਕੀਆਂ ਸਨ। ਕਿਸੇ ਚੀਜ਼ ਵਿੱਚ ਕੋਈ ਦਿਲਚਸਪੀ ਨਹੀਂ ਹੋ ਰਹੀ ਸੀ। ਸ਼ਾਮ ਨੂੰ ਮਹਿਤੇ ਨਾਲ ਭੀੜ ਵਿਚੋਂ ਲੰਘਦੇ ਸਮੇਂ ਲਗਾਤਾਰ ਮੌਤ ਦੇ ਵਿਚਾਰ ਆਉਂਦੇ। ਕੋਈ ਰਾਹ ਨਾ ਦੇਵੇ ਤਾਂ ਬੜਾ ਗੁੱਸਾ ਆਉਂਦਾ। ਕਦੀ ਕਮਰੇ ਤੋਂ ਬਾਹਰ ਨਿਕਲ ਕੇ ਗੈਲਰੀ ਵਿੱਚ ਖੜਾ ਰਹਿੰਦਾ। ਚਹਿਲ-ਪਹਿਲ ਬੰਦ ਹੋ ਜਾਂਦੀ। ਚੁਫੇਰੇ ਖ਼ਾਮੋਸ਼ੀ

ਛਾ ਜਾਂਦੀ। ਸਾਹਮਣੇ ਵਾਲੇ ਕਮਰਿਆਂ ਦੇ ਉੱਪਰ ਚਾਨਣ ਦਾ ਇੱਕ ਲੰਬਾ ਟੁਕੜਾ ਸਰਕਦਾ-ਸਰਕਦਾ ਸਿੱਧਾ ਜ਼ਮੀਨ ਉੱਤੇ ਆ ਡਿਗਦਾ। ਫੇਰ ਓਹੀ ਟੁਕੜਾ ਅੱਗੇ ਸਰਕਦਾ ਹੋਇਆ ਮੇਰੇ ਪੈਰਾਂ ਵਿੱਚ ਪਹੁੰਚ ਜਾਂਦਾ। ਫੇਰ ਓਹੀ ਟੁਕੜਾ ਉੱਪਰ ਵੱਲ ਵਧਦਾ। ਮੇਰੀਆਂ ਨਜ਼ਰਾਂ ਨੂੰ ਆਪਣੇ ਨਾਲ ਲੈ ਚੰਨ ਤੱਕ ਪਹੁੰਚਾ ਦਿੰਦਾ। ਫੇਰ ਚੰਨ ਵੀ ਉਹਨਾਂ ਕਮਰਿਆਂ ਦੀਆਂ ਛੱਤਾਂ ਤੋਂ ਹੇਠਾਂ ਉਤਰ ਆਉਂਦਾ। ਫੇਰ ਚੁਫੇਰੇ ਅੰਧਕਾਰ। ਏਸ ਤਰ੍ਹਾਂ ਕਈ ਰਾਤਾਂ ਲੰਘਾਈਆਂ। ਮਿੱਤਰ ਕਹਿੰਦੇ, ਭੂਤਾਂ ਵਾਂਗ ਰਾਤ ਭਰ ਖੜੇ ਨਾ ਹੋਵੋ, ਭਰਾ।

ਉਸ ਪਿਛੋਂ ਹੁਣ ਤਿੰਨਾਂ ਭੈਣਾਂ ਨੂੰ ਉਹ ਲੋਕ ਪਿਆਰ ਕਰਨ ਲੱਗ ਪਏ ਸਨ। ਅਤੇ ਫੇਰ ਸੁਮੀ ਦੀ ਸ਼ਾਦੀ ਜਲਦੀ ਹੀ ਹੋ ਗਈ ਸੀ। ਰਹਿ ਗਈਆਂ ਸਿਰਫ਼ ਦੋ। ਸ਼ਾਦੀ ਵਿੱਚ ਪ੍ਰਿਵਾਰ ਦੇ ਸਾਰੇ ਲੋਕ ਖੁਸ਼ੀ ਨਾਲ ਨੱਚ ਰਹੇ ਸਨ। ਮਾਂ ਵੀ। ਕਦੀ ਕਿਸੇ ਨਾਲ ਮਾਂ ਨੂੰ ਜ਼ੋਰ-ਜ਼ੋਰ ਨਾਲ ਹੱਸਦਿਆਂ ਦੇਖ ਲੈਂਦਾ ਤਾਂ ਵਿਚਾਰ ਆਉਂਦਾ, ਮਾਂ ਨੂੰ ਆਖ ਦਿਆਂ, ਮਨੀ ਜਿਹੜੀ ਮਰੀ ਉਸਦਾ ਤੈਨੂੰ ਕੋਈ ਦੁੱਖ ਨਹੀਂ।

ਪਰ ਮਨੀ ਦੀ ਮੌਤ ਪਿਛੋਂ ਮੈਂ ਘਰ ਨੂੰ ਕੋਈ ਚਿੱਠੀ ਨਹੀਂ ਲਿਖੀ। ਮਾਂ ਮੈਨੂੰ ਲਗਾਤਾਰ ਚਿੱਠੀ ਲਿਖ ਰਹੀ ਸੀ। ਉਦੋਂ ਮੈਂ ਉਹਨੂੰ ਲਿਖਿਆ ਸੀ, ਤੁਸੀਂ ਮੈਨੂੰ ਚਿੱਠੀ ਲਿਖਣਾ ਬੰਦ ਕਰ ਦਿਓ।

ਮੇਰੀ ਚਿੱਠੀ ਦੇ ਜਵਾਬ ਵਿੱਚ ਸਗੋਂ ਮਾਂ ਨੇ ਇੱਕ ਬਹੁਤ ਲੰਬੀ ਚਿੱਠੀ ਮੈਨੂੰ ਲਿਖੀ।

ਕਾਲਜ ਵਿੱਚ ਅਜੰਤਾ ਦੀ ਯਾਤਰਾ ਦੀ ਕੋਈ ਯੋਜਨਾ ਬਣੀ ਸੀ। ਮੈਂ ਸੋਚਿਆ, ਅਜੰਤਾ ਦੇਖ ਲਈਏ। ਕੁਝ ਚੰਗਾ ਲੱਗੇਗਾ। ਏਸ ਲਈ ਮੈਂ ਯਾਤਰਾ ਵਿੱਚ ਸ਼ਾਮਲ ਹੋ ਗਿਆ।

ਅਜੰਤਾ।

ਇਹ ਠੋਸ ਵਿਸ਼ਾਲ ਪੱਥਰ ਦਾ ਅਰਧਗੋਲਾਕਾਰ। ਸਾਹਮਣੇ ਸੋ-ਸੋ ਦੀ ਨਿਰੰਤਰ ਆਵਾਜ਼ ਕਰਦਾ ਝਰਨਾ। ਸਾਰਾ ਦਿਨ ਇਹ ਆਵਾਜ਼ ਦਿਮਾਗ ਵਿੱਚ ਘੁੰਮ ਰਹੀ ਸੀ। ਅਤੇ ਮੈਂ ਇੱਕ ਤੋਂ ਪਿਛੋਂ ਦੂਜੀ ਗੁਫ਼ਾ ਨੂੰ ਦੇਖਦਾ ਅੱਗੇ ਵਧ ਰਿਹਾ ਹਾਂ।

ਇਕ ਗੁਫ਼ਾ ਵਿੱਚ ਬੁੱਧ ਦੀ ਵੱਡ-ਆਕਾਰੀ ਉੱਚੀ ਮੂਰਤੀ। ਚੌਕੜੀ ਮਾਰ ਕੇ ਬੁੱਧ ਬੈਠੇ ਹਨ। ਗੁਫ਼ਾ ਦੇ ਦਰਵਾਜ਼ੇ ਰਾਹੀਂ ਸਿੱਧੇ ਬਾਹਰ ਵੱਲ ਦੇਖ ਰਹੇ ਹਨ। ਕੀ ਦੇਖ ਰਹੇ ਹਨ? ਬਹੁਤ ਵਿਆਕੁਲ ਮੁਦਰਾ। ਪਲਕਾਂ ਅੱਧ-ਮੁੰਦੀਆਂ ਹੋਈਆਂ। ਉਹਨਾਂ ਅੱਧ-ਖੁਲ੍ਹੀਆਂ ਮੰਗੋਲ ਪਲਕਾਂ ਵੱਲ ਮੈਂ ਘੂਰ ਕੇ ਦੇਖ ਰਿਹਾਂ ਹਾਂ। ਆਪਣੇ ਸੱਜੇ ਹੱਥ ਦੀਆਂ ਪੰਜੇ ਉਂਗਲੀਆਂ ਨੂੰ ਉੱਪਰ ਚੁੱਕ ਉਹ ਖੱਬੇ ਹੱਥ ਦੀਆਂ ਉਂਗਲੀਆਂ ਗਿਣ ਰਹੇ ਹਨ। ਕੁਲ ਉਂਗਲੀਆਂ ਦਸ। ਨਿਰਮਾਣ ਅਤੇ ਸੰਘਾਰ ਦੀ ਸਮੁੱਚੀ ਹੋਂਦ ਨੂੰ ਬੁੱਧ ਨੇ ਇਹਨਾਂ ਉਂਗਲੀਆਂ ਦੇ ਸਹਾਰੇ ਗਿਣਿਆ ਹੈ। ਮੈਂ ਮੁੜ ਮੂਰਤੀ ਨੂੰ ਧੌਣ ਉੱਚੀ ਕਰਕੇ ਦੇਖਦਾ ਹਾਂ। ਐਨੀ ਸ਼ਾਨਦਾਰ ਮੂਰਤੀ ਨੂੰ ਕਿਸੇ ਇੱਕ ਕੋਣ ਤੋਂ ਪੂਰੀ ਤਰ੍ਹਾਂ ਦੇਖ ਸਕਣਾ ਸੰਭਵ ਨਹੀਂ ਹੈ। ਨਜ਼ਰ ਨੂੰ ਵਾਰ ਵਾਰ ਘੁਮਾਉਂਣਾ ਪੈਂਦਾ ਹੈ। ਬਹੁਤ ਹੀ ਪਹਿਲਾਂ ਦੀ ਮੁਦਰਾ ਵਿੱਚ ਹੌਲੀ ਗਤੀ ਨਾਲ ਸਰਕਣ ਵਾਲੇ ਭਾਵ। ਕਿੰਨੀ ਬੇਚੈਨੀ। ਬੇਚੈਨੀ ਜਿਵੇਂ ਅੱਗੇ ਵਧ ਰਹੀ ਹੈ। ਮੈਂ ਇਹਦੇ ਨਾਲ ਉਪਰ

ਉਠਦਾ ਜਾ ਰਿਹਾ ਹਾਂ। ਬਹੁਤ ਉੱਪਰ। ਹੁਣ ਡੈਨਾਂ ਦਾ ਸਹਾਰਾ ਜਾਂਦਾ ਰਿਹਾ ਹੈ। ਮੈਂ ਮੁਕਤ ਹਾਂ। ਏਸ ਉਚਾਈ ਤੋਂ ਕਿਤੇ ਡਿੱਗ ਨਾ ਪਵਾਂ। ਮੇਰੇ ਸਾਹਮਣੇ ਇਹ ਮੂਰਤੀ ਹੈ। ਕਿੰਨੀਆਂ ਪੀੜਾਂ ਹਨ ਏਸ ਚਿਹਰੇ ਉੱਤੇ। ਅਨਗਿਣਤ। ਇਹਨਾਂ ਨੂੰ ਕਿਵੇਂ ਵੀ ਗਿਣਿਆ ਨਹੀਂ ਜਾ ਸਕਦਾ। ਸਥੂਲ ਅਤੇ ਸੂਖਮ ਪੀੜਾਂ ਦੀਆਂ ਇਹਨਾਂ ਪਰਤਾਂ ਨੂੰ ਫੜ ਸਕਣਾ ਸੰਭਵ ਨਹੀਂ ਹੈ। ਚੱਕਰ ਕੱਟ ਰਹੀਆਂ ਪੀੜਾਂ। ਤਿਣਕੇ ਵਰਗੀ ਮੇਰੀ ਨਿਗੁਣੀ ਪੀੜ ਦੇ ਮਾਪ ਨੂੰ ਮਾਰੂਥਲ ਵਰਗੀ ਇਸ ਵਿਸ਼ਾਲ ਪੀੜ ਨੂੰ ਕਿਵੇਂ ਮਾਪਿਆ ਜਾ ਸਕਦਾ ਹੈ? ਮੇਰੀ ਪੀੜ ਛੋਟੇ ਘੇਰੇ ਵਿੱਚ ਘਿਰੀ ਹੋਈ ਹੈ। ਇਸ ਛੋਟੀ ਜੇਹੀ ਝੀਤ ਵਿੱਚ ਉਹ ਵਿਸ਼ਾਲ ਮੁਦਰਾ ਕਿਵੇਂ ਸਮਾਅ ਸਕੇਗੀ? ਮੈਂ ਓਸ ਬਹੁਤ ਪਹਿਲਾਂ ਦੀ ਮੁਦਰਾ ਦੀਆਂ ਪੀੜਾਂ ਨਾਲ ਢਹਿ ਜਾਂਦਾ ਹਾਂ। ਇਹਨਾਂ ਦੀ ਤੁਲਨਾ ਵਿੱਚ ਮੇਰੀਆਂ ਪੀੜਾਂ ਕਿੰਨੀਆਂ ਤੁੱਛ ਹਨ। ਇਹਦੀ ਤੁਲਨਾ ਸੰਭਵ ਨਹੀਂ। ਮੈਂ ਕਿਹਾ, ਮੇਰੇ ਉੱਤੇ ਤਰਸ ਖਾਉ। ਕਿਸੇ ਹੋਰ ਦੇ ਮੁਕਾਬਲੇ ਉੱਤੇ ਤੇਰੀ ਦਇਆ ਮੈਨੂੰ ਬਹੁਤ ਪਿਆਰੀ ਹੈ। ਪਰ ਇਹ ਬੁੱਧ ਮੇਰੇ ਉੱਤੇ ਕਿਰਪਾ ਨਹੀਂ ਕਰਨਗੇ। ਇਹਨਾਂ ਦੀ ਕਰੁਣਾ ਸਾਡੇ ਲਈ ਨਹੀਂ ਹੈ। ਕਿਸੇ ਐਟਮ ਬੰਬ ਵਾਂਗ ਇਹ ਬੈਠੇ ਹਨ, ਸਾਰੀ ਅੱਗ ਨੂੰ ਪੇਟ ਵਿੱਚ ਸਮੇਟੇ ਹੋਏ।

ਦੂਜੀ ਗੁਫ਼ਾ ਵਿੱਚ।

ਉਹੀ ਵੱਡ ਆਕਾਰੀ ਸ਼ਾਨਦਾਰ ਮੂਰਤੀ। ਅੰਦਰ ਦੂਰ ਵਿਚਕਾਰ। ਅਗਲੀ ਗੁਫ਼ਾ ਵਿੱਚ ਵੀ ਏਹੀ। ਹਰ ਇਕ ਗੁਫ਼ਾ ਵਿੱਚ ਏਹੀ ਦ੍ਰਿਸ਼। ਛੋਟੇ ਬੱਚਿਆਂ ਵਾਂਗ ਦਬਵੇਂ ਪੈਰੀ ਤੁਰਦਾ ਮੈਂ ਉਹਨਾਂ ਨੂੰ ਦੇਖ ਰਿਹਾਂ ਹਾਂ। ਇੱਕ ਬੁੱਧ ਚਿਤਰ। ਪ੍ਰਸੰਨ ਮੁਦ੍ਰਾ। ਚਿਹਰੇ ਉੱਤੇ ਮੁਸਕਰਾਹਟ ਸਿਰ ਤੇ ਘੁੰਗਰਾਲੇ ਵਾਲਾਂ ਦੀਆਂ ਬਹੁਤ ਪੁਰਾਣੀਆਂ ਲਟਾਂ। ਗੋਲ-ਗੋਲ ਕੁੰਡਲਦਾਰ ਕੇਸ। ਸ਼ਾਨਦਾਰ ਮੱਥਾ। ਅਤੇ ਸੰਸਾਰ ਦਾ ਸਭ ਨਾਲੋਂ ਮਹਾਨ ਮੰਤਰ ਉੱਚਾਰਣ ਕਰਨ ਵਾਲੇ ਉਹ ਸੁੰਦਰ ਠੋਸ ਬੁਲ੍ਹ। ਇਸ ਮੂਰਤੀ ਦਾ ਇੱਕ ਹੱਥ ਉੱਪਰ ਉੱਠਿਆ ਹੋਇਆ ਹੈ। ਅਸ਼ੀਰਵਾਦ ਦੇਣ ਲਈ। ਦਰਸ਼ਕਾਂ ਲਈ ਅਸ਼ੀਰਵਾਦ। ਜਿਹੜਾ ਸਾਨੂੰ ਦੇਖੇਗਾ, ਉਹਨਾਂ ਸਾਰਿਆਂ ਲਈ। ਝਾੜੂ ਲਾਉਣ ਵਿੱਚ ਜਿਸ ਦੀ ਪੂਰੀ ਜ਼ਿੰਦਗੀ ਲੰਘ ਗਈ ਹੈ, ਉਸ ਭੰਗੀ ਲਈ ਇਹ ਅਸ਼ੀਰਵਾਦ ਹੈ। ਮਿੱਟੀ ਵਿੱਚ ਮਿਲਣ ਵਾਲੇ ਹਰ ਇਕ ਵਿਨਾਸ਼ੀ ਜੀਵ ਲਈ ਇਹ ਅਸ਼ੀਰਵਾਦ ਹੈ। ਮੁੱਠੀ ਭਰ ਸਰ੍ਹੋਂ ਲਈ ਦਰ-ਦਰ ਘੁੰਮਣ ਵਾਲੀਆਂ ਮਾਵਾਂ ਲਈ ਇਹ ਅਸ਼ੀਰਵਾਦ ਹੈ।

ਪੱਥਰ ਦੀ ਪੌੜੀ ਰਾਹੀਂ ਮੈਂ ਗੁਫ਼ਾ ਦੀ ਪਹਿਲੀ ਮੰਜ਼ਿਲ ਉੱਤੇ ਹਾਂ। ਏਥੇ ਤਪੱਸਿਆ ਕਰਨ ਲਈ ਵੱਡੇ-ਵੱਡੇ ਠੰਡੇ ਵਿਹਾਰ ਬਣੇ ਹੋਏ ਹਨ। ਸ਼ਾਂਤ, ਗਹਿਰਾ ਕਾਲਾ ਹਨੇਰਾ ਪਸਰਿਆ ਹੋਇਆ ਹੈ। ਇੱਕ ਵਾਰ ਮੈਂ ਮਾਚਸ ਲੱਭ ਰਿਹਾ ਸਾਂ। ਪਰ ਹਨੇਰੇ ਕਾਰਣ ਮਾਚਸ ਮਿਲ ਨਹੀਂ ਰਹੀ ਸੀ। ਮੈਂ ਮਾਚਸ ਲਈ ਆਵਾਜ਼ ਮਾਰੀ। ਹਨੇਰੇ ਵਿੱਚ ਚੀਜ਼ਾਂ ਨੂੰ ਵੱਖਰਿਆਂ ਕਰਦਾ ਮੈਂ ਮਾਚਸ ਢੂੰਡਦਾ ਰਿਹਾ। ਮਨੀ ਚੁੱਪਚਾਪ ਅੰਦਰ ਆਈ ਸੀ। ਮੈਂ ਸਿਰਫ਼ ਆਵਾਜ਼ ਸੁਣੀ ਸੀ। ਪੁੱਛਿਆ, ਕੌਣ ਹੈ? ਉਹਨੇ ਕਿਹਾ, ਮੈਂ ਹਾਂ। ਫੇਰ ਉਹ ਮੇਰੇ ਲਈ ਮਾਚਸ ਢੂੰਡਣ ਲੱਗ

ਪਈ ਸੀ। ਘਬਰਾਹਟ ਵਿੱਚ ਉਹ ਟ੍ਰੰਕ ਤੋਂ ਹੇਠਾਂ ਡਿੱਗ ਪਈ, ਉਹਨੂੰ ਸੰਭਾਲਣ ਲਈ ਮੈਂ ਆਵਾਜ਼ ਦੀ ਦਿਸ਼ਾ ਵਿੱਚ ਅੱਗੇ ਵਧਿਆ। ਲੜਖੜਾਇਆ, ਪਰ ਇਸ ਤੋਂ ਪਹਿਲਾਂ ਉਹ ਆਪਣੇ-ਆਪ ਉੱਠ ਕੇ ਬਾਹਰ ਚਲੀ ਗਈ ਸੀ। ਹਨੇਰੇ ਵਿੱਚ ਕੋਈ ਹਨੇਰਾ ਹੋ ਨਹੀਂ ਸਕਦਾ। ਉਥੇ ਸਾਥੋਂ ਬਿਨਾਂ ਸਾਰੀਆਂ ਚੀਜ਼ਾਂ ਲੁਕ ਜਾਂਦੀਆਂ ਹਨ।

ਸਾਹਮਣੇ ਵਾਲੀ ਗੁਫ਼ਾ ਵਿੱਚ ਕੇਵਲ ਹਨੇਰਾ ਹੈ। ਚਲਦਿਆਂ-ਚਲਦਿਆਂ ਹਜ਼ਾਰਾਂ ਮੀਲ ਚਲੇ ਜਾਵੋ, ਗੁਫ਼ਾ ਖਤਮ ਨਹੀਂ ਹੋਵੇਗੀ। ਬਹੁਤ ਡੂੰਘੀ ਘੁੱਪ ਹਨੇਰੇ ਨਾਲ ਭਰੀ ਹੋਈ ਹੈ। ਮੈਂ ਇਹਦੇ ਵਿੱਚ ਦਿਸ਼ਾਹੀਣ ਤੁਰ ਰਿਹਾ ਹਾਂ। ਪਰ ਵਾਸਤਵ ਵਿੱਚ ਏਥੇ ਤਾਂ ਕੁਝ ਵੀ ਨਹੀਂ ਹੈ।

ਅਗਲੀ ਗੁਫ਼ਾ ਵਿੱਚ ਹਨੇਰੇ ਦਾ ਓਹੀ ਹਾਲ ਸੀ। ਪਰ ਏਥੇ ਖੱਬੇ ਪਾਸੇ ਦੇ ਛੋਟੇ ਜੇਹੇ ਝਰੋਖੇ ਰਾਹੀਂ ਅੰਦਰ ਰੌਸ਼ਨੀ ਆ ਰਹੀ ਸੀ। ਲੰਬਾ-ਚੌੜਾ ਆਦਮ-ਕਦ ਬਹੁਤ ਹੀ ਪੁਰਾਣਾ ਪਲੰਘ ਖੁਦਿਆ ਹੋਇਆ ਹੈ। ਇਸ ਪਲੰਘ ਉੱਤੇ ਬੁੱਧ ਲੇਟੇ ਹੋਏ ਹਨ। ਬਹੁਤ ਹੀ ਪੁਰਾਣੇ ਪਲੰਘ ਉੱਤੇ। ਸੱਜੀ ਪੱਥਰ ਦੀ ਬਾਂਹ ਨੂੰ ਸਿਰਹਾਣੇ ਰੱਖ ਸ਼ਾਂਤ ਨੀਂਦ ਸੁੱਤੇ ਪਏ ਹਨ। ਲੰਬੀ ਨੀਂਦ। ਪਲੰਘ ਦੇ ਚਾਰੇ ਪਾਸੀਂ ਉੱਪਰ ਵੱਲ ਦੇਵਤਾ ਬੈਠੇ ਹੋਏ ਹਨ। ਮੌਤ ਨੂੰ ਗਲਵਕੜੀ ਪਾਉਣ ਵਾਲੇ ਇਸ ਮਹਾ-ਨਿਰਵਾਣ ਨੂੰ ਦੇਖ ਰਹੇ ਹਨ। ਜਾਪਦਾ ਹੈ, ਬੁੱਧ ਇਸ ਸੰਸਾਰ ਤੋਂ ਅੱਕ ਗਏ ਹੋਣਗੇ। ਏਸੇ ਲਈ ਤਾਂ ਨਿਰਵਾਣ ਦੇ ਪਲ ਇਹਨਾਂ ਦੇ ਮੂੰਹ ਉੱਤੇ ਪ੍ਰਕਾਸ਼ ਝਲਕ ਰਿਹਾ ਹੈ। ਇਹਨਾਂ ਨਾੜੀਆਂ ਨੇ ਜਿਉਂਦੇ-ਜੀ ਕੀ ਘੱਟ ਕਸ਼ਟ ਝੱਲੇ ਹੋਣਗੇ? ਕੀ ਮੌਤ ਇਹਨਾਂ ਲਈ ਏਨੀ ਹਲਕੀ ਹੈ? ਦੇਖੋ ਤਾਂ, ਸਿਰ ਹੇਠਾਂ ਸੱਜਾ ਹੱਥ ਰੱਖੀ ਦੂਜੇ ਹੱਥ ਨੂੰ ਪੱਟ ਉੱਤੇ ਸਿੱਧਾ ਰੱਖ ਕੇ ਸੱਜੀ ਕਰਵਟ ਲੈ ਕਿੰਨੀ ਸ਼ਾਂਤ ਨੀਂਦ ਵਿੱਚ ਡੁੱਬੇ ਹੋਏ ਹਨ? ਪਰ ਆਖਰ ਇਹ ਵੀ ਤਾਂ ਮੌਤ ਹੀ ਹੈ। ਭਗਵਾਨ ਬੁੱਧ ਵੀ ਵਿਨਾਸ਼ੀ ਮਾਨਵ ਹਨ। ਹਾਂ, ਇਹਨਾਂ ਨੂੰ ਰੀਂਘਣ ਵਾਲੇ ਦੁੱਖਾਂ ਦੇ ਮੂਲ ਦਾ ਗਿਆਨ ਹੋ ਚੁਕਿਆ ਸੀ। ਉਂਜ ਆਮ ਲੋਕਾਂ ਵਾਂਗ ਉਹ ਵੀ ਅੰਤ ਨੂੰ ਆਪਣੇ ਸਰੀਰ ਨੂੰ ਧਰਤੀ ਉੱਤੇ ਛੱਡ ਦਿੰਦੇ ਹਨ। ਇਕ ਆਮ ਮਨੁੱਖ ਨਾਲੋਂ ਉਹਨਾਂ ਦੀ ਮੌਤ ਭਿੰਨ ਨਹੀਂ ਹੈ। ਸਮਾਨ ਰੂਪ ਵਿੱਚ ਹਰ ਗੁਫ਼ਾ ਵਿੱਚ ਆਸਣ ਉੱਤੇ ਬੈਠੀ ਮੂਰਤੀ ਕਿਸੇ ਗੁਫ਼ਾ ਵਿੱਚ ਜਦੋਂ ਨੀਂਦ ਦੀ ਹਾਲਤ ਵਿਚ ਲੇਟੀ ਦਿਖਾਈ ਦਿੰਦੀ ਹੈਂ ਤਾਂ ਵੇਦਨਾਵਾਂ ਦੀ ਇੱਕ ਅਸਪਸ਼ਟ ਤੇਜ਼ ਧਾਰਾ ਚੀਰਦੀ ਹੋਈ ਅੰਦਰ ਦੌੜਨ ਲਗਦੀ ਹੈ। ਉਥੇ ਖੂਨ ਦੇ ਵੱਡੇ-ਵੱਡੇ ਤੁਪਕੇ ਟਪ-ਟਪ ਚੋਣ ਲਗਦੇ ਹਨ। ਖੁਰਦਰੀ ਜੀਭ ਇਹਨਾਂ ਤੁਪਕਿਆਂ ਨੂੰ ਚੱਟਣ ਲਗਦੀ ਹੈ। ਭਗਵਾਨ ਬੁੱਧ ਪਰ ਆਪਣੇ ਵੱਡ-ਆਕਾਰੇ ਸਰੀਰ ਨੂੰ ਧਾਰਨ ਕਰਕੇ ਖੁਸ਼ੀ ਅਤੇ ਵਿਵਾਦ ਤੋਂ ਪਰੇ ਨਿਕਲ ਗਏ ਹਨ। ਇਹਨਾਂ ਦੀ ਲਾਈ ਹੋਈ ਅਹਿੰਸਾ ਦੀ ਨਵੀਂ ਪੌਦ ਭਵਿੱਖ ਵਿੱਚ ਕਦੇ ਫੁੱਲੀ-ਫਲੀ ਹੀ ਨਹੀਂ। ਮਤਲਬ, ਸਭ ਬੇਅਰਥ ਗਿਆ। ਗੁਫ਼ਾ ਤੋਂ ਬਾਹਰ ਨਿਕਲ ਆਇਆ ਹਾਂ। ਦੇਖਦਾ ਹਾਂ ਕਿ ਬਾਹਰ ਚਾਂਦੀ ਵਰਗੀ ਧੁੱਪ ਹੈ। ਅੰਦਰ ਹਨੇਰੇ ਵਿੱਚ ਪਏ ਹੋਏ ਬੁੱਧ ਨੂੰ ਇਹਦੀ ਕੋਈ ਪਰਵਾਹ ਨਹੀਂ ਹੈ।

ਅਤੇ ਏਥੇ ਬਲਦਾਂ ਦਾ ਭੇੜ। ਕ੍ਰੋਧ ਕਾਰਣ ਦੋਹਾਂ ਬਲਦਾਂ ਦੀਆਂ ਪੂਛਾਂ ਉੱਪਰ ਉਠੀਆਂ ਗੋਲਾਕਾਰ ਬਣੀਆਂ ਹੋਈਆਂ ਹਨ। ਘੜਿਆਂ ਵਾਂਗ ਵਿਸ਼ਾਲ ਮੋਢੇ, ਹੇਠਾਂ ਲਮਕ ਰਹੀਆਂ ਗਲ ਦੀਆਂ ਲੰਬੀਆਂ ਲਿਟਾਂ। ਕੋਈ ਹਾਰ ਮੰਨਣ ਵਾਲਾ ਨਹੀਂ ਹੈ ਅਤੇ ਏਥੇ ਭਿਖਸ਼ੂ ਵੇਸ

ਵਿੱਚ ਯਸ਼ੋਧਰਾ ਦੇ ਦਰਵਾਜ਼ੇ ਉੱਤੇ ਖੜੇ ਬੁੱਧ। ਕਿਸੇ ਇੱਕ ਅੱਧੀ ਰਾਤ ਵੇਲੇ ਗੌਤਮ ਮਹਿਲ ਛੱਡ ਕੇ ਚਲੇ ਗਏ ਸਨ। ਉਸ ਤੋਂ ਪਿਛੋਂ ਦੇ ਅਨੇਕ ਸਾਲਾਂ ਦੇ ਸਮੇਂ ਨੂੰ ਆਪਣੀਆਂ ਅੱਖਾਂ ਵਿੱਚ ਸਾਂਭੀ ਉਹ ਏਥੇ ਖੜੀ ਹੈ। ਅੱਜ ਗੌਤਮ ਉਹਦੇ ਦਰ ਉੱਤੇ ਭਿੱਖਿਆ ਮੰਗ ਰਹੇ ਹਨ। ਏਸ ਭੁਲੇਖੇ ਵਿੱਚ ਕਿ ਉਹਦਾ ਗੌਤਮ ਹੁਣ ਵੀ ਗੌਤਮ ਹੀ ਹੈ, ਉਹ ਬੁੱਧ ਬਣਿਆ ਹੀ ਨਹੀਂ ਹੈ, ਯਸ਼ੋਧਰਾ ਇੰਤਜ਼ਾਰ ਵਿੱਚ ਖੜੀ ਹੈ। ਅਤੇ ਬੁੱਧ ਹਨ ਕਿ ਦਰ ਉੱਤੇ ਭਿਖਿਆ-ਪਾਤ੍ਰ ਲਈ ਸਾਕਾਰ ਰੂਪ ਵਿੱਚ ਖੜੇ ਸਨ। ਕਾਫੀ ਉਚਾਈ ਉੱਤੇ। ਪਰ ਉਹਨਾਂ ਨੂੰ ਇੰਜ ਦੇਖ ਰਹੀ ਹੈ ਜਿਵੇਂ ਕਿਸੇ ਵਿਸ਼ਾਲ ਬਿਰਖ ਨੂੰ ਦੇਖ ਰਹੀ ਹੋਵੇ। ਮਤਲਬ, ਬੁੱਧ ਹੁਣ ਮਹਾਤਮਾ ਹੋ ਚੁੱਕੇ ਹਨ, ਅਤੇ ਬੌਣੀ ਯਸ਼ੋਧਰਾ ਦਰਵਾਜ਼ੇ ਉੱਤੇ ਰਾਹੁਲ ਨੂੰ ਬਗ਼ਲ ਵਿੱਚ ਲੈ ਕੇ ਖੜੀ ਹੈ। ਸਹਿਮੀ ਹੋਈ। ਅੱਧ-ਖੁੱਲੀਆਂ ਉਣੀਦੀਆਂ ਪਲਕਾਂ। ਕਿਉਂਕਿ ਬਹੁਤ ਉਚਾਈ ਉੱਤੇ ਖੜੇ ਬੁੱਧ ਦਾ ਉਹ ਪ੍ਰਭਾਵਸ਼ਾਲੀ ਚਿਹਰਾ। ਅਤੇ ਗਹਿਰੇ ਨੀਲੇ ਆਕਾਸ਼ ਉਤੇ ਪੂਰੀ ਤਰ੍ਹਾਂ ਘਿਰਿਆ ਹੋਇਆ ਪਾਸਾਰ। ਦਿਲ ਪਿਤਾ ਦਾ ਪਰ ਕਿੰਨਾ ਓਪਰਾ। ਦਿਲ ਪਤੀ ਦਾ ਪਰ ਕਿੰਨਾ ਪ੍ਰਭਾਵ-ਮੁਕਤ। ਇਹਨਾਂ ਦਾ ਹੁਣ ਕਿਸੇ ਨਾਲ ਕੋਈ ਰਿਸ਼ਤਾ ਨਹੀਂ ਹੈ। ਭੋਲੀ ਯਸ਼ੋਧਰਾ ਦੇ ਮੱਥੇ ਤੇ ਮੋਤੀਆਂ ਦੀ ਲੜੀ ਕੁਝ ਹੇਠਾਂ ਖਿਸਕ ਆਈ ਹੈ। ਕਿੰਨੀ ਪੇਂਡੂ ਲੱਗ ਰਹੀ ਹੈ। ਲੱਕ ਝੁਕ ਗਿਆ ਹੈ। ਏਸੇ ਭਾਵ-ਪ੍ਰਦਰਸ਼ਨ ਨਾਲ ਉਹ ਗੌਤਮ ਨੂੰ ਦੇਖ ਰਹੀ ਹੈ। ਇਸ ਰੰਗੀਨ ਭਾਵ-ਸੰਸਾਰ ਨਾਲ ਲਗਾਓ ਦੇ ਪ੍ਰਭਾਵ ਦਾ ਕੋਈ ਅੰਤ ਨਹੀਂ; ਅਤੇ ਸਾਡੇ ਹਿੱਸੇ ਤਾਂ ਖੇਡ ਹੈ ਸਿਰਫ਼ ਇੱਕ ਦਿਨ ਦੀ।

ਅਜੰਤਾ ਤੋਂ ਮੁੜਦੇ ਸਮੇਂ ਕਿਸੇ ਨੇ ਕਿਹਾ ਸੀ, ਯਾਤਰਾ ਵਧੀਆ ਰਹੀ। ਦੂਜੇ ਨੇ ਮੇਰੀ ਵੱਲ ਇਸ਼ਾਰਾ ਕਰਦੇ ਹੋਏ ਕਿਹਾ, ਪਰ ਸਾਡੇ ਲੋਕਾਂ ਵਿੱਚ ਕੁਝ ਬੋਰ ਲੋਕ ਵੀ ਤਾਂ ਸਨ।

ਅਤੇ ਮੈਂ ਕਹਿ ਰਿਹਾ ਸਾਂ, ਧਰਮ ਦੀ ਬਚੀ-ਖੁਚੀ ਪੂੰਜੀ ਆਪਣੀ ਗੰਢ ਬੰਨ੍ਹ ਉਹ ਚਲੀ ਗਈ ਸੀ। ਸਾਡੇ ਲਈ ਉਹਨੇ ਛੱਡੀਆਂ ਸਨ ਸਿਰਫ਼ ਏਥੋਂ ਤੁਰ ਜਾਣ ਤੋਂ ਪਹਿਲਾਂ ਦੀਆਂ ਯਾਦਾਂ। ਇਹੀ ਤਾਂ ਉਹ ਚੀਜ਼ ਸੀ ਜਿਹੜੀ ਉਹਦੇ ਅਤੇ ਸਾਡੇ ਵਿਚਕਾਰ ਸੁਰੱਖਿਅਤ ਸੀ। ਇਹਨੂੰ, ਬਸ ਇਹਨੂੰ ਉਹਨੇ ਨਸ਼ਟ ਨਹੀਂ ਕੀਤਾ। ਧਰਤੀ ਉੱਤੇ ਖਿੱਚੀਆਂ, ਬਾਕੀ ਸਾਰੀਆਂ ਰੇਖਾਵਾਂ ਨੂੰ ਉਹਨੇ ਮਿਟਾ ਦਿੱਤਾ ਸੀ। ਹੁਣੇ ਹੁਣੇ ਉਹ ਨਿਯਮਿਤ ਰੂਪ ਨਾਲ ਸਕੂਲ ਜਾਣ ਲੱਗੀ ਸੀ। ਉਹਨੂੰ ਸੱਤ ਵਜੇ ਤੋਂ ਪਹਿਲਾਂ ਹੀ ਘਰੋਂ ਕੱਢ ਦਿੱਤਾ ਜਾਂਦਾ। ਹੁਣੇ-ਹੁਣੇ ਤਾਂ ਉਸ ਮੁਹਾਰਨੀ ਸਿੱਖੀ ਸੀ। ਕੇਵਲ ਸਕੂਲ ਵਿੱਚ ਪੜ੍ਹਾਏ ਗਏ ਪਾਠਾਂ ਨੂੰ ਪੜ੍ਹ ਸਕਦੀ ਸੀ। ਕੰਧ ਉੱਤੇ ਉਹਨੂੰ ਸਿਰਫ਼ ਜਾਣੇ-ਪਛਾਣੇ ਅੱਖਰ ਹੀ ਦਿਖਾਈ ਦਿੱਤੇ ਹੋਣਗੇ। ਉਹਦੀਆਂ ਜੇਬਾਂ ਵਿੱਚ ਗੀਟੇ ਸਨ। ਫਰਾਕ ਦਾ ਕਪੜਾ ਸਰੀਰ ਨਾਲ ਚਿੰਬੜ ਗਿਆ ਸੀ। ਏਸ ਸਭ ਨੂੰ ਉਹਨੇ ਤਿਆਗ ਦਿੱਤਾ ਸੀ। ਉਹ ਏਸ ਛਿਣ ਸਭ ਦੀ ਤਿਆਗੀ ਹੋਈ ਅੰਧਕਾਰਮਈ ਲੰਬੀਆਂ ਰਾਤਾਂ ਦੀ ਰਾਹ ਤੋਂ ਲੰਘ ਚੁੱਕੀ ਹੋਵੇਗੀ। ਜਦ ਮੈਂ ਵੀ ਉਸ ਰਸਤੇ ਤੇ ਜਾਵਾਂਗਾ, ਉਹ ਕਿੰਨੀ ਅੱਗੇ ਨਿਕਲ ਚੁੱਕੀ ਹੋਵੇਗੀ। ਮਤਲਬ, ਸਾਡੀ ਮੁਲਾਕਾਤ ਅਸੰਭਵ ਹੈ। ਜਿਵੇਂ ਉਹ ਇਹ ਕਹਿੰਦੇ ਚਲੀ ਗਈ ਸੀ, ਜਿਹੜਾ ਚਲਿਆ ਗਿਆ ਸੋ ਚਲਿਆ ਗਿਆ, ਹੁਣ ਕੁਝ ਵੀ ਬਾਕੀ ਨਹੀਂ ਹੈ। ਉਹਦੇ ਨਾਲ ਉਹਦੀ ਛੋਟੀ ਜਿਹੀ ਬੱਚੇਦਾਨੀ ਚਲੀ ਗਈ ਸੀ।

ਆਪਣੀ ਮੌਤ ਨਾਲ ਮਰਦਮ-ਸ਼ੁਮਾਰੀ ਦੀ ਬਹੁਤ ਲੰਬੀ ਕਤਾਰ ਨਾਲ ਜੋੜੇ ਜਾਣ ਨੂੰ ਉਹਨੇ ਬਚਾ ਲਿਆ ਸੀ। ਉਂਜ ਉਹਦੇ ਉੱਤੇ ਫਿਰ ਗੱਲ ਵੀ ਲਾਗੂ ਨਹੀਂ ਹੁੰਦੀ। ਉਹਨੂੰ ਕਿਸੇ ਸੀਮਾ ਨਾਲ ਬੰਨ੍ਹਿਆ ਨਹੀਂ ਜਾ ਸਕਦਾ। ਉਸਦਾ ਕੋਈ ਕਿਨਾਰਾ ਨਹੀਂ ਹੈ। ਇੱਕ ਕਿਨਾਰਾ ਹੈ ਜਿਹੜਾ ਇੱਕ ਹੀ ਵਾਰ ਪ੍ਰਾਪਤ ਕੀਤਾ ਜਾ ਸਕਦਾ ਹੈ। ਧਰਮ ਦੇ ਨਾਂ ਉੱਤੇ ਉਹਦੇ ਨਾਲ ਕੀਤਾ ਜਾ ਸਕਦਾ ਸੀ? ਸੰਸਾਰ ਵਿੱਚ ਆਉਣ ਸਮੇਂ ਉਹ ਸਿਰਫ਼ ਕਰਮ ਲੈ ਕੇ ਆਈ ਸੀ। ਜਾਂਦੇ ਸਮੇਂ ਕੇਵਲ ਅੰਧਕਾਰਮਈ ਯਾਤਰਾ। ਉਹਦੀ ਯਾਤਰਾ ਕੇਵਲ ਉਹਦੀ ਆਪਣੀ ਸੀ। ਉਹ ਸਰਬ-ਮੁਕਤ, ਆਦਿ ਮੁਕਤ, ਅੰਤ ਮੁਕਤ। ਰੰਗ ਮੁਕਤ, ਅੰਗ ਮੁਕਤ। ਨਾਂ ਮੁਕਤ। ਉਹ ਮੁਕਤੀ ਮੁਕਤ ਸੀ। ਮੇਰੇ ਕੋਲ ਸੁਰੱਖਿਅਤ ਹੈ ਉਹਦਾ ਧੁੰਦਲਾ ਜਿਹਾ ਮਾਨਸ ਬਿੰਬ।

ਬਾਕੀ ਸਮਾਂ ਜਿਵੇਂ-ਕਿਵੇਂ ਲੰਘ ਗਿਆ। ਛੁੱਟੀਆਂ ਸ਼ੁਰੂ ਹੋਈਆਂ। ਮੈਂ ਘਰ ਲਈ ਚੱਲ ਪਿਆ।

ਮੈਂ ਘਰ ਪਹੁੰਚ ਗਿਆ ਸਾਂ।

ਹਰ ਕੋਈ ਮੈਨੂੰ ਕਹਿੰਦਾ, ਤੂੰ ਕਾਫੀ ਕਮਜ਼ੋਰ ਹੋ ਗਿਆ ਏਂ।

ਮੈਨੂੰ ਬੁਰਾ ਨਹੀਂ ਲੱਗਿਆ।

ਸਾਡੇ ਪੁਰਾਣੇ ਘਰ ਦਾ ਨਾਂ-ਨਿਸ਼ਾਨ ਨਹੀਂ ਬਚਿਆ ਸੀ। ਉਹਦੀ ਥਾਂ ਅਸਲੋਂ ਨਵੀਂ ਹਵੇਲੀ ਖੜੀ ਸੀ। ਸਭ ਕੁਝ ਬਦਲਿਆ ਹੋਇਆ। ਹੁਣ ਵਾਰ-ਵਾਰ ਚੀਜ਼ਾਂ ਦੀ ਥਾਂ ਪੁੱਛਣੀ ਪਵੇਗੀ ਗੁਆਂਢ ਦਾ ਕੋਈ ਵਿਅਕਤੀ ਮਰ ਹੀ ਜਾਂਦਾ ਹੈ। ਗਰਮੀਆਂ ਵਿਚ ਇਨ੍ਹਾਂ ਲੋਕਾਂ ਕੋਈ ਕੰਮ। ਅਤੇ ਇਹ ਛੁੱਟੀਆਂ ਤਾਂ ਹੋਰ ਵੀ ਲੰਬੀਆਂ। ਤਿੰਨ ਮਹੀਨੇ।

ਮੈਨੂੰ ਦੇਖਦਿਆਂ ਹੀ ਮਾਂ ਜ਼ੋਰ-ਜ਼ੋਰ ਨਾਲ ਰੋਈ ਸੀ। ਗਰਮੀਆਂ ਦੀਆਂ ਛੁੱਟੀਆਂ ਵਿੱਚ ਸਾਡੇ ਇਸ ਖੇਤਰ ਵਿੱਚ ਰੋਣ-ਧੋਣ ਦੇ ਦ੍ਰਿਸ਼ ਅਕਸਰ ਦਿਖਾਈ ਦਿੰਦੇ। ਕਿਸੇ ਦੀ ਮੌਤ ਪਿਛੋਂ ਕਵਿਤਾ ਦੇ ਅੰਦਾਜ਼ ਵਿੱਚ ਲੈਅ-ਬੱਧ ਇਸ ਤਰ੍ਹਾਂ ਰੋਣਾ ਇਸ ਇਲਾਕੇ ਦੀ ਵਿਸ਼ੇਸ਼ਤਾ ਹੀ ਸਮਝੋ। ਦਿਲ ਨੂੰ ਛੂਹਣ ਵਾਲੇ ਦ੍ਰਿਸ਼ ਹੁੰਦੇ ਹਨ ਇਹ। ਇਹ ਲੋਕ ਕਿਸੇ ਦੀ ਮੌਤ ਪਿਛੋਂ ਅਜਿਹੇ ਅੰਦਾਜ਼ ਵਿੱਚ ਰੋਂਦੇ ਹਨ ਜਿਵੇਂ ਕਵਿਤਾ ਪਾਠ ਕਰ ਰਹੇ ਹੋਣ। ਹੁਣ ਹਰ ਸਾਲ ਗੁਆਂਢ ਦਾ ਕੋਈ ਵਿਅਕਤੀ ਮਰ ਹੀ ਜਾਂਦਾ ਹੈ। ਗਰਮੀਆਂ ਵਿਚ ਇਨ੍ਹਾਂ ਲੋਕਾਂ ਨੂੰ ਕੋਈ ਕੰਮ ਨਹੀਂ ਹੁੰਦਾ। ਕੰਮ ਦੇ ਕਾਰਣ ਦੂਜਾ ਕੋਈ ਸਮਾਂ ਮਿਲਦਾ ਨਹੀਂ, ਏਸ ਲਈ ਮਾਤਮਪੁਰਸ਼ੀ ਲਈ ਗਰਮੀ ਦੀਆਂ ਛੁੱਟੀਆਂ ਇਹਨਾਂ ਲਈ ਸੁਵਿਧਾਜਨਕ ਹੁੰਦੀਆਂ ਹਨ। ਬਰਾਦਰੀ ਦੇ ਲੋਕ ਏਸੇ ਸਮੇਂ ਵਿੱਚ ਕੰਮ ਕਰਦੇ ਹਨ। ਤਾਂ ਫੇਰ ਸ਼ੁਰੂ ਹੁੰਦਾ ਹੈ ਸਮੂਹਿਕ ਰੋਣ-ਧੋਣ। ਗੁਆਂਢੀ ਔਰਤਾਂ ਵੀ ਸ਼ਾਮਲ ਹੋ ਜਾਂਦੀਆਂ ਹਨ। ਇਹਨਾਂ ਦਿਨਾਂ ਵਿੱਚ ਵਿਆਹ ਵੀ ਹੁੰਦੇ ਹਨ। ਏਸ ਲਈ ਕਿਤੇ ਵਿਆਹ ਦਾ ਸ਼ੋਰ-ਸ਼ਰਾਬਾ ਅਤੇ ਕਿਧਰੇ ਮੌਤ ਦਾ ਵਿਰਲਾਪ। ਗਰਮੀਆਂ ਮਹਾਨ ਹਨ।

ਮਾਂ ਕਾਫ਼ੀ ਦੇਰ ਤੱਕ ਰੋਂਦੀ ਰਹੀ। ਗੁਆਂਢ ਦੇ ਲੋਕ ਵੀ ਇਕੱਠੇ ਹੋ ਗਏ ਸਨ। ਕੁਝ ਹੰਝੂ ਮੈਂ ਵੀ ਵਗਾਏ।

ਮਰਨ ਵਾਲੇ ਦੀਆਂ ਯਾਦਾਂ ਜਦੋਂ ਪੁਰਾਣੀਆਂ ਹੋ ਜਾਂਦੀਆਂ ਹਨ, ਉਹਨਾਂ ਨੂੰ ਫੇਰ ਤੋਂ ਤਾਜ਼ਾ ਕਰਨਾ ਠੀਕ ਨਹੀਂ ਹੈ। ਮਨੁੱਖ ਦੀ ਮੌਤ ਯਾਨੀ ਉਹਦਾ ਪੂਰੀ ਤਰ੍ਹਾਂ ਨਸ਼ਟ ਹੋ ਜਾਣਾ ਹੈ। ਏਸ ਲਈ ਸਾਨੂੰ ਵੀ ਚਾਹੀਦਾ ਕਿ ਅਸੀਂ ਆਪਣੀ ਵਲੋਂ ਉਸ ਅਸਤਿਤਵ ਨੂੰ ਸਮਾਪਤ ਕਰ ਦਈਏ। ਪਰ ਦਾਗ਼ ਪੂੰਝਿਆਂ ਨਹੀਂ ਜਾ ਸਕਦਾ, ਇਹ ਸੱਚ ਹੈ।

ਛੁੱਟੀਆਂ ਵਿੱਚ ਮਾਂ ਮਨੀ ਦੀਆਂ ਯਾਦਾਂ ਸੁਣਾਉਂਦੀ ਰਹੀ। ਪੰਦਰਾਂ ਦਿਨਾਂ ਦੀ ਖੇਡ ਉਹਦੇ ਲਈ ਜ਼ਿੰਦਗੀ ਭਰ ਕੰਮ ਆਉਣ ਵਾਲੀ ਸੀ। ਪਰ ਸਾਡੇ ਲਈ ਤਾਂ ਜ਼ਿੰਦਗੀ ਭਰ ਦੀ ਬੋਰੀਅਤ ਹੋਈ ਕਿ ਨਹੀਂ? ਤੁਸੀਂ ਆਪਣੇ ਉੱਤੇ ਭਾਵੇਂ ਜਿੰਨੀ ਮਰਜ਼ੀ ਜ਼ਿਆਦਤੀ ਕਰ ਲਵੋ, ਤੁਹਾਨੂੰ ਕੋਈ ਮਨ੍ਹਾ ਨਹੀਂ ਕਰਦਾ। ਪਰ ਇਹਨੂੰ ਤੁਸੀਂ ਦੂਜਿਆਂ ਉੱਪਰ ਕਿਉਂ ਥੋਪਦੇ ਹੋ? ਸੁਣਾਉਣ ਵਾਲਿਆਂ ਨੂੰ ਸੁਣਾਉਣ ਦਾ ਬਹੁਤ ਸ਼ੌਕ ਹੁੰਦਾ ਹੈ। ਸੁਣਨ ਵਾਲਿਆਂ ਲਈ ਪਰ ਇਹ ਸਜ਼ਾ ਹੁੰਦੀ ਹੈ।

ਸਾਡਾ ਨਵਾਂ ਘਰ ਮੇਰੇ ਵਾਸਤੇ ਹਮੇਸ਼ਾ ਲਈ ਇੱਕ ਭਿਅੰਕਰ ਵਸਤੂ ਬਣੀ ਰਹੀ। ਮਨੀ ਦੇ ਮਰਨ ਪਿੱਛੋਂ ਉਹਦੀ ਲਾਸ਼ ਉੱਤੇ ਪਿਤਾ ਜੀ ਨੇ ਇਹਨੂੰ ਉਠਾਇਆ ਸੀ। ਮੈਨੂੰ ਵਾਰ-ਵਾਰ ਏਹੀ ਲਗਦਾ ਕਿ ਇਹਦੇ ਮੁਕਾਬਲੇ ਪੁਰਾਣਾ ਹੀ ਚੰਗਾ ਸੀ। ਪੁਰਾਣੇ ਘਰ ਵਿੱਚ ਕਿੰਨਾ ਚੰਗਾ ਹਨੇਰਾ ਸੀ। ਚੁਫੇਰੇ ਖਚਾਖਚ ਸਾਮਾਨ ਪਿਆ ਹੁੰਦਾ। ਗੁਆਂਢ ਸੀ। ਹੁਣ ਇਹ ਸਭ ਕਿੱਥੇ? ਹੁਣ ਤਾਂ ਕਿਲ੍ਹਾ ਹੀ ਬਣਿਆ ਹੈ, ਸਮਝੋ। ਬਚਪਨ ਵਿੱਚ ਅਸੀਂ ਲੋਕ ਆਪਣਾ ਭੋਜਨ ਲੈ ਕੇ ਗੁਆਂਢੀਆਂ ਦੇ ਘਰ ਤੁਰੰਤ ਜਾ ਸਕਦੇ ਸਾਂ। ਹੁਣ ਮਿੱਟੀ ਦੀਆਂ ਕੰਧਾਂ ਨਹੀਂ ਰਹੀਆਂ। ਹੁਣ ਤਾਂ ਪੱਕਾ ਫਰਸ਼ ਹੈ। ਭੈਣਾਂ ਦੇ ਰੰਗੋਲੀ ਦੇ ਸ਼ੌਕ ਹੁਣ ਕਿਵੇਂ ਪੂਰੇ ਹੋਣਗੇ?

ਦਾਦੀ ਨੇ ਕਿਹਾ, ਪੁਰਾਣੇ ਘਰ ਨੇ ਤਾਂ ਮੇਰਾ ਲੱਕ ਤੋੜ ਦਿੱਤਾ ਸੀ। ਲਗਾਤਾਰ ਲਿਪਣਾ ਪੈਂਦਾ ਸੀ ਪੋਤੀ। ਹੁਣ ਤੇਰੀ ਮਾਂ ਦੇ ਮਜ਼ੇ ਹਨ।

ਮਾਂ ਨੇ ਕਿਹਾ, ਮੈਂ ਵੀ ਤਾਂ ਥੋੜ੍ਹੇ ਨਹੀਂ, ਪੱਚੀ ਵਰ੍ਹੇ ਕੱਟੇ ਸਨ ਉਸ ਘਰ ਵਿੱਚ। ਹੁਣ ਮੇਰੇ ਬੱਚੇ ਹੀ ਕਿੰਨੇ ਹਨ? ਨਵੇਂ ਘਰ ਦਾ ਸੁੱਖ ਤਾਂ ਨਵੀਂ ਨਹੂੰ ਦੇ ਭਾਗ ਵਿੱਚ ਹੈ।

ਨਵੀਂ ਨਹੂੰ। ਵਾਹ।

ਪਿਤਾ ਜੀ ਨੇ ਕਿਹਾ, ਉੱਪਰ ਵਾਲਾ ਕਮਰਾ ਤੇਰਾ।

ਸਭ ਤੋਂ ਪਹਿਲਾਂ ਮੈਂ ਉੱਪਰ ਵਾਲਾ ਕਮਰਾ ਦੇਖ ਆਇਆ ਸਾਂ। ਇਹ ਨਵਾਂ ਘਰ ਮੈਨੂੰ ਭਿਆਨਕ ਲੱਗਿਆ। ਕਿੰਨਾ ਉੱਚਾ ਕਮਰਾ। ਭਰਪੂਰ ਰੌਸ਼ਨੀ, ਖਿੜਕੀਆਂ, ਹਵਾ। ਇਹ ਕੋਈ ਕਮਰਾ ਹੈ? ਪੁਰਾਣਾ ਘਰ ਕਿੰਨਾ ਚੰਗਾ ਸੀ। ਹਰ ਆਦਮੀ ਦੂਜੇ ਨੂੰ ਦੇਖ ਸਕਦਾ ਸੀ। ਕਿਸੇ ਨੂੰ ਭੋਜਨ ਖਾਂਦੇ ਸਮੇਂ, ਕਿਸੇ ਨੂੰ ਨੀਂਦ ਲੈਂਦੇ ਸਮੇਂ। ਕਿਸੇ ਨੂੰ ਗ਼ੁਸਲਖਾਨੇ ਵਿੱਚ, ਕਿਸੇ ਨੂੰ ਚੁਲ੍ਹੇ ਦੇ ਕੋਲ। ਨਵੇਂ ਘਰ ਵਿੱਚ ਇੱਕ ਗੱਲ ਚੰਗੀ ਹੈ ਕਿ ਏਥੇ ਦੂਜੀ ਮੰਜ਼ਿਲ ਉੱਤੇ ਕੋਈ ਨਹੀਂ ਆਉਂਦਾ। ਏਸ ਲਈ ਏਥੇ ਵੀ ਮੈਂ ਉਂਜ ਸਿਗਰਟ ਪੀ ਸਕਦਾ ਹਾਂ।

ਮੈਂ ਉਸ ਮੌਕੇ ਦੀ ਤਲਾਸ਼ ਵਿੱਚ ਸਾਂ ਕਿ ਪਿਤਾ ਜੀ ਕਦੀ ਤਾਂ ਸਿਗਰਟ ਬਾਰੇ ਕੋਈ ਸੁਆਲ ਕਰਨਗੇ। ਕੁਝ ਤਾਂ ਕਹਿਣਗੇ ਅਤੇ ਫੇਰ ਮੈਂ ਗੁੱਸੇ ਵਿੱਚ ਆ ਕੇ ਉਲਟੀਆਂ-ਸਿੱਧੀਆਂ ਸੁਣਾਵਾਂਗਾ। ਸੋਚਿਆ ਸੀ ਸਾਲ ਭਰ ਦਾ ਇਕੱਠਾ ਕੀਤਾ ਗੁੱਸਾ ਉਸ ਸਮੇਂ ਕੱਢ ਦਿਆਂਗਾ। ਕਹਿ ਦਿਆਂਗਾ ਕਿ ਤੁਹਾਡੀ ਮੌਤ ਦੀ ਉਡੀਕ ਕਰ ਰਿਹਾ ਹਾਂ।

ਮੇਰੀਆਂ ਸਿਗਰਟਾਂ ਬਾਰੇ ਉਹਨਾਂ ਨੂੰ ਪਤਾ ਲੱਗ ਗਿਆ ਸੀ, ਫੇਰ ਵੀ ਉਹਨਾਂ ਨੇ

ਕੋਈ ਜ਼ਿਕਰ ਨਹੀਂ ਕੀਤਾ। ਇੱਕ ਵਾਰ ਤਾਂ ਮੇਜ਼ ਉਤੇ ਪਿਆ ਮੇਰਾ ਪੈਕਟ ਉਹਨਾਂ ਨੇ ਚੁੱਕ ਕੇ ਦਰਾਜ਼ ਵਿੱਚ ਰੱਖ ਦਿੱਤਾ ਸੀ। ਇਹ ਮੈਂ ਦੇਖਿਆ ਸੀ। ਉਹਨਾਂ ਸਿਰਫ਼ ਇੱਕ ਵਾਰ ਕਿਹਾ ਸੀ, ਥੋੜ੍ਹਾ ਦੂਰ ਤੋਂ ਗੱਲ ਕਰੋ। ਸਿਗਰਟ ਦੀ ਗੰਧ ਮੈਥੋਂ ਸਹਿਣ ਨਹੀਂ ਹੁੰਦੀ।

ਤਿੰਨ ਮਹੀਨੇ। ਸਵੇਰੇ, ਦੁਪਹਿਰ, ਸ਼ਾਮ, ਹਨੇਰਾ। ਤਿੰਨ ਮਹੀਨੇ ਏਹੀ ਸਥਿਤੀ। ਫੇਰ ਵੀ ਲੰਘ ਗਏ।

ਰੋਜ਼ ਆਥਣ ਨੂੰ ਛੱਤ ਉੱਤੇ ਬੈਠਾ ਮੈਂ ਸਿਰਫ਼ ਇੱਕ ਕੰਮ ਕਰਦਾ। ਇੱਕ ਦ੍ਰਿਸ਼ ਦੇਖਦਾ ਰਹਿੰਦਾ। ਬਸਤੀ ਵਿੱਚ ਨਲਕੇ ਦਾ ਪਾਣੀ ਪਹੁੰਚਾਉਣ ਲਈ ਇੱਕ ਉੱਚੀ ਟੈਂਕੀ ਬਣਾਈ ਜਾ ਰਹੀ ਸੀ। ਹੇਠਾਂ ਖੜਾ ਮਜ਼ਦੂਰ ਚੂਨੇ ਨਾਲ ਭਰੀ ਟੋਕਰੀ ਉੱਪਰ ਵਾਲੇ ਨੂੰ ਦੇ ਦਿੰਦਾ। ਪੌੜੀ ਉੱਤੇ ਖੜਾ ਆਦਮੀ ਉਹਨੂੰ ਲੈ ਕੇ ਆਪਣੇ ਤੋਂ ਉੱਪਰ ਵਾਲੇ ਨੂੰ ਦੇ ਦਿੰਦਾ। ਫੇਰ ਉਹ ਉਸ ਤੋਂ ਉੱਪਰ ਵਾਲੇ ਨੂੰ। ਇਸ ਤਰ੍ਹਾਂ ਇੱਕ ਟੋਕਰੀ ਪੱਚੀ-ਤੀਹ ਮਜ਼ਦੂਰਾਂ ਦਿਆਂ ਹੱਥਾਂ ਨਾਲ ਦੂਜਿਆਂ ਦਿਆਂ ਸਿਰਾਂ ਉੱਤੇ ਅਤੇ ਉਹਨਾਂ ਦੇ ਸਿਰਾਂ ਤੋਂ ਦੂਜਿਆਂ ਦੇ ਹੱਥਾਂ ਵਿੱਚ ਅਤੇ ਫੇਰ ਸਿਰਾਂ ਉੱਪਰ। ਇਸ ਤਰ੍ਹਾਂ ਕ੍ਰਮਵਾਰ ਅੱਗੇ ਵਧਦੀ ਰਹਿੰਦੀ। ਇੱਕ ਟੋਕਰੀ ਜਿਵੇਂ ਹੀ ਛੱਤ ਤੀਕ ਪਹੁੰਚ ਜਾਂਦੀ ਹੇਠਾਂ ਤੋਂ ਹੋਰ ਤਿੰਨ-ਚਾਰ ਟੋਕਰੀਆਂ ਉੱਪਰ ਵਲ ਵਧਦੀਆਂ ਰਹਿੰਦੀਆਂ। ਆਖ਼ਰ ਵਿੱਚ ਤਾਂ ਮਜ਼ਦੂਰਾਂ ਦੀ ਇੱਕ ਲੰਬੀ ਕਤਾਰ ਬਣ ਗਈ ਸੀ। ਇੱਕੋ ਵੇਲੇ ਦਸ-ਦਸ ਟੋਕਰੀਆਂ ਉੱਪਰ-ਹੇਠਾਂ ਆਉਂਦੀਆਂ-ਜਾਂਦੀਆਂ।

ਟੈਂਕੀ ਦਾ ਕੰਮ ਖ਼ਤਮ ਹੋ ਜਾਂਦਾ। ਫੇਰ ਮੈਂ ਕਬੂਤਰਾਂ ਦਾ ਦ੍ਰਿਸ਼ ਦੇਖਦਾ ਰਹਿੰਦਾ। ਪਰ ਇਹਦੇ ਵਿੱਚ ਟੈਂਕੀ ਵਾਲਾ ਅਨੰਦ ਨਹੀਂ ਆਉਂਦਾ।

ਇਹਨਾਂ ਤਿੰਨਾਂ ਮਹੀਨਿਆਂ ਦੀਆਂ ਛੁੱਟੀਆਂ ਵਿੱਚ ਮੈਂ ਸ਼ੁਰੂ ਤੋਂ ਹੀ ਪਿੰਡ ਵਿੱਚ ਰਹਿ ਕੇ ਅੱਕ ਗਿਆ ਸਾਂ। ਉਂਜ ਬਸਤੀ ਵਿੱਚ ਕਾਲਜ ਵਿੱਚ ਪੜ੍ਹਨ ਵਾਲੇ ਕਾਫੀ ਲੋਕ ਸਨ। ਪਰ ਇਹ ਲੋਕ ਹਾਲੇ ਉਥੇ ਨਹੀਂ ਆਏ ਸਨ। ਮੇਰੀ ਇਹਨਾਂ ਨਾਲ ਮੁਲਾਕਾਤ ਨਹੀਂ ਹੋਈ ਸੀ। ਹਾਂ, ਤਦ ਤੱਕ ਲਾਲਾ ਜੀ ਵਰਗੇ ਸਿਖਿਅਤ ਕਹਾਉਣ ਵਾਲੇ ਅੱਧੇ ਪਾਗਲ ਅਥਵਾ ਸੋਰੰਪਾ ਵਰਗੇ ਮੂੰਹ ਵਿੱਚ ਨਿਰੰਤਰ ਪਾਨ ਦੱਬ ਕੇ ਰੱਖਣ ਵਾਲੇ ਮੂਰਖ ਲੋਕ ਹੀ ਮੈਨੂੰ ਮਿਲਣ ਆਉਂਦੇ ਸਨ। ਇਹ ਲੋਕ ਬੜੀਆਂ ਫਜ਼ੂਲ ਗੱਲਾਂ ਕਰਦੇ। ਲੱਖੂ ਸੇਠ ਦੀ [illegible]ਾਲਤ ਚੱਲ ਨਹੀਂ ਰਹੀ ਸੀ, ਇਹ ਠੀਕ ਹੀ ਸੀ। ਲੱਖੂ ਸੇਠ ਨੂੰ ਤਾਂ ਮੈਂ ਬਹੁਤ ਜ਼ਿਆਦਾ ਟਾਲਦਾ ਰਿਹਾ। ਕੁਝ ਦਿਨਾਂ ਪਿਛੋਂ ਜਦੋਂ ਸਾਰਿਆਂ ਦੇ ਇਮਤਿਹਾਨ ਸਮਾਪਤ ਹੋਏ ਅਤੇ ਮਈ ਵਿੱਚ ਲੋਕ ਆਪਣੇ ਘਰ ਚਲੇ ਗਏ ਸਨ, ਤਾਂ ਕੁਝ ਸੁਆਦ ਆਉਣ ਲੱਗਾ ਸੀ।

ਇਸ ਵਾਰ ਮੈਂ ਖ਼ੂਬ ਪੜ੍ਹਾਈ ਕਰਨ ਦਾ ਇਰਾਦਾ ਕਰ ਲਿਆ ਸੀ ਕਿਉਂਕਿ ਇਹ ਮੇਰਾ ਸੀਨੀਅਰ ਦਾ ਸਾਲ ਸੀ। ਮੈਟ੍ਰਿਕ ਵਾਂਗ ਖ਼ੂਬ ਪੜ੍ਹਾਈ। ਸਿਰਫ਼ ਪੜ੍ਹਾਈ। ਅਤੇ ਬੀ.ਏ. ਕਰਨ ਪਿਛੋਂ ਕਿਧਰੇ ਨੌਕਰੀ ਦਾ ਜੁਗਾੜ ਕਰ ਲਵਾਂਗੇ ਅਤੇ ਫੇਰ ਏਧਰ ਵਾਲੇ ਸਾਰੇ ਝਮੇਲੇ ਹਮੇਸ਼ਾ ਲਈ ਸਮਾਪਤ ਹੋ ਜਾਣਗੇ। ਛੁੱਟੀਆਂ ਵਿੱਚ ਏਧਰ ਆਓ ਅਤੇ ਛੁੱਟੀਆਂ ਪਿਛੋਂ ਮੁੜ ਜਾਓ - ਇਹਦੇ ਵਿੱਚ ਅੱਕ ਗਿਆ ਸਾਂ। ਬਹੁਤ ਹੋ ਗਿਆ ਇਹ। ਏਥੇ ਆਉਣ

ਉੱਤੇ ਪਿਤਾ ਜੀ ਮੇਰੇ ਨਾਲ ਜਾਇਦਾਦ ਦੀਆਂ ਹੀ ਗੱਲਾਂ ਕੀਤਾ ਕਰਦੇ। ਸਾਡੇ ਕੋਲ ਕਿੰਨੀ ਦੌਲਤ ਹੈ ਜਾਂ ਕਿ ਅਸੀਂ ਕਿਹੜਾ ਨਵਾਂ ਖੇਤ ਖ਼ਰੀਦਣਾ ਹੈ ਅਤੇ ਕਿ ਕਿਹੜੇ-ਕਿਹੜੇ ਨਵੇਂ ਕੰਮ ਕਰਨੇ ਹਨ-ਖ਼ਾਸ ਕਰਕੇ ਇਹਨਾਂ ਮਾਮਲਿਆਂ ਨੂੰ ਲੈ ਕੇ ਉਹ ਮੇਰੇ ਨਾਲ ਚਰਚਾ ਕਰਦੇ ਰਹਿੰਦੇ। ਕਹਿੰਦੇ, ਤੂੰ ਈ ਜਾਇਦਾਦ ਦਾ ਵਾਰਸ ਏਂ। ਤੇਰਾ ਧਨ ਖੋਹਣ ਦੀ ਸਾਡੀ ਉੱਕਾ ਈ ਇੱਛਾ ਨਹੀਂ ਹੈ। ਜੇ ਤੂੰ ਚਾਹੁੰਦਾ ਏਂ ਤਾਂ ਇਹਨੂੰ ਧਰਤੀ ਹੇਠ ਦੱਬ ਕੇ ਰੱਖ ਲੈ। ਅਸੀਂ ਤੇਰੇ ਹੁੰਦੇ ਹੀ ਕੌਣ ਹਾਂ, ਜੋ ਸਾਡੀ ਗੱਲ ਤੂੰ ਸੁਣੇਗਾ? ਮੈਂ ਸਮਝ ਜਾਂਦਾ ਕਿ ਉਹਨਾਂ ਦੀ ਇਹ ਸਾਰੀ ਭੱਜ-ਦੌੜ ਕੇਵਲ ਏਸੇ ਲਈ ਹੈ ਕਿ ਮੈਂ ਬੁਢਾਪੇ ਵਿੱਚ ਉਹਨਾਂ ਦੀ ਦੇਖਭਾਲ ਕਰਦਾ ਰਹਾਂ। ਕਾਸ਼ ਕਿ ਮੇਰਾ ਕੋਈ ਹੋਰ ਭਰਾ ਹੁੰਦਾ ਜਿਹੜਾ ਇਹਨਾਂ ਝਮੇਲਿਆਂ ਨੂੰ ਸੰਭਾਲ ਲੈਂਦਾ। ਮੈਂ ਫੈਸਲਾ ਕਰ ਲਿਆ ਕਿ ਮੈਂ ਏਧਰ ਹੁਣ ਕਦੀ ਨਹੀਂ ਆਵਾਂਗਾ।

ਉਂਜ ਦੇਖਿਆ ਜਾਵੇ ਤਾਂ ਇਹ ਸਾਰੇ ਦੇ ਸਾਰੇ ਬੜੇ ਸੁਆਰਥੀ ਲੋਕ ਹਨ। ਇਹਨਾਂ ਦੀ ਮੇਰੇ ਨਾਲ ਕਦੇ ਬਣ ਨਹੀਂ ਸਕਦੀ। ਕਿਸਾਨ, ਭਾਵੇਂ ਵੱਡਾ ਹੋਵੇ ਜਾਂ ਛੋਟਾ, ਨਿਰੰਤਰ ਏਸੇ ਚਿੰਤਾ ਵਿੱਚ ਰਹਿੰਦਾ ਹੈ ਕਿ ਪੈਸਾ ਕਿਵੇਂ ਖਿੱਚਿਆ ਜਾਵੇ। ਇਹ ਲੋਕ ਸਾਰੀ ਜ਼ਿੰਦਗੀ ਏਸੇ ਧੁਨ ਵਿੱਚ ਗਾਲ ਦਿੰਦੇ ਹਨ ਕਿ ਕਿਵੇਂ ਸੋਲਾਂ ਆਨੇ ਦੇ ਸਤਾਰਾਂ ਆਨੇ ਵਸੂਲੇ ਜਾਣ। ਇਸ ਤੋਂ ਉਲਟ ਮਜ਼ਦੂਰੀ ਕਰਨ ਵਾਲੇ ਲੋਕਾਂ ਨੂੰ ਪਹਿਲਾਂ ਤੋਂ ਹੀ ਪਤਾ ਹੁੰਦਾ ਹੈ ਕਿ ਆਉਣ ਵਾਲੇ ਪੰਦਰਾਂ ਸਾਲਾਂ ਤੱਕ ਉਹਨਾਂ ਨੂੰ ਕਿੰਨਾ ਮਿਲਦਾ ਰਹੇਗਾ? ਪਰ ਇਹਨਾਂ ਕਿਸਾਨਾਂ ਦਾ ਮਾਮਲਾ ਕਿਧਰੇ ਕੋਈ ਪੱਕਾ ਨਹੀਂ। ਇਸ ਸਾਲ ਦਸ ਹਜ਼ਾਰ ਦੀ ਆਮਦਨੀ ਹੋ ਸਕਦੀ ਹੈ ਤੇ ਅਗਲੇ ਸਾਲ ਛੇ ਹਜ਼ਾਰ ਹੀ ਪੱਲੇ ਪੈਣਗੇ। ਉਸ ਤੋਂ ਅਗਲੇ ਸਾਲ ਦੱਬ ਕੇ ਮਿਹਨਤ ਕੀਤੀ ਤਾਂ ਪੰਦਰਾਂ ਹਜ਼ਾਰ ਕਮਾ ਲਏ। ਹੁਣ ਦੱਸੋ, ਇਸ ਤਰ੍ਹਾਂ ਦਿਆਂ ਝਮੇਲਿਆਂ ਵਿੱਚ ਕੌਣ ਖਪਦਾ ਰਹੇ ਅਤੇ ਆਪਣੀ ਜ਼ਿੰਦਗੀ ਬਰਬਾਦ ਕਰੇ?

ਅਤੇ ਫੇਰ ਇਹਨਾਂ ਲੋਕਾਂ ਦੀ ਇਹ ਧਾਰਨਾ ਹੁੰਦੀ ਹੈ ਕਿ ਹਰ ਇੱਕ ਵਿਅਕਤੀ ਦਾ ਵਿਆਹ ਹੋਣਾ ਹੀ ਚਾਹੀਦਾ। ਅਤੇ ਇਹ ਵੀ ਕਿ ਪਰਿਵਾਰ ਵਿੱਚ ਘਟੋ-ਘੱਟ ਇੱਕ ਮੁੰਡਾ ਤਾਂ ਪੈਦਾ ਹੋਣਾ ਹੀ ਚਾਹੀਦਾ। ਘੱਟ ਉਮਰ ਦੇ ਬੱਚਿਆਂ ਦੀ ਮੌਤ ਇਹਨਾਂ ਲਈ ਵਿਸ਼ੇਸ਼ ਦੁੱਖ ਦੀ ਗੱਲ ਨਹੀਂ ਹੁੰਦੀ। ਪਰਿਵਾਰ ਵਿੱਚ ਬੁੱਢਿਆਂ ਦੀ ਹੋਂਦ ਏਸ ਲਈ ਕਿ ਜਿਵੇਂ ਕੇਵਲ ਮੌਤ ਲਈ ਹੀ ਜਿਉਂਦੇ ਹੋਣ। ਇਹਨਾਂ ਦੀ ਨਜ਼ਰ ਵਿੱਚ ਕੁੜੀਆਂ ਦੀ ਮੌਤ ਐਨੀ ਦੁਖਦਾਇਕ ਨਹੀਂ ਹੁੰਦੀ। ਮੁੰਡਾ ਮਰ ਜਾਵੇ ਤਾਂ ਉਹਦੇ ਭਰਾਵਾਂ ਨੂੰ ਖੁਸ਼ੀ ਹੋਵੇਗੀ ਕਿਉਂਕਿ ਜਾਇਦਾਦ ਵਿੱਚ ਹਿੱਸਾ ਮੰਗਣ ਵਾਲਿਆਂ ਦੀ ਗਿਣਤੀ ਘੱਟ ਹੀ ਤਾਂ ਜਾਂਦੀ ਹੈ। ਇਸ ਤੋਂ ਉਲਟ ਸ਼ਹਿਰਾਂ ਵਿੱਚ ਜਾਇਦਾਦਾਂ ਦੇ ਅਜਿਹੇ ਝਮੇਲੇ ਬਿਲਕੁਲ ਨਹੀਂ ਹੁੰਦੇ। ਬੁੱਢੇ ਪੈਨਸ਼ਨਰਾਂ ਦੇ ਰਹਿਣ ਲਈ ਏਥੇ ਬੰਗਲੇ ਬਣੇ ਹੁੰਦੇ ਹਨ। ਛੋਟੇ ਬੱਚਿਆਂ ਦੀ ਸੇਵਾ ਲਈ ਦਵਾਖ਼ਾਨੇ ਹੁੰਦੇ ਹਨ ਅਤੇ ਜ਼ਮੀਨ-ਜਾਇਦਾਦ ਦੇ ਕੋਈ ਝਗੜੇ ਨਹੀਂ। ਕਿਰਾਏ ਦਾ ਘਰ—ਉਂਜ ਇਸ ਸੰਸਾਰ ਵਿੱਚ ਕਿਸ ਚੀਜ਼ ਉੱਤੇ ਆਪਣਾ ਕਬਜ਼ਾ ਹੁੰਦਾ ਹੈ? ਸਾਰਾ ਘਰਬਾਰ ਮਕਾਨ-ਮਾਲਕ ਦੀ ਜਾਇਦਾਦ। ਸਾਡੀ ਮਾਲਕੀ ਸਿਰਫ਼ ਮਕਾਨ ਦੀ ਅੰਦਰਲੀ ਖਾਲੀ ਥਾਂ ਉੱਤੇ। ਬਾਕੀ ਸਾਰਾ ਨਾਸ਼ਵਾਨ। ਏਥੇ ਦੁੱਧ ਲਈ ਮੱਝ ਵਗੈਰਾ ਪਾਲਣ ਦੇ ਝਮੇਲੇ ਨਹੀਂ। ਪੈਸੇ ਦਿੱਤੇ, ਬੋਤਲ ਲਈ, ਪੀ ਸੁਟੀ।

ਤੁਸੀਂ ਜੋ ਵੀ ਕਰ ਰਹੇ ਹੋ, ਸ਼ਹਿਰਾਂ ਵਿੱਚ ਤੁਹਾਨੂੰ ਕੋਈ ਸੁਆਲ ਨਹੀਂ ਕਰਦਾ। ਉਥੇ

ਅਸੀਂ ਕਿਸੇ ਦੇ ਕੁਝ ਨਹੀਂ ਲਗਦੇ। ਜਿਹੜੀਆਂ ਗੱਲਾਂ ਸ਼ਹਿਰਾਂ ਵਿੱਚ ਹੌਲੀ-ਹੌਲੀ ਆਮ ਹੋ ਜਾਂਦੀਆਂ ਹਨ, ਪਿੰਡ ਵਾਲਿਆਂ ਲਈ ਨਵੀਆਂ ਹੁੰਦੀਆਂ ਹਨ। ਅੱਜ ਕੱਲ੍ਹ ਸ਼ਹਿਰਾਂ ਵਿੱਚ ਅਨਾੜੀ ਲੋਕਾਂ ਤੋਂ ਬਿਨਾਂ ਹੋਰ ਚੰਗੇ ਕਪੜੇ ਪਾਉਣ ਅਤੇ ਐਮ.ਏ. ਕਰਨ ਨੂੰ ਅਹਿਮੀਅਤ ਨਹੀਂ ਦਿੰਦੇ। ਪਰ ਏਧਰ ਸਾਰੇ ਲੋਕਾ ਇਹਨਾਂ ਗੱਲਾਂ ਨੂੰ ਬੜੀ ਅਹਿਮੀਅਤ ਦਿੰਦੇ ਹਨ। ਇਥੇ ਤਾਂ ਕਿਸੇ ਮੰਤਰੀ ਦਾ ਆਉਣਾ ਵੀ ਪੂਰੇ ਪਿੰਡ ਲਈ ਮਹੱਤਵਪੂਰਨ ਖ਼ਬਰ ਹੁੰਦੀ ਹੈ। ਪਿੰਡ ਵਿੱਚ ਕਿਸੇ ਦਾ ਮੁੰਡਾ ਜੇ ਪਹਿਲੀ ਸ੍ਰੇਣੀ ਵਿੱਚ ਆ ਜਾਂਦਾ ਹੈ ਤਾਂ ਪੂਰੀ ਬਸਤੀ ਨੂੰ ਇਹਦੀ ਖੁਸ਼ੀ ਹੁੰਦੀ ਹੈ। ਲੋਕ ਆਪਣੇ ਪਰਿਵਾਰਾਂ ਵਿੱਚ ਆਪਣੇ ਬੱਚਿਆਂ ਦੇ ਸਾਹਮਣੇ ਏਸੇ ਆਦਰਸ਼ ਦਾ ਭਾਸ਼ਣ ਕਰਦੇ ਰਹਿੰਦੇ ਹਨ। ਵਿਦੇਸ਼ ਜਾਣ ਵਾਲਿਆਂ ਲਈ ਏਥੇ ਸਤਿਕਾਰ ਸਭਾਵਾਂ ਦਾ ਪ੍ਰਬੰਧ ਕੀਤਾ ਜਾਂਦਾ ਹੈ। ਅਜਿਹੀਆਂ ਸਭਾਵਾਂ ਲਈ ਸਾਰੀ ਬਸਤੀ ਇਕੱਠੀ ਹੁੰਦੀ ਹੈ। ਇਹਨਾਂ ਲੋਕਾਂ ਲਈ ਵਿਦੇਸ਼ ਜਾਣ ਵਾਲਾ ਜਿਵੇਂ ਭਗਵਾਨ ਹੁੰਦਾ ਹੈ। ਚਾਰ ਸੌ ਰੁਪਏ ਤਨਖ਼ਾਹ ਲੈਣ ਵਾਲੇ ਮੁੰਡਿਆਂ ਦੇ ਪਿਉ ਆਪਣੇ ਮੁੰਡੇ ਦੀ ਸ਼ੇਖੀ ਮਾਰਦੇ ਰਹਿੰਦੇ ਹਨ। ਪਰ ਇਹਨਾਂ ਨੂੰ ਜਦੋਂ ਇਸ ਗੱਲ ਦਾ ਪਤਾ ਲੱਗ ਜਾਂਦਾ ਹੈ ਕਿ ਕਿਸੇ ਦੂਜੇ ਦਾ ਮੁੰਡਾ ਹਜ਼ਾਰ ਰੁਪਿਆ ਮਹੀਨਾ ਲੈਂਦਾ ਹੈ ਤਾਂ ਇਹ ਲੋਕ ਹੀਣ-ਭਾਵ ਵਿੱਚ ਗ੍ਰਸਤ ਸਾਰੀ ਜ਼ਿੰਦਗੀ ਕੁੜ੍ਹਦੇ ਰਹਿੰਦੇ ਹਨ। ਪੈਸਿਆਂ ਦੇ ਚੱਕੇ ਉੱਤੇ ਘੁੰਮਣ ਵਾਲੇ ਸੁਆਰਥੀ ਲੋਕ ਹਨ। ਕੋਈ ਏਸ ਲਈ ਪਰੇਸ਼ਾਨ ਹੈ ਕਿ ਫਲਾਂ ਸਾਹਿਬ ਦੇ ਕੇਲੇ ਦੋ ਲੱਖ ਵਿੱਚ ਵਿੱਕ ਗਏ ਹਨ ਪਰ ਇਹਨਾਂ ਨੂੰ ਤੀਹ-ਚਾਲੀ ਹਜ਼ਾਰ ਦੀ ਕਮਾਈ ਹੋਈ। ਇਹਨਾਂ ਦੀ ਨਜ਼ਰ ਵਿੱਚ ਤਾਂ ਫਲਾਂ ਸਾਹਿਬ ਚੰਗੇ ਹਨ ਜਿਨ੍ਹਾਂ ਨੂੰ ਬੈਠਿਆਂ-ਬੈਠਿਆਂ ਕਪਾਹ ਦੇ ਲੈਣ-ਦੇਣ ਵਿੱਚ ਪੰਜਾਹ ਹਜ਼ਾਰ ਰੁਪਏ ਦਾ ਮੁਨਾਫ਼ਾ ਹੋਇਆ। ਇਹ ਹੁੰਦੇ ਹਨ ਇਹਨਾਂ ਲੋਕਾਂ ਦੀ ਬਹਾਦਰੀ ਦੇ ਵਿਸ਼ੇ। ਰੋਜ਼ ਸਵੇਰੇ ਇਹਨਾਂ ਨੂੰ ਚਾਹ ਚਾਹੀਦੀ ਹੈ। ਹੁਣ ਦੇਖੋ, ਚਾਹ ਤਾਂ ਸ਼ਹਿਰ ਦੀ ਚੀਜ਼ ਹੈ। ਚਾਹ ਦੇ ਪਿੰਡ ਆਉਣ ਤੋਂ ਪਹਿਲਾਂ ਇਹ ਲੋਕ ਸਵੇਰੇ ਕੀ ਕਰਦੇ ਹੋਣਗੇ, ਪਤਾ ਨਹੀਂ। ਆਪਣੇ ਮੁੰਡੇ-ਕੁੜੀਆਂ ਨੂੰ ਸ਼ਹਿਰਾਂ ਵਿੱਚ ਪੜ੍ਹਾਈ ਲਈ ਭੇਜਣ ਵਾਲੇ ਪਰਿਵਾਰ ਦੀ ਪਿੰਡ ਦੇ ਸਮਾਜ ਵਿੱਚ ਬੜੀ ਇੱਜ਼ਤ ਕੀਤੀ ਜਾਂਦੀ ਹੈ। ਕੁੜੀਆਂ ਦੇ ਵਿਆਹ ਵਿੱਚ ਜਿਹੜਾ ਪਿਉ ਜਿੰਨੇ ਤੋਲੇ ਸੋਨਾ, ਦਾਜ ਆਦਿ ਅਧਿਕ ਦੇਵੇਗਾ, ਉਹਦੀ ਇੱਜ਼ਤ ਓਨੀ ਵਧਦੀ ਹੈ। ਅਤੇ ਇਹ ਪੱਕੀ ਗੱਲ ਜਾਣੋ, ਇਹ ਲੋਕ ਜਦੋਂ ਵੀ ਕਿਸੇ ਦੀ ਇੱਜ਼ਤ ਕਰਦੇ ਹਨ, ਉਹਦੇ ਵਿੱਚ ਢੌਂਗ ਛੁਪਿਆ ਹੁੰਦਾ ਹੈ। ਜਦੋਂ ਕਿਸੇ ਦਾ ਅਪਮਾਨ ਕਰਨਗੇ ਤਾਂ ਸਮਝੋ ਗਾਲੀ-ਗਲੋਚ ਅਤੇ ਲੜਾਈ-ਝਗੜਾ ਨਿਸਚਿਤ ਹੈ। ਇਹ ਬਸਤੀ ਨਾਲਾਇਕ ਲੋਕਾਂ ਦੀ ਹੈ। ਏਥੇ ਆਪਣੇ ਵਰਗਿਆਂ ਦੀ ਮੁਸ਼ਕਿਲ ਨਾਲ ਨਿਭਦੀ ਹੈ। ਤੁਹਾਨੂੰ ਚਾਹੀਦਾ ਹੈ ਕਿ ਪਿੰਡ ਦੇ ਪ੍ਰਤਿਸ਼ਠਿਤ ਕਹਾਉਣ ਵਾਲੇ ਲੋਕਾਂ ਨਾਲ ਉਠਦੇ-ਬੈਠਦੇ ਰਹੋ। ਏਸ ਵਿੱਚ ਤੁਹਾਡਾ ਮਹੱਤਵ ਵਧਦਾ ਹੈ। ਪਰ ਜੇ ਤੁਸੀਂ ਆਮ ਲੋਕਾਂ ਨਾਲ ਸਬੰਧ ਜੋੜਣ ਦੀ ਕੋਸ਼ਿਸ਼ ਕਰੋਗੇ ਤਾਂ ਪਤਾ ਇਹ ਲੱਗੇਗਾ ਕਿ ਆਮ ਲੋਕ ਆਪ ਇਹਨੂੰ ਨਹੀਂ ਚਾਹੁੰਦੇ-ਉਲਟਾ ਉਹ ਤੁਹਾਡੀ ਇੱਜ਼ਤ ਕਰਨੀ ਛੱਡ ਦੇਣਗੇ। ਸ਼ਹਿਰਾਂ ਵਿੱਚ ਤਾਂ ਅਸੀਂ ਆਪਣੀ ਥਾਂ ਆਜ਼ਾਦ ਹੁੰਦੇ ਹਾਂ। ਉਥੇ ਆਪਣੀ ਦਿਲਚਸਪੀ ਦੇ ਦਰਜਨਾਂ ਮਿੱਤਰ ਮਿਲ ਜਾਣਗੇ। ਏਥੇ ਆਪਣੀ ਪਸੰਦ ਦਾ ਇੱਕ ਵੀ ਮਿੱਤਰ ਮਿਲਣ ਵਾਲਾ ਨਹੀਂ ਹੈ। ਜੇ ਸਾਥ ਚਾਹੁੰਦੇ ਹੋ ਤਾਂ ਤੁਹਾਨੂੰ ਸਮਝੌਤਾ ਕਰਨਾ ਪਵੇਗਾ।

ਇੱਕ ਵਾਰ ਮੇਰੇ ਅਤੇ ਪਿਤਾ ਜੀ ਵਿਚਕਾਰ ਕਿਹਾ-ਸੁਣੀ ਹੋ ਗਈ ਸੀ। ਉਹਨਾਂ ਕਿਹਾ, ਕੱਪੜੇ ਚੱਜ ਦੇ ਪਾਇਆ ਕਰੋ। ਹਮਉਮਰ ਮਿੱਤਰਾਂ ਨਾਲ ਬਸਤੀ ਵਿੱਚ ਘੁੰਮਦਿਆਂ ਹੋਇਆਂ ਤੈਨੂੰ ਚਾਹੀਦਾ ਕਿ ਆਪਣੀ ਚਾਲ-ਢਾਲ ਚੱਜ ਦੀ ਹੋਵੇ। ਚੱਜ ਨਾਲ ਵਾਲ ਬਣਾਏ ਹੋਣ। ਤੈਨੂੰ ਏਸ ਤਰ੍ਹਾਂ ਦਾ ਬੇ-ਢੰਗਾ ਦੇਖ ਕੇ ਕੌਣ ਕਹੇਗਾ ਕਿ ਤੂੰ ਮੇਰਾ ਪੁੱਤਰ ਏਂ?

ਸਾਡੇ ਦੋਹਾਂ ਵਿੱਚ ਲਗਾਤਾਰ ਇੱਕ ਘੰਟਾ ਸੁਆਲ-ਜਵਾਬ ਹੁੰਦੇ ਰਹੇ। ਮੈਂ ਤੂੰ-ਤੂੰ, ਮੈਂ-ਮੈਂ ਉੱਤੇ ਉਤਰ ਆਇਆ ਸਾਂ। ਗੱਲ ਬਹੁਤ ਵਧ ਗਈ। ਉਹਨਾਂ ਦਾ ਚਿਹਰਾ ਬੁੱਝਿਆ-ਬੁੱਝਿਆ ਜਿਹਾ ਹੋ ਗਿਆ। ਉਦੋਂ ਤੀਕ ਮਾਂ ਮੈਨੂੰ ਹੱਥ ਫੜ ਕੇ ਇੱਕ ਪਾਸੇ ਲੈ ਗਈ ਸੀ।

ਉਸ ਪਿਛੋਂ ਲਗਭਗ ਇੱਕ ਮਹੀਨਾ ਉਹਨਾਂ ਮੇਰੇ ਨਾਲ ਗੱਲ ਨਹੀਂ ਕੀਤੀ। ਇੱਕ ਵਾਰ ਕੋਈ ਮਹਿਮਾਨ ਆਏ ਸਨ। ਘੱਟੋ-ਘੱਟ ਮਹਿਮਾਨਾਂ ਦੇ ਸਾਹਮਣੇ ਇਸ ਬੰਦ ਬੋਲਚਾਲ ਦਾ ਪ੍ਰਗਟਾਉ ਨਹੀਂ ਹੋਣਾ ਚਾਹੀਦਾ। ਏਸ ਲਈ ਉਹਨਾਂ ਮੈਨੂੰ ਕਿਹਾ ਸੀ, ਆਓ ਭੋਜਨ ਕਰ ਲਈਏ। ਮੈਂ ਕਿਹਾ, ਜਾਂ ਤਾਂ ਤੁਸੀਂ ਉਹਨਾਂ ਨਾਲ ਬੈਠੋ ਜਾਂ ਮੈਂ ਇਕੱਲਾ ਉਹਨਾਂ ਨਾਲ ਬੈਠਦਾ ਹਾਂ।

ਜੂਨ ਵਿੱਚ ਵਿਦਾ ਹੋਣ ਸਮੇਂ ਮਾਂ ਨੇ ਮੈਨੂੰ ਉਪਦੇਸ਼ ਦਿੱਤਾ ਸੀ। ਕਹਿਣ ਲੱਗੀ, ਤੇਰਾ ਸਲੂਕ ਇਹਨਾਂ ਨੂੰ ਬਹੁਤ ਬੁਰਾ ਲੱਗਾ ਹੈ। ਸਾਰੀਆਂ ਛੁੱਟੀਆਂ ਵਿੱਚ ਇਹਨਾਂ ਨੂੰ ਇਹ ਘਰ ਖਾਣ ਨੂੰ ਪੈਂਦਾ ਰਿਹਾ ਸੀ।

ਇਸ ਵਾਰ ਪਿਤਾ ਜੀ ਨੇ ਮੈਨੂੰ ਕਾਫੀ ਰੁਪਏ ਦਿੱਤੇ। ਉਂਜ ਦੋ-ਢਾਈ ਸੌ ਕਾਫੀ ਸਨ ਪਰ ਉਹਨਾਂ ਨੇ ਗੁੱਸੇ ਅਤੇ ਪਿਆਰ ਨਾਲ ਜ਼ਿਆਦਾ ਦੇ ਦਿੱਤੇ। ਕਿਹਾ, ਚੱਜ ਨਾਲ ਰਹੋ। ਠੀਕ ਹੈ। ਅਸੀਂ ਇਕੱਲੇ ਜੋ ਹਾਂ। ਸਾਡਾ ਕੋਈ ਹੋਰ ਭਰਾ ਹੁੰਦਾ ਤਾਂ ਏਹੀ ਬਾਪ ਸਾਡੇ ਨਾਲ ਦੁਸ਼ਮਣ ਵਾਂਗ ਵਿਵਹਾਰ ਕਰਦਾ, ਠੀਕ ਹੈ।

ਫੇਰ ਮੈਂ ਪੂਨਾ ਜਾਣ ਲਈ ਤੁਰ ਪਿਆ।

ਕੁਲ ਮਿਲਾ ਕੇ ਇਕੱਲਾ ਸੁਰੇਸ਼ ਹੀ ਤਾਂ ਮੇਰਾ ਖ਼ਾਸ ਦੋਸਤ ਹੈ। ਏਹੀ ਇੱਕ ਦੋਸਤ ਸਹੀ ਸੀ। ਅਜਿਹੇ ਲੋਕਾਂ ਦੇ ਨੇੜਲੇ ਸੰਪਰਕ ਵਿੱਚ ਰਹਿਣਾ ਚੰਗਾ ਹੈ।

ਏਸ ਸਾਲ ਅਸੀਂ ਮੁੱਢ ਤੋਂ ਹੀ ਤੋਰਾ-ਫੇਰਾ ਸ਼ੁਰੂ ਕਰ ਦਿੱਤਾ ਸੀ। ਸਾਡੇ ਸ਼ੌਕ ਸੀ, ਮੀਂਹ ਦੀ ਰੁੱਤ ਵਿੱਚ ਸਿੰਘਗੜ੍ਹ ਦੀ ਸੈਰ ਅਤੇ ਬੇਤੌਲ-ਟਿੱਲੇ ਉੱਤੇ ਟਹਿਲ ਆਉਣਾ। ਇਹ ਸ਼ੌਕ ਸੀਨੀਅਰ ਵਿੱਚ ਆਉਣ ਪਿਛੋਂ ਵੀ ਜਾਰੀ ਰਹੇ ਸਨ।

ਮੁੰਡੇ-ਕੁੜੀਆਂ ਨਾਲ ਕਈ ਵਾਰ ਅਸੀਂ ਲੋਕ ਸਿੰਘਗੜ੍ਹ ਦੀ ਸੈਰ ਕਰ ਚੁੱਕੇ ਸਾਂ। ਪਰ ਉਹ ਕੇਹੀ ਸੈਰ ਸੀ? ਪਰ ਏਧਰ ਇਸ ਸਾਲ ਸਿੰਘਗੜ੍ਹ ਉੱਤੇ ਜਦੋਂ ਵੀ ਜਾ ਕੇ ਆਉਂਦੇ, ਹਰ ਵਾਰ ਕੁਝ ਨਵਾਂ ਅਨੁਭਵ ਮਿਲਦਾ।

ਅਸੀਂ ਸਾਈਕਲ ਉੱਤੇ ਗਏ ਸਾਂ। ਬ੍ਰੈਡ-ਚਿਊੜਾ ਕੋਲ ਸੀ। ਮੈਂ ਉਂਜ ਹੀ ਚਾਕੂ ਵੀ ਨਾਲ

ਰੱਖ ਲਿਆ ਸੀ। ਪਹਾੜੀ ਕੋਲ ਪਹੁੰਚਦਿਆਂ ਹੀ ਸੁਰੇਸ਼ ਦੀ ਸਾਈਕਲ ਪੈਂਚਰ ਹੋ ਗਈ ਅਤੇ ਅਸੀਂ ਮੁੜ ਆਏ।

ਹੋਸਟਲ ਦੇ ਮੁੰਡਿਆਂ ਨੇ ਪੁੱਛਿਆ, ਦੇਖ ਆਏ ਸਿੰਘਗੜ੍ਹ?

ਸੁਰੇਸ਼ ਨੇ ਕਿਹਾ, ਪੈਂਚਰ ਲਾ ਲੈਂਦੇ ਤਾਂ ਜਾ ਸਕਦੇ ਸਾਂ। ਉਹਨੇ ਕਿਹਾ, ਅੱਗੇ ਨੂੰ ਸਾਈਕਲ ਕਦੇ ਵੀ ਨਹੀਂ ਲੈ ਕੇ ਜਾਵਾਂਗੇ।

ਦੂਜੀ ਵਾਰ ਪੈਦਲ ਚਲ ਪਏ। ਪਰ ਰਾਹ ਦੇ ਵਿੱਚ ਹੀ ਦੁਪਹਿਰ ਹੋ ਗਈ ਸੀ। ਖੜਕਵਾਸਲਾ ਦੇ ਬੰਨ੍ਹ ਵਿੱਚ ਨਹਾ ਕੇ ਉਥੋਂ ਹੀ ਪੈਦਲ ਮੁੜ ਆਏ।

ਹੋਸਟਲ ਵਿੱਚ ਫੇਰ ਓਹੀ ਸੁਆਲ - ਹੋ ਆਏ ਸਿੰਘਗੜ੍ਹ?

ਉਸ ਤੋਂ ਪਿਛਲੇ ਸ਼ਨੀਵਾਰ ਸਾਈਕਲਾਂ ਤਿਆਰ ਰੱਖੀਆਂ ਸਨ।

ਰਾਤ ਨੂੰ ਤਿੰਨ ਵਜੇ ਤੱਕ ਗੱਪ-ਸ਼ੱਪ ਚਲਦੀ ਰਹੀ ਸੀ। ਏਸ ਲਈ ਨੀਂਦ ਆਉਣ ਲੱਗ ਪਈ ਸੀ। ਉਸ ਸਮੇਂ ਜੇ ਸੌਂ ਜਾਂਦੇ ਤਾਂ ਫੇਰ ਐਤਵਾਰ ਦੀ ਦੁਪਹਿਰ ਤੱਕ ਉੱਠਣ ਦੀ ਕੋਈ ਸੰਭਾਵਨਾ ਨਹੀਂ ਸੀ। ਏਸ ਲਈ ਬਿਨਾਂ ਸੁੱਤੇ ਅਸੀਂ ਸਵੇਰੇ ਚਾਰ ਵਜੇ ਚਲ ਪਏ।

ਸੂਰਜ ਨਿਕਲਣ ਤੋਂ ਪਹਿਲਾਂ-ਪਹਿਲਾਂ ਕਿਲੇ ਤੱਕ ਪਹੁੰਚ ਗਏ ਸਾਂ। ਜ਼ੋਰ-ਜ਼ੋਰ ਨਾਲ ਪੈਡਲ ਮਾਰਨ ਕਾਰਣ ਅਸੀਂ ਬਹੁਤ ਥੱਕ ਗਏ ਸਾਂ। ਅੱਖਾਂ ਵਿੱਚ ਨੀਂਦ ਭਰੀ ਸੀ। ਇਸ ਹਾਲਤ ਵਿੱਚ ਪੌੜੀਆਂ ਰਾਹੀਂ ਕੌਣ ਉੱਪਰ ਚੜ੍ਹੇਗਾ? ਅਸੀਂ ਸਿੱਧੀ ਚੜ੍ਹਾਈ ਵਾਲਾ ਇੱਕ ਰਾਹ ਫੜ ਲਿਆ ਅਤੇ ਸਿੱਧੇ ਕਿਲੇ ਉੱਤੇ ਆ ਗਏ।

ਸੁਰੇਸ਼ ਨੇ ਕਿਹਾ, ਹਾਲੇ ਤਾਂ ਸਵੇਰ ਬਾਕੀ ਪਈ ਹੈ। ਸਾਰਾ ਦਿਨ ਸਿੰਘਗੜ੍ਹ ਵਿੱਚ ਆਖ਼ਰ ਕੀ ਦੇਖੋਗੇ? ਮੈਨੂੰ ਭਿਆਨਕ ਨੀਂਦ ਆ ਰਹੀ ਹੈ।

ਮੈਨੂੰ ਵੀ ਤਾਂ ਨੀਂਦ ਨੇ ਘੇਰ ਹੀ ਲਿਆ ਸੀ। ਫੇਰ ਵੀ ਮੈਂ ਕਿਹਾ, ਪਹਿਲਾਂ ਘੁੰਮ ਲਿਆ ਜਾਵੇ। ਜਲਦੀ ਘਰ ਮੁੜ ਚਲਾਂਗੇ।

ਉਹਨੇ ਕਿਹਾ, ਤੇਰੀ ਗੱਲ ਠੀਕ ਹੈ। ਤੂੰ ਹੋਰ ਪੰਦਰਾਂ ਦਿਨ ਲਗਾਤਾਰ ਜਾਗਦੇ ਰਹਿ ਸਕਦਾ ਹੈਂ? ਮੇਰੀ ਸ਼ਕਤੀ ਖ਼ਤਮ ਹੋ ਗਈ ਹੈ। ਮੈਂ ਏਥੇ ਸੌਂ ਜਾਂਦਾ ਹਾਂ। ਇਹ ਕਹਿ ਕੇ ਸੁਰੇਸ਼ ਉਥੇ ਹੀ ਘਾਹ ਉੱਤੇ ਲੰਮਾ ਪੈ ਗਿਆ। ਮੈਂ ਬੋਰ ਹੋ ਗਿਆ ਤਾਂ ਮੈਂ ਇਕੱਲਾ ਕਿਲੇ ਦੇ ਦਰਵਾਜ਼ੇ ਦੇ ਕਿਸੇ ਬੁਰਜ ਉੱਤੇ ਜਾ ਬੈਠਾ। ਕਾਫੀ ਦੇਰ ਤੱਕ ਕੁਦਰਤ ਦੀ ਸੁੰਦਰਤਾ ਦੇਖਦਾ ਰਿਹਾ। ਚਸ਼ਮਿਆਂ ਦੀ ਕਲ-ਕਲ ਵਾਸਤਵ ਵਿੱਚ ਮਹਾਨ ਹੁੰਦੀ ਹੈ। ਕੁਝ ਵੀ ਕਹੋ, ਕੁਦਰਤ ਮਨੁੱਖ ਨਾਲੋਂ ਮਹਾਨ ਹੈ।

ਫੇਰ ਮੈਂ ਓਥੇ ਕਿਤੇ ਸੌਂ ਗਿਆ।

ਪਤਾ ਨਹੀਂ ਕਦੋਂ ਕਿਸੇ ਆਦਮੀ ਨੇ ਮੈਨੂੰ ਜਗਾਇਆ। ਅੱਖਾਂ ਮਲਦਾ ਹੋਇਆ ਮੈਂ ਉਠ ਬੈਠਿਆਂ ਸਾਂ ਕਿ ਜਗਾਉਣ ਵਾਲੇ ਸਾਹਬ ਕਹਿਣ ਲੱਗੇ, ਠੀਕ ਹੈ, ਸੌਂ ਜਾਓ।

ਮੈਂ ਗੁੱਸੇ ਵਿੱਚ ਆ ਕੇ ਉਹਨੂੰ ਪੁੱਛਿਆ, ਕੀ ਮਤਲਬ? ਏਸ ਸ੍ਰੀਮਾਨ ਨਾਲ ਕਰੀਬਨ ਪੰਜਾਹ ਮੁੰਡੇ-ਕੁੜੀਆਂ ਸਨ। ਕੋਈ ਯਾਤਰਾ ਹੋਵੇਗੀ। ਮੈਨੂੰ ਜਗਾਉਣ ਵਾਲੇ ਸਾਹਬ ਸ਼ਾਇਦ

ਇਹਨਾਂ ਦੇ ਪ੍ਰਫ਼ੈਸਰ ਹੋਣਗੇ।

ਕਿਸੇ ਮੁੰਡੇ ਨੇ ਕਿਹਾ ਸੀ, ਸਾਨੂੰ ਲੱਗਿਆ ਸ਼ਾਇਦ ਕੋਈ ਮਰਿਆ ਪਿਆ ਹੈ। ਤੁਸੀਂ ਹੁਣ ਸੌਂ ਜਾਓ।

ਕੁਝ ਕੁੜੀਆਂ ਹੱਸ ਪਈਆਂ।

ਮੈਨੂੰ ਗੁੱਸਾ ਆ ਗਿਆ। ਮੈਂ ਫੇਰ ਲੰਮਾ ਪੈ ਗਿਆ ਅਤੇ ਸੌਂ ਗਿਆ। ਜਾਗਿਆ ਤਾਂ ਦੇਖਦਾ ਹਾਂ ਕਿ ਸ਼ਾਮ ਹੋ ਗਈ ਹੈ। ਮੀਂਹ ਪੈ ਰਿਹਾ ਹੈ। ਪਤਾ ਨਹੀਂ ਕਿਹੜੀ ਸ਼ਾਮ ਸੀ ਇਹ। ਅੱਜ ਦੀ ਹੀ ਹੋਵੇ ਤਾਂ ਭਲੀ ਸਮਝੋ।

ਮੈਂ ਘਬਰਾ ਗਿਆ ਸਾਂ। ਦੌੜ-ਭੱਜ ਕੇ ਉਥੇ ਪੁੱਜਾ ਜਿਥੇ ਸੁਰੇਸ਼ ਸੁੱਤਾ ਹੋਇਆ ਸੀ। ਪਰ ਉਹ ਕਿਹੜੀ ਥਾਂ ਸੀ, ਮੈਂ ਭੁੱਲ ਗਿਆ ਸਾਂ। ਕਾਫ਼ੀ ਆਵਾਜ਼ਾਂ ਮਾਰੀਆਂ, ਸੰਭਵ ਹੈ, ਉਹ ਉੱਚੇ ਘਾਹ ਵਿੱਚ ਕਿਤੇ ਲੇਟਿਆ ਨਾ ਪਿਆ ਹੋਵੇ, ਮੈਂ ਸਾਵਧਾਨੀ ਨਾਲ ਅੱਗੇ ਵੱਧ ਰਿਹਾ ਸਾਂ।

ਹਨੇਰਾ ਹੋਣ ਲੱਗਾ ਸੀ। ਮੈਨੂੰ ਲੱਗਿਆ, ਮੈਨੂੰ ਲਭਦੇ-ਲਭਦੇ ਉਹ ਅੱਕ ਗਿਆ ਹੋਵੇਗਾ ਅਤੇ ਕਿਤੇ ਚਲਿਆ ਨਾ ਗਿਆ ਹੋਵੇ।

ਮੈਂ ਇਕੱਲਾ ਹੇਠਾਂ ਉਤਰਨ ਲੱਗਾ। ਬਹੁਤ ਤਿਲ੍ਹਕਣ ਸੀ। ਕਈ ਵਾਰ ਡਿੱਗਿਆ। ਪਰ ਨਸ਼ਾ ਕੁਝ ਅਜਿਹਾ ਸੀ ਕਿ ਕਦਮ ਅੱਗੇ ਵੱਲ ਵਧਦੇ ਹੀ ਗਏ। ਮੈਂ ਇੱਕ ਟਿੱਲੇ ਉੱਤੇ ਚੜ੍ਹ ਗਿਆ। ਨਜ਼ਰਾਂ ਚੁਫੇਰੇ ਘੁਮਾਈਆਂ ਕਿ ਕਿਧਰੇ ਸੁਰੇਸ਼ ਦਿਖਾਈ ਪੈ ਜਾਵੇ। ਉਥੇ ਲੋਹੇ ਦੀ ਇੱਕ ਸੀਖ ਗੱਡੀ ਹੋਈ ਸੀ। ਮੈਂ ਉਹਦੇ ਉੱਤੇ ਬਾਂਦਰ ਵਾਂਗ ਚੜ੍ਹ ਕੇ ਬਹਿ ਗਿਆ। ਲਗਿਆ ਜਿਵੇਂ ਸਾਰਾ ਕੁਝ ਪੂਰੀ ਤਰ੍ਹਾਂ ਚੱਕਰ ਦੇ ਰੂਪ ਵਿੱਚ ਘੁੰਮ ਰਿਹਾ ਹੋਵੇ। ਹਨੇਰੇ ਵਿੱਚ ਜੰਗਲੀ ਹਰਿਆਵਲ ਹੋਰ ਵਧੇਰੇ ਹਰੀ ਦਿਖਾਈ ਦੇ ਰਹੀ ਸੀ। ਸਫ਼ੈਦ ਦਿਖਾਈ ਦੇਣ ਵਾਲੇ ਚਸ਼ਮਿਆਂ ਦੀ ਕਲ-ਕਲ। ਸੁਰੇਸ਼ ਬੜਾ ਗਧਾ ਆਦਮੀ ਨਿਕਲਿਆ। ਇਕੱਲਾ ਤੁਰ ਗਿਆ ਹੋਵੇਗਾ। ਏਸ ਮਾਮਲੇ ਵਿੱਚ ਉਹ ਪੱਕਾ ਗੁੰਡਾ ਹੈ।

ਉਸ ਪਿਛੋਂ ਮੈਂ ਹਨੇਰੇ ਨੂੰ ਚੀਰਦਾ ਹੋਇਆ ਜੋ ਵੀ ਰਾਹ ਦਿਖਾਈ ਦਿੱਤਾ, ਤੁਰਦਾ ਗਿਆ ਅਤੇ ਕਿਲੇ ਦੀ ਤਲਹਟੀ ਤੱਕ ਪੁੱਜ ਗਿਆ। ਦੇਖਦਾ ਹਾਂ ਕਿ ਦੋਵੇਂ ਸਾਈਕਲਾਂ ਉਥੇ ਪਈਆਂ ਸਨ। ਮਤਲਬ, ਸੁਰੇਸ਼ ਵੀ ਉੱਪਰ ਹੈ। ਹਾਲੇ ਤੀਕ ਸੁੱਤਾ ਪਿਆ ਹੋਵੇਗਾ।

ਮੈਂ ਖਾਣ ਲਈ ਕੁਝ ਮੰਗਵਾਇਆ। ਕਾਫ਼ੀ ਰਾਤ ਹੋ ਗਈ ਸੀ। ਘਾਹ ਉੱਤੇ ਸੁੱਤੇ ਪਏ ਸੁਰੇਸ਼ ਨੂੰ ਕਿਸੇ ਸੱਪ ਨੇ ਨਾ ਕੱਟ ਲਿਆ ਹੋਵੇ, ਇਸ ਸੋਚ ਵਿੱਚ ਮੈਂ ਆਪਣਾ ਨਾਸ਼ਤਾ ਪੂਰਾ ਕਰ ਲਿਆ।

ਉਦੋਂ ਤੀਕ ਵੀ ਇਹ ਸ੍ਰੀਮਾਨ ਆਏ ਨਹੀਂ ਸਨ। ਮੇਰੇ ਕੋਲ ਕੇਵਲ ਮਾਚਸ ਪਈ ਸੀ। ਸਿਗਰਟਾਂ ਸੁਰੇਸ਼ ਕੋਲ ਸਨ। ਮੈਂ ਅੱਕ ਗਿਆ ਸਾਂ ਅਤੇ ਉਥੇ ਹੀ ਸੌਂ ਗਿਆ।

ਕਾਫ਼ੀ ਦੇਰ ਪਿਛੋਂ ਸੁਰੇਸ਼ ਨੇ ਹੀ ਮੈਨੂੰ ਜਗਾਇਆ ਸੀ। ਸਿਗਰਟ ਪੀਂਦਾ ਹੋਇਆ ਉਹ ਹੇਠਾਂ ਉਤਰ ਆਇਆ ਸੀ।

ਮੈਂ ਕਿਹਾ, ਪਹਿਲਾਂ ਸਿਗਰਟ ਦਿਓ।

ਉਹਨੇ ਕਿਹਾ, ਇਹ ਬਿਲਕੁਲ ਆਖਰੀ ਹੈ। ਕਿਲੇ ਉੱਤੇ ਕਿਸੇ ਤੋਂ ਇਕ ਜਲਾ ਲਈ ਸੀ। ਮਾਚਸ ਤੇਰੇ ਕੋਲ ਸੀ। ਏਸ ਲਈ ਇੱਕ ਨਾਲ ਦੂਜੀ ਜਲਾ ਕੇ ਸਾਰੀਆਂ ਮੁਕਾ ਛੱਡੀਆਂ। ਹੁਣ ਮੈਂ ਭੋਜਨ ਕਰ ਲੈਂਦਾ ਹਾਂ। ਉਦੋਂ ਤੱਕ ਤੂੰ ਸੌਂ ਜਾ।

ਪਰ ਸੁਰੇਸ਼ ਮੈਨੂੰ ਕਿੱਥੇ ਸੌਣ ਦਿੰਦਾ ਸੀ? ਉਹ ਆਪ ਸਾਰਾ ਦਿਨ ਸੌਂ ਕੇ ਉਠਿਆ ਸੀ। ਤਾਜ਼ਾ ਸੀ। ਉਹਨੇ ਬੋਲਣਾ ਸੁਰੂ ਕੀਤਾ -

ਗਿਆਨ-ਸੰਪਾਦਨ ਕਰਨ ਪਿਛੋਂ ਇਹ ਲੋਕ ਨੌਕਰੀਆਂ ਕਰਿਆ ਕਰਦੇ ਸਨ।

ਹੁਣ ਤੁਸੀਂ ਪੁਛੋਗੇ, ਨੌਕਰੀ ਕਿਹੜੀ ਚਿੜੀ ਦਾ ਨਾਂ ਹੈ? ਤਾਂ ਸਾਹਿਬ ਨੌਕਰੀ ਅਰਥਾਤ ਸਾਰੀ ਜ਼ਿੰਦਗੀ ਹਰ ਰੋਜ਼ ਦਿਨ ਦੇ ਦਸ-ਗਿਆਰਾਂ ਵਜੇ ਤੋਂ ਸ਼ਾਮ ਪੰਜ-ਛੇ ਵਜੇ ਤੱਕ ਕਿਸੇ ਥਾਂ ਬਹਿ ਕੇ ਇੱਕ ਹੀ ਕੰਮ ਕਰਕੇ ਘਰ ਮੁੜਨ ਦਾ ਨਾਂ ਨੌਕਰੀ ਸੀ। ਹਾਂ, ਉਸ ਜ਼ਮਾਨੇ ਵਿੱਚ ਹਰ ਇਕ ਮਨੁੱਖ ਆਪਣੇ ਹੀ ਘਰ ਸੌਂਇਆ ਕਰਦਾ ਸੀ।

ਇਹ ਲੋਕ ਆਪਣਾ ਹਰ ਸ਼ਨੀਵਾਰ-ਐਤਵਾਰ ਪ੍ਰਕ੍ਰਿਤੀ ਦੀ ਨੇੜਤਾ ਵਿੱਚ ਗੁਜ਼ਾਰਦੇ।

ਪ੍ਰਕ੍ਰਿਤੀ ਦੇ ਅਰਥ? ਤਾਂ ਪ੍ਰਕ੍ਰਿਤੀ ਉਹਨੂੰ ਕਹਿੰਦੇ ਹਨ ਜਿਹੜੀ ਸ਼ਹਿਰੋਂ ਬਾਹਰ ਦੋ-ਚਾਰ ਮੀਲ ਨਿਕਲਣ ਪਿਛੋਂ ਸ਼ੁਰੂ ਹੁੰਦੀ ਹੈ ਅਤੇ ਕਵੀ ਕਹਾਉਣ ਵਾਲੇ ਲੋਕ ਇਸ ਪ੍ਰਕ੍ਰਿਤੀ ਦੇ ਪਸਾਰੇ ਵਿੱਚ ਝੂਮ ਉਠਦੇ ਸਨ। ਹੁਣ ਤੁਸੀਂ ਪੁੱਛੋਗੇ, ਇਹ ਕਵੀ ਕੀ ਬਲਾ ਹੈ?

ਹੁਣ ਉਹਦਾ ਭੋਜਨ ਨਿੱਬੜ ਗਿਆ ਸੀ। ਫੇਰ ਅਸੀਂ ਦੋਵੇਂ ਬੇਤਹਾਸ਼ਾ ਸਾਈਕਲਾਂ ਭਜਾਉਂਦੇ ਪੂਨਾ ਆ ਪੁੱਜੇ। ਰਾਹ ਵਿੱਚ ਸੁਰੇਸ਼ ਦੀ ਬਕਵਾਸ ਜਾਰੀ ਸੀ। ਜਦੋਂ ਅਸੀਂ ਹੋਸਟਲ ਵਿੱਚ ਪੁੱਜੇ ਤਾਂ ਰਾਤ ਦਾ ਇੱਕ ਵੱਜ ਚੁੱਕਾ ਸੀ। ਸੁਰੇਸ਼ ਨੇ ਮੇਰੇ ਹੀ ਕਮਰੇ ਵਿੱਚ ਡੇਰਾ ਲਾ ਦਿੱਤਾ ਅਤੇ ਫੇਰ ਬਕਵਾਸ ਸ਼ੁਰੂ–

ਇਹ ਲੋਕ ਨਿਯਮਿਤ ਰੂਪ ਨਾਲ ਅਧਿਐਨ ਕਰਿਆ ਕਰਦੇ। ਕਦੀ ਕਵਿਤਾ-ਪਾਠ ਵੀ ਹੁੰਦਾ। ਤੁਸੀਂ ਪੁੱਛੋਗੇ, ਕਵਿਤਾ ਕੀ ਹੋਈ? ਤਾਂ ਜੀਹਨੂੰ ਕੇਵਲ ਕਵੀ ਲੋਕ ਲਿਖਦੇ, ਉਹਨੂੰ ਕਵਿਤਾ ਕਿਹਾ ਜਾਂਦਾ। ਜਿਸਦੀਆਂ ਪੰਕਤੀਆਂ ਲੰਬੀਆਂ ਹੋਣ ਦੀ ਥਾਂ ਛੋਟੀਆਂ ਹੁੰਦੀਆਂ ਹਨ। ਛੋਟੀਆਂ ਪੰਕਤੀਆਂ ਵਿੱਚ ਲਿਖੇ ਅੱਖਰਾਂ ਦੀ ਰਚਨਾ ਅਰਥਾਤ ਕਵਿਤਾ। ਪਰ ਕਵਿਤਾ ਨਾਂ ਦੀ ਇਸ ਮੁਸੀਬਤ ਨੂੰ ਬਹੁਤ ਘੱਟ ਲੋਕ ਮੁੱਲ ਲੈਂਦੇ। ਕਿਉਂਕਿ ਏਨਾ ਵਾਧੂ ਸਮਾਂ ਕੀਹਦੇ ਕੋਲ ਹੁੰਦਾ ਜਿਹੜਾ ਇਹਦੇ ਵਿੱਚ ਲਾਉਂਦਾ? ਏਸ ਲਈ ਗਿਣਤੀ ਦਾ ਇੱਕ ਫੀਸਦੀ ਵੀ ਕਵਿਤਾ ਦੇ ਲਫੜੇ ਵਿੱਚ ਨਹੀਂ ਪੈਂਦਾ ਸੀ।

ਆਖਰ ਮੈਂ ਸੌਂ ਗਿਆ। ਪਤਾ ਨਹੀਂ, ਉਹ ਕਦੋਂ ਉਥੋਂ ਨਿਕਲ ਗਿਆ ਸੀ।

ਇਸ ਵਾਰ ਪੂਰੀਆਂ ਤਿਆਰੀਆਂ ਨਾਲ ਅਸੀਂ ਲੋਕ ਸਿੰਘਗੜ੍ਹ ਗਏ ਸਾਂ। ਉੱਪਰ ਖੂਬ ਘੁੰਮਦੇ ਰਹੇ। ਤਾਨਾ ਜੀ ਦੀ ਸਮਾਧੀ ਦੇਖ ਕੇ ਸੁਰੇਸ਼ ਹਾਸੇ ਨੂੰ ਨਹੀਂ ਰੋਕ ਸਕਿਆ ਸੀ।

ਉਹਨੇ ਕਿਹਾ, ਸਾਲੀ ਪ੍ਰਕ੍ਰਿਤੀ ਦੀ ਸੁੰਦਰਤਾ ਜਾਣ ਦਿਓ ਭਾੜ ਵਿੱਚ, ਅਸਲੀ ਮਖੌਲ ਤਾਂ ਏਹੀ ਹੈ।

ਅਸੀਂ ਉਥੇ ਬਹਿ ਕੇ ਹੀ ਬ੍ਰੈਡ ਵਗੈਰਾ ਖਾ ਲਈ। ਬੁਰਜ ਉੱਤੇ ਬੈਠੇ ਅਸੀਂ ਦੋਵੇਂ ਸ਼ਾਮ ਤੱਕ ਗੰਭੀਰ ਗੱਲਾਂ ਕਰਦੇ ਰਹੇ ਸਾਂ। ਚਰਚਾ ਦਾ ਇੱਕ ਵਿਸ਼ਾ ਇਹ ਵੀ ਸੀ ਕਿ ਗਧਿਆਂ

ਵਾਂਗ ਐਨੀਆਂ ਸਾਰੀਆਂ ਪੌੜੀਆਂ ਚੱਲ ਕੇ ਕੌਣ ਹੇਠਾਂ ਉਤਰੇ। ਏਸ ਲਈ ਫੈਸਲਾ ਹੋਇਆ ਕਿ ਪੌੜੀਆਂ ਨੂੰ ਤਾਂ ਮਾਰੋ ਗੋਲੀ ਅਤੇ ਸਾਮ੍ਹਣੇ ਵਾਲੇ ਮੋੜ ਤੋਂ ਸਿੱਧੇ ਹੇਠਾਂ ਉਤਰ ਜਾਓ। ਭਾਵੇਂ ਤਿਲਕਦੇ ਤਿਲਕਦੇ ਹੇਠਾਂ ਪੁੱਜੀਏ। ਆਖਰ ਜਿਵੇਂ ਵੀ ਹੋਵੇ ਹੇਠਾਂ ਤੱਕ ਤਾਂ ਪਹੁੰਚ ਹੀ ਜਾਵਾਂਗੇ। ਨਿਰਸੰਦੇਹ ਸੁਆਦ ਆਵੇਗਾ।

ਅਸੀਂ ਦੋਨੋਂ ਵਿੰਗੇ-ਟੇਢੇ ਰਾਹਾਂ ਥਾਣੀ ਸਰਕਦੇ-ਸਰਕਦੇ ਕਾਫੀ ਹੇਠਾਂ ਉਤਰ ਗਏ ਸਾਂ। ਵਿਚਕਾਰ ਹੀ ਜ਼ੋਰ ਦਾ ਮੀਂਹ ਪਿਆ ਸੀ। ਪੂਰੀ ਤਰ੍ਹਾਂ ਭਿੱਜ ਗਏ। ਮੀਂਹ ਕਾਰਣ ਤਿਲਕਣ ਬਹੁਤ ਹੋ ਗਈ ਸੀ। ਫੇਰ ਅਸੀਂ ਡਿਗਦੇ-ਢਹਿੰਦੇ ਹੇਠਾਂ ਉਤਰ ਗਏ।

ਰਾਹ ਦੇ ਇੱਕ ਖੱਡੇ ਵਿੱਚ ਵੱਡੇ ਵੱਡੇ ਕੇਕੜੇ ਸਨ। ਸੁਰੇਸ਼ ਨੇ ਦੋ ਕੇਕੜੇ ਫੜ ਲਏ। ਪਿਛੋਂ ਉਹਨਾਂ ਨੂੰ ਛੱਡ ਦਿੱਤਾ।

ਵੱਡੇ-ਵੱਡੇ ਟੋਇਆਂ ਵਿੱਚ ਅਸੀਂ ਧੜੰਮ ਨਾਲ ਡਿਗਦੇ-ਢਹਿੰਦੇ ਅੱਗੇ ਵੱਧਦੇ ਗਏ ਸਾਂ। ਟੋਇਆਂ ਵਿੱਚ ਕਿਉਂਕਿ ਲੰਬੀ ਲੰਬੀ ਘਾਹ ਉੱਗ ਆਈ ਸੀ, ਏਸ ਲਈ ਸਾਨੂੰ ਕਿਤੇ ਸੱਟ ਨਹੀਂ ਲੱਗੀ।

ਰਾਹ ਵਿੱਚ ਅਸੀਂ ਦੇਖਿਆ ਕਿ ਚੱਟਾਨ ਉੱਤੇ ਸੱਪ ਦਾ ਛੋਟਾ ਜਿਹਾ ਬੱਚਾ ਉਂਜ ਹੀ ਚਫੇਰੇ ਗੋਲ-ਗੋਲ ਘੁੰਮ ਰਿਹਾ ਸੀ। ਉਹਦੀ ਚਾਲ ਤੇਜ਼ ਸੀ। ਸੁਰੇਸ਼ ਨੇ ਨਿਸ਼ਾਨਾ ਬਣਾ ਕੇ ਉਹਦੇ ਸਿਰ ਉੱਤੇ ਜੁੱਤੀ ਰੱਖ ਦਿੱਤੀ ਅਤੇ ਫੇਰ ਜ਼ੋਰ ਨਾਲ ਉਹਨੂੰ ਦੱਬ ਲਿਆ।

ਸੁਰਸ਼ਾ, ਇਹਦੀ ਵੱਡੀ-ਵਡੇਰੀ ਆ ਜਾਵੇਗੀ, ਭਾਵੇਂ। ਵੱਡਾ ਸੱਪ ਹਾਲੇ ਤੂੰ ਦੇਖਿਆ ਨਹੀਂ ਹੈ। ਮੈਂ ਇੱਕ ਵਾਰ ਤਾਂ ਉਹਨੂੰ ਦੇਖਣਾ ਹੀ ਹੈ। ਦੇਖੀਏ ਤਾਂ ਸਹੀ, ਆਖਰ ਕਿਹੋ ਜੇਹਾ ਹੁੰਦਾ ਹੈ ਉਹ? ਸੱਪ ਜਦੋਂ ਸਾਫ਼-ਸਾਫ਼ ਦਿਖਾਈ ਦਿੰਦਾ ਹੈ ਤਾਂ ਉਹ ਕਟਦਾ ਨਹੀਂ ਹੈ। ਪਰ ਅਚਾਨਕ ਕੱਟ ਲੈਣ ਪਿਛੋਂ ਹੀ ਸਾਨੂੰ ਉਹਦਾ ਪਤਾ ਲਗਦਾ ਹੈ।

ਕੀ ਮਜਾਲ ਹੈ ਉਂਜ ਈ ਸੱਪ ਕਿਸੇ ਨੂੰ ਕੱਟ ਲਵੇ? ਅਸੀਂ ਉਹਦੀ ਕੀ ਬਿਗਾੜਿਆ ਹੁੰਦਾ ਹੈ? ਕਾਫੀ ਦੇਰ ਤੱਕ ਅਸੀਂ ਉਥੇ ਹੀ ਬੈਠੇ ਰਹੇ। ਪੈਂਡਾ ਕਾਫੀ ਨਿਬੇੜ ਲਿਆ ਸੀ। ਪੌੜੀਆਂ ਰਾਹੀਂ ਹੇਠਾਂ ਉਤਰਦੇ ਤਾਂ ਹੁਣ ਤੀਕ ਬਹੁਤ ਉੱਪਰ ਹੀ ਅਟਕੇ ਹੁੰਦੇ।

ਫੇਰ ਅਸੀਂ ਉਥੋਂ ਉਠ ਪਏ ਅਤੇ ਤੁਰਨ ਲੱਗੇ।

ਇਸ ਪਿਛੋਂ ਵੱਡੇ-ਵੱਡੇ ਟੋਏ ਪਏ ਹੋਏ ਸਨ। ਘਾਹ ਹੁੰਦੀ ਤਾਂ ਅਸੀਂ ਉਹਨੂੰ ਛਾਲ ਮਾਰ ਕੇ ਟੱਪ ਜਾਂਦੇ। ਜਿੱਥੇ ਕੁੱਦਣਾ ਖ਼ਤਰਨਾਕ ਦਿਖਾਈ ਦਿੰਦਾ ਉਥੇ ਬਿਰਖਾਂ ਦੀਆਂ ਜੜ੍ਹਾਂ, ਟਹਿਣੀਆਂ, ਬੇਲਾਂ ਆਦਿ ਨੂੰ ਫੜ ਕੇ ਹੇਠਾਂ ਉਤਰ ਜਾਂਦੇ। ਕਿਤੇ-ਕਿਤੇ ਇਹਨਾਂ ਜੜਾਂ ਅਤੇ ਟਹਿਣੀਆਂ ਉੱਤੇ ਐਨੀ ਕਾਈ ਜਮ੍ਹਾਂ ਹੁੰਦੀ ਕਿ ਇੱਕ ਨੂੰ ਛੱਡ ਕੇ ਦੂਜੀ ਨੂੰ ਤੁਰੰਤ ਫੜਣਾ ਪੈਂਦਾ। ਅਤੇ ਫੇਰ ਹੇਠਾਂ ਜ਼ਮੀਨ ਉਤੇ ਪੈਰ ਤਿਲਕਦੇ ਰਹਿੰਦੇ, ਉਹ ਵੱਖਰੇ। ਜਦੋਂ ਬਿਲਕੁਲ ਹੀ ਵਸ ਨਹੀਂ ਸੀ ਚਲਦਾ ਤਾਂ ਆਪਣੇ ਆਪ ਸੰਤੁਲਨ ਬਿਗੜ ਜਾਂਦਾ ਅਤੇ ਅਸੀਂ ਖੱਡਿਆਂ

ਵਿੱਚ ਡਿੱਗ ਪੈਂਦੇ ਸਾਂ। ਫੇਰ ਲਟਕਦੇ ਹੋਏ ਹੇਠਾਂ ਵਲ।

ਪਰ ਉਹਨਾਂ ਸੈਂਕੜੇ ਪੌੜੀਆਂ ਰਾਹੀਂ ਬੁੱਢਿਆਂ ਵਾਂਗ ਸੰਤੁਲਨ ਬਣਾ ਕੇ ਹੇਠਾਂ ਉਤਰਨ ਨਾਲੋਂ ਇਹ ਚੰਗਾ ਸੀ। ਫੇਰ ਮੀਂਹ ਪੈਣ ਲੱਗ ਪਿਆ ਸੀ। ਹਵਾ ਵਿੱਚ ਠੰਢ ਵਧ ਗਈ ਸੀ। ਫੇਰ ਵੀ ਸਾਡੇ ਸਰੀਰ ਪਸੀਨੇ ਨਾਲ ਤਰ ਸਨ।

ਅੱਗੇ ਰਾਹ ਵਿੱਚ ਇੱਕ ਬਹੁਤ ਵੱਡਾ ਟੋਇਆ ਪਿਆ ਹੋਇਆ ਸੀ।

ਸੁਰੇਸ਼ ਨੇ ਕਿਹਾ, ਟੋਇਆ ਕਿੱਥੇ? ਇਹ ਤਾਂ ਛੋਟੀ-ਮੋਟੀ ਘਾਟੀ ਹੀ ਹੈ। ਅਸੀਂ ਇਸ ਵਿੱਚ ਛਾਲ ਮਾਰਾਂਗੇ।

ਪਰ ਕੁੱਦਣ ਦੀ ਮੇਰੀ ਹਿੰਮਤ ਨਹੀਂ ਹੋ ਰਹੀ ਸੀ। ਅਤੇ ਫੇਰ ਸ਼ਾਮ ਵੀ ਤਾਂ ਕਾਫੀ ਹੋ ਚੁੱਕੀ ਸੀ। ਪੰਛੀਆਂ ਦੀ ਚਹਿਚਹਾਟ ਤੋਂ ਬਿਨਾਂ ਸਭ ਸੁਨਸਾਨ ਸੀ।

ਸੁਰੇਸ਼ ਨੇ ਕਿਹਾ, ਜਲਦੀ ਕਰੋ। ਮੀਂਹ ਦਾ ਜ਼ੋਰ ਵੱਧ ਗਿਆ ਤਾਂ ਪਰੇਸ਼ਾਨੀ ਹੋਵੇਗੀ। ਅੱਧਿਓਂ ਵੱਧ ਰਾਹ ਤਾਂ ਅਸੀਂ ਮੁਕਾ ਲਿਆ ਹੈ। ਵਧੀਆ ਗੱਲ ਤਾਂ ਇਹ ਹੈ ਕਿ ਅੱਗੇ ਕੋਈ ਟੋਇਆ ਨਜ਼ਰ ਨਹੀਂ ਆ ਰਿਹਾ ਹੈ ਅਤੇ ਕੋਈ ਕਿਨਾਰਾ ਵੀ ਨਹੀਂ ਹੈ। ਤਿਲਕਦੇ ਜਾਈਏ ਤਾਂ ਸਿੱਧੇ ਤਲਹਟੀ ਤੱਕ ਪੁੱਜ ਜਾਵਾਂਗੇ। ਸੰਭਵ ਹੈ, ਇਹ ਘਾਟੀ ਆਖਰੀ ਹੀ ਹੈ।

ਬਿਰਖਾਂ ਦੀਆਂ ਟਹਿਣੀਆਂ ਸੁਵਿਧਾਜਨਕ ਨਹੀਂ ਹਨ।

ਮੈਂ ਕਿੰਜ ਉਤਰਾਂਗਾ, ਦੇਖਦੇ ਰਹਿਣਾ।

ਸੁਰਸ਼ਾ, ਹੁਣ ਬਸ ਕਰ। ਚੱਲ ਫੇਰ ਤੋਂ ਉਪਰ ਚਲੀਏ। ਸਿੱਧੇ ਪੌੜੀਆਂ ਰਾਹੀਂ ਉਤਰਨਾ ਹੀ ਠੀਕ ਹੈ। ਅਤੇ ਫੇਰ ਏਸ ਘਾਟੀ ਦਾ ਤਲ ਵੀ ਪਤਲਾ ਹੈ। ਅੱਗੇ ਕਰੰਗ ਦਿਖਾਈ ਦੇ ਰਿਹਾ ਹੈ। ਔਹ ਦੇਖੋ, ਗਿੱਧਾਂ ਹੇਠਾਂ ਉਤਰ ਰਹੀਆਂ ਹਨ। ਇਹ ਝਰਨਾ ਥੋੜੀ ਦੂਰ ਅੱਗੇ ਚੱਲ ਕੇ ਆਬਸ਼ਾਰ ਵਾਂਗ ਹੇਠਾਂ ਡਿੱਗ ਪਿਆ ਹੈ। ਕੁੱਦਣ ਵਿੱਚ ਜੇ ਰਤਾ ਕੁ ਵੀ ਗੜਬੜ ਹੋ ਗਈ ਤਾਂ ਸਮਝੋ ਤੁਸੀਂ ਸਿੱਧੇ ਕਰੰਗ ਉੱਤੇ।

ਮੈਂ ਮਰ ਵੀ ਜਾਵਾਂ, ਮੈਨੂੰ ਪਰਵਾਹ ਨਹੀਂ ਹੈ। ਮੇਰੇ ਹੋਰ ਭਰਾ ਹਨ। ਮੈਂ ਜ਼ਰੂਰ ਉਤਰਾਂਗਾ।

ਉਹਨੇ ਟਹਿਣੀ ਫੜ ਰੱਖੀ ਸੀ। ਹੁਣ ਦੋਨੋਂ ਲੱਤਾਂ ਲਮਕਾ ਦਿੱਤੀਆਂ। ਮੁੱਠੀਆਂ ਦੇ ਕਸਾ ਨਾਲ ਸਰੀਰ ਨੂੰ ਉਹਨੇ ਸੰਤੁਲਿਤ ਕੀਤਾ। ਉਹਨੇ ਕਿਹਾ, ਹੇਠਾਂ ਪੈਰ ਟਿਕਾਉਣ ਲਈ ਕੋਈ ਪੱਥਰ ਨਹੀਂ ਮਿਲ ਰਿਹਾ ਹੈ। ਚੱਟਾਨ ਕਾਈ ਨਾਲ ਭਰੀ ਹੋਈ ਹੈ।

ਸੁਰੇਸ਼, ਸੁਰਸ਼ਾ ਚਲੋ ਵਾਪਸ ਉਪਰ ਚਲੋ।

ਪਾਂਡਿਆ, ਹੁਣ ਉੱਪਰ ਕਿਵੇਂ ਜਾਵਾਂਗੇ? ਕੀ ਫੇਰ ਤੋਂ ਉਹਨਾਂ ਪੰਦਰਾਂ-ਵੀਹ ਖੱਡਿਆਂ ਨੂੰ ਪਾਰ ਕਰਨਾ ਹੈ? ਜੜ੍ਹਾਂ-ਟਹਿਣੀਆਂ ਨੂੰ ਫੜ ਕੇ ਹੇਠਾਂ ਉਤਰਨਾ ਫੇਰ ਵੀ ਸੌਖਾ ਹੈ, ਉਪਰ ਚੜ੍ਹਨਾ ਤਾਂ ਬਹੁਤ ਹੀ ਕਠਨ ਹੈ। ਹੁਣ ਜੋ ਵੀ ਹੋਵੇਗਾ, ਦੇਖਿਆ ਜਾਵੇਗਾ। ਹੁਣ ਤਾਂ ਏਧਰੋਂ ਹੀ ਹੇਠਾਂ ਉਤਰਨਾ ਹੈ।

ਮੈਨੂੰ ਡਰ ਲੱਗ ਰਿਹਾ ਸੀ ਕਿ ਕਿਤੇ ਸੁਰੇਸ਼ ਆਤਮ-ਹੱਤਿਆ ਤਾਂ ਨਹੀਂ ਕਰਨਾ ਚਾਹੁੰਦਾ ਸੀ। ਦੇਖ ਰਿਹਾ ਹਾਂ ਕਿ ਵੱਛੇ ਵਾਂਗ ਬੇਖੌਫ਼, ਚੌਕੜੀਆਂ ਭਰਦਾ ਉਹ ਅੱਗੇ ਨਿਕਲਦਾ ਜਾ ਰਿਹਾ ਹੈ। ਤਿਲਕ ਜਾਂਦਾ ਹੈ, ਪਰ ਚਿੰਤਾ ਨਹੀਂ। ਡਿੱਗ ਪੈਂਦਾ ਹੈ, ਕੋਈ ਫ਼ਿਕਰ ਨਹੀਂ। ਦੇਖੋ, ਕਿੰਨੀ ਆਸਾਨੀ ਨਾਲ ਕਿਨਾਰੇ ਨੂੰ ਟੱਪ ਗਿਆ ਹੈ। ਅਤੇ ਦੇਖੋ, ਦਾਨਵ ਵਾਂਗ ਹੱਸ ਰਿਹਾ

ਹੈ। ਮੇਰੀ ਵਲ ਦੇਖ ਕੇ ਮੁਸਕਰਾ ਰਿਹਾ ਹੈ। ਪਰ ਹੁਣ ਤਾਂ ਕੋਈ ਦੂਜਾ ਚਾਰਾ ਨਹੀਂ ਰਿਹਾ ਹੈ। ਉਹ ਸਹੀ ਆਖ ਰਿਹਾ ਸੀ, ਉੱਪਰ ਜਾਣਾ ਸਚਮੁੱਚ ਕਠਨ ਹੈ। ਲੰਬੀਆਂ-ਲੰਬੀਆਂ ਚੜ੍ਹਾਈਆਂ, ਘਾਹ ਅਤੇ ਪੱਥਰ ਅਤੇ ਖੱਡੇ ਅਤੇ ਕੇਕੜੇ।

ਚਲੋ, ਖੜੇ ਹੋ ਜਾਵੋ। ਪਾਂਡੂ, ਉਪਰ ਵਾਲੀ ਉਸ ਟਹਿਣੀ ਨੂੰ ਕੱਸ ਕੇ ਫੜ੍ਹ ਲੈ।

ਮੈਂ ਟਹਿਣੀ ਪੱਕੀ ਤਰ੍ਹਾਂ ਨਾਲ ਫੜ ਲਈ। ਉਹਨੇ ਮੇਰਾ ਗਿੱਟਾ ਕਸ ਕੇ ਫੜ ਲਿਆ ਅਤੇ ਤੁਰੰਤ ਹੇਠਾਂ ਲਮਕ ਗਿਆ। ਜੇ ਉਹ ਮੇਰੀ ਲੱਤ ਜ਼ੋਰ ਨਾਲ ਖਿੱਚ ਲਵੇ ਤਾਂ ਸੱਚ ਮੰਨਿਉ ਮੈਂ ਹੇਠਾਂ ਸਿਰ-ਭਾਰ ਡਿੱਗ ਪਵਾਂਗਾ। ਤਾਂ ਫੇਰ ਕੀ ਕਰੀਏ? ਜੇ ਅਜਿਹੀ ਸਥਿਤੀ ਪੈਦਾ ਹੋ ਗਈ ਤਾਂ ਮੈਂ ਉਸ ਕਾਈ ਨਾਲ ਭਰੀ ਟਹਿਣੀ ਨੂੰ ਕੱਸ ਕੇ ਫੜ ਰਖਾਂਗਾ। ਅਤੇ ਪੂਰਾ ਜ਼ੋਰ ਲਾ ਕੇ ਆਪਣੀਆਂ ਲੱਤਾਂ ਨੂੰ ਜਮਾਈ ਰਖਾਂਗਾ, ਹਰ ਹਾਲਤ ਵਿੱਚ ਆਪਣੇ ਨੂੰ ਡਿੱਗਣ ਤੋਂ ਬਚਾ ਲਵਾਂਗਾ। ਹੁਣ ਮੈਂ ਚੀਕ ਰਿਹਾ ਸਾਂ, ਸੁਰੇਸ਼, ਮੇਰਾ ਹੱਥ ਤਿਲਕ ਰਿਹਾ ਹੈ। ਉੱਪਰਲੀ ਟਹਿਣੀ ਖਿਸਕਦੀ ਜਾ ਰਹੀ ਹੈ। ਸੁਰੇਸ਼ ਹੇਠਾਂ ਲਟਕਿਆ ਹੋਇਆ ਹੈ। ਮੈਂ ਉਪਰੋਂ ਸਿਰਫ ਉਹਦਾ ਸਿਰ ਅਤੇ ਮੋਢਿਆਂ ਉੱਤੇ ਫਟਿਆ ਗੰਦਾ ਗਿੱਲਾ ਕੁੜਤਾ ਦੇਖ ਰਿਹਾ ਹਾਂ। ਹੁਣ ਉਹਨੇ ਮੇਰੀ ਲੱਤ ਉੱਤੇ ਆਪਣੇ ਸਰੀਰ ਦੇ ਭਾਰ ਨੂੰ ਟਿਕਾ ਕੇ ਆਪਣਾ ਦੂਜਾ ਹੱਥ ਮੁਕਤ ਕਰ ਲਿਆ। ਮੈਥੋਂ ਹੁਣ ਉਲਟਾ ਭਾਰੀ ਬੋਝ ਬਰਦਾਸ਼ਤ ਨਹੀਂ ਕੀਤਾ ਜਾ ਰਿਹਾ ਸੀ। ਮੈਂ ਚੀਕਿਆ, ਪੁੱਛਿਆ, ਤੈਨੂੰ ਆਪਣੇ ਪੈਰ ਟਿਕਾਉਣ ਲਈ ਹੇਠਾਂ ਕੁਝ ਮਿਲਿਆ ਕਿ ਨਹੀਂ?

ਸੁਰੇਸ਼ ਚੁੱਪ ਸੀ। ਪਰ ਉਹਨੇ ਮੇਰਾ ਪੈਰ ਛੱਡ ਦਿੱਤਾ ਅਤੇ ਕਿਨਾਰੇ ਨੂੰ ਛੂੰਹਦਾ ਹੋਇਆ ਹੇਠਾਂ ਤਿਲਕਦਾ ਚਲਿਆ ਗਿਆ ਸੀ। ਵਿਚਕਾਰ ਕਿਤੇ ਉਹਨੇ ਇੱਕ ਛਾਲ ਮਾਰੀ ਸੀ। ਕਾਫੀ ਹੇਠਾਂ ਪਿੱਠ ਦੇ ਭਾਰ ਉਹ ਡਿੱਗ ਪਿਆ ਸੀ। ਫੇਰ ਲੜਖੜਾਂਦਾ ਹੋਇਆ ਦੂਰ ਹੇਠਾਂ ਤੱਕ ਚੱਲਿਆ ਗਿਆ ਸੀ। ਅੰਤ ਵਿੱਚ ਹੇਠਾਂ ਪਾਣੀ ਨਾਲ ਭਰੇ ਇੱਕ ਟੋਏ ਵਿੱਚ ਡਿੱਗ ਪਿਆ ਸੀ। ਸਰੀਰ ਪੂਰੀ ਤਰ੍ਹਾਂ ਨਿਢਾਲ ਹੋ ਗਿਆ ਸੀ। ਮੈਨੂੰ ਲੱਗਿਆ, ਉਹ ਮਰ ਗਿਆ ਹੈ। ਪਰ ਸ਼੍ਰੀਮਾਨ ਜੀ ਪਾਣੀ ਤੋਂ ਉੱਪਰ ਨਿਕਲ ਆਏ ਅਤੇ ਕੰਢੇ ਦੀ ਜ਼ਮੀਨ ਉੱਤੇ ਚਿਤ ਲੇਟ ਗਏ। ਮੇਰੀ ਵੱਲ ਨਿਗਾਹ ਕਰਕੇ ਉਹਨੇ ਕਿਹਾ ਸੀ, ਆਹਾ।

ਕਿਹੜੇ ਰਾਹ ਥਾਣੀ ਹੇਠਾਂ ਉਤਰਾਂ, ਏਧਰੋਂ ਜਾਂ ਉੱਧਰੋਂ? - ਇਸ ਸੋਚ ਵਿੱਚ ਮੈਂ ਕਾਫੀ ਚਿਰ ਉਤੇ ਹੀ ਅਟਕਿਆ ਰਿਹਾ। ਸੁਰੇਸ਼ ਅਗਲੇ ਕਿਨਾਰੇ ਉੱਤੇ ਖੜਾ ਸੀ ਅਤੇ ਹੇਠਾਂ ਉਤਰਨ ਦੀ ਥਾਂ ਢੂੰਡ ਰਿਹਾ ਸੀ। ਉਹ ਮੇਰੀ ਵੱਲ ਤੁਰੰਤ ਮੁੜਿਆ ਅਤੇ ਕਹਿਣ ਲੱਗਾ, ਅੱਗੇ ਰਾਹ ਬਿਲਕੁਲ ਸਾਫ਼ ਹੈ, ਜਲਦੀ ਉਤਰ ਆਓ।

ਹੇਠਾਂ ਉਤਰਨ ਲਈ ਮੈਨੂੰ ਉਹਦੀ ਤੁਲਨਾ ਵਿੱਚ ਦਸ ਗੁਣਾ ਸਮਾਂ ਜ਼ਿਆਦਾ ਲੱਗਿਆ ਸੀ। ਮੈਂ ਉਸ ਵਾਂਗ ਕੁੱਦ ਨਹੀਂ ਸੀ ਸਕਿਆ। ਮੈਂ ਇੱਕ ਟਹਿਣੀ ਫੜ ਲਈ। ਦੋਵੇਂ ਹੱਥ ਟਹਿਣੀ ਉੱਤੇ ਟਿਕਾ ਲਏ ਅਤੇ ਲੰਬਾ ਝੂਲਾ ਲੈਂਦਾ ਹੋਇਆ ਮੈਂ ਤਰਨ ਲੱਗਾ। ਹੁਣ ਮੇਰੀਆਂ ਦੋਨੋਂ ਲੱਤਾਂ ਲਮਕ ਰਹੀਆਂ ਸਨ। ਪੈਰ ਟਿਕਾਉਣ ਲਈ ਕੋਈ ਥਾਂ ਨਹੀਂ ਮਿਲ ਰਹੀ ਸੀ।

ਹੁਣ ਕਿਸ ਦਿਸ਼ਾ ਵਿੱਚ ਛਾਲ ਮਾਰਾਂ, ਇਸ ਉੱਤੇ ਸੋਚ ਹੀ ਰਿਹਾ ਸਾਂ ਕਿ ਟਹਿਣੀ ਟੁੱਟ ਗਈ। ਮੇਰੇ ਦੋਨੋਂ ਹੱਥ ਛੁੱਟ ਗਏ ਅਤੇ ਮੈਂ ਇੱਕ ਲੰਬੀ ਢਲਾਣ ਉੱਤੇ ਡਿੱਗ ਪਿਆ। ਤਿਲਕਣ ਵਾਲੀ ਪੱਟੀ ਵਾਂਗ ਥੋੜ੍ਹੀ ਦੂਰ ਤੱਕ ਤਿਲਕਦਾ ਚਲਿਆ ਗਿਆ। ਹੁਣ ਛਾਲ ਲੱਗਣ ਵਾਲੀ ਹੀ ਸੀ ਕਿ ਮੈਨੂੰ ਬੱਚਾਉਣ ਲਈ ਸੁਰੇਸ਼ ਅੱਗੇ ਹੋਇਆ। ਮੈਂ ਉਹਦੇ ਉੱਤੇ ਡਿੱਗ ਪਿਆ। ਦੋਨੋ ਡਿੱਗ ਪਏ ਸਾਂ।

ਉਹਨੇ ਕਿਹਾ, ਤੇਰੀਆਂ ਹੱਡੀਆਂ ਦੀ ਖ਼ੂਬ ਮਾਰ ਪਈ ਮੇਰੇ ਉੱਤੇ।

ਮੇਰੀ ਪੈਂਟ ਫਟ ਗਈ ਸੀ। ਕੂਹਣੀ ਉੱਤੇ ਐਨੀ ਜ਼ਿਆਦਾ ਸੱਟ ਲੱਗੀ ਸੀ ਕਿ ਕਾਫੀ ਦੇਰ ਤੱਕ ਤਾਂ ਹੱਥ ਹੋਣ ਦਾ ਅਹਿਸਾਸ ਹੀ ਜਾਂਦਾ ਰਿਹਾ। ਲੱਗਿਆ, ਹੱਥ ਹਮੇਸ਼ਾ ਲਈ ਸੁੰਨ ਹੋ ਗਿਆ ਹੈ। ਪਰ ਹੱਥ ਵਿਚ ਹੌਲੀ-ਹੌਲੀ ਦਰਦ ਹੋਣ ਲੱਗ ਪਿਆ ਅਤੇ ਫੇਰ ਕੁਝ ਠੀਕ ਲੱਗਿਆ। ਪਰ ਹੁਣ ਦਰਦ ਬਹੁਤ ਵਧ ਗਿਆ ਸੀ।

ਫੇਰ ਮੈਂ ਝਰਨੇ ਦਾ ਪਾਣੀ ਪੀਤਾ। ਉਥੇ ਕਾਫੀ ਦੇਰ ਤੱਕ ਲੇਟਿਆ ਪਿਆ ਰਿਹਾ। ਸੁਰੇਸ਼ ਵੀ ਲੇਟ ਗਿਆ ਸੀ। ਸਾਡੇ ਦੋਹਾਂ ਦੇ ਸਾਹ ਫੁੱਲ ਗਏ ਸਨ। ਦੋਨੋਂ ਚੁੱਪਚਾਪ ਲੇਟੇ ਹੋਏ ਸਾਂ। ਡੱਡੂਆਂ ਦੇ ਟਰਾਉਣ ਦੀਆਂ ਆਵਾਜ਼ਾਂ ਆਉਣ ਲੱਗ ਪਈਆਂ ਸਨ। ਹਨੇਰਾ ਕਾਫੀ ਗੂੜ੍ਹਾ ਹੋਣ ਲੱਗ ਪਿਆ ਸੀ।

ਮੈਂ ਕਿਹਾ, ਚਲਣਾ ਚਾਹੀਦਾ ਹੈ।

ਕਿੱਥੇ?

ਹੇਠਾਂ।

ਹੇਠਾਂ ਕੀ ਹੈ? ਮੀਲ ਭਰ ਉੱਚਾ ਕਿਨਾਰਾ ਹੈ।

ਤੈਨੂੰ ਕਿਵੇਂ ਪਤਾ?

ਮੈਂ ਪਹਿਲਾਂ ਹੀ ਦੇਖ ਕੇ ਆਇਆ ਹਾਂ।

ਫੇਰ ਮੈਨੂੰ ਕਿਉਂ ਨਹੀਂ ਦੱਸਿਆ?

ਤੈਨੂੰ ਦੱਸ ਦਿੰਦਾ ਤਾਂ ਤੂੰ ਉਤਰਦਾ ਹੀ ਨਾ। ਤਾਂ ਫੇਰ ਮੈਂ ਇਕੱਲਾ ਏਥੇ ਹੇਠਾਂ ਰਹਿ ਜਾਂਦਾ। ਮੈਂ ਘਬਰਾ ਗਿਆ ਸਾਂ। ਹੁਣ ਤਾਂ ਅਸੀਂ ਦੋਵੇਂ ਜਿਵੇਂ-ਕਿਵੇਂ ਕੁਝ ਤਾਂ ਕਰਾਂਗੇ।

ਤੂੰ ਨੀਚ ਏਂ। ਕਹਿ ਕੇ ਮੈਂ ਕਿਨਾਰੇ ਵਲ ਭੱਜਿਆ। ਪਿਛਿਉਂ ਸੁਰੇਸ਼ ਚੀਕਿਆ, ਭੱਜੋ ਨਾ। ਕਿਤੇ ਪੈਰ ਤਿਲਕ ਗਿਆ ਤਾਂ ਸਮਝੋ ਬੋਟੀ-ਬੋਟੀ ਹੋ ਜਾਵੇਗੀ।

ਫੇਰ ਮੈਂ ਹੌਲੀ, ਹੌਲੀ ਕਿਨਾਰੇ ਦੀ ਚੋਟੀ ਉੱਤੇ ਆਇਆ ਸਾਂ। ਅਸੀਂ ਬੜੀ ਭਿਅੰਕਰ ਥਾਂ ਉੱਤੇ ਆ ਗਏ ਸਾਂ। ਦੇਖਦਾ ਹਾਂ ਕਿ ਕਿਨਾਰਾ ਕੁਝ ਟੇਢਾ ਹੁੰਦਾ ਹੋਇਆ ਦੂਰ ਹੇਠਾਂ ਅੱਖੋਂ ਉਹਲੇ ਹੋ ਗਿਆ ਹੈ। ਫੇਰ ਉਹਦੇ ਅੱਗੇ ਇੱਕ ਹੋਰ ਢਲਾਣ ਹੈ ਜਿਹੜੀ ਸਿੱਧੀ ਹੇਠਾਂ ਤਲਹਟੀ ਦੇ ਖੇਤਾਂ ਤੱਕ ਪਹੁੰਚਦੀ ਹੈ। ਮੰਨ ਲਓ ਏਥੋਂ ਕੁੱਦ ਜਾਈਏ, ਤਲਹਟੀ ਤੱਕ ਆਸਾਨੀ ਨਾਲ ਆਪਣੇ ਆਪ ਪੁੱਜਿਆ ਜਾ ਸਕਦਾ ਹੈ। ਪਰ ਕਿਨਾਰਾ ਭਿਆਨਕ ਰੂਪ ਨਾਲ ਤਿਰਛਾ ਅਤੇ ਹੋਰ ਹੇਠਾਂ ਵਲ ਝੁਕਿਆ ਹੋਇਆ ਸੀ।

ਏਧਰ ਸੁਰੇਸ਼ ਸ਼ਾਂਤੀ ਨਾਲ ਹੱਥਾਂ ਨਾਲ ਸਿਰ ਢੱਕ ਕੇ ਲੇਟਿਆ ਹੋਇਆ ਸੀ।

ਮੈਂ ਕਿਹਾ, ਏਥੇ ਉਸ ਸੱਪ ਦੀ ਮਾਂ ਆ ਜਾਏ ਤਾਂ - ਤਾਂ ਕਿੱਥੇ ਭੱਜੋਗੇ?

ਸੁਰੇਸ਼ ਘਬਰਾ ਕੇ ਉੱਠ ਖਲੋਤਾ ਸੀ।

ਉਹਨੇ ਕਿਹਾ, ਹਾਲੇ ਥੋੜ੍ਹਾ ਚਾਨਣ ਹੈ, ਉਦੋਂ ਤੀਕ ਕੁਝ ਤਾਂ ਕਰਨਾ ਹੀ ਪਵੇਗਾ। ਏਥੇ ਰਾਤ ਗੁਜ਼ਾਰਨੀ ਖ਼ਤਰਨਾਕ ਹੈ।

ਇਹ ਘਾਟੀ ਉਂਜ ਬੜੀ ਖ਼ਤਰਨਾਕ ਸੀ। ਇੱਕ ਪਾਸੇ ਛੋਟਾ ਕਿਨਾਰਾ। ਦੋਵੇਂ ਪਾਸੇ ਉੱਚੇ ਟਿੱਲੇ ਅਤੇ ਇੱਕ ਪਾਸੇ ਝਰਨਾਂ ਸੌਂ-ਸੌਂ ਦੀ ਆਵਾਜ਼ ਕਰਦਾ ਹੋਇਆ ਹੇਠਾਂ ਵਗ ਰਿਹਾ ਸੀ। ਕਿਨਾਰੇ ਦੀ ਚੋਟੀ ਤੋਂ ਹੇਠਾਂ ਦੇ ਬਿਰਖਾਂ ਦੀਆਂ ਚੋਟੀਆਂ ਦਿਖਾਈ ਦੇ ਰਹੀਆਂ ਸਨ। ਅਤੇ ਫੇਰ ਤਾਂ ਇਹ ਬਿਰਖ ਭੂਤ ਵਾਂਗ ਭਿਅੰਕਰ ਲਗ ਰਹੇ ਸਨ।

ਫੇਰ ਅਸੀਂ ਇੱਕ ਪੱਥਰ ਧਕਦੇ-ਧਕਦੇ ਲੈ ਆਏ ਸਾਂ। ਅਸੀਂ ਦੋਨੋਂ ਮੁੜ੍ਹਕੇ ਨਾਲ ਭਿੱਜ ਗਏ ਸਾਂ। ਪੱਥਰ ਕਾਫੀ ਵੱਡਾ ਸੀ। ਅਸੀਂ ਉਹਨੂੰ ਇੱਕ ਸਿੱਧੀ ਢਲਾਣ ਉੱਤੇ ਢੰਗ ਨਾਲ ਰੱਖ ਦਿੱਤਾ। ਪੱਥਰ ਤੋਂ ਕਾਫੀ ਉੱਪਰ ਇਕ ਬਹੁਤ ਵੱਡਾ ਖੱਡਾ ਸੀ। ਉਥੋਂ ਤੀਕ ਹੱਥ ਪੁੱਜਣੇ ਜ਼ਰੂਰੀ ਸਨ।

ਤਿਆਰੀ ਹੋ ਚੁੱਕੀ ਸੀ। ਜਿਸ ਵਿਧੀ ਨਾਲ ਹੇਠਾਂ ਉਤਰੇ ਸਾਂ, ਹੁਣ ਉਸੇ ਵਿਧੀ ਨਾਲ ਫੇਰ ਤੋਂ ਉੱਪਰ ਜਾਣਾ ਸੀ।

ਇਹਨਾਂ ਸਥਿਤੀਆਂ ਵਿੱਚ ਸੁਰੇਸ਼ ਦਾ ਦਿਮਾਗ ਬਹੁਤ ਚਲਦਾ ਸੀ। ਉਹਨੂੰ ਭਿਆਨਕ ਤਰਕੀਬਾਂ ਸੁੱਝਣ ਲਗਦੀਆਂ। ਜਾਪਦਾ ਹੈ, ਸਾਰੇ ਸੰਸਾਰ ਵਿੱਚ ਜੇ ਕਿਸੇ ਕੋਲ ਦਿਮਾਗ ਹੋਵੇਗਾ ਤਾਂ ਉਹ ਇਹਦੇ ਕੋਲ। ਉਹਨੇ ਕਿਹਾ, ਇੰਜ ਕਰੋ, ਮੇਰੀ ਧੌਣ ਉੱਤੇ ਬਹਿ ਜਾਓ ਅਤੇ ਆਪਣੀਆਂ ਲੱਤਾਂ ਨੂੰ ਮੇਰੇ ਮੋਢਿਆਂ ਉੱਤੇ ਲਮਕਾ ਦਿਓ। ਫੇਰ ਮੈਂ ਏਸ ਪੱਥਰ ਉੱਤੇ ਖੜਾ ਹੋ ਜਾਵਾਂਗਾ। ਅੱਗੇ ਤੇਰੀ ਹੁਸ਼ਿਆਰੀ।

ਫੇਰ ਮੈਂ ਸੁਰੇਸ਼ ਦੇ ਮੋਢਿਆਂ ਉੱਤੇ। ਮੰਨ ਲਵੋ ਮੇਰਾ ਸੰਤੁਲਨ ਬਿਗੜ ਜਾਵੇ ਜਾਂ ਫੇਰ ਸੁਰੇਸ਼ ਦਾ ਪੈਰ ਤਿਲਕ ਜਾਵੇ, ਦੋਹਾਂ ਸਥਿਤੀਆਂ ਵਿੱਚ ਮੌਤ ਤਾਂ ਮੇਰੀ ਹੀ ਹੋਵੇਗੀ। ਏਸ ਲਈ ਮੈਂ ਬਹੁਤ ਸਾਵਧਾਨੀ ਨਾਲ ਕੰਮ ਕਰਦਾ ਸਾਂ।

ਪਹਿਲਾਂ ਸੁਰੇਸ਼ ਪੱਥਰ ਉਤੇ ਬੈਠ ਗਿਆ। ਮੈਨੂੰ ਆਪਣੇ ਮੋਢਿਆਂ 'ਤੇ ਰੱਖੀ ਉਹ ਹੌਲੀ-ਹੌਲੀ ਖੜਾ ਹੋ ਗਿਆ। ਉਹਨੇ ਬੜੀ ਤਾਕਤ ਲਾ ਕੇ ਮੈਨੂੰ ਕਿਹਾ, ਹਾਂ। ਮੈਂ ਹੁਣ ਉੱਪਰ ਵਲ ਤੱਕਿਆ। ਸਿਰ ਦੇ ਐਨ ਉੱਪਰ ਇੱਕ ਵੱਡੇ ਪੱਥਰ ਦੀ ਨੋਕ ਅੱਗੇ ਨਿਕਲ ਆਈ ਸੀ। ਦੋਹਾਂ ਹੱਥਾਂ ਨਾਲ ਮੈਂ ਪੱਥਰ ਨੂੰ ਮਜ਼ਬੂਤੀ ਨਾਲ ਫੜ ਲਿਆ ਅਤੇ ਪਹਿਲਾਂ ਇੱਕ ਲੱਤ ਨੂੰ ਫੇਰ ਦੂਜੀ ਨੂੰ ਸੁਰੇਸ਼ ਦੇ ਮੋਢਿਆਂ ਉੱਤੇ ਢੰਗ ਨਾਲ ਰੱਖ ਕੇ ਹੌਲੀ-ਹੌਲੀ ਖੜਾ ਹੋ ਗਿਆ।

ਫੇਰ ਪੱਥਰ ਦੀ ਲੰਬੀ ਨੋਕ ਉੱਤੇ ਇੱਕ ਹੱਥ ਰਖਿਆ ਅਤੇ ਉੱਪਰ ਵਾਲੇ ਦੂਜੇ ਪੱਥਰ ਉਤੇ ਦੂਜਾ ਹੱਥ ਗੱਡ ਦਿੱਤਾ। ਪੱਥਰ ਨੂੰ ਫੜ ਕੇ ਮੈਂ ਲਮਕ ਪਿਆ ਅਤੇ ਵਿੱਚ ਵਾਲੇ ਇੱਕ ਲੰਬੇ ਪੱਥਰ ਉੱਤੇ ਚੁੱਤੜ ਟਿਕਾ ਦਿੱਤੇ - ਹੇਠਾਂ ਸੁਰੇਸ਼ ਲੜਖੜਾ ਹੀ ਰਿਹਾ ਸੀ। ਚਾਹੁੰਦਾ

ਸੀ ਕਿ ਜਲਦੀ ਨਾਲ ਲੱਤਾਂ ਨੂੰ ਉਹਦੇ ਮੋਢਿਆਂ ਤੋਂ ਹਟਾ ਲਵਾਂ। ਪਰ ਉਸ ਪੱਥਰ ਉੱਤੇ ਸਹੀ ਢੰਗ ਨਾਲ ਬੈਠਣਾ ਮੁਸ਼ਕਿਲ ਲੱਗ ਰਿਹਾ ਸੀ।

ਸ਼ਾਇਦ ਸੁਰੇਸ਼ ਲਗਾਤਾਰ ਉੱਪਰ ਦੇਖ ਰਿਹਾ ਸੀ। ਉਹ ਕਹਿ ਰਿਹਾ ਸੀ, ਹੱਥਾਂ ਨੂੰ ਬਹੁਤਾ ਨਾ ਰਗੜੋ ਮਿੱਟੀ ਡਿੱਗ ਰਹੀ ਹੈ। ਮੇਰੀਆਂ ਅੱਖਾਂ ਮਿੱਟੀ ਨਾਲ ਭਰ ਗਈਆਂ ਹਨ। ਕਿਸੇ ਤਕੜੀ ਚੀਜ਼ ਨੂੰ ਹੱਥ ਪੈ ਰਿਹਾ ਹੈ ਕਿ ਨਹੀਂ?

ਮੈਂ ਕਿਹਾ, ਨਹੀਂ। ਬਿਰਖ ਦੀ ਇਕ ਜੜ ਦਿਖਾਈ ਤਾਂ ਦੇ ਰਹੀ ਹੈ ਪਰ ਕਾਫੀ ਉੱਪਰ ਹੈ।

ਉਹਨੇ ਕਿਹਾ, ਹੇਠਾਂ ਉਤਰ ਆਓ।

ਮੈਂ ਪੱਥਰ ਉੱਤੇ ਰੱਖੇ ਆਪਣੇ ਦੋਵੇਂ ਹੱਥ ਛੱਡ ਦਿੱਤੇ ਅਤੇ ਫਿਸਲਦਾ ਹੋਇਆ ਹੇਠਾਂ ਉਤਰ ਗਿਆ।

ਸੁਰੇਸ਼ ਨੇ ਪੁੱਛਿਆ, ਕੀ ਤੂੰ ਮੇਰਾ ਭਾਰ ਸਹਿ ਸਕੇਂਗਾ?

ਮੈਂ ਕਿਹਾ, ਹੋ ਸਕਦਾ ਹੈ. ਮੈਂ ਸੰਤੁਲਨ ਗੁਆ ਬੈਠਾ। ਸੁਰੇਸ਼ ਬੋਲਿਆ, ਤਾਂ ਤੂੰ ਇੱਕ ਕੰਮ ਕਰ, ਮੂੰਹ ਫੇਰ ਕੇ ਮੇਰੇ ਮੋਢੇ ਉੱਤੇ ਬਹਿ ਜਾਉ ਅਤੇ ਪੱਥਰ ਵਲ ਪਿੱਠ ਕਰਕੇ ਉਪਰ ਚੜ੍ਹ ਜਾਉ। ਇਸ ਨਾਲ ਉਸ ਨੋਕੀਲੇ ਪੱਥਰ ਉੱਤੇ ਬਹਿ ਸਕਣ ਵਿੱਚ ਆਸਾਨੀ ਹੋਵੇਗੀ। ਫੇਰ ਉੱਪਰ ਚੜ੍ਹਨਾ ਮੁਸ਼ਕਿਲ ਨਹੀਂ ਹੋਵੇਗਾ।

ਮੈਂ ਫੇਰ ਤੋਂ ਉਹਦੀ ਧੌਣ ਉੱਤੇ ਸੀ; ਹੁਣ ਉਲਟੀ ਦਿਸ਼ਾ ਤੋਂ ਉਪਰ ਤੱਕ ਆ ਪੁੱਜਾ। ਉੱਪਰ ਵਾਲੇ ਪੱਥਰ ਨੂੰ ਟੋਹ ਕੇ ਉਹਦੇ ਉੱਤੇ ਚੁੱਤੜ ਟਿਕਾ ਦਿੱਤੇ।

ਸੁਰੇਸ਼, ਹੁਣ ਦੱਸ, ਉਹ ਜੜ੍ਹ ਜਿੱਥੇ ਹੈ? ਮੈਂ ਉਹਨੂੰ ਦੇਖ ਨਹੀਂ ਸਕਦਾ.

ਤੂੰ ਤਾਂ ਆਰਾਮ ਨਾਲ ਬੈਠ ਗਿਆ ਏਂ।

ਉਹਨੇ ਕਿਹਾ, ਤੂੰ ਜਿਸ ਪੱਥਰ ਉੱਤੇ ਬੈਠਾ ਏਂ, ਉਹਦੇ ਉੱਤੇ ਪਹਿਲਾਂ ਆਪਣੀਆਂ ਲੱਤਾਂ ਰੱਖ ਲੈ। ਮੈਨੂੰ ਮੁਕਤ ਕਰ ਦੇਵੇਂ ਤਾਂ ਮੈਂ ਤੈਨੂੰ ਦਿਖਾਉਂਦਾ ਹਾਂ।

ਮੈਂ ਪਹਿਲਾਂ ਇੱਕ ਲੱਤ ਚੁੱਕੀ। ਉਹਨੂੰ ਚੁਤੜਾਂ ਨਾਲ ਲਾ ਲਿਆ। ਦੂਜੀ ਲੱਤ ਹੇਠਾਂ ਲਮਕ ਰਹੀ ਸੀ। ਇੱਕ ਹੱਥ ਨਾਲ ਪੱਥਰ ਨੂੰ ਫੜ ਰੱਖਿਆ ਸੀ।

ਜਿਉਂ ਹੀ ਸੁਰੇਸ਼ ਮੁਕਤ ਹੋਇਆ, ਦੂਰ ਜਾ ਕੇ ਖੜਾ ਹੋ ਗਿਆ। ਜ਼ੋਰ ਨਾਲ ਕਹਿ ਰਿਹਾ ਸੀ, ਦੇਖੋ ਉੱਪਰ ਖੱਬੇ ਪਾਸੇ ਇੱਕ ਖੱਡ ਹੈ। ਪਰ ਤੈਨੂੰ ਬੜੀ ਸਾਵਧਾਨੀ ਨਾਲ ਆਪਣੇ-ਆਪ ਖੜਾ ਹੋਣਾ ਪਵੇਗਾ। ਤੂੰ ਤੇ ਇੰਜ ਟਿਕਿਆ ਏਂ ਜਿਵੇਂ ਕੁਰਸੀ ਉਤੇ ਬੈਠਾ ਹੋਵੇਂ।

ਫੇਰ ਮੈਂ ਦੂਜੀ ਲੱਤ ਉਪਰ ਚੁੱਕ ਲਈ। ਦੋਨੋਂ ਲੱਤਾਂ ਉੱਪਰ ਜਮਾ ਲਈਆਂ ਅਤੇ ਤੁਰੰਤ ਆਪਣੇ ਖੱਬੇ ਹੱਥ ਨੂੰ ਉਸ ਖੱਡ ਵਿੱਚ ਪੱਕੀ ਤਰ੍ਹਾਂ ਨਾਲ ਅੜਾ ਦਿੱਤਾ।

ਸੁਰੇਸ਼ ਨੇ ਕਿਹਾ, ਬਹੁਤ ਵਧੀਆ। ਹੁਣ ਜੁੱਤੀਆਂ ਹੇਠਾਂ ਸੁੱਟ ਦਿਓ ਨਹੀਂ ਤਾਂ ਤਿਲਕ ਜਾਵੇਗੇ। ਬੜੀ ਮਿਹਨਤ ਨਾਲ ਮੈਂ ਇੱਕ ਹੱਥ ਨਾਲ ਜੁੱਤੀਆਂ ਨੂੰ ਪੱਥਰ ਉੱਤੇ ਰਗੜ-ਰਗੜ ਕੇ ਲਾਹਿਆ ਅਤੇ ਹੇਠਾਂ ਸੁੱਟ ਦਿੱਤੀਆਂ। ਉਸ ਪਿਛੋਂ ਉਹਨੇ ਆਪਣੀਆਂ ਜੁੱਤੀਆਂ ਵੀ ਉਧਰ ਸੁੱਟ ਦਿੱਤੀਆਂ। ਥੈਲੀ ਵੀ ਸੁੱਟ ਦਿੱਤੀ।

ਹੁਣ ਮੈਂ ਪੱਥਰ ਉੱਤੇ ਕੋਡਾ ਜਿਹਾ ਬੈਠਾ ਸਾਂ ਅਤੇ ਇੱਕ ਹੱਥ ਖੱਡ ਵਿੱਚ ਮਜ਼ਬੂਤੀ

ਨਾਲ ਅੜਿਆ ਹੋਇਆ ਸੀ।

ਸੁਰਸ਼ਾ, ਦੱਸੋ, ਹੁਣ ਅੱਗੇ?

ਹੁਣ ਇਕਦਮ ਖੜੇ ਹੋ ਜਾਵੋ ਅਤੇ ਉੱਪਰ ਸਿੱਧੀ ਤਰਫ਼ - ਮਤਲਬ ਤੇਰੇ ਸੱਜੇ ਪਾਸੇ ਇੱਕ ਲੰਬੀ ਜੜ ਹੈ, ਉਹਨੂੰ ਫੜ ਲੈ। ਪਰ ਸੰਭਲ ਕੇ।

ਫੇਰ ਮੈਂ ਆਪਣੀ ਧੌਣ ਉਪਰ ਉਠਾਈ। ਜੜ ਅ-ਸਪਸ਼ਟ ਜਿਹੀ ਦਿਖਾਈ ਦੇ ਰਹੀ ਸੀ। ਮੈਂ ਆਪਣੀਆਂ ਲੱਤਾਂ ਵਿੱਚ ਤਾਕਤ ਇਕੱਠੀ ਕਰਕੇ ਜੜ ਉੱਤੇ ਇੱਕਦਮ ਛਾਲ ਮਾਰੀ ਅਤੇ ਜੜ੍ਹ ਨੂੰ ਫੜ੍ਹ ਕੇ ਲਟਕਣ ਲੱਗਾ। ਹੁਣ ਦੋਵੇਂ ਲੱਤਾਂ ਪੱਥਰ ਉੱਤੇ ਅਤੇ ਦੋਨੋਂ ਹੱਥ ਜੜ ਉੱਤੇ ਸਨ।

ਪਰ ਕਾਈ ਦੇ ਕਾਰਣ ਜੜ ਲਗਾਤਾਰ ਫਿਸਲ ਰਹੀ ਸੀ। ਫੇਰ ਮੈਂ ਜੜ੍ਹ ਦਾ ਬਿੰਨਾ ਬਣਾ ਲਿਆ ਅਤੇ ਆਪਣਾ ਪੂਰਾ ਭਾਰ ਉਹਦੇ ਉੱਤੇ ਟਿਕਾ ਕੇ ਉੱਪਰ ਵਾਲੀ ਖੱਡ ਵਿੱਚ ਆਪਣੀ ਇੱਕ ਲੱਤ ਰੱਖ ਦਿੱਤੀ। ਉਸ ਪਿਛੋਂ ਦੂਜੀ ਫੇਰ ਇੱਕ ਹੱਥ ਨਾਲ ਦੂਜੀ ਇੱਕ ਜੜ੍ਹ ਫੜ ਲਈ। ਕਮਰ ਲਗਾਤਾਰ ਹਵਾ ਵਿੱਚ ਝੂਲ ਰਹੀ ਸੀ। ਏਸੇ ਸਥਿਤੀ ਵਿੱਚ ਮੈਂ ਕਾਫੀ ਦੇਰ ਤੱਕ ਰਿਹਾ। ਫੇਰ ਮੈਂ ਚੀਕਿਆ, ਕਿਉਂ ਬਈ, ਜੜ੍ਹ ਨੂੰ ਛੱਡ ਦਿਆਂ? ਏਸ ਘਾਹ ਨੂੰ ਫੜ ਲਵਾਂ? ਉਹਨੇ ਕਿਹਾ, ਮੈਥੋਂ ਕੀ ਪੁੱਛ ਰਿਹਾ ਏਂ? ਹੁਣ ਥੋੜ੍ਹੀ ਜਿਹੀ ਚੜ੍ਹਾਈ ਬਾਕੀ ਹੈ। ਥੋੜ੍ਹਾ ਹੋਰ ਚੜ੍ਹ ਲਵੋ, ਬਸ ਉੱਪਰ ਚਲੇ ਗਏ। ਫੇਰ ਮੈਂ ਆਪਣਾ ਸਾਰਾ ਭਾਰ ਇੱਕ ਹੀ ਹੱਥ ਉੱਤੇ ਪਾ ਦਿੱਤਾ ਅਤੇ ਮੁੱਠੀ ਨਾਲ ਘਾਹ ਨੂੰ ਫੜ ਲਿਆ। ਘਾਹ ਪੱਕੀ ਸੀ। ਫੇਰ ਦੂਜੇ ਹੱਥ ਨਾਲ ਅੱਗੇ ਵਾਲੀ ਘਾਹ ਨੂੰ ਫੜ ਲਿਆ।

ਏਸ ਤਰ੍ਹਾਂ ਘਾਹ ਦੇ ਸਹਾਰੇ ਸਿੱਧਾ ਉਪਰ ਚਲਿਆ ਗਿਆ ਸਾਂ। ਹੱਥ ਕੰਬ ਰਹੇ ਸਨ। ਪੱਟ ਬਿਲਕੁਲ ਸੁੰਨ ਹੋ ਗਏ ਸਨ। ਸਾਰੀ ਤਾਕਤ ਲਾ ਕੇ ਮੈ ਆਪਣੀਆ ਲੱਤਾਂ ਨੂੰ ਜਿਵੇਂ-ਕਿਵੇਂ ਉੱਪਰ ਉਛਾਲ ਦਿੱਤਾ। ਦੋ ਕਦਮ ਚਲਿਆ। ਸਾਹਮਣੇ ਉੱਚਾ ਕਿਲਾ ਖੜਾ ਹੈ। ਮੈਨੂੰ ਅਚਾਨਕ ਗਿਲਾਨੀ ਜੇਹੀ ਹੋਈ ਅਤੇ ਮੈ ਘਾਹ ਉੱਤੇ ਡਿੱਗ ਪਿਆ। ਪਿੱਠ-ਪਰਨੇ ਹੋ ਕੇ ਮੈਂ ਅੱਖਾਂ ਬੰਦ ਕਰ ਲਈਆਂ। ਬੜਾ ਸੁਖ ਮਿਲ ਰਿਹਾ ਸੀ।

ਸੁਰੇਸ਼ ਹੇਠਾਂ ਚੀਕ ਰਿਹਾ ਸੀ, ਪਾਂਡਿਆ, ਪਾਂਡੂ। ਮੈਂ ਕਿੰਜ ਉੱਪਰ ਆਵਾਂ?

ਮੈਂ ਬੁਰੀ ਤਰ੍ਹਾਂ ਥਕ ਗਿਆ ਸਾਂ। ਲਗਭਗ ਬੇਹੋਸ਼ ਸਾਂ। ਮੈਨੂੰ ਕੁਝ ਹੋਸ਼ ਆਇਆ ਤਾਂ ਮੈਂ ਸੁਣਿਆ - ਪਾਂਡੂ, ਤੂੰ ਉਥੇ ਈ ਏਂ ਕਿ ਕਿਤੇ ਚਲਿਆ ਗਿਆ ਏਂ?

ਮੈਂ ਚਿੜ ਕੇ ਉਠ ਬੈਠਾ। ਮੈਂ ਕਿਹਾ, ਮੈਂ ਜਿਸ ਰਾਹ ਥਾਣੀਂ ਉੱਪਰ ਆਇਆ ਹਾਂ, ਉਹ ਖ਼ਤਰਨਾਕ ਰਾਹ ਹੈ। ਮੈਂ ਕੋਈ ਹੋਰ ਰਾਹ ਤੇਰੇ ਲਈ ਲੱਭਦਾ ਹਾਂ। ਸੰਭਵ ਹੈ, ਕੋਈ ਚੰਗਾ ਰਾਹ ਮਿਲ ਜਾਵੇ।

ਫੇਰ ਮੈਂ ਉੱਪਰ ਚੰਗੇ ਰਾਹ ਦੀ ਤਲਾਸ਼ ਵਿੱਚ ਕਾਫੀ ਦੇਰ ਤੱਕ ਘੁੰਮਦਾ ਰਿਹਾ। ਮੈਂ ਦੇਖਿਆ, ਇੱਕ ਰਾਹ ਹੈ ਜਿਹੜਾ ਦੂਜੇ ਰਾਹ ਦੇ ਮੁਕਾਬਲੇ ਕੁਝ ਆਸਾਨ ਸੀ। ਪਰ ਇਸ ਉਤੋਂ ਇੱਕ ਝਰਨਾ ਡਿਗ ਰਿਹਾ ਸੀ। ਪੌੜੀਆਂ ਵਾਂਗ ਵੱਡੇ-ਵੱਡੇ ਪੱਥਰ ਉੱਪਰ ਤੀਕ ਵਿਛੇ ਹੋਏ ਸਨ ਅਤੇ ਫੇਰ ਉੱਪਰ ਇੱਕ ਬਿਰਖ ਵੀ ਸੀ।

ਸੁਰਸ਼ਾ, ਇਸ ਰਾਹ ਥਾਣੀ ਉੱਪਰ ਚਲੇ ਆਵੋ, ਪਰ ਸਾਰੇ ਰਾਹ ਝਰਨੇ ਦਾ ਪਾਣੀ ਸਰੀਰ ਉੱਤੇ ਝੱਲਣਾ ਪਵੇਗਾ।

ਹੁਣ ਸੁਰੇਸ਼ ਉਸ ਭਿਅੰਕਰ ਪੱਥਰ ਨੂੰ ਇਕੱਲਿਆਂ ਧਕਦੇ-ਧਕਦੇ ਝਰਨੇ ਦੇ ਹੇਠਾਂ ਤੀਕ ਲੈ ਆਇਆ ਸੀ। ਪਾਣੀ ਦੀ ਮਾਰ ਉਸ ਦੇ ਸਰੀਰ ਉੱਤੇ ਪੈ ਰਹੀ ਸੀ। ਉਹਨੂੰ ਸਹਿਣ ਕਰਦਾ ਹੋਇਆ ਉਹ ਉੱਪਰ ਕਾਫੀ ਦੂਰ ਤੱਕ ਚੜ੍ਹ ਆਇਆ ਸੀ। ਮੈਂ ਉਪਰੋਂ ਜਿਵੇਂ-ਕਿਵੇਂ ਸੰਕੇਤ ਦਿੰਦਾ, ਉਹ ਚੜ੍ਹਦਾ ਜਾ ਰਿਹਾ ਸੀ। ਅੰਤ ਵਿਚ ਮੈਂ ਆਪਣਾ ਹੱਥ ਵਧਾਇਆ ਅਤੇ ਉਹਨੂੰ ਉਪਰ ਖਿੱਚ ਲਿਆ।

ਉਹਨੇ ਕਿਹਾ, ਤੂੰ ਲਗਾਤਾਰ ਕਿਉਂ ਚੀਕ ਰਿਹਾ ਏਂ? ਪਾਣੀ ਦੀ ਆਵਾਜ਼ ਵਿੱਚ ਮੈਂ ਕੁਝ ਵੀ ਨਹੀਂ ਸੁਣ ਸਕਿਆ।

ਫੇਰ ਉਥੇ ਘਾਹ ਵਿੱਚ ਅਸੀਂ ਦੋਨੋਂ ਲੇਟ ਗਏ ਸਾਂ। ਥੈਲੀ 'ਚੋਂ ਬ੍ਰੈੱਡ ਕੱਢ ਲਈ ਅਤੇ ਖਾਂਦੇ ਰਹੇ। ਹੁਣ ਅਸੀਂ ਸੋਚਣਾ ਹੀ ਬੰਦ ਕਰ ਦਿੱਤਾ ਸੀ ਕਿ ਅੱਗੋਂ ਕਿਸ ਰਾਹ ਥਾਣੀ ਹੇਠਾਂ ਉਤਰਨਾ ਹੈ।

ਹਨੇਰਾ ਗਾੜ੍ਹਾ ਹੋ ਗਿਆ ਸੀ। ਰਾਹ ਦੇ ਟੋਇਆਂ ਅਤੇ ਚੜ੍ਹਾਈਆਂ ਦੇ ਕੇਵਲ ਖਿਆਲ ਨਾਲ ਹੀ ਸਾਨੂੰ ਹਾਸਾ ਆ ਰਿਹਾ ਸੀ।

ਇਸ ਵਿਚਕਾਰ ਕੋਈ ਤਿੰਨ-ਚਾਰ ਜਣੇ ਓ ਓ ਦੀ ਉੱਚੀ ਆਵਾਜ਼ ਕਰਦੇ ਹੋਏ ਉਥੇ ਪੁੱਜੇ। ਅਸੀਂ ਡਰ ਗਏ। ਪਰ ਉਹ ਲੋਕ ਸਾਡੇ ਕੋਲ ਆਏ। ਉਨਾਂ ਸਾਨੂੰ ਪੁੱਛਿਆ, ਏਧਰ ਤੁਸੀਂ ਕੋਈ ਮੱਝ ਜਾਂਦੀ ਹੋਈ ਦੇਖੀ ਏ?

ਅਸੀਂ ਕਿਹਾ, ਨਹੀਂ।

ਇੱਕ ਨੇ ਪੁੱਛਿਆ, ਏਸ ਸਮੇਂ ਤੁਸੀਂ ਲੋਕ ਏਥੇ ਕਿਵੇਂ? ਤੁਸੀਂ ਕਿਲੇ ਉੱਤੇ ਕਿਧਰੇ ਰਾਹ ਤੋਂ ਤਾਂ ਨਹੀਂ ਭਟਕ ਗਏ ਹੋ?

ਅਸੀਂ ਕਿਹਾ, ਹਾਂ।

ਉਹਨਾਂ ਪੁੱਛਿਆ, ਤੁਸੀਂ ਲੋਕ ਬੜੇ ਅਜੀਬ ਲਗਦੇ ਹੋ। ਜੀਵ-ਜਾਨਵਰ, ਵਕਤ-ਬੇਵਕਤ ਕੁਝ ਪੁੱਛ ਕੇ ਨਹੀਂ ਆਉਂਦੇ।

ਫੇਰ ਉਹ ਸਾਨੂੰ ਉਥੋਂ ਲੈ ਗਏ ਅਤੇ ਇੱਕ ਪਗਡੰਡੀ ਉੱਤੇ ਲਿਜਾ ਕੇ ਛੱਡ ਦਿੱਤਾ।

ਸਿੱਧੇ ਤੁਰੇ ਜਾਓ, ਇਹ ਪਗਡੰਡੀ ਤੁਹਾਨੂੰ ਪੌੜੀਆਂ ਤੱਕ ਪੁਚਾ ਦੇਵੇਗੀ - ਇਹ ਕਹਿ ਕੇ ਉਹ ਅੱਗੇ ਚਲੇ ਗਏ।

ਪੌੜੀਆਂ ਤੱਕ ਪਹੁੰਚਦੇ - ਪਹੁੰਚਦੇ ਕਾਫੀ ਰਾਤ ਹੋ ਗਈ ਸੀ। ਅਸੀਂ ਹੇਠਾਂ ਉਤਰ ਆਏ ਸਾਂ। ਮੂੰਹ ਵਿਚੋਂ ਇੱਕ ਸ਼ਬਦ ਵੀ ਨਹੀਂ ਨਿਕਲ ਰਿਹਾ ਸੀ। ਪੈਡਲ ਮਾਰਦਿਆਂ ਬੜਾ ਕਸ਼ਟ ਹੋ ਰਿਹਾ ਸੀ। ਅੰਤ ਅਸੀਂ ਪੂਨਾ ਪਹੁੰਚੇ।

ਗੁਫ਼ਾਵਾਂ ਵਗੈਰਾ ਦੀ ਸੈਰ ਵਿੱਚ ਸੁਰੇਸ਼ ਨੂੰ ਕੋਈ ਦਿਲਚਸਪੀ ਨਹੀਂ ਸੀ। ਕਾਰਲੇ ਦੀਆਂ ਗੁਫ਼ਾਵਾਂ ਨੂੰ ਤਾਂ ਉਹ ਸਿਰਫ਼ ਪੰਜਾਂ ਮਿੰਟਾਂ ਵਿੱਚ ਦੇਖ ਆਇਆ ਸੀ। ਅਤੇ ਮੈਨੂੰ ਕਹਿਣ

ਲੱਗਾ, ਹੁਣ ਸ੍ਰੀਮਾਨ ਜੀ, ਇਹਨਾਂ ਪੱਥਰਾਂ ਦੀ ਪ੍ਰਸੰਸਾ ਬੰਦ ਕਰ ਦਿਓ। ਚਲੋ, ਅਸੀਂ ਗੁਫ਼ਾਵਾਂ ਦੇ ਉੱਪਰ ਪਹਾੜਾਂ ਦਾ ਦ੍ਰਿਸ਼ ਦੇਖਣ ਜਾਵਾਂਗੇ।

ਕਾਜਾ ਦੀਆਂ ਗੁਫ਼ਾਵਾਂ ਉੱਤੇ ਉਪਰੋਂ ਆਬਸ਼ਾਰ ਡਿਗਦਾ ਹੈ। ਉਹਨੂੰ ਦੇਖ ਕੇ ਮੈਨੂੰ ਚਿੰਤਾ ਹੋ ਗਈ ਸੀ। ਮੈਂ ਕਿਹਾ, ਆਖਰ ਸਰਕਾਰ ਕੀ ਕਰ ਰਹੀ ਹੈ, ਸਮਝ ਨਹੀਂ ਆਉਂਦਾ, ਇਸ ਝਰਨੇ ਦੇ ਕਾਰਣ ਐਨੀਆਂ ਸੁੰਦਰ ਗੁਫ਼ਾਵਾਂ ਕੁਝ ਸਾਲਾਂ ਪਿਛੋਂ ਟੁੱਟ ਨਾ ਜਾਣਗੀਆਂ?

ਉਦੋਂ ਸੁਰੇਸ਼ ਨੇ ਕਿਹਾ ਸੀ, ਅੱਗੇ ਕੁਝ ਹੋਰ ਸਾਲਾਂ ਪਿਛੋਂ ਇਹ ਧਰਤੀ ਵੀ ਟੁੱਟ ਜਾਵੇਗੀ ਤਾਂ ਸਰਕਾਰ ਉਹਦੇ ਲਈ ਕੀ ਕਰੇਗੀ? ਸਰਕਾਰ ਜੋ ਵੀ ਕਰ ਰਹੀ ਹੈ, ਠੀਕ ਹੀ ਕਰ ਰਹੀ ਹੈ। ਸਗੋਂ ਇਹ ਗੁਫ਼ਾਵਾਂ-ਬੁਫਾਵਾਂ, ਤਾਜ-ਮਹਲ ਵਗੈਰਾ ਜਲਦੀ ਨਾਲ ਟੁੱਟ ਜਾਣ ਤਾਂ ਚੰਗਾ ਹੀ ਹੋਵੇਗਾ।

ਕੀ ਕਹਿ ਰਿਹਾ ਏਂ ਤੂੰ? ਏਨੀਆਂ ਸੁੰਦਰ ਗੁਫ਼ਾਵਾਂ ਅਤੇ. . .।

ਇਹ ਸਭ ਠੀਕ ਹੈ। ਪਰ ਇਹਨਾਂ ਦੀ ਹਾਲਤ ਅੱਜ ਹੀ ਥੋੜਾ ਖ਼ਰਾਬ ਹੋਈ ਹੈ। ਬਹੁਤ ਪਹਿਲਾਂ ਤੋਂ ਹੀ ਇਹਨਾਂ ਵਿੱਚ ਤ੍ਰੇੜਾਂ ਆ ਗਈਆਂ ਸਨ। ਮੰਨ ਲਓ, ਇਹਨਾਂ ਦੀ ਮੁਰੰਮਤ ਕਰ ਵੀ ਲਈਏ, ਤਾਂ ਵੀ ਇਹ ਕੋਈ ਅਨੰਤ ਕਾਲ ਤੀਕ ਚੱਲਣ ਵਾਲੀਆਂ ਹਨ? ਹਰ ਚੀਜ਼ ਨੂੰ ਦੇਰ-ਪਾ ਕਰਨ ਦਾ ਜਤਨ ਵਾਸਤਵ ਵਿਚ ਮੂਰਖਤਾ ਤੋਂ ਬਿਨਾਂ ਹੋਰ ਕੀ ਹੋ ਸਕਦਾ ਹੈ? ਅਸਲ ਵਿੱਚ ਬਣਾਉਣ ਵਾਲਿਆਂ ਨੂੰ ਚਾਹੀਦਾ ਸੀ ਕਿ ਇਹਨਾਂ ਦੇ ਨਿਰਮਾਣ ਦੇ ਨਾਲ ਹੀ ਇਹਨਾਂ ਨੂੰ ਤੋੜ ਦਿੰਦੇ। ਉਂਜ ਦੇਖਿਆ ਜਾਵੇ ਤਾਂ ਇਸ ਤਰ੍ਹਾਂ ਦੀਆਂ ਚੀਜ਼ਾਂ ਦਾ ਪ੍ਰਯੋਜਨ ਤਤਕਾਲੀਨ ਹੁੰਦਾ ਹੈ। ਪੁਰਾਣੀਆਂ ਕਿਤਾਬਾਂ, ਪੁਰਾਣੀਆਂ ਇਮਾਰਤਾਂ, ਪੁਰਾਣੇ ਰਾਗ, ਪੁਰਾਣੀਆਂ ਚੀਜ਼ਾਂ ਵਗੈਰਾ ਇਹ ਸਾਰੀਆਂ ਉਹਨਾਂ ਲੋਕਾਂ ਨੇ ਆਪਣੇ ਯੁੱਗ ਲਈ ਹੀ ਬਣਾਈਆਂ ਹੁੰਦੀਆਂ ਹਨ। ਇਹਨਾਂ ਦਾ ਪ੍ਰਯੋਜਨ ਸਾਡੇ ਯੁੱਗ ਲਈ ਨਹੀਂ ਹੁੰਦਾ। ਜਿਹੜਾ ਅੱਜ ਬਣ ਰਿਹਾ ਹੈ, ਓਹੀ, ਸੱਚ ਪੁਛੋ, ਤਾਂ ਸਾਡਾ ਹੈ।

ਇਹ ਗ਼ਲਤ ਹੈ। ਮੈਨੂੰ ਇਹ ਗੁਫ਼ਾਵਾਂ ਹੁਣ ਵੀ ਅੱਜ ਦੀਆਂ ਹੀ ਲਗਦੀਆਂ ਹਨ। ਲਗਦੀਆਂ ਰਹਿਣ। ਇਹਦੇ ਨਾਲ ਕੁਝ ਫ਼ਰਕ ਨਹੀਂ ਪੈਂਦਾ। ਚੀਜ਼ਾਂ ਜਦੋਂ ਪੁਰਾਣੀਆਂ ਹੋ ਜਾਂਦੀਆਂ ਹਨ ਤਾਂ ਉਹਨਾਂ ਨੂੰ ਮਰਨ ਦੇਣਾ ਚਾਹੀਦਾ ਹੈ। ਏਸੇ ਵਿੱਚ ਭਲਾਈ ਹੈ, ਤੂੰ ਐਨਾ ਭਾਵੁਕ ਨਾ ਬਣ। ਤੇਰਾ ਅਤੇ ਇਹਨਾਂ ਗੁਫ਼ਾਵਾਂ ਦਾ ਸਬੰਧ ਅੱਜ ਦੇ ਦਿਨ ਤੱਕ ਹੀ ਸੀਮਿਤ ਹੈ। ਏਸ ਤੋਂ ਵਧ ਕੁਝ ਨਹੀਂ। ਇਸ ਤੋਂ ਪਹਿਲਾਂ ਇਹਨਾਂ ਦਾ ਹੋਣਾ ਜਾਂ ਨਾ ਹੋਣਾ, ਤੇਰੇ ਵਾਸਤੇ ਇਕੋ ਜਿਹਾ ਹੈ।

ਕੇਵਲ ਅੱਜ ਦੀ ਗੱਲ ਨਹੀਂ ਹੈ। ਮੈਂ ਭਵਿੱਖ ਵਿੱਚ ਇਹਨਾਂ ਨੂੰ ਵਾਰ-ਵਾਰ ਦੇਖਣਾ ਚਾਹਾਂਗਾ। ਅੱਖਾਂ ਬੰਦ ਕਰਕੇ ਮੈਂ ਇਹਨਾਂ ਨੂੰ ਜਿਉਂਦੇ ਰੂਪ ਵਿੱਚ ਹਰ ਰੋਜ਼ ਦੇਖ ਸਕਦਾ ਹਾਂ।

ਆਖਰ ਇਹ ਕਦੋਂ ਤੀਕ? ਤੇਰੀ ਮੌਤ ਤੱਕ ਹੀ ਨਾ? ਇਸ ਤੋਂ ਅੱਗੇ ਤਾਂ ਨਹੀਂ? ਤਾਂ ਫੇਰ ਇਸ ਪਿਛੋਂ ਤੇਰਾ ਅਤੇ ਇਹਨਾਂ ਦਾ ਕੀ ਹੋਵੇਗਾ? ਵਾਸਤਵ ਵਿੱਚ ਤੈਨੂੰ ਇਹਨਾਂ ਦਾ ਪਤਾ ਨਹੀਂ ਕਿ ਤੇਰੀ ਮੌਤ ਪਿਛੋਂ ਇਹਨਾਂ ਦਾ ਕੀ ਹਸ਼ਰ ਹੋਵੇਗਾ? ਏਹੀ ਕਿਉਂ? ਜਿਉਂਦੇ ਜੀ ਵੀ ਕੀ ਤੂੰ ਹਰ ਛਿਣ ਧਿਆਨ ਰਖਦਾ ਰਹੇਂਗਾ? ਕੀ ਕੋਈ ਮਹੀਨਿਆਂ ਤਕ ਇਨ੍ਹਾਂ ਦਾ ਧਿਆਨ ਕੀਤੇ ਬਿਨਾਂ ਤੁਸੀਂ ਜੀ ਨਹੀਂ ਸਕੋਗੇ? ਤਾਂ ਫੇਰ ਦੱਸੋ ਏਸ ਸਮੇਂ ਵਿੱਚ ਕੀ

ਤੇਰੇ ਲਈ ਇਹਨਾਂ ਦਾ ਅਸਤਿਤਵ ਵੀ ਹੋਵੇਗਾ? ਏਸ ਲਈ ਮੈਂ ਕਹਿੰਦਾ ਹਾਂ, ਵਰਤਮਾਨ ਛਿਣਾਂ ਦੀ ਸੀਮਾ ਵਿੱਚ ਜੋ ਵੀ ਭਲਾ-ਯੁਗ ਆਉਂਦਾ ਹੈ, ਉਹਨੂੰ ਅਨੁਭਵ ਕਰਕੇ ਮੁਕਤ ਹੋ ਜਾਣਾ ਚਾਹੀਦਾ। ਤਾਂ ਹੁਣ ਚਲੋ, ਅਸੀਂ ਏਸ ਝਰਨੇ ਹੇਠਾਂ ਖੜ੍ਹੇ ਰਹੀਏ।

ਸੁਰੇਸ਼ ਹਮੇਸ਼ਾ ਅਖੀਰਲੀ ਹੱਦ ਤੀਕ ਪਹੁੰਚ ਜਾਂਦਾ ਹੈ।

ਹੋਸਟਲ ਦੇ ਪਿਛਲੇ ਟਿੱਲਿਆਂ ਨਾਲ ਅਸੀਂ ਐਨੇ ਜ਼ਿਆਦਾ ਪਰਿਚਿਤ ਹੋ ਚੁੱਕੇ ਸਾਂ ਕਿ ਉਹਦੇ ਟਾਕਰੇ ਉੱਤੇ ਪਾਠ-ਪੁਸਤਕਾਂ ਨਾਲ ਸਾਡੀ ਜਾਣ-ਪਛਾਣ ਘੱਟ ਸੀ। ਕਦੀ ਉਥੇ ਉੱਪਰ ਸਾਡੀਆਂ ਚਾਬੀਆਂ ਗੁਆਚ ਜਾਂਦੀਆਂ ਤਾਂ ਏਥੇ ਕਮਰੇ ਵਿੱਚ ਬੈਠੇ-ਬੈਠੇ ਅਸੀਂ ਸਹੀ ਥਾਂ ਦਾ ਅਨੁਮਾਨ ਲਾ ਸਕਦੇ ਸਾਂ। ਕਈ ਵਾਰ ਅਸੀਂ ਇਕੱਲੇ ਉਥੇ ਟਹਿਲਣ ਨਿਕਲ ਜਾਂਦੇ ਸਾਂ। ਕਮਰੇ ਵਿੱਚ ਅੱਕ ਜਾਣ ਪਿਛੋਂ ਕਸਰਤ ਕਰਨ ਦੇ ਬਹਾਨੇ ਕਦੀ ਟਿੱਲਿਆਂ ਦੀ ਸੈਰ ਕਰ ਆਉਂਦੇ ਸਾਂ। ਪਰ ਏਧਰ ਐਫ.ਵਾਈ. ਇੰਟਰ ਤੱਕ ਆਉਂਦੇ-ਆਉਂਦੇ ਇਹਨਾਂ ਟਿੱਲਿਆਂ ਉੱਤੇ ਪਹਿਲਾਂ ਵਾਂਗ ਮਜ਼ਾ ਨਹੀਂ ਆ ਰਿਹਾ ਸੀ। ਏਸ ਲਈ ਏਸ ਸਾਲ ਅਸੀਂ ਪਹਾੜੀਆਂ ਉੱਤੇ ਵੀ ਦੂਰ ਅੰਦਰ ਤਕ ਨਿਕਲ ਜਾਂਦੇ। ਸੀਨੀਅਰ ਵਿੱਚ ਜਦੋਂ ਤੋਂ ਆਏ ਹਾਂ ਸਿਰਫ਼ ਬੇਤਾਲ ਟਿੱਲੇ ਉੱਤੇ ਹੀ ਸੈਰ ਦਾ ਕਾਰਜਕ੍ਰਮ ਬਣਦਾ ਰਿਹਾ ਹੈ। ਬੇਤਾਲ ਟਿੱਲਾ ਅਰਥਾਤ ਇੱਕ ਮਹਾਨ ਵਸਤੂ। ਕਦੀ-ਕਦੀ ਤਾਂ ਉਥੇ ਸਾਰਾ ਦਿਨ ਜਾਂ ਕਦੀ ਪੂਰੀ ਰਾਤ ਲੰਘਾ ਦਿੰਦੇ। ਹਾਂ ਬੇਤਾਲ ਉੱਤੇ, ਸੁਰੇਸ਼ ਅਤੇ ਮੈਂ ਮਿਲ ਕੇ ਹੀ ਜਾਂਦੇ। ਇਕੱਲੇ ਕਦੀ ਨਹੀਂ। ਇਕੱਲੇ ਆਦਮੀ ਲਈ ਇਹ ਥਾਂ ਬੜੀ ਖ਼ਤਰਨਾਕ ਹੈ। ਸ਼ਹਿਰ ਦੇ ਪਾਸੇ ਵਾਲੀਆਂ ਪਹਾੜੀਆਂ ਵਿਚੋਂ ਇਹ ਸਭ ਤੋਂ ਉੱਚੀ ਪਹਾੜੀ ਹੈ।

ਦਿਨ ਨੂੰ ਬੇਤਾਲ ਟਿੱਲੇ ਉੱਤੇ ਮਜ਼ਾ ਨਹੀਂ ਆਉਂਦਾ ਕਿਉਂਕਿ ਦਿਨ ਦੇ ਚਾਨਣ ਵਿਚ ਸ਼ਹਿਰ ਸਾਫ ਦਿਖਾਈ ਦਿੰਦਾ ਸੀ। ਉਦੋਂ ਟਿੱਲੇ ਉੱਤੇ ਘੁੰਮਣ ਦੀ ਸੰਤੁਸ਼ਟੀ ਕਿੱਥੇ? ਹਾਂ, ਜਦੋਂ ਹਨੇਰਾ ਹੋਵੇ, ਤਦ ਅਨੁਭਵ ਹੁੰਦਾ ਹੈ ਕਿ ਅਸੀਂ ਕਿਤੇ ਧਰਤੀ ਤੋਂ ਬਹੁਤ ਦੂਰ ਕਿਸੇ ਦੀਪ ਉੱਤੇ ਉਤਰ ਆਏ ਹੋਈਏ।

ਇੱਕ ਵਾਰ ਦੁਪਹਿਰ ਦੇ ਸਮੇਂ ਅਸੀਂ ਟਿੱਲੇ ਉਤੇ ਇੱਕ ਪਿਆਰੀ ਚੀਜ਼ ਦੇਖੀ। ਇੱਕ ਥਾਂ ਘੁੰਘਚੀਆਂ ਦੀਆਂ (ਜੰਗਲੀ) ਵੇਲਾਂ ਫੈਲੀਆਂ ਸਨ। ਧਰਤੀ ਉੱਤੇ ਲਾਲ-ਲਾਲ ਬੀਜਾਂ ਦਾ ਢੇਰ। ਕਹਿਰਾਂ ਦੀ ਧੁੱਪ। ਸੁੱਕੀ ਘਾਹ। ਖੂਬ ਖਾਧੀਆਂ ਘੁੰਘਚੀਆਂ ਦੀਆਂ ਪੱਤੀਆਂ। ਜੇਬਾਂ ਭਰ-ਭਰ ਕੇ ਘੁੰਘਚੀਆਂ ਦੇ ਬੀਜ ਲਿਆਏ ਸਾਂ।

ਚਾਨਣੀਆਂ ਰਾਤਾਂ ਵਿੱਚ ਤਾਂ ਹੋਰ ਮਜ਼ਾ ਆਉਂਦਾ। ਇੱਕ ਵਾਰ ਪੁੰਨਿਆ ਦੀ ਰਾਤ ਏਧਰ ਹੀ ਕੱਟੀ। ਸੁੱਤੇ ਵੀ ਏਥੇ ਸਾਂ। ਹੋਸਟਲ ਦੇ ਹੋਰ ਪੰਜ-ਛੇ ਮਿੱਤਰ ਨਾਲ ਸਨ। ਉੱਤੇ ਲੈਣ ਲਈ ਸਿਰਫ ਚਾਦਰਾਂ ਸਨ। ਚਾਨਣੀ ਨਾਲ ਭਰਪੂਰ ਰਾਤ। ਸਮਤਲ ਚਰਾਗਾਹਾਂ ਵਿੱਚ ਲੇਟਣ ਦਾ ਬਹੁਤ ਸੁਆਦ ਆਇਆ ਸੀ। ਪਰ ਸਵੇਰੇ ਸਵੇਰੇ ਭਿਅੰਕਰ ਠੰਢ। ਠੰਢ ਦੇ ਕਾਰਣ ਸਾਰੇ ਲੋਕ ਜਲਦੀ ਜਾਗ ਪਏ ਸਨ। ਅਤੇ ਫੇਰ ਤੜਕਸਾਰ ਠੰਢ ਨਾਲ ਕੰਬਦਿਆਂ ਹੋਸਟਲ ਮੁੜਨਾ ਪਿਆ ਸੀ। ਹੋਸਟਲ ਪਹੁੰਚ ਕੇ ਬਹੁਤ ਗਰਮ ਪਾਣੀ ਨਾਲ ਖ਼ੂਬ ਇਸ਼ਨਾਨ ਕੀਤਾ।

ਏਕਾਂਤ! ਏਥੇ ਦਿਨ-ਦਿਹਾੜੇ ਸ਼ਰਾਬ ਕੱਢਣ ਵਾਲੇ ਲੋਕ ਮਿਲ ਜਾਂਦੇ ਹਨ। ਪਰ ਸਾਡੇ

ਨਾਲ ਇਹਨਾਂ ਲੋਕਾਂ ਨੇ ਕਦੀ ਕੋਈ ਗੱਲ ਨਹੀਂ ਕੀਤੀ।

ਰਾਤ ਨੂੰ ਕਦੀ-ਕਦੀ ਕਿਸੇ ਚੋਟੀ ਉੱਤੇ ਅੱਗ ਦੀਆਂ ਲਾਟਾਂ ਦਿਖਾਈ ਦਿੰਦੀਆਂ। ਸੰਭਵ ਹੈ, ਸ਼ਰਾਬ ਕੱਢਣ ਵਾਲਿਆਂ ਦਾ ਇਹ ਕੰਮ ਹੋਵੇਗਾ। ਇੱਕ ਵਾਰ ਇਹ ਦ੍ਰਿਸ਼ ਅਸੀਂ ਦੇਖਿਆ ਸੀ। ਸਿਗਰਟਾਂ ਜਲਾਉਣ ਲਈ ਸਾਡੇ ਕੋਲ ਮਾਚਸ ਨਹੀਂ ਸੀ। ਏਸ ਲਈ ਲਾਟਾਂ ਦੀ ਦਿਸ਼ਾ ਵਿੱਚ ਤੁਰ ਪਏ ਸਾਂ। ਪਰ ਚੋਟੀ ਉੱਤੇ ਜਿਉਂ ਹੀ ਪੁੱਜੇ, ਦੇਖਿਆ ਕਿ ਅੱਗ ਦੀ ਲਾਟ ਗ਼ਾਇਬ ਸੀ।

ਉਸ ਪਿਛੋਂ ਅਸੀਂ ਅੱਗ ਦੀ ਲਾਟ ਦੇ ਰਹੱਸ ਬਾਰੇ ਲਗਾਤਾਰ ਸੋਚਦੇ ਰਹੇ ਸਾਂ। ਕਾਫੀ ਦਿਨਾਂ ਪਿਛੋਂ ਫੇਰ ਇੱਕ ਵਾਰ ਅਜਿਹੀ ਹੀ ਅੱਗ ਦਿਖਾਈ ਦਿੱਤੀ ਸੀ। ਅਸੀਂ ਲੋਕ ਲੁਕਦੇ-ਛਿਪਦੇ ਬਿਰਖਾਂ ਦੀ ਆੜ ਵਿੱਚ ਚੁਪਚਾਪ ਉਸ ਦਿਸ਼ਾ ਨੂੰ ਚਲੇ ਗਏ ਸਾਂ, ਪਰ ਹਾਲੀ ਇੱਕ-ਦੋ ਮੋੜ ਵੀ ਨਹੀਂ ਪਾਰ ਕੀਤੇ ਸਨ ਕਿ ਅਚਾਨਕ ਅੱਗ ਗ਼ਾਇਬ ਹੋ ਗਈ।

ਫੇਰ ਮੁੜ ਕੇ ਹੇਠਾਂ ਰਾਹ ਵਿੱਚ ਆ ਗਏ ਸਾਂ। ਉਥੋਂ ਦੇਖਿਆ ਤਾਂ ਅੱਗ ਫੇਰ ਦਿਖਾਈ ਦਿੱਤੀ ਸੀ।

ਮੈਂ ਕਿਹਾ, ਅੱਗ ਵਗੈਰਾ ਗੜਬੜੀ ਹੈ। ਜ਼ਰੂਰ ਕੋਈ ਭੂਤ ਦਾ ਮਾਮਲਾ ਹੈ।

ਉਹਨੇ ਕਿਹਾ, ਤੂੰ ਪੱਕਾ ਮੂਰਖ ਏਂ।

ਮਤਲਬ, ਕੀ ਭੂਤ ਵਗੈਰਾ ਨਹੀਂ ਹੁੰਦੇ ਹਨ?

ਹੋਣਗੇ ਜਾਂ ਨਹੀਂ ਹੋਣਗੇ। ਉਹ ਹੁੰਦੇ ਹੀ ਹਨ ਇਸਦਾ ਵੀ ਕੀ ਸਬੂਤ ਹੈ?

ਏਸ ਲਾਟ ਨੂੰ ਹੀ ਦੇਖੋ।

ਅੱਗ ਦੀ ਲਾਟ? ਇਹਦੇ ਵਿੱਚ ਭੂਤ ਵਾਲੀ ਕੀ ਗੱਲ ਹੈ? ਕਿਸੇ ਖਾਲੀ ਥਾਂ ਵਿੱਚ ਸੁਲਘ ਗਈ ਹਵੇਗੀ ਅੱਗ। ਏਥੋਂ ਸਾਨੂੰ ਉਹਦਾ ਮੂੰਹ ਦਿਖਾਈ ਦਿੰਦਾ ਹੈ ਏਸ ਲਈ ਅੱਗ ਨਜ਼ਰ ਆ ਸਕਦੀ ਹੈ। ਅਸੀਂ ਉੱਪਰ ਆ ਜਾਂਦੇ ਹਾਂ ਤਾਂ ਨਜ਼ਰ ਤੋਂ ਓਝਲ ਹੋ ਜਾਂਦੀ ਹੈ।

ਸੁਰੇਸ਼, ਇਸਦੀ ਹਮੇਸ਼ਾ ਥੋੜਾ ਹੀ ਕੋਈ ਇੱਕ ਹੀ ਥਾਂ ਨਿਸਚਿਤ ਹੈ? ਕਦੇ ਟਿੱਲੇ ਦੇ ਮੱਥੇ ਉੱਤੇ ਹੁੰਦੀ ਹੈ ਤਾਂ ਕਦੀ ਦੂਰ ਓਧਰ ਚਰਾਗਾਹ ਉੱਤੇ।

ਏਸ ਸਮੇਂ ਉਥੇ ਦਿਖਾਈ ਦੇ ਰਹੀ ਹੈ ਨਾ? ਚਲੋ, ਉਥੇ ਚੱਲੀਏ। ਚਲੋ, ਸਿੱਧੇ ਓਸ ਦਿਸ਼ਾ ਵਿੱਚ ਚੱਲੀਏ। ਭਾਵੇਂ ਕਿੰਨੀ ਵੀ ਦੇਰ ਕਿਉਂ ਨਾ ਹੋ ਜਾਵੇ।

ਮੈਂ ਉਹਨੂੰ ਮਨ੍ਹਾ ਕਰ ਦਿੱਤਾ ਸੀ। ਇਸ ਪਿਛੋਂ ਕਾਫੀ ਦਿਨ ਲੰਘ ਗਏ। ਮਸ਼ਾਲ ਵਰਗੀ ਕੋਈ ਚੀਜ਼ ਇੱਕ ਦਿਸ਼ਾ ਤੋਂ ਦੂਜੀ ਦਿਸ਼ਾ ਵਿੱਚ ਵਧਦੀ ਹੋਈ ਨਜ਼ਰ ਆਈ ਸੀ। ਭਿਅੰਕਰ ਹਨੇਰਾ। ਉਹ ਚੀਜ਼ ਲਾਲਟੈਣ ਸੀ ਜਾਂ ਹੋਰ ਕੋਈ ਚੀਜ਼ ਸੀ, ਸਮਝ ਸਕਣਾ ਮੁਸ਼ਕਿਲ ਸੀ।

ਸੁਰੇਸ਼ ਨੇ ਕਿਹਾ, ਚਲੋ ਅਸੀਂ ਚਲੀਏ। ਪਰ ਚਾਨਣ ਰੁਕ-ਰੁਕ ਕੇ ਫੇਰ ਉੱਪਰ ਨੂੰ ਉਠਦਾ ਹੈ। ਅਤੇ ਫੇਰ ਇਕਦਮ ਕਿਥੇ ਚਲਿਆ ਜਾਂਦਾ ਹੈ, ਪਤਾ ਨਹੀਂ ਲਗਦਾ।

ਮੈਂ ਕਿਹਾ, ਏਸ ਨਾਲ ਸਾਨੂੰ ਕੀ ਫਰਕ ਪੈਂਦਾ ਹੈ? ਅਸੀਂ ਬੇਤਾਲ ਦੇ ਮੰਦਰ ਤੱਕ ਚਲਾਂਗੇ। ਉਥੋਂ ਅੱਗੇ ਸਿੱਧੇ ਉਤਰ ਜਾਵਾਂਗੇ। ਭਾਵੇਂ ਉਥੇ ਕੁਝ ਵੀ ਹੋਵੇ, ਚਿੰਤਾ ਕੀਹਨੂੰ ਹੈ?

ਉਸ ਪਿਛੋਂ ਕਈ ਦਿਨ ਲੰਘ ਗਏ, ਅੱਗ ਦਿਖਾਈ ਹੀ ਨਹੀਂ ਸੀ ਦਿੱਤੀ। ਵਿਸ਼ੇਸ਼ ਕਰਕੇ ਹਨੇਰੀਆਂ ਰਾਤਾਂ ਵਿੱਚ ਅਸੀਂ ਏਸ ਆਸ ਨਾਲ ਦੇਖਣ ਜਾਂਦੇ ਕਿ ਹੁਣ ਤਾਂ ਉਹ

ਦਿਖਾਈ ਦੇਵੇਗੀ। ਏਸ ਜਤਨ ਵਿੱਚ ਕਾਫੀ ਦਿਨ ਲੰਘ ਗਏ ਪਰ ਕੁਝ ਨਹੀਂ ਸੀ ਵਾਪਰਿਆ। ਪਰ ਅਸੀਂ ਵੀ ਤਾਂ ਕਿੱਥੇ ਐਨੇ ਗੰਭੀਰ ਸਾਂ। ਪਰ ਉਂਜ ਹੀ ਕਦੀ ਮਨ-ਪਰਚਾਵੇ ਲਈ ਜਾਂ ਥੋੜ੍ਹੀ ਜਿਹੀ ਹਲਚਲ ਪੈਦਾ ਕਰਨ ਦੀ ਗ਼ਰਜ਼ ਲਈ ਟਿੱਲੇ ਉੱਤੇ ਚਲੇ ਜਾਂਦੇ।

ਹਨੇਰੀ ਰਾਤ ਸੀ। ਅਸੀਂ ਬੇਤਾਲ ਦੇ ਮੰਦਰ ਵਿੱਚ ਕਾਫੀ ਦੇਰ ਤੱਕ ਬੈਠੇ ਰਹੇ ਸਾਂ। ਭਿਅੰਕਰ ਠੰਢ ਸੀ। ਪਰ ਉਠਣ ਨੂੰ ਮਨ ਨਹੀਂ ਸੀ ਕਰ ਰਿਹਾ। ਪਰ ਜਦੋਂ ਹੇਠਾਂ ਉਤਰੇ ਅੱਧੀ ਰਾਤ ਹੋ ਚੁੱਕੀ ਸੀ। ਠੰਢ ਨਾਲ ਠੁਰ-ਠੁਰ ਕਰਦੇ ਅਸੀਂ ਸੜਕ ਉੱਤੇ ਪਹੁੰਚ ਗਏ ਸਾਂ। ਪੁਲਸ ਦੇ ਜੁਆਨਾਂ ਨੇ ਸਾਨੂੰ ਟੋਕਿਆ।

ਇੱਕ ਨੇ ਸਾਨੂੰ ਡਾਂਟਿਆਂ ਸੀ ਅਤੇ ਕੁਝ ਸੁਆਲ ਕੀਤੇ ਸਨ।

ਸੁਰੇਸ਼ ਨੇ ਕਿਹਾ, ਸ਼ਟ-ਅਪ।

ਉਦੋਂ ਜੁਆਨ ਨੇ ਕਿਹਾ, ਕੋਈ ਸਾਨੂੰ ਮਾਂ-ਭੈਣ ਦੀਆਂ ਗਾਲਾਂ ਦੇ ਦੇਵੇ, ਪਰਵਾਹ ਨਹੀਂ। ਪਰ ਸ਼ਟਅਪ-ਬਟਅਪ ਅਸੀਂ ਬਿਲਕੁਲ ਸਹਿਣ ਨਹੀਂ ਕਰ ਸਕਦੇ। ਥਾਣੇ ਚੱਲੋ।

ਮੈਂ ਕਿਹਾ, ਅਸੀਂ ਇਸ ਕਾਲਜ ਦੇ ਵਿਦਿਆਰਥੀ ਹਾਂ। ਹੋਸਟਲ ਵਿੱਚ ਰਹਿੰਦੇ ਹਾਂ। ਪੜ੍ਹਾਈ ਤੋਂ ਤੰਗ ਆ ਗਏ ਸਾਂ। ਏਸ ਲਈ ਟਿੱਲੇ ਉੱਤੇ ਚਲੇ ਆਏ ਸਾਂ।

ਦੂਜੇ ਨੇ ਕਿਹਾ, ਕਾਲਜ ਦੇ ਵਿਦਿਆਰਥੀ? ਕਾਲਜ ਦੇ ਵਿਦਿਆਰਥੀ ਕੀ ਅਜਿਹੇ ਨਿਕੰਮੇ ਹੁੰਦੇ ਹਨ? ਤੁਹਾਡਾ ਇਹ ਰੂਪ ਦੇਖ ਲਿਆ। ਚਲੋ ਭੜੂਓ, ਥਾਣੇ ਚਲੋ, ਅਸੀਂ ਛੱਡਾਂਗੇ ਨਹੀਂ।

ਪਰ ਸੁਰੇਸ਼ ਵੀ ਕੁਝ ਘੱਟ ਨਹੀਂ ਸੀ। ਉਹਨੇ ਪੁਲਸ ਦੇ ਜੁਆਨਾਂ ਨੂੰ ਦੱਬ ਕੇ ਗੰਦੀਆਂ ਗਾਲਾਂ ਦਿੱਤੀਆਂ ਸਨ। ਦੋਹਾਂ ਵਿੱਚ ਕਾਫੀ ਤੂੰ-ਤੂੰ, ਮੈਂ-ਮੈਂ ਹੋਈ ਸੀ। ਅਸੀਂ ਸਾਰੀ ਰਾਤ ਜੇਲ੍ਹ ਵਿੱਚ ਰਹੇ।

ਸੁਰੇਸ਼ ਲਗਾਤਾਰ ਬੁੜਬੁੜ ਕਰਦਾ ਰਿਹਾ ਸੀ। ਉਹਨੇ ਉਹਨਾਂ ਊਂਘਣ ਵਾਲੇ ਜੁਆਨਾਂ ਨੂੰ ਬਹੁਤ ਜ਼ਿਆਦਾ ਪਰੇਸ਼ਾਨ ਕੀਤਾ। ਫੇਰ ਸਾਡੇ ਦੋਹਾਂ ਵਿੱਚ ਬਹਿਸ ਸ਼ੁਰੂ ਹੋ ਗਈ -

ਹਰ ਸਰਕਾਰ ਦਾ ਆਪਣਾ ਪੁਲਸ ਦਾ ਇੱਕ ਮਹਿਕਮਾ ਹੋਇਆ ਕਰਦਾ ਹੈ। ਹੁਣ ਤੁਸੀਂ ਪੁੱਛੋਗੇ, ਸਰਕਾਰ ਕੀਹਨੂੰ ਕਹਿੰਦੇ ਹਨ? ਪੁਲਸ ਤੋਂ ਕੀ ਮਤਲਬ?

ਤਾਂ ਸ੍ਰੀਮਾਨ ਜੀ ਪੁਲਸ ਅਰਥਾਤ ਉਹ ਸੱਜਣ ਜਿਹੜਾ ਅੱਧੀ ਨਿਕਰ ਪਾ ਕੇ ਸ਼ਰ੍ਹੇਆਮ ਸੜਕ ਉੱਤੇ ਘੁੰਮਦਾ ਰਹਿੰਦਾ ਹੈ ਅਤੇ ਹੱਥ ਵਿੱਚ ਡੰਡਾ ਲੈ ਕੇ ਚੋਰਾਂ ਨੂੰ ਫੜਨ ਦਾ ਕੰਮ ਕਰਦਾ ਹੈ।

ਲਗਦਾ ਹੈ, ਪੁਲਸ ਨੂੰ ਮੂਲ ਰੂਪ ਵਿੱਚ ਦੇਸ਼ ਵਿੱਚ ਸ਼ਾਂਤੀ ਰੱਖਣ ਲਈ ਬਹੁਤ ਰੁਚੀ ਹੋਵੇਗੀ। ਨਹੀਂ ਤਾਂ ਅੱਸੀ-ਨੱਬੇ ਰੁਪਏ ਮਹੀਨੇ ਲੈਣ ਵਾਲਾ ਕੌਣ ਆਦਮੀ ਅੱਧੀ ਨਿੱਕਰ ਪਾ ਕੇ ਚੋਰਾਂ ਨੂੰ ਫੜਨ ਦਾ ਕੰਮ ਕਰੇਗਾ?

ਹੁਣ ਸਰਕਾਰ ਦਾ ਅਰਥ ਸੁਣੋ। ਤਾਂ ਹਰ ਦੇਸ਼ ਦੀ ਆਪਣੀ-ਆਪਣੀ ਸਰਕਾਰ ਹੁੰਦੀ ਹੈ। ਅੱਠ-ਦਸ ਬੁੱਢੇ ਲੋਕ ਇਕੱਠੇ ਹੁੰਦੇ, ਦੇਸ਼ ਦਾ ਹਿਸਾਬ-ਕਿਤਾਬ ਵਗੈਰਾ ਦੇਖਣ ਦੀ ਤਨਖ਼ਾਹ ਲੈਂਦੇ। ਕਦੀ-ਕਦੀ ਦੋ-ਚਾਰ ਸਰਕਾਰਾਂ ਵਿੱਚ ਯੁੱਧ ਹੋਇਆ ਕਰਦਾ।

ਇਸਦਾ ਇਹ ਮਤਲਬ ਨਹੀਂ ਕਿ ਇਹ ਬਿਰਧ ਲੋਕ ਆਪ ਇਸ ਯੁੱਧ ਵਿਚ ਸ਼ਾਮਲ

ਹੋਇਆ ਕਰਦੇ ਸਨ।

ਸਗੋਂ ਇਹ ਬਿਰਧ ਪਹਿਲਾਂ ਕੋਈ ਸੰਘਰਸ਼ ਛੇੜ ਦਿੰਦੇ ਅਤੇ ਫੇਰ ਜਵਾਨ ਅਤੇ ਬਲਵਾਨ ਜੁਆਨਾਂ ਨੂੰ ਸਰਹੱਦਾਂ ਉੱਤੇ ਯੁੱਧ ਲਈ ਭਿਜਵਾ ਦਿੰਦੇ। ਪਰ ਆਪ ਛੱਤ ਉੱਤੇ ਬਹਿ ਕੇ ਤਮਾਸ਼ਾ ਦੇਖਿਆ ਕਰਦੇ।

ਪੁਲਸ ਵਾਲਿਆਂ ਨੇ ਕਿਹਾ, ਰੱਬ ਦੀ ਸਹੁੰ, ਇਹਨਾਂ ਨੇ ਰਾਤ ਭਰ ਸਾਡੀ ਨੀਂਦ ਹਰਾਮ ਕਰੀ ਰੱਖੀ।

ਸਵੇਰੇ ਇੰਸਪੈਕਟਰ ਨੇ ਕਿਹਾ ਸੀ, ਓਸੇ ਸਮੇਂ ਇਹ ਗੱਲ ਤੁਹਾਡੀ ਸਮਝ ਵਿੱਚ ਆ ਜਾਣੀ ਚਾਹੀਦੀ ਸੀ ਕਿ ਇਹ ਲੋਕ ਕਾਲਜ ਦੇ ਵਿਦਿਆਰਥੀ ਹਨ।

ਸਵੇਰੇ ਸਾਡੇ ਨਾਲ ਇੱਕ ਜੁਆਨ ਸੀ। ਉਹ ਸਾਨੂੰ ਪ੍ਰਿੰਸੀਪਲ ਦੇ ਬੰਗਲੇ ਉੱਤੇ ਲੈ ਗਿਆ ਸੀ।

ਕਾਲਜ ਦੇ ਮੁੰਡੇ-ਕੁੜੀਆਂ ਨੇ ਇਹਨੂੰ ਦੇਖ ਲਿਆ ਸੀ। ਪ੍ਰਿੰਸੀਪਲ ਨੇ ਸਾਨੂੰ ਚੇਤਾਵਨੀ ਦੇ ਕੇ ਉਸ ਜੁਆਨ ਨੂੰ ਵਾਪਸ ਭਿਜਵਾ ਦਿੱਤਾ ਸੀ।

ਰਮੀ ਨੇ ਪੁੱਛਿਆ ਸੀ, ਕੀ ਇਹ ਸੱਚ ਹੈ?

ਇਹਦੇ ਵਿੱਚ ਝੂਠ ਕੀ ਹੋਵੇਗਾ?

ਐਨੀ ਰਾਤ? ਅਤੇ ਉਹ ਬੇਤਾਲ ਵਾਲਾ ਟਿੱਲਾ ਹੈ ਕਿੱਥੇ? ਉਹ ਤਾਂ ਨਹੀਂ? ਉਹ ਵੀ ਨਹੀਂ? ਫੇਰ? ਚੰਗਾ, ਤਾਂ ਜਿਹੜਾ ਸਿਖਰ ਦਿਖਾਈ ਦਿੰਦਾ ਹੈ? ਉਹੀ ਕੀ? ਬਾਪ ਰੇ!

ਫੇਰ ਰਮੀ ਨੇ ਸੁਰੇਸ਼ ਤੋਂ ਵੀ ਪੁੱਛਿਆ ਸੀ ਅਤੇ ਪੜਤਾਲ ਕਰ ਲਈ ਸੀ। ਉਹਨੇ ਪੁੱਛਿਆ ਸੀ, ਕੋਈ ਸੱਪ-ਸ਼ੁੱਪ ਡੰਗ ਮਾਰ ਦੇਵੇ ਤਾਂ?

ਫੇਰ ਉਹ ਮੇਰੇ ਨੇੜੇ ਆਈ ਅਤੇ ਮੈਨੂੰ ਕਿਹਾ, ਇਸ ਤਰ੍ਹਾਂ ਪਾਗਲਾਂ ਵਾਂਗ ਭਟਕਣਾ ਨਹੀਂ ਚਾਹੀਦਾ।

ਆਪਣੀਆਂ ਅੱਖਾਂ ਨੂੰ ਚੌੜੀਆਂ ਕਰਕੇ ਬੜੀ ਦਿਲਚਸਪੀ ਨਾਲ ਉਹ ਬੇਤਾਲ ਟਿੱਲੇ ਦੀਆਂ ਸਾਡੀਆਂ ਸ਼ਰਾਰਤਾਂ ਨੂੰ ਸੁਣਦੀ ਰਹੀ ਸੀ। ਉਹਨੇ ਕਿਹਾ, ਅਸਾਂ ਕੁੜੀਆਂ 'ਤੇ ਕਿੰਨੇ ਬੰਧਨ ਲਾਏ ਜਾਂਦੇ ਹਨ। ਕੁੜੀਆਂ ਦਾ ਹੋਸਟਲ ਕਾਂਜੀਹਾਊਸ ਤੋਂ ਕੋਈ ਘੱਟ ਹੁੰਦਾ ਹੈ? ਇੱਕ ਕੁੜੀ ਰੋਜ਼ ਦੇਰ ਰਾਤ ਨੂੰ ਕੰਧ ਟੱਪ ਕੇ ਮੁੜ ਆਉਂਦੀ ਹੈ। ਪਰ ਅਸੀਂ ਕਿਸੇ ਨੂੰ ਨਹੀਂ ਦੱਸਦੀਆਂ। ਮੈਂ ਕਦੇ ਤੁਹਾਡੇ ਨਾਲ ਪਹਾੜੀ ਉੱਤੇ ਚਲੀ ਜਾਵਾਂ? ਉਂਜ ਹੀ ਨਜ਼ਾਰਾ ਦੇਖਣ ਲਈ ਕਿਉਂ? ਕਦੋਂ?

ਤੂੰ ਇਹ ਨਹੀਂ ਕਰ ਸਕੇਂਗੀ। ਉਚਾਈ ਕਾਫੀ ਹੈ। ਅਤੇ ਫੇਰ ਤੇਰੇ ਫੇਫੜੇ?

ਉਹ ਫੇਰ ਕੁਝ ਨਹੀਂ ਬੋਲੀ।

ਮੈਂ ਗ਼ਲਤੀ ਕੀਤੀ ਸੀ। ਏਸ ਪਿਛੋਂ ਫੇਰ ਮੈਂ ਕਦੀ ਫੇਫੜਿਆਂ ਦਾ ਜ਼ਿਕਰ ਨਹੀਂ ਕਰਾਂਗਾ।

ਬੇਤਾਲ ਦੀਆਂ ਪਹਾੜੀਆਂ ਜਿਥੇ ਖ਼ਤਮ ਹੁੰਦੀਆਂ ਹਨ, ਉਥੋਂ ਹੀ ਚਾਰ-ਚੋਟੀਆਂ ਦਾ ਗੰਦਾ ਟਿੱਲਾ ਸ਼ੁਰੂ ਹੁੰਦਾ ਹੈ। ਇਹ ਟਿੱਲਾ ਏਨਾ ਉੱਚਾ ਅਤੇ ਭੱਦਾ ਹੈ ਕਿ ਚਾਰ-ਚੋਟੀਆਂ ਤੱਕ ਪਹੁੰਚਦੇ-ਪਹੁੰਚਦੇ ਸਾਹ ਫੁੱਲ ਜਾਂਦਾ ਹੈ। ਪਰ ਅਸੀਂ ਲੋਕ ਏਸੇ ਰਾਹ ਥਾਣੀ ਪਹਾੜ ਉੱਤੇ ਚੜ੍ਹਿਆ ਕਰਦੇ। ਅਤੇ ਹੇਠਾਂ ਖੜਕਵਾਸਲਾ ਦੇ ਰਾਹ ਥਾਣੀ ਉਤਰਦੇ। ਇੱਕ ਵਾਰ

ਚਾਰ-ਚੋਟੀਆਂ ਉੱਤੇ ਪਹੁੰਚ ਜਾਂਦੇ ਤਾਂ ਬੇਫਿਕਰੀ। ਫੇਰ ਮੌਜ ਦੀ ਮੌਜ।

ਅਸੀਂ ਇੱਕ ਵਾਰ ਚਾਰ ਚੋਟੀਆਂ ਵਾਲੇ ਟਿੱਲੇ ਉੱਤੇ ਚੜ੍ਹ ਰਹੇ ਸਾਂ। ਸੁਰੇਸ਼ ਨੇ ਪੁੱਛਿਆ, ਅੱਜ ਮੱਸਿਆ ਤਾਂ ਨਹੀਂ ਹੈ?

ਮੈਂ ਕਿਹਾ, ਪਤਾ ਨਹੀਂ। ਅਸੀਂ ਇਸ ਤੋਂ ਪਹਿਲਾਂ ਕਦੇ ਬੇਤਾਲ ਉੱਪਰ ਸ਼ਾਮ ਵੇਲੇ ਕਦੀ ਗਏ ਨਹੀਂ ਸਾਂ। ਇਥੋਂ ਦੀਆਂ ਰਾਤਾਂ ਦਾ ਤਾਂ ਪਤਾ ਹੈ, ਸ਼ਾਮਾਂ ਦਾ ਨਹੀਂ। ਚੰਨ ਜਦੋਂ ਦਿਖਾਈ ਨਹੀਂ ਦੇ ਰਿਹਾ, ਤਾਂ ਮੱਸਿਆ ਹੀ ਹੋਣੀ ਚਾਹੀਦੀ ਹੈ।

ਉਹਨੇ ਕਿਹਾ, ਤਾਂ ਫੇਰ ਅੱਜ ਉਹ ਲਾਟ ਜ਼ਰੂਰ ਦਿਖਾਈ ਦੇਵੇਗੀ।

ਪਰ ਓਸ ਸ਼ਾਮ ਕੋਈ ਲਾਟ ਨਹੀਂ ਸੀ ਦਿਖਾਈ ਦਿੱਤੀ। ਹਨੇਰਾ ਬਹੁਤ ਗਾੜ੍ਹਾ ਸੀ। ਤਾਰਿਆਂ ਦੀ ਰੋਸ਼ਨੀ ਐਨੀ ਸੀ ਕਿ ਰਾਹ ਲੱਭਣਾ ਕਠਨ ਨਹੀਂ ਸੀ। ਆਕਾਸ਼ ਤਾਰਿਆਂ ਨਾਲ ਭਰਿਆ ਹੋਇਆ ਸੀ। ਦੂਰ ਤੋਂ ਬੇਤਾਲ ਦਾ ਟਿੱਲਾ ਬਹੁਤ ਸਪਸ਼ਟ ਦਿਖਾਈ ਦੇ ਰਿਹਾ ਸੀ। ਟਿੱਲੇ ਉਪਰਲਾ ਮੰਦਰ ਸਪਸ਼ਟ ਨਹੀਂ ਸੀ।

ਅਸੀਂ ਟਿੱਲੇ ਦੀ ਤਲਹਟੀ ਤੱਕ ਪੁੱਜੇ ਹੀ ਸਾਂ ਕਿ ਉਪਰ ਮੰਦਰ ਵਿੱਚ ਹਲਕੀ ਜੇਹੀ ਰੋਸ਼ਨੀ ਦਿਖਾਈ ਦਿੱਤੀ।

ਉੱਪਰ ਪਹੁੰਚਕੇ ਦੇਖਦੇ ਹਾਂ ਕਿ ਮੰਦਰ ਵਿੱਚ ਇਕ ਦੀਵਾ ਜਲ ਰਿਹਾ ਹੈ। ਵੱਡੇ ਪੱਥਰ ਵਿੱਚ ਖੁਣੇ ਏਸ ਗੋਲਾਕਾਰ ਦੀਵੇ ਨੂੰ ਅਸੀਂ ਸ਼ੁਰੂ ਤੋਂ ਦੇਖਦੇ ਰਹੇ ਸਾਂ। ਪਰ ਏਸ ਵਿੱਚ ਐਨਾ ਲਬਾਲਬ ਤੇਲ ਭਰ ਕੇ ਕੋਈ ਇਹਨੂੰ ਜਗਾਉਂਦਾ ਹੋਵੇਗਾ, ਇਹ ਪਤਾ ਨਹੀਂ ਸੀ।

ਮੈਂ ਕਿਹਾ, ਅਸੀਂ ਜਦੋਂ ਵੀ ਏਥੇ ਆਉਂਦੇ ਰਹੇ ਹਾਂ, ਰਾਤ ਦਾ ਸਮਾਂ ਹੁੰਦਾ ਹੈ। ਏਸ ਲਈ ਓਸ ਸਮੇਂ ਤੱਕ ਤਾਂ ਸੰਭਵ ਹੈ ਦੀਵਾ ਬੁਝ ਜਾਂਦਾ ਹੋਵੇਗਾ। ਅੱਜ ਅਸੀਂ ਜਲਦੀ ਆ ਗਏ ਸਾਂ। ਹਾਲੇ ਸ਼ਾਮ ਹੋ ਰਹੀ ਹੈ। ਏਸ ਲਈ ਇਹਨੂੰ ਦੇਖ ਸਕੇ ਤਾਂ। ਅੱਜ ਤਾਂ ਉਥੇ ਇੱਕ ਨਾਰੀਅਲ ਵੀ ਰੱਖਿਆ ਹੋਇਆ ਸੀ। ਅਸੀਂ ਨਾਰੀਅਲ ਤੋੜਿਆ। ਗਿਰੀ ਦਾ ਇੱਕ ਟੁਕੜਾ ਬੇਤਾਲ ਨੂੰ ਚੜ੍ਹਾ ਕੇ ਬਾਕੀ ਸਾਰਾ ਖਾ ਲਿਆ। ਇਹਦੇ ਵਿੱਚ ਕੀ ਬੁਰਾਈ ਹੈ? ਭਗਵਾਨ ਬੇਤਾਲ ਸਾਡਾ ਹੀ ਤਾਂ ਹੈ। ਘੱਟੋ ਘੱਟ ਮੇਰੀ ਇਹਨਾਂ ਦੇਵਤਿਆਂ ਉੱਤੇ ਸ਼ਰਧਾ ਹੈ।

ਇਸ ਘਟਨਾ ਪਿਛੋਂ ਜਦੋਂ ਕਦੀ ਅਸੀਂ ਸ਼ਾਮ ਵੇਲੇ ਏਥੇ ਆਏ, ਦੀਵਾ ਬਲਦਾ ਹੋਇਆ ਮਿਲਦਾ। ਲਗਦਾ, ਜਿਵੇਂ ਇਹਨੂੰ ਹੁਣੇ-ਹੁਣੇ ਕਿਸੇ ਨੇ ਬਾਲਿਆ ਹੈ। ਮਤਲਬ ਉਹਦੇ ਵਿੱਚ ਲਬਾਲਬ ਤੇਲ ਭਰਿਆ ਹੁੰਦਾ ਸੀ।

ਪਰ ਇਹਨੂੰ ਕੌਣ ਜਲਾਉਂਦਾ ਹੈ? ਇਹ ਆਪਣੇ-ਆਪ ਤਾਂ ਨਹੀਂ ਜਲ ਸਕਦਾ? ਅਤੇ ਫੇਰ ਬੇਤਾਲ-ਦੇਵਤਾ। ਇਹ ਪੂਜਾ-ਨਿੰਬੂ ਦੀਆਂ ਫਾੜੀਆਂ, ਹਲਦੀ, ਗੁਲਾਲ, ਕੁਮਕੁਮ-ਇਹ ਸਭ ਕਿਥੋਂ ਆਉਂਦਾ ਹੈ। ਕੌਣ ਲਿਆਉਂਦਾ ਹੋਵੇਗਾ?

ਫੇਰ ਅਸੀਂ ਸ਼ਾਮ ਤੋਂ ਪਹਿਲਾਂ ਹੀ ਉਥੇ ਆ ਕੇ ਬੈਠਣ ਲੱਗ ਪਏ ਸਾਂ। ਹਨੇਰਾ ਹੋ ਜਾਂਦਾ ਪਰ ਦੀਵਾ ਬਾਲਣ ਲਈ ਕੋਈ ਆਉਂਦਾ ਦਿਖਾਈ ਨਾ ਦਿੱਤਾ। ਚੰਗਾ, ਮੰਨ ਲਓ ਇਹ ਆਪਣੇ-ਆਪ ਜਲ ਜਾਂਦਾ ਹੈ ਤਾਂ ਸਾਡੀ ਹਾਜ਼ਰੀ ਵਿੱਚ ਇੱਕ ਵਾਰ ਵੀ ਅਜਿਹਾ ਨਹੀਂ ਹੋਇਆ।

ਸੁਰੇਸ਼ ਨੇ ਕਿਹਾ, ਤਾਂ ਫੇਰ ਜ਼ਰੂਰ ਕੋਈ ਟੋਟਕਾ ਹੋਵੇਗਾ।

ਫੇਰ ਅਸੀਂ ਇੱਕ ਤਰਕੀਬ ਸੋਚੀ। ਸੁਰੇਸ਼ ਦੀਵੇ ਕੋਲ ਖੜ ਗਿਆ। ਮੈਂ ਸਾਹਮਣੇ ਵਾਲੇ ਟਿੱਲੇ ਤਕ ਭਜਦਾ ਗਿਆ। ਇਹ ਥਾਂ ਝਾੜੀਆਂ ਨੇ ਘੇਰੀ ਹੋਈ ਸੀ। ਮੈਂ ਅਜਿਹੀ ਥਾਂ ਰੁਕ ਗਿਆ ਸਾਂ ਜਿਥੋਂ ਮੈਂ ਸੁਰੇਸ਼ ਨੂੰ ਦੇਖ ਸਕਦਾ ਸਾਂ। ਫੇਰ ਸੁਰੇਸ਼ ਨੇ ਹੱਥਾ ਦੇ ਇਸ਼ਾਰੇ ਨਾਲ ਮੈਨੂੰ ਹੋਰ ਪਿੱਛੇ ਖੱਬੇ ਪਾਸੇ ਹੋਣ ਲਈ ਕਿਹਾ। ਮੈਂ ਉਹਦੇ ਇਸ਼ਾਰਿਆਂ ਅਨੁਸਾਰ ਹਟਦਾ ਗਿਆ ਅਤੇ ਰੁਕਣ ਦਾ ਥਾਂ ਨਿਸਚਿਤ ਕਰ ਲਿਆ। ਉਥੇ ਪੱਥਰ ਰੱਖ ਕੇ ਨਿਸ਼ਾਨ ਲਾ ਦਿੱਤਾ। ਫੇਰ ਮੰਦਰ ਤੱਕ ਮੁੜ ਆਇਆ। ਮੈਂ ਕਿਹਾ, ਉਥੇ ਨਿਸ਼ਾਨ ਰੱਖ ਆਇਆ ਹਾਂ। ਕਲ੍ਹ ਅਸੀਂ ਛੁਪ ਕੇ ਬੈਠ ਜਾਵਾਂਗੇ। ਦੇਖਾਂਗੇ ਕਿ ਦੀਵਾ ਕੌਣ ਜਲਾਉਂਦਾ ਹੈ।

ਉਸ ਪਿਛੋਂ ਰੋਜ਼ ਸ਼ਾਮ ਨੂੰ ਅਸੀਂ ਓਸ ਥਾਂ ਆ ਕੇ ਰੁਕਦੇ ਰਹੇ ਸਾ ਕਿ ਕਿਤੇ ਕੁਝ ਨਜ਼ਰ ਆ ਜਾਵੇ।

ਲਗਾਤਾਰ ਚਾਰ-ਪੰਜ ਦਿਨਾਂ ਤਕ ਅਸੀਂ ਉਥੇ ਭੂਤ ਵਾਂਗ ਸਾਹ ਰੋਕ ਕੇ ਚੁਪਚਾਪ ਬੈਠੇ ਰਹੇ ਸਾਂ। ਪਰ ਕਈ ਲਾਭ ਨਹੀਂ ਹੋਇਆ। ਸਾਰੀ ਮਿਹਨਤ ਵਿਅਰਥ ਗਈ। ਜਦੋਂ ਤੀਕ ਮੰਦਰ ਨੂੰ ਦੇਖਦੇ ਰਹਿੰਦੇ ਉਦੋਂ ਤੀਕ ਉਥੇ ਕੁਝ ਵੀ ਨਾ ਵਾਪਰਦਾ। ਜਦੋਂ ਕਦੀ ਥੋੜ੍ਹੇ ਚਿਰ ਲਈ ਗਪਸ਼ਪ ਵਿੱਚ ਲਗ ਗਏ ਜਾਂ ਇਤਿਹਾਸ ਵਾਲੀ ਉਸ ਬਕਵਾਸ ਵਿੱਚ ਉਲਝ ਗਏ ਤਾਂ ਓਧਰੋਂ ਧਿਆਨ ਟੁੱਟ ਜਾਂਦਾ। ਅਤੇ ਫੇਰ ਜਦੋਂ ਅਚਾਨਕ ਸਾਡੀ ਨਜ਼ਰ ਮੰਦਰ ਵੱਲ ਮੁੜਦੀ ਤਾਂ ਦੇਖਦੇ ਕਿ ਦੀਵਾ ਜਲ ਰਿਹਾ ਹੈ। ਫੇਰ ਅਸੀਂ ਘਾਹ ਦਾ ਮੈਦਾਨ ਪਾਰ ਕਰਕੇ ਭੱਜੇ-ਭੱਜੇ ਟਿੱਲੇ ਉੱਤੇ ਚੜ੍ਹ ਕੇ ਮੰਦਰ ਤੱਕ ਪਹੁੰਚ ਜਾਂਦੇ। ਦੀਵਾ ਬਰਾਬਰ ਜਲ ਰਿਹਾ ਹੁੰਦਾ। ਲਬਾਲਬ ਤੇਲ। ਓਹੀ ਪੂਜਾ। ਕਦੇ ਨਾਰੀਅਲ - ਸਭ-ਕੁਝ ਓਹੀ। ਜਿਵੇਂ ਸਾਰਾ ਕੰਮ ਫੁਰਸਤ ਵਿਚ ਕੀਤਾ ਗਿਆ ਸੀ। ਤਾਂ ਅਸੀਂ ਮੰਦਰ ਦੇ ਚੁਫੇਰੇ ਦੇਖ ਆਉਂਦੇ। ਘਾਹ ਦੇ ਮੈਦਾਨ ਉੱਤੇ ਨਜ਼ਰ ਮਾਰਦੇ। ਸਾਰਾ ਅਹਾਤਾ ਸੁੰਨਾ। ਸ਼ਾਮ ਹੋ ਗਈ ਹੁੰਦੀ। ਹਨੇਰਾ। ਕੋਈ ਕਿਤੇ ਛੁਪ ਕੇ ਬੈਠ ਜਾਵੇ ਤਾਂ ਕਿੰਝ ਪਤਾ ਲੱਗੇ? ਪਰ ਅਸੀਂ ਉਸ ਭੇਤ ਦੀ ਤਲਾਸ਼ ਵਿੱਚ ਕੋਈ ਕਸਰ ਨਹੀਂ ਰਖਦੇ। ਸੁਰੇਸ਼ ਉੱਤੇ ਤਾਂ ਧੁਨ ਸੁਆਰ ਰਹਿੰਦੀ। ਉਹ ਇਹਨੂੰ ਲੱਭਣ ਲਈ ਹਰ ਸੰਭਵ ਕੋਸ਼ਿਸ਼ ਕਰਦਾ। ਪਰ ਮੈਂ ਕਹਿੰਦਾ, ਛੱਡੋ ਇਹਨੂੰ। ਅਸੀਂ ਕਿਉਂ ਵਾਧੂ ਇਸ ਝਮੇਲੇ ਵਿੱਚ ਪਈਏ?

ਇੱਕ ਵਾਰ ਉਥੇ ਪੁੱਜਣ ਵਿੱਚ ਸਾਨੂੰ ਥੋੜ੍ਹੀ ਦੇਰ ਹੋ ਗਈ ਸੀ। ਦੀਵਾ ਜਲ ਰਿਹਾ ਸੀ। ਅਸੀਂ ਗਿਰੀ ਖਾ ਲਈ ਸੀ।

ਅਸੀਂ ਬਾਹਰ ਨਿਕਲ ਆਏ ਸਾਂ। ਕੁਝ ਦੂਰੀ ਤੋਂ ਸੁਰੇਸ਼ ਨੇ ਪਿੱਛੇ ਮੁੜ ਕੇ ਦੇਖਿਆ ਸੀ। ਉਹਨੇ ਕਿਹਾ ਦੇਖਿਆ? ਹੁਣੇ-ਹੁਣੇ ਜਲ ਰਿਹਾ ਸੀ। ਹੁਣ ਗ਼ਾਇਬ ਹੈ। ਕੀ ਬੁਝ ਗਿਆ ਹੋਵੇਗਾ?

ਮੈਂ ਕਿਹਾ, ਪਤਾ ਨਹੀਂ ਬੁਝ ਗਿਆ ਹੈ ਜਾ ਨਹੀਂ? ਹਾਂ, ਦਿਖਾਈ ਨਹੀਂ ਦੇ ਰਿਹਾ। ਸੰਭਵ ਹੈ, ਹੇਠਲੇ ਦਰੱਖ਼ਤਾਂ ਕਾਰਣ ਦਿਖਾਈ ਨਹੀਂ ਦੇ ਰਿਹਾ ਹੋਵੇਗਾ। ਅਤੇ ਫੇਰ ਲੋਕ ਕਾਫੀ ਹੇਠਾਂ ਉਤਰ ਆਏ ਹਨ।

ਉਹਨੇ ਕਿਹਾ, ਅਜਿਹਾ ਹੈ ਤਾਂ ਮੰਦਰ ਵਿਚ ਹਨੇਰਾ ਕਾਹਦੇ ਲਈ?

ਸੁਰਸ਼ਾ ਨੇ ਕੋਈ ਗੱਲ ਮਨ ਵਿਚ ਧਾਰ ਲਈ ਤਾਂ ਸਮਝੋ ਸ਼ਿਕਾਰੀ ਵਾਂਗ ਉਸਦੇ ਪਿੱਛੇ

ਪੈ ਜਾਂਦਾ ਹੈ।

ਅਸੀਂ ਫੇਰ ਤੋਂ ਅੱਧਾ ਫਾਸਲਾ ਪਾਰ ਕਰਕੇ ਉੱਪਰ ਮੁੜ ਆਏ। ਉਥੇ ਆ ਕੇ ਦੇਖਿਆ ਕਿ ਵਾਸਤਵ ਵਿੱਚ ਦੀਵਾ ਨਹੀਂ ਜਲ ਰਿਹਾ ਸੀ। ਸੰਭਵ ਹੈ, ਹਵਾ ਦੇ ਕਾਰਣ ਬੁਝ ਗਿਆ ਹੋਵੇਗਾ।

ਪਰ ਹਮੇਸ਼ਾ ਅਜਿਹਾ ਕਿਉਂ ਨਹੀਂ ਹੁੰਦਾ? ਮਾਚਸ ਦੇਖਾਂ?

ਸੁਰੇਸ਼ ਨੇ ਦੀਵਾ ਜਲਾਇਆ। ਉਹਦੇ ਵਿੱਚ ਕਾਫੀ ਤੇਲ ਸੀ। ਬੱਤੀ ਵੱਡੀ ਕਰਕੇ ਉਹਨੇ ਆਪਣੀ ਸਿਗਰਟ ਉਸੇ ਨਾਲ ਜਲਾ ਲਈ। ਮੈਨੂੰ ਸੰਦੇਹ ਹੋਇਆ, ਮੂਰਤੀ ਦੇ ਪਿੱਛੇ ਵਾਲੇ ਹਨੇਰੇ ਵਿੱਚ ਕੋਈ ਛੁਪਿਆ ਤਾਂ ਨਹੀਂ ਬੈਠਾ ਹੋਇਆ? ਪਰ ਡਰ ਦੇ ਮਾਰੇ ਸੁਰੇਸ਼ ਨੂੰ ਮੈਂ ਇਹ ਨਹੀਂ ਦੱਸਿਆ। ਉਹ ਪਾਗਲ! ਦੱਸ ਦਿਆਂ ਤਾਂ ਆਪ ਅੰਦਰ ਜਾ ਕੇ ਪੂਰੀ ਪੜਤਾਲ ਕਰੇ ਬਿਨਾਂ ਮੁੜੇਗਾ ਨਹੀਂ।

ਫੇਰ ਅਸੀਂ ਹੇਠਾਂ ਉਤਰ ਗਏ।

ਥੋੜ੍ਹੇ ਫਾਸਲੇ ਤੋਂ ਫੇਰ ਮੁੜ ਕੇ ਦੇਖਿਆ ਤਾਂ ਮੰਦਰ ਵਿੱਚ ਹਨੇਰਾ ਸੀ।

ਮੈਂ ਪੁੱਛਿਆ, ਬੱਤੀ ਵਗੈਰਾ ਸਹੀ ਤਾਂ ਸੀ?

ਸੁਰੇਸ਼ ਨੇ ਕਿਹਾ, ਬੇਸ਼ੱਕ।

ਅਸੀਂ ਉਸੇ ਥਾਂ ਰੁਕੇ ਰਹੇ। ਦੇਖਦੇ ਰਹੇ ਸਾਂ ਕਿ ਫੇਰ ਤੋਂ ਦੀਵਾ ਜਲਾਉਣ ਲਈ ਕੋਈ ਆ ਤਾਂ ਨਹੀਂ ਰਿਹਾ ਹੈ। ਚੁਫੇਰੇ ਘੁੱਪ ਹਨੇਰਾ। ਪਤਾ ਵੀ ਤਾਂ ਕਿੰਜ ਲੱਗੇ?

ਆਖਰ ਸੁਰੇਸ਼ ਫੇਰ ਤੋਂ ਮੰਦਰ ਵੱਲ ਜਾਣ ਲਈ ਤਿਆਰ ਹੋਇਆ। ਮੈਂ ਕਿਹਾ, ਨਾ ਜਾਓ। ਸਾਨੂੰ ਕੀ ਪਈ ਹੈ? ਛੱਡੋ ਪਰ੍ਹਾਂ।

ਪਰ ਸੁਰੇਸ਼ ਸੁਣਨ ਵਾਲਾ ਆਦਮੀ ਨਹੀਂ ਹੈ। ਮੈਂ ਮੰਦਰ ਤੋਂ ਕਾਫੀ ਦੂਰੀ ਉੱਤੇ ਰੁਕ ਗਿਆ ਸਾਂ। ਸੁਰੇਸ਼ ਅੰਦਰ ਚਲਾ ਗਿਆ ਸੀ। ਉਹਨੇ ਤੀਲੀ ਬਾਲੀ।

ਅਤੇ ਤੁਰੰਤ ਮੈਂ ਉਲਟੀ ਚੀਕ ਸੁਣੀ। ਉਹ ਬਾਹਰ ਆ ਕੇ ਭੱਜਣ ਲੱਗ ਪਿਆ ਸੀ। ਮੈਂ ਵੀ ਭੱਜਣ ਲੱਗ ਪਿਆ ਸਾਂ - ਕੀ ਏ ਸੁਰਸ਼ਾ? ਓਇ ਕੀ ਹੋਇਆ?

ਪਰ ਉਹ ਕਿੱਥੇ ਸੁਣਨ ਲੱਗਾ? ਅਸੀਂ ਦੋਵੇਂ ਮੈਦਾਨ ਤੱਕ ਪਹੁੰਚ ਗਏ ਸਾਂ। ਉਹ ਹੁਣ ਵੀ ਭੱਜ ਰਿਹਾ ਸੀ। ਉਹਦੇ ਮੂੰਹ ਵਿਚੋਂ ਕੋਈ ਸ਼ਬਦ ਨਹੀਂ ਨਿਕਲ ਰਿਹਾ ਸੀ। ਉਹ ਅਚਾਨਕ ਰੁਕ ਗਿਆ। ਉਹਨੇ ਆਪਣੇ ਸੱਜੇ ਹੱਥ ਉੱਤੇ ਖੱਬੀ ਹਥੇਲੀ ਦੱਬ ਕੇ ਫੜੀ ਹੋਈ ਸੀ।

ਮੈਂ ਪੁੱਛਿਆ, ਬਈ ਕੀ ਹੋਇਆ? ਕਿਸੇ ਨੇ ਕੱਟ ਤਾਂ ਨਹੀਂ ਲਿਆ?

ਮਾਚਸ ਜਲਾਉ, ਮੇਰਾ ਪੰਜਾ ਦੇਖੋ।

ਮੈਂ ਤੀਲੀ ਬਾਲੀ। ਦੇਖਿਆ, ਉਹਦੇ ਹੱਥ ਦੇ ਪੰਜੇ ਉੱਤੇ ਦੋ-ਤਿੰਨ ਡੂੰਘੀਆਂ ਝਰੀਟਾਂ ਸਨ। ਸ਼ੁਕਰ ਹੈ, ਲਹੂ ਨਹੀਂ ਸੀ ਵਗਿਆ। ਉਹ ਬਹੁਤ ਜ਼ਿਆਦਾ ਡਰ ਗਿਆ ਸੀ। ਕਹਿਣ ਲੱਗਾ, ਮੈਂ ਤੀਲੀ ਜਲਾਈ, ਦੀਵਾ ਜਗਾਉਣ ਹੀ ਵਾਲਾ ਸਾਂ ਕਿ ਮੇਰੇ ਹੱਥ ਉੱਤੇ ਕੋਈ ਚੀਜ਼ ਅਚਾਨਕ ਆ ਡਿੱਗੀ।

ਉਹਨੂੰ ਲੱਗਿਆ, ਸ਼ਾਇਦ ਚਮਗਿੱਦੜ ਹੋਵੇਗਾ।

ਰਾਤਾਂ ਨੂੰ ਮੰਦਰ ਦੇ ਇਹਨਾਂ ਬਿਰਖਾਂ ਉੱਤੇ ਕੀ ਟੰਗਿਆ ਹੁੰਦਾ ਹੈ, ਇਹਨੂੰ ਅਸੀਂ-ਕਦੀ

ਨਹੀਂ ਦੇਖਿਆ ਸੀ, ਸ਼ਾਇਦ, ਭੂਤ-ਪ੍ਰੇਤ ਨਾ ਚਿੰਬੜੇ ਬੈਠੇ ਹੋਣ।

ਉਸ ਪਿਛੋਂ ਅਸੀਂ ਬੇਤਾਲ ਵਾਲਾ ਸ਼ੌਕ ਛੱਡ ਦਿੱਤਾ ਸੀ। ਚਾਨਣੀਆਂ ਰਾਤਾਂ ਸ਼ੁਰੂ ਹੋ ਗਈਆਂ ਸਨ। ਦੀਵਾ ਜਲਣਾ ਬੰਦ ਹੋ ਗਿਆ ਸੀ। ਏਸ ਮਾਮਲੇ ਵਿੱਚ ਦੋਨੋਂ ਸਹਿਮਤ ਸਾਂ ਕਿ ਇਲਾਕਾ ਏਕਾਂਤ ਵਾਲਾ ਹੈ। ਰਾਤ ਦਾ ਵੇਲਾ ਹੁੰਦਾ ਹੈ। ਮੰਨ ਲਓ, ਕੁਝ ਅਨਹੋਣੀ ਹੋ ਜਾਵੇ ਤਾਂ ਸਹਾਇਤਾ ਲਈ ਕੋਈ ਆਉਣ ਵਾਲਾ ਨਹੀਂ ਹੈ। ਅਤੇ ਸ਼ਹਿਰ ਬੜੀ ਦੂਰੀ ਉੱਤੇ ਹੈ, ਹੇਠਾਂ ਵਾਦੀ ਵਿੱਚ, ਸਾਡਾ ਕੁਝ ਬੁਰਾ-ਭਲਾ ਹੋ ਜਾਵੇ ਤਾਂ ਕਿਸੇ ਨੂੰ ਪਤਾ ਨਹੀਂ ਲੱਗੇਗਾ।

ਅਗਲੇ ਕਈ ਦਿਨਾਂ ਤਕ ਗ਼ੁਸਲਖ਼ਾਨੇ ਵੱਲ ਜਾਂਦੇ ਸਮੇਂ ਬੇਤਾਲ ਟਿੱਲੇ ਉੱਤੇ ਇੱਕ ਨਜ਼ਰ ਮਾਰ ਲੈਂਦੇ, ਬਸ।

ਸੀਨੀਅਰ ਦਾ ਅੱਧਾ ਸੈਸ਼ਨ ਪੂਰਾ ਹੋ ਗਿਆ ਸੀ ਪਰ ਹਾਲੇ ਤੀਕ ਕੋਈ ਹਾਦਸਾ ਨਹੀਂ ਹੋਇਆ ਸੀ। ਲਗਾਤਾਰ ਗੂੜ੍ਹੇ ਬੱਦਲ। ਫੁੱਲਾਂ ਨਾਲ ਲੱਦੇ ਗੁਲਮੋਹਰ, ਓਹੀ ਘਾਹ ਜਿਹੜੀ ਹੁਣ ਤੀਕ ਹਰੀ ਸੀ। ਹੁਣੇ ਹੁਣੇ ਰੁਕਿਆ ਹੋਇਆ, ਮੋਹਲੇਧਾਰ ਮੀਂਹ। ਏਸ ਵਾਰ ਜ਼ੋਰ ਦੀ ਵਰਖਾ ਹੋਈ ਸੀ। ਲਗਾਤਾਰ ਚਾਰ ਮਹੀਨੇ ਖਿੜਕੀ-ਦਰ-ਖਿੜਕੀ ਦੌੜਨ ਵਾਲੀ। ਮੀਂਹ ਦੀਆਂ ਆਡੀਆਂ-ਤਿਰਛੀਆਂ ਬੋਛਾੜਾਂ। ਅਸੀਂ ਇਹਨਾਂ ਦਿਨਾਂ ਵਿੱਚ ਕੋਈ ਛਾਇਆ ਨਹੀਂ ਦੇਖੀ।

ਦੀਵਾਲੀ ਦੀਆਂ ਛੁੱਟੀਆਂ ਵਿੱਚ ਘਰ ਗਿਆ ਸਾਂ। ਛੁੱਟੀਆਂ ਵਿੱਚ ਬਹੁਤ ਪੜ੍ਹਾਈ ਕਰਦੇ ਰਹੇ। ਮਾਂ ਨੇ ਕਿਹਾ ਸੀ, ਵਾਸ਼ਠੇਕੋਬਾ, ਕੁਝ ਸਮਾਂ ਸਾਡੇ ਲਈ ਵੀ ਕੱਢੇਗਾ ਕਿ ਨਹੀਂ?

ਗੁਣੇ ਸਰ ਨੇ ਕਿਹਾ ਸੀ, ਸਾਂਗਵੀਕਰ, ਤੇਰੇ ਪਰਚੇ ਬਹੁਤ ਵੱਧੀਆ ਹਨ। ਮੈਂ ਤੈਨੂੰ ਸੱਤਰ ਦਿੱਤੇ ਹਨ। ਪਰ ਤੂੰ ਲਿਖਣ ਵਿੱਚ ਬਹੁਤ ਲਾਪਰਵਾਹੀ ਕਰਦਾ ਏਂ। ਧਿਆਨ ਰੱਖੀਂ: ਅੱਗੇ ਯੂਨੀਵਰਸਿਟੀ ਦੇ ਇਮਤਿਹਾਨ ਹਨ।

ਫੇਰ ਆਪ ਉਹਨਾਂ ਕਿਹਾ ਸੀ, ਮੇਰੇ ਕੋਲ ਉਂਜ ਹੀ ਕਦੀ ਆ ਜਾਇਆ ਕਰੋ, ਮੈਂ ਤੇਰੀ ਸਹਾਇਤਾ ਕਰਾਂਗਾ।

ਗੁਣੇ ਸਰ ਦੇ ਘਰ ਮੈਂ ਕਦੀ-ਕਦਾਈਂ ਜਾਣ ਲੱਗ ਪਿਆ ਸਾਂ। ਗੁਣੇ ਸਰ ਕਾਫੀ ਪ੍ਰਸਿੱਧ ਆਦਮੀ ਸਨ। ਏਸੇ ਲਈ ਮੈਂ ਉਹਨਾਂ ਨਾਲ ਸੰਪਰਕ ਵਧਾ ਲਿਆ ਸੀ।

ਗੁਣੇ ਸਰ ਦਾ ਇੱਕ ਘਰ ਬੰਬਈ ਵਿੱਚ ਸੀ। ਦੂਜਾ ਪੂਨਾ ਵਿੱਚ। ਉਹ ਕਿਹਾ ਕਰਦੇ ਬੰਬਈ ਵਾਲਾ ਘਰ ਖ਼ਾਲੀ ਨਹੀਂ ਕਰਾਂਗੇ। ਕਿਉਂਕਿ ਭਵਿੱਖ ਵਿੱਚ ਕੋਈ ਸੋਸਾਇਟੀ ਸਾਡੀ ਬਦਲੀ ਉਥੇ ਕਰ ਦੇਵੇ ਤਾਂ ਅਜਿਹਾ ਸ਼ਾਹੀ ਘਰ ਫੇਰ ਕਿੱਥੇ ਮਿਲੇਗਾ? ਬੰਬਈ ਵਿੱਚ ਘਰ ਲੱਭਣ ਦੀ ਮੁਸੀਬਤ ਕੌਣ ਮੁੱਲ ਲਵੇਗਾ?

ਮੈਂ ਕਹਿੰਦਾ, ਸ਼ਹਿਰਾਂ ਵਿੱਚ ਜਗ੍ਹਾ ਦੀ ਸਮੱਸਿਆ ਅੱਜ-ਕੱਲ ਬਹੁਤ ਹੀ ਕਠਨ ਹੋ ਗਈ ਹੈ। ਗੁਣੇ ਸਾਹਿਬ ਦੇ ਘਰ ਸਾਰੀਆਂ ਚੀਜ਼ਾਂ ਦੇ ਦੋ-ਦੋ ਸੈਟ ਸਨ - ਦੋ-ਦੋ ਰੇਡੀਓ, ਮਾਂ-ਪਿਓ ਦੀਆਂ ਦੋ-ਦੋ ਤਸਵੀਰਾਂ, ਬਰਤਨ-ਭਾਂਡੇ, ਚੁਲ੍ਹੇ, ਫਰਨੀਚਰ, ਵਿਸ਼ੇਸ਼ ਪੁਸਤਕਾਂ, ਸਟੋਵ ਆਦਿ - ਬੰਬਈ ਦਾ ਸੈਟ ਬੰਬਈ ਵਿੱਚ। ਪੂਨੇ ਦਾ ਪੂਨਾ ਵਿੱਚ। ਤਿੰਨ ਸਾਲ ਪਹਿਲਾਂ ਉਹ ਬੰਬਈ ਵਿੱਚ ਸਨ। ਉਸ ਸਮੇਂ ਪੂਨੇ ਵਾਲਾ ਘਰ ਬੰਦ ਸੀ।

ਛੁੱਟੀਆਂ ਵਿੱਚ ਉਹ ਬੰਬਈ ਜਾਂਦੇ ਅਤੇ ਆਲੋਚਨਾ ਦੀਆਂ ਪੁਸਤਕਾਂ ਲਿਖਦੇ ਰਹਿੰਦੇ। ਪੁਸਤਕਾਂ ਨੂੰ ਏਥੋਂ, ਉਥੇ ਲਿਆਉਣ-ਲਿਜਾਣ ਲਈ ਦੋ ਮਜ਼ਬੂਤ ਬਕਸੇ ਤਿਆਰ ਰੱਖੇ ਰਹਿੰਦੇ। ਇਹਨਾਂ ਨੂੰ ਉਹ ਆਪਣੇ ਨਾਲ ਲੈ ਜਾਂਦੇ। ਕਪੜਿਆਂ ਦਾ ਵੀ ਏਹੀ ਹਾਲ ਸੀ। ਕਿਤਾਬਾਂ ਵਿੱਚ "ਹਾਊ ਟੂ ਵਿਨ ਫਰੈਂਡਜ਼ ਐਂਡ ਇਨਫਲੂਐਂਸ ਪੀਪਲ" ਤੋਂ ਲੈ ਕੇ ਗਿਆਨਕੋਸ਼ ਤੱਕ ਸਾਰੀ ਤਰ੍ਹਾਂ ਦੀਆਂ ਪੁਸਤਕਾਂ ਸਨ। ਬਾਜ਼ਾਰ ਵਿੱਚ ਜਿਵੇਂ ਹੀ ਕੋਈ ਨਵੀਂ ਪੁਸਤਕ ਆਉਂਦੀ ਦੁਕਾਨਦਾਰ ਗੁਣੇ ਸਾਹਿਬ ਦੇ ਘਰ ਬੰਡਲ ਭੇਜ ਦਿੰਦਾ। ਇਹਨਾਂ ਦੇ ਘਰ ਇੱਕ ਮੇਜ਼ ਪਿਆ ਰਹਿੰਦਾ ਜਿਸ ਉੱਤੇ ਉਹ ਬੰਡਲ ਰੱਖ ਦਿੱਤਾ ਜਾਂਦਾ। ਗੁਣੇ ਸਾਹਿਬ ਆਪਣੀ ਪਸੰਦ ਦੀਆਂ ਪੁਸਤਕਾਂ ਛਾਂਟ ਕੇ ਖਰੀਦ ਲੈਂਦੇ। ਬਾਕੀ ਦੁਕਾਨਦਾਰ ਵਾਪਸ ਲੈ ਜਾਂਦਾ। ਗੁਣੇ ਸਾਹਿਬ ਕਾਰਣ ਮੇਰੀ ਕਈ ਨਵ-ਨਵੀਆਂ ਪੁਸਤਕਾਂ ਨਾਲ ਜਾਣ-ਪਛਾਣ ਹੋਈ।

ਬੰਬਈ ਵਿੱਚ ਗੁਣੇ ਸਾਹਿਬ ਦੇ ਭਰੋਸੇ ਦੀ ਇੱਕ ਨੌਕਰਾਨੀ ਸੀ। ਉਥੋਂ ਦੇ ਘਰ ਦੀ ਇੱਕ ਚਾਬੀ ਉਹਦੇ ਕੋਲ ਰਹਿੰਦੀ। ਜਦੋਂ ਕਦੀ ਗੁਣੇ ਸਾਹਿਬ ਦਾ ਡੇਰਾ ਬੰਬਈ ਵਿੱਚ ਲਗਦਾ ਉਹ ਨੌਕਰਾਨੀ ਨੂੰ ਸੂਚਨਾ ਭਿਜਵਾ ਕੇ ਘਰ ਦੀ ਸਫ਼ਾਈ ਕਰਵਾ ਲੈਂਦੇ। ਜੇ ਕਦੀ ਲੰਬੇ ਸਮੇਂ ਲਈ ਓਧਰ ਰਹਿਣ ਦੀ ਯੋਜਨਾ ਬਣਦੀ ਤਾਂ ਸ੍ਰੀਮਤੀ ਗੁਣੇ ਚਾਰ ਦਿਨ ਪਹਿਲਾਂ ਨੌਕਰਾਨੀ ਨੂੰ ਚਿੱਠੀ ਲਿਖ ਦਿੰਦੀ। ਉਹਨਾਂ ਦੇ ਪਹੁੰਚਣ ਤੋਂ ਪਹਿਲਾ ਘਰ ਦੀ ਸਫਾਈ ਹੋ ਜਾਂਦੀ। ਦੁੱਧ ਦਾ ਕਾਰਡ ਤਿਆਰ ਰਹਿੰਦਾ। ਨੌਕਰਾਨੀ ਉਪਰਲੇ ਕੰਮਾਂ ਲਈ ਇੱਕ ਮੁੰਡਾ ਰੱਖ ਲੈਂਦੀ। ਮਿਰਚ-ਮਸਾਲਾ ਕੁੱਟ-ਕਟਾ ਕੇ ਤਿਆਰ ਰਹਿੰਦਾ। ਸਾਬਨ ਤੇਲ ਬਾਲਣ - ਸਭ ਤਿਆਰ, ਆਟਾ-ਅਨਾਜ ਤਿਆਰ। ਫਰਨੀਚਰ ਆਦਿ ਸਾਫ਼-ਸੁਥਰਾ। ਗੁਣੇ ਸਾਹਿਬ ਸ੍ਰੀਮਤੀ ਗੁਣੇ ਨਾਲ ਜਿਉਂ ਹੀ ਦਾਦਰ ਉਤਰਦੇ, ਉਹਨਾਂ ਦੀ ਨੌਕਰਾਨੀ ਦੂਜੇ ਦਰਜੇ ਦੇ ਡੱਬੇ ਸਾਹਮਣੇ ਸੁਆਗਤ ਲਈ ਖੜੀ ਹੁੰਦੀ। ਘਰ ਪੁੱਜਣ ਉੱਤੇ ਰਸੋਈ ਵਿੱਚ ਕੇਵਲ ਚੁਲ੍ਹਾ ਬਾਲਣਾ ਹੀ ਬਾਕੀ ਹੁੰਦਾ। ਹੋਰ ਚੀਜ਼ਾਂ ਪਹਿਲਾਂ ਤੋਂ ਹੀ ਤਿਆਰ ਹੁੰਦੀਆਂ।

ਇਹ ਸਾਰੀਆਂ ਗੱਲਾਂ ਗੁਣੇ ਸਾਹਿਬ ਨੇ ਮੈਨੂੰ ਦੱਸੀਆਂ ਸਨ। ਭੋਜਨ ਕਰ ਲੈਣ ਪਿਛੋਂ ਆਰਾਮ ਨਾਲ ਕੁਰਸੀ ਉੱਤੇ ਬਹਿ ਕੇ ਉਹ ਮੇਰੇ ਨਾਲ ਗੱਲਾਂ ਕਰ ਰਹੇ ਸਨ। ਇਹ ਸਭ ਸੁਣ ਕੇ ਮੈਨੂੰ ਬਹੁਤ ਚੰਗਾ ਲੱਗਿਆ ਸੀ। ਮੈਂ ਜਾਣ ਗਿਆ ਸਾਂ ਕਿ ਉਹ ਕਿੰਨੇ ਸੁਵਿਧਾ-ਭੋਗੀ ਆਦਮੀ ਹਨ। ਪਰ ਇਹਨਾਂ ਦੇ ਕੋਈ ਸੰਤਾਨ ਨਹੀਂ ਹੈ। ਅਤੇ ਉਹ ਕਿਸੇ-ਨਾ-ਕਿਸੇ ਨੂੰ ਭੋਜਨ ਲਈ ਦਾਅਵਤ ਦਿੰਦੇ ਰਹਿੰਦੇ ਹਨ। ਸਾਹਿਤ ਦੇ ਖੇਤਰ ਵਿੱਚ ਉਂਜ ਕਾਫੀ ਪ੍ਰਸਿੱਧ ਆਦਮੀ ਹਨ ਅਤੇ ਇਹਨਾਂ ਕੋਲ ਆਉਂਦੇ ਰਹਿਣ ਕਰਕੇ ਕਾਲਜ-ਜਗਤ ਵਿੱਚ ਮੇਰੀ ਅਹਿਮੀਅਤ ਵਧ ਜਾਂਦੀ ਹੈ।

ਗੁਣੇ ਸਾਹਿਬ ਦੇ ਘਰ ਪੂਨੇ ਦੇ ਵੱਡੇ-ਵੱਡੇ ਵਿਦਵਾਨ ਲੋਕ ਆਇਆ ਕਰਦੇ ਸਨ। ਗੁਣੇ ਸਾਹਿਬ ਉਹਨਾਂ ਨੂੰ ਸਾਹਿਤ ਦੇ ਸਬੰਧ ਵਿੱਚ ਨਵੇਂ ਨਵੇਂ ਵਿਚਾਰ ਸੁਣਾਉਂਦੇ। ਉਹ

ਲੋਕੋਂ ਗੁਣੇ ਸਾਹਿਬ ਨੂੰ ਕਹਿੰਦੇ ਡਾਕਟਰ ਸਾਹਿਬ, ਤੁਹਾਡੇ ਵਿਚਾਰ ਪੁਸਤਕ ਰੂਪ ਵਿੱਚ ਪਾਠਕਾਂ ਦੇ ਸਨਮੁਖ ਜਲਦੀ ਆਉਣੇ ਚਾਹੀਦੇ ਹਨ।

ਪਰ ਉਹਨਾਂ ਦੀ ਅਤੇ ਮੇਰੀ ਜਿਹੜੀ ਰਾਸ ਰਲੀ ਸ਼ਾਇਦ ਏਸ ਲਈ ਕਿ ਮੈਂ ਉਹਨਾਂ ਤੋਂ ਨਿਰੰਤਰ ਪ੍ਰਸ਼ਨ ਪੁੱਛਦਾ ਰਹਿੰਦਾ, ਜਿਸ ਦੇ ਕਾਰਣ ਕੁਝ ਨਵਾਂ ਸੋਚਣ ਉੱਤੇ ਮਜਬੂਰ ਹੋ ਜਾਂਦੇ। ਉਂਜ ਮੈਂ ਕਾਲਜ ਦੇ ਪੁਸਤਕਾਲੇ ਦਾ ਮਰਾਠੀ ਵਾਲਾ ਪੂਰਾ ਭਾਗ ਪਿਛਲੇ ਸਾਲ ਹੀ ਪੜ੍ਹ ਕੇ ਪੂਰਾ ਕਰ ਲਿਆ ਸੀ। ਪਰ ਜਿਹੜੀਆਂ ਪੁਸਤਕਾਂ ਔਸਤ ਦਰਜੇ ਦੀਆਂ ਸਨ, ਉਹਨਾਂ ਨੂੰ ਸਿਰਫ਼ ਉਲਟ-ਪੁਲਟ ਕੇ ਦੇਖ ਲਿਆ ਸੀ। ਗੁਣੇ ਸਾਹਿਬ ਨੇ ਮੈਨੂੰ ਮਰਾਠੀ ਦੀਆਂ ਪੰਜਾਹ ਮਹਤਵਪੂਰਨ ਪੁਸਤਕਾਂ ਦੀ ਇੱਕ ਸੂਚੀ ਦਿੰਦੇ ਹੋਏ ਕਿਹਾ ਸੀ, ਇਹਨਾਂ ਨੂੰ ਫੌਰਨ ਪੜ੍ਹ ਸੁਟੋ। ਮੈਂ ਸੂਚੀ ਵਿਚਲੀਆਂ ਤੀਹ ਪੁਸਤਕਾਂ ਪਹਿਲਾਂ ਹੀ ਪੜ੍ਹ ਚੁੱਕਾ ਸਾਂ। ਬਾਕੀ ਵੀਹ ਮੈਂ ਅੱਠ ਦਿਨ ਲਾ ਕੇ ਪੜ੍ਹ ਲਈਆਂ ਸਨ। ਗੁਣੇ ਸਾਹਿਬ ਨੇ ਕਿਹਾ, ਸ਼ਾਬਾਸ਼।

ਉਹਨਾਂ ਕੋਲ ਜਦੋਂ ਵੀ ਮੈਂ ਜਾਂਦਾ, ਜਾਣ ਤੋਂ ਪਹਿਲਾਂ ਉਹਨਾਂ ਵਿਰੁਧ ਚਰਚਾ ਕਰਨ ਲਈ ਪ੍ਰਮਾਣ ਇਕੱਠੇ ਕਰਕੇ ਹੀ ਜਾਂਦਾ ਅਤੇ ਉਹਨਾਂ ਨਾਲ ਬਹਿਸ ਵਿੱਚ ਉਲਝ ਜਾਂਦਾ। ਆਪਣੇ ਮਤ ਦੀ ਪੁਸ਼ਟੀ ਵਿੱਚ ਮੈਂ ਕਈ ਉਦਾਹਰਣ ਪੇਸ਼ ਕਰਦਾ। ਏਸ ਲਈ ਮੈਨੂੰ ਨਵੇਂ-ਪੁਰਾਣੇ ਮਾਸਿਕ-ਪੱਤਰ ਛੋਟੇ-ਮੋਟੇ ਲੇਖਕ-ਕਵੀ ਆਦਿ ਪੜ੍ਹਨੇ ਪੈਂਦੇ। ਇਸ ਤਰ੍ਹਾਂ ਤਿਆਰੀ ਵਿੱਚ ਮੇਰਾ ਕਾਫੀ ਸਮਾਂ ਚਲਿਆ ਗਿਆ ਸੀ। ਪਰ ਕਮਰੇ ਵਿੱਚ ਪਏ-ਪਏ ਫਾਲਤੂ ਵਿਚਾਰਾਂ ਵਿੱਚ ਉਲਝੇ ਰਹਿਣ ਨਾਲੋਂ ਤਾਂ ਇਹ ਉੱਦਮ ਕਿਤੇ ਵਧੇਰੇ ਚੰਗੇ ਸਨ। ਪੜ੍ਹਾਈ-ਪੁੜ੍ਹਾਈ ਹੁੰਦੀ ਰਹੇਗੀ। ਉਹਦੀ ਕੌਣ ਚਿੰਤਾ ਕਰੇ? ਅਤੇ ਮੰਨ ਲਉ ਜੇ ਇਮਤਿਹਾਨ ਵਿੱਚ ਫਸਟ-ਕਲਾਸ ਨਾ ਆਈ ਤਾਂ ਕਿਹੜਾ ਪਹਾੜ ਟੁੱਟਣ ਵਾਲਾ ਸੀ? ਜ਼ਿੰਦਗੀ ਵਿੱਚ ਪ੍ਰੀਖਿਆਵਾਂ ਦਾ ਉਂਜ ਵੀ ਕੀ ਉਪਯੋਗ ਹੈ?

ਇੱਕ ਵਾਰ ਉਹਨਾਂ ਕਿਹਾ, ਅਰਸਤੂ ਦਾ ਕਾਵਿ-ਸ਼ਾਸਤਰ ਮਰਾਠੀ ਵਿੱਚ ਅਨੁਵਾਦਿਤ ਹੋ ਗਿਆ ਹੈ, ਚੰਗਾ ਹੈ।

ਪੁਸਤਕ ਮੈਂ ਉਹਨਾਂ ਤੋਂ ਲੈ ਲਈ। ਲੇਖਕ ਦਾ ਨਾਂ ਪੜ੍ਹ ਕੇ ਮੈਂ ਪੁੱਛਿਆ ਇਹ ਗੋ.ਵਿ. ਕਰੰਦੀਕਰ ਕੌਣ ਹੈ? ਉਹ ਤਾਂ ਨਹੀਂ ਜਿਹੜੇ ਬੁਧਵਾਰ ਪੇਠ ਵਿਚ ਰਹਿੰਦੇ ਹਨ। ਡਾਕਟਰ ਮੇਰੀ ਮਾਸੀ ਦੇ ਘਰ ਆਉਂਦੇ ਰਹਿੰਦੇ ਹਨ। ਉਹਨਾਂ ਕਿਹਾ ਨਾ ਨਾ। ਇਹ ਉਹੀ ਵਿੰਦਾ ਕਰੰਦੀਕਰ ਹੈ।

ਮੈਂ ਕਿਹਾ ਇਹ ਦੋ ਨਾਂ ਕਿਉਂ? ਕਵਿਤਾ ਲਈ ਇੱਕ ਨਾਂ ਅਤੇ ਇਸ ਉੱਤੇ ਦੂਜਾ।

ਉਹਨਾਂ ਕਿਹਾ, ਕਵੀ ਆਪਣੇ ਸੁਭਾਅ ਤੋਂ ਹੀ ਸਨਕੀ ਆਦਮੀ ਹੁੰਦਾ ਹੈ। ਉਂਜ ਵਿੰਦਾ ਕਿਸੇ ਔਰਤ ਦਾ ਨਾਂ ਲਗਦਾ ਹੈ। ਲੋਕਾਂ ਵਿੱਚ ਕਵਿਤਾ ਦੀ ਰੁਚੀ ਵਧਾਉਣ ਲਈ ਅਜਿਹੇ ਨਾਂ ਬੜੇ ਢੁਕਵੇਂ ਸਾਬਤ ਹੁੰਦੇ ਹਨ। ਹੁਣ ਦੇਖੋ ਨਾ, ਸੁਹਿਰਦ, ਚੰਪਾ, ਆਰਤੀ, ਗ੍ਰੇਸ, ਸਰਲਾ - ਇਹਨਾਂ ਨਾਂਵਾਂ ਨੂੰ ਦੇਖ ਕੇ ਲੋਕ ਇਹਨਾਂ ਦੀਆਂ ਕਵਿਤਾਵਾਂ ਵਿੱਚ ਦਿਲਚਸਪੀ

ਦਿਖਾਉਣ ਲਗਦੇ ਹਨ।

ਗੁਣੇ ਸਾਹਿਬ ਦੀ ਇਹ ਰਾਇ ਸਹੀ ਸੀ।

ਇੱਕ ਵਾਰ ਉਹਨਾਂ ਨੇ ਕਿਹਾ ਸੀ, ਗਾਡਗਿਲ ਮਰਾਠੀ ਕਹਾਣੀ ਦਾ ਸਭ ਤੋਂ ਮਹਾਨ ਹਸਤਾਖ਼ਰ ਹੈ।

ਮੈਂ ਪੁੱਛਿਆ, ਸਭ ਤੋਂ ਮਹਾਨ?

ਉਹਨਾਂ ਕਿਹਾ, ਹਾਂ ਕਿਉਂ ਨਹੀਂ? ਅੰਗ੍ਰੇਜ਼ੀ ਦੇ ਕਹਾਣੀਕਾਰਾਂ ਦੀ ਪੰਕਤੀ ਵਿੱਚ ਬੈਠ ਸਕਦਾ ਹੈ।

ਅੰਗ੍ਰੇਜ਼ੀ ਦਾ ਸੰਦਰਭ ਜਦੋਂ ਵੀ ਆਉਂਦਾ, ਮੈਂ ਬੋਰ ਹੋ ਜਾਂਦਾ। ਫੇਰ ਵੀ ਮੈਂ ਗੱਲਬਾਤ ਜਾਰੀ ਰੱਖੀ ਸੀ। ਅਸਲ ਵਿੱਚ ਤਾਂ ਕਹਾਣੀ ਵਿਧਾ ਬੜੀ ਗੌਣ ਵਿਧਾ ਹੈ।

ਗੁਣੇ ਸਾਹਿਬ ਨੇ ਆਪਣੀ ਗੱਲ ਉਤੇ ਜ਼ੋਰ ਦਿੰਦਿਆ ਕਿਹਾ ਸੀ, ਬੇਕਾਰ ਦੀਆਂ ਗੱਲਾਂ ਨਾ ਕਰਿਆ ਕਰੋ। ਕਹਾਣੀ ਵਿੱਚ ਜਿਹੜੀ ਤੀਬਰਤਾ ਅਤੇ ਸੂਖਮਤਾ ਹੁੰਦੀ ਹੈ, ਕਿਸੇ ਵੀ ਹੋਰ ਵਿਧਾ ਵਿੱਚ ਇਹ ਸੰਭਵ ਨਹੀਂ ਹੈ।

ਉਹਨਾਂ ਦੀ ਇਹ ਰਾਇ ਪਹਿਲਾਂ ਹੀ ਕਿਸੇ ਇੱਕ ਪੁਸਤਕ ਵਿਚ ਦਰਜ ਸੀ।

ਮੈਂ ਕਿਹਾ, ਮਾਸਿਕ ਪੱਤਰਾਂ ਨੂੰ ਜਿਉਂਦੇ ਰੱਖਣ ਲਈ ''ਕਹਾਣੀ ਇਕ ਚੰਗਾ ਸਾਧਨ ਹੈ। ਇਸ ਤੋਂ ਵਧ ਕੇ ਉਹਦੀ ਅਹਿਮੀਅਤ ਨਹੀਂ ਹੈ। ਕਹਾਣੀਆਂ ਨਾ ਹੋਣ ਤਾਂ ਦੱਸੋ ਮਾਸਿਕ ਪੱਤਰਾਂ ਨੂੰ ਕੌਣ ਪੜ੍ਹੇਗਾ?

ਗੁਣੇ ਸਾਹਿਬ ਨੇ ਕਿਹਾ, ਇਹ ਤਾਂ ਕਹਾਣੀ ਦੀ ਪ੍ਰਸੰਸਾ ਹੀ ਹੋਈ।

ਮੈਂ ਕਿਹਾ ਤੁਸੀਂ ਠੀਕ ਆਖ ਰਹੇ ਹੋ। ਅਖਬਾਰਾਂ ਕਿਉਂ ਚਲਦੀਆਂ ਹਨ ਕਿਉਂਕਿ ਇਹਨਾਂ ਵਿਚ ਭੜਕਾਊ ਖ਼ਬਰਾਂ ਹੁੰਦੀਆਂ ਹਨ, ਲੋਕ ਇਹਨਾਂ ਨੂੰ ਬਹੁਤ ਚਾਅ ਨਾਲ ਪੜ੍ਹਦੇ ਰਹਿੰਦੇ ਹਨ। ਏਹੀ ਹਾਲ ਕਹਾਣੀ ਅਤੇ ਮਾਸਿਕ ਪੱਤਰਾਂ ਦਾ ਹੈ। ਫੇਰ ਉਹਨਾਂ ਨੇ ਮੇਰੀ ਗੱਲ ਕੱਟਣ ਲਈ ਚੈਖਵ ਦਾ ਸਬੂਤ ਦਿੱਤਾ। ਬਹਿਸ ਵਿਚ ਆਖਰ ਉਨ੍ਹਾਂ ਦੀ ਜਿੱਤ ਹੋਈ ਸੀ। ਫਿਰ ਇਕ ਘੰਟਾ ਚੈਖਵ ਤੇ ਬਹਿਸ ਹੋਈ। ਅੰਗ੍ਰੇਜ਼ੀ ਬਾਰੇ ਚਰਚਾ ਛਿੜ ਜਾਂਦੀ ਤਾਂ ਸਮਝੋ ਮੇਰੀ ਹਾਰ ਨਿਸਚਿਤ ਹੈ।

ਪਰ ਮੈਂ ਇੱਕ ਵਾਰ ਜਿੱਤ ਗਿਆ ਸਾਂ।

ਮੈਂ ਉਹਨਾਂ ਨੂੰ ਪੁੱਛਿਆ ਸੀ, ਤੁਹਾਡੀਆਂ ਆਲੋਚਨਾ ਦੀਆਂ ਪੁਸਤਕਾਂ ਵਿਚ ਕਵਿਤਾ ਉੱਤੇ ਕੋਈ ਮਹੱਤਵਪੂਰਨ ਪੁਸਤਕ ਨਹੀਂ ਹੈ। ਸਹੀ ਹੈ ਨਾ?

ਉਹਨਾਂ ਉੱਤਰ ਦਿੱਤਾ, ਹਾਂ, ਮੈਂ ਜਲਦੀ ਹੀ ਲਿਖਾਂਗਾ।

ਗੁਣੇ ਸਾਹਿਬ ਦੀ ਇੱਕ ਹੋਰ ਵਿਸ਼ੇਸ਼ਤਾ ਸੀ। ਬੰਬਈ-ਪੂਨੇ ਦੇ ਕੁਝ ਪ੍ਰਸਿੱਧ ਲੇਖਕ-ਕਵੀ ਉਹਨਾਂ ਕੋਲ ਆਉਂਦੇ-ਰਹਿੰਦੇ ਸਨ। ਇਹਨਾਂ ਮੌਕਿਆਂ ਉੱਤੇ ਜੇ ਮੈਂ ਉਹਨਾਂ ਦੇ ਘਰ ਹਾਜ਼ਰ ਹੁੰਦਾ, ਤਾਂ ਉਹ ਉਂਗਲੀ ਦੇ ਇਸ਼ਾਰੇ ਨਾਲ ਮਹਿਮਾਨਾਂ ਨਾਲ ਮੇਰੀ ਜਾਣ-ਪਛਾਣ ਕਰਵਾਉਂਦੇ। ਕਹਿੰਦੇ - ਇਹ ਮੇਰਾ ਇੱਕ ਨਿਪੁੰਨ ਅਤੇ ਪ੍ਰਤਿਭਾਸ਼ਾਲੀ ਵਿਦਿਆਰਥੀ ਹੈ।

ਪਰ ਇੱਕ ਵਾਰ ਏਸ ਤਰ੍ਹਾਂ ਮੇਰੀ ਜਾਣ-ਪਛਾਣ ਕਰਵਾ ਦੇਣ ਉੱਤੇ ਵੀ ਸ੍ਰੀਮਾਨ ਲੇਖਕ ਨੇ ਮੇਰੀ ਵੱਲ ਕੋਈ ਧਿਆਨ ਨਹੀਂ ਦਿੱਤਾ। ਵਾਸਤਵ ਵਿੱਚ ਇਹ ਤਾਂ ਗੁਣੇ ਸਾਹਿਬ ਦਾ ਹੀ ਅਪਮਾਨ ਸੀ। ਸੰਭਵ ਹੈ, ਉਸ ਸ੍ਰੀਮਾਨ ਲੇਖਕ ਨੂੰ ਜਾਪਿਆ ਹੋਵੇਗਾ ਕਿ ਮੁੰਡਾ ਤਾਂ ਬੁੱਧੀਮਾਨ ਦਿਖਾਈ ਨਹੀਂ ਦੇ ਰਿਹਾ ਹੈ। ਤਾਂ ਫੇਰ ਮੈਂ ਉਹਨਾਂ ਦੀਆਂ ਬਹਿਸਾਂ ਵਿੱਚ ਸਰਗਰਮ ਹਿੱਸਾ ਲੈਣ ਦਾ ਨਿਸਚਾ ਕਰ ਲਿਆ ਸੀ।

ਸ੍ਰੀਮਾਨ ਲੇਖਕ ਸਾਹਿਬ ਕਹਿ ਰਹੇ ਸਨ, ਏਧਰ ਅੰਗ੍ਰੇਜ਼ੀ ਕਵੀ ਦੂਜੀਆਂ ਭਾਸ਼ਾਵਾਂ ਦੀ ਤੁਲਨਾ ਵਿੱਚ ਕਾਫ਼ੀ ਅੱਗੇ ਹਨ।

ਮੈਂ ਚਾਹ ਵਗੈਰਾ ਲੈ ਕੇ ਤਿਆਰ ਹੀ ਬੈਠਾ ਸਾਂ। ਫੌਰਨ ਬਹਿਸ ਕਰਨ ਲਗਾ। ਮੈਂ ਪੁੱਛਿਆ, ਦੂਜੀਆਂ ਭਾਸ਼ਾਵਾਂ ਤੋਂ ਤੁਹਾਡਾ ਕੀ ਮਤਲਬ?

ਉਹਨਾਂ ਕਿਹਾ, ਮਤਲਬ ਫ੍ਰੈਂਚ ਆਦਿ ਦੀ ਤੁਲਨਾ ਵਿੱਚ।

ਮੈਂ ਕਿਹਾ, ਫ੍ਰੈਂਚ ਦੀ ਹਦ ਤੱਕ ਸੰਭਵ ਹੋ ਸਕਦਾ ਹੈ ਪਰ ਜਾਪਾਨੀ ਅਤੇ ਚੀਨੀ ਕਵਿਤਾ ਦੇ ਮੁਕਾਬਲੇ ਬਾਰੇ ਅੰਗ੍ਰੇਜ਼ੀ ਦੀ ਪ੍ਰਗਤੀ ਨੂੰ ਜਾਣਨ ਦਾ ਤੁਹਾਡੇ ਕੋਲ ਕਿਹੜਾ ਸਾਧਨ ਹੈ?

ਉਦੋਂ ਲੇਖਕ ਸਾਹਿਬ ਘਬਰਾ ਗਏ ਸਨ। ਉਹਨਾਂ ਕਿਹਾ, ਮੈਂ ਜਿੰਨੀਆਂ ਭਾਸ਼ਾਵਾਂ ਜਾਣਦਾ ਹਾਂ ਉਹਨਾਂ ਦੇ ਸਬੰਧ ਵਿੱਚ ਮੈਂ ਗੱਲ ਕਰ ਰਿਹਾ ਹਾਂ।

ਕੀ ਤੁਸੀਂ ਫ੍ਰੈਂਚ ਜਾਣਦੇ ਹੋ?

ਇਹ ਗੱਲ ਨਹੀਂ। ਪਰ ਅੰਗ੍ਰੇਜੀ ਦੇ ਮਾਧਿਅਮ ਰਾਹੀਂ - ਦੇਖੋ, ਕਵਿਤਾ ਦਾ ਅਰਥ ਸਮਝ ਗਏ, ਬਸ ਹਾਂ।

ਅਜਿਹਾ ਕਿਵੇਂ? ਇੱਕ ਭਾਸ਼ਾ ਦੇ ਗੀਤ ਦਾ ਦੂਜੀ ਭਾਸ਼ਾ ਵਿੱਚ ਰੁਪਾਂਤਰਣ ਕੀ ਮੂਲ ਅਰਥਾਂ ਨੂੰ ਸੁਰੱਖਿਅਤ ਰੱਖ ਸਕਦਾ ਹੈ?

ਗੀਤ ਵਰਗੀ ਵਿਧਾ ਦੀ ਗੱਲ ਅਸਲੋਂ ਵੱਖਰੀ ਹੈ। ਮੈਂ ਕਵਿਤਾ ਬਾਰੇ ਬੋਲ ਰਿਹਾ ਹਾਂ। ਗੁਣੇ ਸਾਹਿਬ ਨਾਲ ਮੇਰੀ ਬਹਿਸ ਹੋ ਰਹੀ ਹੈ।

ਪਰ ਵਧੀਆ ਕਵਿਤਾ ਓਹੀ ਹੁੰਦੀ ਹੈ ਜਿਹੜੀ ਗੀਤ ਦੇ ਮੁਕਾਬਲੇ ਦੀ ਹੁੰਦੀ ਹੈ। ਦੇਖੋ, ਨਾਵਲ ਹੋਰ ਕੀ ਹੁੰਦਾ ਹੈ? ਨਾਵਲ ਅਰਥਾਤ ਵਿਗੜਿਆ ਹੋਇਆ ਮਹਾਂ-ਕਾਵਿ, ਕਹਾਣੀ ਅਰਥਾਤ ਵਿਗੜੀ ਹੋਈ ਗਲਪ। ਏਸੇ ਤਰ੍ਹਾਂ ਸਮਕਾਲੀਨ ਕਵਿਤਾ ਅਰਥਾਤ ਵਿਗੜਿਆ ਹੋਇਆ ਗੀਤ ਹੀ ਤਾਂ ਹੋਇਆ।

ਤੇਰਾ ਇਹ ਮੰਨਣਾ ਅਤਿਕਥਨੀ ਹੈ। ਕਵਿਤਾ ਵਿੱਚ ਮਨੁੱਖ ਦੀਆਂ ਸੂਖਮ ਤੋਂ ਵੀ ਸੂਖਮ ਭਾਵਨਾਵਾਂ ਪੇਸ਼ ਹੁੰਦੀਆਂ ਹਨ।

ਇਹ ਨਵੀਂ ਕਵਿਤਾ ਬਾਰੇ ਸਹੀ ਹੋ ਸਕਦਾ ਹੈ। ਏਸ ਲਈ ਤੁਹਾਡੇ ਵਰਗੇ ਆਲੋਚਕਾਂ ਲਈ ਇਹਨਾਂ ਕਵੀਆਂ ਦੀ ਮਾਨਸਿਕਤਾ ਉੱਪਰ ਬਹੁਤ ਸਾਰੀਆਂ ਪੁਸਤਕਾਂ ਲਿਖ ਲੈਣਾ ਸੰਭਵ ਹੋ ਜਾਂਦਾ ਹੈ। ਪ੍ਰਾਚੀਨ ਕਵੀਆਂ ਦੀ ਮਾਨਸਿਕਤਾ ਉੱਤੇ ਕੀ ਤੁਸੀਂ ਕੋਈ ਕਿਤਾਬ ਲਿਖ ਸਕਦੇ ਹੋ? ਕਿਉਂਕਿ ਗਿਆਨੇਸ਼ਵਰੀ ਵਿੱਚ ਕਵੀ ਦਾ ਹਿਰਦਾ ਕਿਤੇ ਵੀ ਪ੍ਰਤੱਖ ਨਹੀਂ ਹੈ। ਇਸੇ ਲਈ ਗਿਆਨੇਸ਼ਵਰੀ ਦੀ ਪੜ੍ਹਾਈ ਵਿੱਚ ਪੰਕਤੀਆਂ ਦੇ ਕੇਵਲ ਅਰਥ ਦੱਸ ਕੇ – ਇਹ ਬਹੁਤ ਸੁੰਦਰ ਹੈ – ਇਸ ਤੋਂ ਜ਼ਿਆਦਾ. . .।

ਗੁਣੇ ਸਾਹਿਬ ਆਪ ਸਾਨੂੰ ਗਿਆਨੇਸ਼ਵਰੀ ਪੜ੍ਹਾਉਂਦੇ ਹਨ, ਇਸ ਦਾ ਖਿਆਲ ਆਉਂਦੇ

ਹੀ ਮੈਂ ਸਹਿਮ ਗਿਆ ਸਾਂ।

ਪਰ ਇਹ ਲੇਖਕ ਸਾਹਿਬ ਓਨੇ ਬੁਰੇ ਨਹੀਂ ਸਨ। ਪਰ ਆਮ ਤੌਰ ਉੱਤੇ ਗੁਣੇ ਸਾਹਿਬ ਦੇ ਘਰ ਆਉਣ ਵਾਲੇ ਲੋਕ ਇੱਕ ਤੋਂ ਵੱਧ ਇੱਕ ਤਿਗੜਮੀ ਹੁੰਦੇ।

ਅੰਗ੍ਰੇਜ਼ੀ ਕਵਿਤਾ ਬਾਰੇ ਗੁਣੇ ਸਾਹਿਬ ਨਿਪੁੰਨ ਸਨ। ਏਸ ਲਈ ਉਹਨਾਂ ਨਾਲ ਬਹਿਸ ਕਰਨ ਵਾਲਿਆਂ ਵਿੱਚੋਂ ਕਈ ਲੋਕ ਏਜ਼ਰਾਪਾਊਂਡ ਨੇ ਕਿੰਨੇ ਕੰਟੋ ਲਿਖੇ ਹਨ, ਇਹਦੀ ਵਿਸ਼ੇਸ਼ ਚਰਚਾ ਕਰਦੇ।

ਪਰ ਇਹਨਾਂ ਲੋਕਾਂ ਵਿੱਚੋਂ ਇੱਕ ਵਿਸ਼ੇਸ਼ ਵਿਅਕਤੀ ਅਰਥਾਤ ਗੋਵਿੰਦਾ ਸੀ। ਇਹ ਗੁਣੇ ਸਾਹਿਬ ਦੇ ਨਿਰਦੇਸ਼ਨ ਵਿੱਚ ਪੀ-ਐੱਚ.ਡੀ. ਕਰ ਰਹੇ ਸਨ। ਇਹ ਕਵਿਤਾ ਵੀ ਲਿਖ ਲੈਂਦੇ ਅਤੇ ਉੱਚੇ ਦਰਜੇ ਦੇ ਮਾਸਿਕ ਪੱਤਰਾਂ ਵਿੱਚ ਛਪਵਾਉਣ ਦਾ ਪ੍ਰਬੰਧ ਕਰਵਾ ਲੈਂਦੇ। ਫੇਰ ਵੀ ਉਹਨਾਂ ਨਾਲ ਸਾਹਿਤ ਵਿੱਚ ਸਾਧਾਰਨ ਦਿਲਚਸਪੀ ਕਾਰਣ ਮੇਰੀ ਦੋਸਤੀ ਹੋ ਗਈ ਸੀ। ਪਰ ਚਾਹ ਮੈਨੂੰ ਹੀ ਪਿਆਉਣੀ ਪੈਂਦੀ ਸੀ। ਅਤੇ ਫੇਰ ਸ੍ਰੀਮਾਨ ਵਧੀਆ ਕਿਸਮ ਦੀ ਸਿਗਰਟ ਪੀਂਦੇ ਸਨ।

ਅਸੀਂ ਦੋਨੋਂ ਰਾਤ ਨੂੰ ਚਾਹ ਲਈ ਕਿਤੇ ਬਾਹਰ ਜਾ ਰਹੇ ਸਾਂ। ਆਪਣੀਆਂ ਚੱਪਲਾਂ ਵੱਲ ਸੰਕੇਤ ਕਰਦਿਆਂ ਗੋਵਿੰਦਾ ਨੇ ਮੈਨੂੰ ਕਿਹਾ ਸੀ, ਦੇਖਿਆ ਸਾਂਗਵੀਕਰ, ਇੱਕ ਚਪੱਲ ਕਿਹੋ ਜੇਹੀ ਹੈ? ਤੇ ਦੂਜੀ? ਹੈ ਕਿਧਰੇ ਮੇਲ? ਭਵਿੱਖ ਵਿੱਚ ਜਦੋਂ ਪ੍ਰੋਫ਼ੈਸਰ ਬਣ ਜਾਵਾਂਗੇ, ਪਤਾ ਨਹੀਂ ਕੀ ਹਾਲ ਹੋਵੇਗਾ ਸਾਡਾ?

ਮੈਂ ਕਿਹਾ, ਆਖ਼ਰ ਤੂੰ ਕਵੀ ਹੀ ਤਾਂ ਹੈ। ਕਵੀਆਂ ਲਈ ਇਹ ਕੋਈ ਅਨਹੋਣੀ ਗੱਲ ਨਹੀਂ ਹੈ।

ਕੁਝ ਹੀ ਦਿਨਾਂ ਪਿਛੋਂ ਕਾਲਜ ਦੇ ਇਕ ਪ੍ਰੋਫ਼ੈਸਰ ਦਾ ਐਕਸੀਡੈਂਟ ਹੋ ਗਿਆ ਸੀ। ਇਸ ਦੇ ਕਾਰਣ ਉਹ ਕੰਮ ਉੱਤੇ ਨਹੀਂ ਆ ਸਕਦੇ ਸਨ। ਉਹਨਾਂ ਦੀ ਥਾਂ ਗੋਵਿੰਦਾ ਨੂੰ ਆਰਜ਼ੀ ਤੌਰ ਉੱਤੇ ਰੱਖ ਲਿਆ ਗਿਆ ਸੀ। ਇਸ ਮਾਮਲੇ ਵਿੱਚ ਗੋਵਿੰਦਾ ਅਤੇ ਗੁਣੇ ਸਾਹਿਬ ਬਾਰੇ ਮੇਰੀ ਰਾਇ ਚੰਗੀ ਨਹੀਂ ਰਹੀ ਸੀ।

ਗੋਵਿੰਦਾ ਆਪਣੇ ਆਪ ਨੂੰ ਪ੍ਰੋਫ਼ੈਸਰ ਦੇ ਰੂਪ ਵਿੱਚ ਪੇਸ਼ ਕਰਨ ਦਾ ਕੋਈ ਮੌਕਾ ਨਹੀਂ ਗੁਆਉਂਦਾ ਸੀ। ਪਰ ਮੈਂ ਉਹਦੇ ਨਾਲ ਪਹਿਲਾਂ ਵਾਂਗ ਹੀ ਪੇਸ਼ ਆਉਂਦਾ ਰਿਹਾ। ਹੁਣ ਵੀ ਕੈਂਟੀਨ ਵਿੱਚ ਮੈਂ ਉਹਦੇ ਨਾਲ ਬੈਠਾ ਚਾਹ ਪੀਂਦਾ ਰਹਿੰਦਾ।

ਇੱਕ ਵਾਰ ਉਹਨੇ ਕਿਹਾ ਸੀ, ਅੱਜ ਕੱਲ੍ਹ ਪ੍ਰੋਫ਼ੈਸਰ ਆਪਣੇ ਵਿਦਿਆਰਥੀਆਂ ਨਾਲ ਠੀਕ ਤਰ੍ਹਾਂ ਨਾਲ ਪੇਸ਼ ਨਹੀਂ ਆਉਂਦੇ। ਤੂੰ ਕਦੀ ਮੇਰੇ ਵਰਗਾ ਆਪਣੇ ਵਿਦਿਆਰਥੀ ਨਾਲ ਚਾਹ ਪੀਣ ਵਾਲਾ ਪ੍ਰੋਫ਼ੈਸਰ ਦੇਖਿਆ ਹੈ?

ਮੈਂ ਕਿਹਾ, ਸਚਮੁੱਚ ਤੇਰੀ ਕੋਈ ਮਿਸਾਲ ਨਹੀਂ।

ਪਰ ਗੋਵਿੰਦਾ ਉਸ ਪ੍ਰੋਫ਼ੈਸਰ ਦੀ ਜਿਹੜਾ ਦੁਰਘਟਨਾ ਕਾਰਣ ਬਿਮਾਰ ਪਿਆ ਸੀ ਪੂਰੀ ਤੀਮਾਰਦਾਰੀ ਕਰਦਾ ਸੀ। ਉਹਨਾਂ ਨੂੰ ਜਦੋਂ ਵੀ ਜ਼ਿਆਦਾ ਤਕਲੀਫ਼ ਹੁੰਦੀ, ਉਹ ਉਹਨਾਂ

ਦੇ ਘਰ ਹੀ ਰਾਤ ਨੂੰ ਰੁਕ ਜਾਂਦਾ। ਉਹਨਾਂ ਨੂੰ ਦਵਾਈ ਦਿੰਦਾ, ਸ਼ਾਮ ਵੇਲੇ ਟਹਿਲਣ ਲਈ ਉਹਨਾਂ ਨੂੰ ਨਾਲ ਲੈ ਜਾਂਦਾ।

ਇੱਕ ਵਾਰ ਮੈਂ ਕਿਹਾ, ਗੋਵਿੰਦਾ, ਏਸ ਬੇਕਾਰ ਬੁੱਢੇ ਲਈ ਏਨੀ ਭੱਜ-ਦੌੜ ਕਿਉਂ ਕਰ ਰਿਹਾ ਏਂ? ਤੇਰੀ ਨੌਕਰੀ ਕਾਇਮ ਰਹੇ, ਏਸ ਲਈ ਨਾ?

ਗੋਵਿੰਦਾ ਗੁੱਸੇ ਹੋ ਗਿਆ ਸੀ। ਉਹਨੇ ਕਿਹਾ, ਪਾਗਲ ਤੇ ਨਹੀਂ ਹੋ ਗਿਆ ਏਂ? ਮੈਨੂੰ ਉਹਦੇ ਨਾਲ ਕਿੰਨਾ ਹਿਤ ਹੈ, ਤੈਨੂੰ ਨਹੀਂ ਪਤਾ। ਸੱਚੇ ਪਿਆਰ ਦੀ ਖਾਤਰ ਮੈਂ ਇਹ ਸਭ ਕਰਦਾ ਹਾਂ।

ਮੈਂ ਕਿਹਾ, ਠੀਕ ਹੈ।

ਪਰਾ-ਅਧਿਆਪਕ ਗੋਵਿੰਦਾ ਅਕਾਊ ਆਦਮੀ ਸੀ।

ਆਖ਼ਰ ਇਕ ਦਿਨ ਗੁਣੇ ਸਾਹਿਬ ਅਤੇ ਮੇਰੇ ਸਬੰਧਾਂ ਵਿੱਚ ਤ੍ਰੇੜ ਆ ਗਈ ਸੀ। ਬਹਿਸ ਚੱਲ ਰਹੀ ਸੀ। ਬਿਲਕੁਲ ਕ੍ਰੋਧ ਨਾ ਕਰਦੇ ਹੋਏ ਬੜੇ ਸ਼ਾਂਤ ਭਾਵ ਨਾਲ ਉਹਨਾਂ ਮੈਨੂੰ ਕਿਹਾ ਸੀ, ਤੇਰਾ ਅਧਿਐਨ ਤਾਂ ਘੱਟ ਹੈ, ਪਰ ਬਕਵਾਸ ਜ਼ਿਆਦਾ। ਮੈਂ ਚਿੜ ਗਿਆ ਸਾਂ ਅਤੇ ਮੈਂ ਉਹਨਾਂ ਦੀਆਂ ਸਾਰੀਆਂ ਪੁਸਤਕਾਂ ਮੋੜ ਦਿੱਤੀਆਂ। ਰਾਮ-ਰਾਮ। ਇਹ ਗੰਦੇ ਲੋਕ। ਵਿਦਵਾਨ ਸ੍ਰੀਮਾਨ ਜੀ - ਡਾ. ਗੁਣੇ, ਐਮ.ਏ., ਪੀ-ਐੱਚ.ਡੀ.। ਪੀ-ਐੱਚ.ਡੀ. ਦਾ ਖੋਜ-ਪ੍ਰਬੰਧ ਵੀ ਤਾਂ ਕਿੰਨਾ ਫ਼ਜ਼ੂਲ ਹੈ। ਏਸ ਖੋਜ-ਪ੍ਰਬੰਧ ਵਿੱਚ ਮਰਾਠੀ ਦੇ ਅੱਜ ਤੀਕ ਦੇ ਨਾਟਕਕਾਰਾਂ ਦੀਆਂ ਕੇਵਲ ਤਾਰੀਖਾਂ ਦਰਜ ਹਨ। ਕੀਹਨੇ ਕਿਨੇ ਨਾਟਕ ਲਿਖੇ ਹਨ। ਇਹਨਾਂ ਵਿੱਚ ਗੀਤਾਂ ਅਤੇ ਪਾਤਰਾਂ ਦੀ ਗਿਣਤੀ ਕਿੰਨੀ ਹੈ - ਇਨ੍ਹਾਂ ਜੋੜ-ਤਾਲਿਕਾਵਾਂ ਨਾਲ ਪ੍ਰਬੰਧ ਭਰਿਆ ਪਿਆ ਹੈ। ਲਿਖੀਆ ਹੋਣਗੀਆਂ ਦਸ ਪੁਸਤਕਾਂ ਕਿਹੜਾ ਤੀਰ ਮਾਰ ਲਿਆ?

ਕਹਿਣ ਲੱਗੇ, ਸਾਹਿਤਕਾਰ ਆਮ ਲੋਕਾਂ ਨਾਲੋਂ ਮਹਾਨ ਹੁੰਦੇ ਹਨ।

ਜੀਹਨੂੰ ਮਹਾਨ ਆਖਿਆ ਜਾਵੇ, ਪਰ ਕੁਝ ਲਿਖਿਆ ਨਾ ਹੋਵੇ, ਅਜਿਹੇ ਬੋਲਣ ਦੇ ਧਨੀ ਮੈਂ ਦੇਖੇ ਹਨ। ਜਦੋਂ ਪੰਦਰਾਂ ਫੀਸਦੀ ਲੋਕ ਹੀ ਲਿਖ-ਪੜ੍ਹ ਸਕਦੇ ਹਨ ਤਾਂ ਬਾਕੀਆਂ ਕੋਲ ਕੋਈ ਮਹਾਨਤਾ ਨਹੀਂ ਹੁੰਦੀ? ਮੰਨ ਲਓ ਲਕਸ਼ਮੀ ਬਾਈ ਤਿਲਕ ਲਿਖ-ਪੜ੍ਹ ਨਹੀਂ ਸਕਦੀ ਸੀ, ਤਾਂ ਕੀ ਉਹਨੂੰ ਨਹਿਰੂ ਦੇ ਮੁਕਾਬਲੇ ਵਿੱਚ ਦੂਜੇ ਦਰਜੇ ਦੀ ਕਿਹਾ ਜਾਵੇਗਾ? ਦੋਹਾਂ ਦੀਆਂ ਸ੍ਵੈ-ਜੀਵਨੀਆਂ ਲਵੋ ਪਤਾ ਲਗ ਹੀ ਜਾਵੇਗਾ।

ਗੁਣੇ ਸਾਹਿਬ ਨੇ ਮੈਨੂੰ ਪੁੱਛਿਆ ਸੀ, ਤੂੰ ਫਲਾਂ-ਫਲਾਂ ਫ੍ਰੈਂਚ ਲੇਖਕ ਦੀ ਪੁਸਤਕ ਪੜ੍ਹੀ ਹੈ? ਚਲੋ ਛੱਡੋ। ਗੁਣੇ ਕਹਿੰਦੇ ਰਹਿੰਦੇ ਹਨ। ਫੇਰ ਵੀ ਉਹਨਾਂ ਨੇ ਆਲੋਚਨਾ ਤੋਂ ਬਿਨਾਂ ਕੀ ਲਿਖਿਆ ਹੈ? ਮੈਨੂੰ ਇਮਤਿਹਾਨ ਦੀ ਪੜ੍ਹਾਈ ਲਈ ਸਮਾਂ ਮਿਲ ਸਕੇਗਾ। ਜੋ ਵੀ ਹੋਇਆ, ਠੀਕ ਹੀ ਹੋਇਆ।

ਫੇਰ ਮੈਂ ਪੜ੍ਹਾਈ ਵਿੱਚ ਲੱਗ ਗਿਆ। ਗੁਣੇ ਸਾਹਿਬ ਵਾਲਾ ਝਮੇਲਾ ਜਦੋਂ ਤੋਂ ਮੁੱਕਿਆ ਹੈ, ਉਦੋਂ ਤੋਂ ਰੋਜ਼ ਸ਼ਾਮ ਨੂੰ ਹੋਸਟਲ ਦੇ ਪਿੱਛੇ ਦੀਆਂ ਪਹਾੜੀਆਂ ਉੱਤੇ ਟਹਿਲਣ ਚਲਿਆ ਜਾਂਦਾ ਹਾਂ। ਹਨੇਰਾ ਹੁੰਦਿਆਂ ਹੀ ਮੁੜ ਆਉਂਦਾ ਹਾਂ। ਫੇਰ ਓਹੀ ਸਿੱਧੇ ਰਾਹਾਂ ਥਾਣੀ

ਪਹਾੜੀਆਂ ਉਤਰਨ ਦੀ ਥਾਂ ਟੇਢੇ ਰਾਹਾਂ ਥਾਣੀ ਉਤਰਨਾ ਸ਼ੁਰੂ ਹੋ ਗਿਆ ਸੀ। ਪਹਿਲਾਂ ਵਾਂਗ ਹੀ ਠੋਕਰਾਂ ਖਾਂਦੇ, ਛਾਲਾਂ ਮਾਰਦੇ, ਡਿਗਦੇ-ਢਹਿੰਦੇ ਹੋਸਟਲ ਪੁੱਜਣ ਦਾ ਕਾਰਜਕ੍ਰਮ ਸ਼ੁਰੂ ਹੋ ਗਿਆ ਸੀ।

ਇੱਕ ਵਾਰ ਪੁਸਤਕਾਲੇ ਵਿੱਚ ਰਮੀ ਮਿਲੀ ਸੀ। ਉਹਨੇ ਪੁੱਛਿਆ ਸੀ, ਮੈੱਕਬਥ ਉੱਤੇ ਤੁਸੀਂ ਕਿਹੜੀ ਕਿਤਾਬ ਪੜ੍ਹੀ ਹੈ?

ਕਈ ਪੜ੍ਹੀਆਂ ਹਨ।

ਉਹਨਾਂ ਵਿਚੋਂ ਕੋਈ ਖ਼ਾਸ ਨਾਂ ਨਹੀਂ ਦੱਸੋਗੇ?

ਨਹੀਂ।

ਠੀਕ ਹੈ। ਪਰ ਕਿਉਂ?

ਸਾਰੀਆਂ ਨੂੰ ਪੜ੍ਹੋ।

ਇਹ ਤੈਥੋਂ ਕੀਹਨੇ ਪੁੱਛਿਆ ਸੀ?

ਉਸ ਪਿਛੋਂ ਰਮੀ ਜਦੋਂ ਮਿਲੀ ਸੀ ਪਹਾੜੀ ਉੱਤੇ ਹੀ ਮਿਲੀ ਸੀ। ਉਹਦਾ ਓਹੀ ਹੌਲੀ-ਹੌਲੀ ਤੁਰਨਾ, ਬਹੁਤ ਅਕਾਊ। ਮੈਂ ਅੱਕ ਗਿਆ ਸਾਂ ਅਤੇ ਅੱਗੇ ਨਿਕਲ ਗਿਆ।

ਕਿਹਾ, ਏਹੀ ਤਾਂ ਪਰੇਸ਼ਾਨੀ ਹੈ। ਮੈਂ ਉੱਪਰ ਤੀਕ ਭੱਜਿਆ-ਭੱਜਿਆ ਹੋ ਆਉਂਦਾ ਹਾਂ। ਤੂੰ ਉਦੋਂ ਤੀਕ ਏਥੇ ਰੁਕੀ ਰਹਿ। ਫੇਰ ਨਾਲ-ਨਾਲ ਹੇਠਾਂ ਉਤਰਾਂਗੇ।

ਠੀਕ ਹੈ।

ਉਹਦੇ ਅੰਦਾਜ਼ ਵਿੱਚ - ਠੀਕ। ਬਹੁਤ ਖ਼ੂਬ। ਮੁੜ ਆਇਆ ਸਾਂ। ਦੇਖਿਆ, ਉਹ ਉਥੇ ਨਹੀਂ ਸੀ।

ਇੱਕ ਵਾਰ ਲੇਟੇ ਪਏ ਰਹਿਣ ਦੀ ਥਾਂ ਸਵੇਰੇ-ਸਵੇਰੇ ਮੈਂ ਸਿੱਧਾ ਪਹਾੜੀ ਉੱਤੇ ਚਲਿਆ ਗਿਆ ਸਾਂ। ਹੇਠਾਂ ਉਤਰਦੇ ਸਮੇਂ ਦੇਖਿਆ ਕਿ ਉਹ ਇੱਕ ਬਿਰਖ ਹੇਠਾਂ ਬੈਠੀ ਸੀ। ਸਵੇਰ ਦੇ ਸਮੇਂ ਵੀ ਕਾਫੀ ਥੱਕੀ-ਥੱਕੀ ਨਜ਼ਰ ਆ ਰਹੀ ਸੀ। ਮੈਂ ਉਥੇ ਰੁਕ ਗਿਆ ਸਾਂ।

ਉਹਨੇ ਕਿਹਾ, ਮੇਰਾ ਵੀ ਮਨ ਕਰਦਾ ਹੈ ਕਿ ਤੇਰੇ ਵਾਂਗ ਚੁੰਗੀਆਂ ਭਰਾਂ, ਭੱਜਾਂ, ਤੁਰਾਂ। ਪਰ ਅਫ਼ਸੋਸ। ਮੇਰੇ ਫੇਫੜੇ, ਕਸ਼ਟ, ਨਿੱਤ ਦਵਾਈਆਂ। ਤੰਗ ਆ ਗਈ ਹਾਂ।

ਮੈਨੂੰ ਪਹਿਲਾਂ ਤੋਂ ਹੀ ਇਸਦਾ ਪਤਾ ਸੀ। ਪਰ ਇਹਨੇ ਆਪ ਦੱਸ ਦਿੱਤਾ। ਕੁੜੀ ਕਿੱਡੀ ਮਹਾਨ ਹੈ।

ਉਂਜ ਵੀ ਸ਼ਾਇਦ ਇਕੱਲੀ ਹੈ। ਹਾਂ, ਚਿਹਰੇ ਉੱਤੇ ਕੋਈ ਖ਼ਾਸ ਚਮਕ ਨਹੀਂ। ਪਰ ਸੂਰਤ-ਸ਼ਕਲ ਤੋਂ ਬੁਰੀ ਨਹੀਂ ਹੈ। ਅਤੇ ਚਮੜੀ ਤਾਂ ਬਹੁਤ ਹੀ ਖ਼ੂਬਸੂਰਤ ਹੈ। ਲੰਬਾਈ ਮੇਰੇ ਲਈ ਸਹੀ ਹੈ।

ਉਹਨੇ ਕਿਹਾ ਸੀ, ਮੇਰੇ ਨਾਲ ਚੱਲਣ ਦੀ ਕੋਈ ਜ਼ਬਰਦਸਤੀ ਨਹੀਂ ਹੈ। ਮੈਂ ਇਕੱਲੀ

ਚਲੀ ਜਾਵਾਂਗੀ। ਮੈਂ ਕਿਹਾ, ਜ਼ਬਰਦਸਤੀ ਮੈਂ ਵੀ ਨਹੀਂ ਚਾਹੁੰਦਾ। ਪਰ ਸੋਚਿਆ, ਉਂਜ ਹੀ ਤੇਰੇ ਨਾਲ।

ਉਹਨੇ ਕਿਹਾ, ਨਹੀਂ ਤੁਸੀਂ ਜਾਓ।

ਮੈਂ ਹਿੱਲਿਆ ਨਹੀਂ।

ਪਰ ਫੇਰ ਉਹਨੇ ਕਿਹਾ, ਜਾਓ ਵੀ।

ਮੈਂ ਚਲ ਪਿਆ।

ਕੁਝ ਦਿਨਾਂ ਪਿਛੋਂ ਸ਼ਾਮ ਵੇਲੇ ਉਹਦੇ ਨਾਲ ਮੁਲਾਕਾਤ ਹੋਈ ਸੀ।

ਕਿਤਾਬ ਮੋੜ ਰਹੀਂ ਏ?

ਖਤਮ ਨਹੀਂ ਕਰ ਸਕੀ ਹਾਂ। ਵਧੀਆ ਹੈ। ਇਹ ਉਹਦੀ ਹਮੇਸ਼ਾ ਦੀ ਤਰਕੀਬ। ਮੇਰੀਆਂ ਦਿੱਤੀਆਂ ਹੋਈਆਂ ਪੁਸਤਕਾਂ ਕਿਉਂਕਿ ਵਧੀਆ ਹੁੰਦੀਆਂ ਹਨ, ਏਸੇ ਲਈ ਤਾਂ ਦਿੱਤੀਆਂ ਜਾਂਦੀਆਂ ਹਨ। ਉਦੋਂ ਇਹਨਾਂ ਨੂੰ ਪੜ੍ਹਨਾ ਸੰਭਵ ਨਾ ਵੀ ਹੁੰਦਾ ਤਾਂ ਵੀ ਵਧੀਆ ਕਹਿ ਕੇ ਮੁਕਤ ਤਾਂ ਹੋਇਆ ਜਾ ਸਕਦਾ ਸੀ।

ਮੈਂ ਪੁੱਛਿਆ, ਕਿੱਥੇ ਜਾ ਰਹੀ ਏਂ?

ਬ੍ਰੈਡ ਲੈਣ, ਚਲੋ ਉਥੋਂ ਤੀਕ।

ਚਲਦਿਆਂ-ਚਲਦਿਆਂ ਮੈਂ ਮੈੱਕਬਥ ਦੇ ਬਹਾਨੇ ਜੰਮਣ-ਮਰਨ ਉੱਤੇ ਬਹਿਸ ਸ਼ੁਰੂ ਕਰ ਦਿੱਤੀ ਸੀ।

ਉਹਨੇ ਪੁੱਛਿਆ, ਤਾਂ ਸ਼ੈਕਸਪੀਅਰ ਨੇ ਕੁਲ ਮਿਲਾ ਕੇ ਏਨੇ ਨਾਟਕ ਲਿਖੇ?

ਮੈਂ ਕਿਹਾ, ਮੇਰੀ ਛੋਟੀ ਭੈਣ ਦੀ ਮੌਤ ਹੋਈ। ਏਨੀ ਛੋਟੀ ਉਮਰ ਵਿੱਚ ਕਿਸੇ ਦੀ ਮੌਤ ਨਹੀਂ ਹੋਣੀ ਚਾਹੀਦੀ। ਉਹਨੇ ਕਿਹਾ, ਮਰਨ ਦੀ ਵਾਜਬ ਉਮਰ ਤਾਂ ਏਹੀ ਹੈ ਜਿਹੜੀ ਅੱਜ ਆਪਣੀ ਹੈ।

ਦਿਨ ਜਲਦੀ-ਜਲਦੀ ਲੰਘ ਗਏ ਸਨ। ਇਮਤਿਹਾਨ ਦੇ ਪੱਖ ਤੋਂ ਖ਼ਾਸ ਪੜ੍ਹਾਈ ਹੁਣ ਵੀ ਨਹੀਂ ਹੋਈ ਸੀ। ਪਾਠਕ੍ਰਮ ਦੀ ਕਿਸੇ ਪੁਸਤਕ ਨੂੰ ਛੂਹਣ ਦੀ ਇੱਛਾ ਨਹੀਂ ਹੋ ਰਹੀ ਸੀ। ਏਸ ਸਥਿਤੀ ਵਿਚ ਸੁਰੇਸ਼ ਜੇ ਬੇਤਾਲ ਉੱਪਰ ਜਾਣ ਲਈ ਕਹੇ ਤਾਂ ਕੌਣ ਮਨ੍ਹਾ ਕਰੇਗਾ?

ਬੱਤੀ ਬੁਝਾ ਕੇ ਮੈਂ ਉਹਦੇ ਕਮਰੇ ਵਿੱਚ ਚਲਿਆ ਗਿਆ। ਉਹ ਤਿਆਰ ਹੀ ਬੈਠਾ ਸੀ। ਫਟੀ ਹੋਈ ਜੁੱਤੀ ਪਾਉਂਦੇ ਹੋਏ ਉਹਨੇ ਕਿਹਾ ਸੀ, ਇਸ ਜੁੱਤੀ ਨੂੰ ਮੈਂ ਸੁੱਟਣ ਵਾਲਾ ਸਾਂ। ਪਰ ਚਲੋ, ਠੀਕ ਹੀ ਹੋਇਆ।

ਬਾਹਰ ਹੋਟਲ ਵਿੱਚ ਅਸਾਂ ਥੋੜ੍ਹਾ ਨਾਸ਼ਤਾ ਕੀਤਾ। ਸੜਕ ਦੇ ਬਿਜਲੀ ਦੇ ਖੰਭੇ ਖ਼ਤਮ ਹੋਏ। ਅੱਗੇ ਘੁੱਪ ਹਨੇਰਾ। ਉਸ ਪਿਛੋਂ ਝਾੜੀਆਂ ਸ਼ੁਰੂ ਹੋਈਆਂ। ਇੱਕ ਤਾਂ ਗਰਮੀਆਂ ਦੇ ਦਿਨ ਅਤੇ ਫੇਰ ਪੜ੍ਹਾਈ ਕਾਰਣ ਸਾਡੇ ਦਿਮਾਗ ਗਰਮ ਹੋ ਚੁੱਕੇ ਸਨ। ਏਸ ਹਵਾ ਦੀ ਠੰਢਕ ਨਾਲ ਸਾਨੂੰ ਇਕਦਮ ਆਰਾਮ ਮਿਲਿਆ। ਪੈਰਾਂ ਹੇਠ ਆਉਣ ਵਾਲੇ ਸੁੱਕੇ ਪੱਤੇ ਜ਼ੋਰ-ਜ਼ੋਰ ਨਾਲ ਆਵਾਜ਼ ਕਰ ਰਹੇ ਸਨ। ਚਾਰ-ਚੋਟੀਆਂ ਪੁੱਜਣ ਤੱਕ ਸੁਰੇਸ਼ ਨੇ ਪੜ੍ਹਾਈ,

ਪ੍ਰੋਫੈਸਰ, ਕਿਤਾਬਾਂ, ਪ੍ਰੀਖਿਆਵਾਂ ਆਦਿ ਨੂੰ ਲੈ ਕੇ ਬਕਵਾਸ ਜਾਰੀ ਰੱਖੀ ਸ਼ੀ। ਅਸੀਂ ਨਿਸਚਾ ਕਰ ਲਿਆ ਸੀ ਕਿ ਸਾਡਾ ਪਹਿਲਾ ਪੜਾਅ ਸਿੱਧਾ ਚਾਰ-ਚੋਟੀਆਂ ਦੇ ਮੰਦਰ ਵਿੱਚ ਹੀ ਹੋਵੇਗਾ। ਇਸ ਪਿਛੋਂ ਸੁਰੇਸ਼ ਨੇ ਯੂਨੀਵਰਸਿਟੀ ਦੀ ਜ਼ਰੂਰਤ ਉਤੇ ਫਜ਼ੂਲ ਬਕਵਾਸ ਸ਼ੁਰੂ ਕਰਦਿਆਂ ਹੋਇਆ ਕਿਹਾ ਸੀ, ਆਖਰ ਯੂਨੀਵਰਸਿਟੀ ਦੀ ਲੋੜ ਹੀ ਕੀ ਹੈ? ਅਤੇ ਕਿ ਅੱਗੇ ਉਪਾਧੀਆਂ ਲੈਂਦੇ ਸਮੇਂ ਆਪਣੇ ਸਿਰਾਂ ਉੱਤੇ ਤਖ਼ਤੀਆਂ ਟੰਗਵਾ ਕੇ ਤਸਵੀਰਾਂ ਕਾਹਦੇ ਲਈ ਖਿਚਵਾਉਂਦੇ ਹਨ?

ਉਹਨੇ ਕਿਹਾ ਜਿੱਥੇ ਹਨੇਰਾ ਹੋਵੇ, ਜਾਂ ਹਵਾ ਚੱਲ ਰਹੀ ਹੋਵੇ, ਉਥੇ ਸਿਗਰਟਾਂ ਪੀਣ ਦਾ ਕੀ ਸੁੱਖ ਹੈ? ਚਾਨਣ ਹੋਵੇ ਤਾਂ ਅਸੀਂ ਧੂੰਏ ਨੂੰ ਦੇਖ ਸਕਦੇ ਹਾਂ। ਧੂੰਆਂ ਦਿਖਾਈ ਦਿੰਦਾ ਰਵ੍ਹੇ ਏਸੇ ਲਈ ਤਾਂ ਸਿਗਰਟ ਪੀਤੀ ਜਾਂਦੀ ਹੈ। ਤੇਰਾ ਕੀ ਖਿਆਲ ਹੈ? ਸਿਗਰਟ ਤੋਂ ਜੇ ਧੂਆਂ ਨਿਕਲੇਗਾ ਹੀ ਨਹੀਂ, ਤਾਂ ਦੱਸੋ ਜਿਉਣ ਦਾ ਕੀ ਸੁਆਦ ਆਵੇਗਾ?

ਮੈਂ ਕਿਹਾ, ਗੱਲ ਤਾਂ ਸਹੀ ਹੈ। ਦਿਖਾਈ ਦੇਣ ਉੱਤੇ ਬਹੁਤ ਕੁਝ ਨਿਰਭਰ ਕਰਦਾ ਹੈ। ਚਾਹ ਸਾਰੇ ਲੋਕ ਪੀਂਦੇ ਹਨ, ਸ਼ਾਇਦ ਏਸ ਲਈ ਕਿ ਚਾਹ ਦਾ ਰੰਗ ਮਿਟੀ ਰੰਗਾਂ ਹੁੰਦਾ ਹੈ। ਚਾਹ ਦਾ ਰੰਗ ਪੀਲਾ ਜਾਂ ਜਾਮੁਨੀ ਹੁੰਦਾ ਤਾਂ ਅਸੀਂ ਉਹਨੂੰ ਨਾ ਪੀਂਦੇ।

ਫੇਰ ਉਹਨੇ ਕਿਹਾ, ਪੋਈਟਿਕਸ ਵਾਲੇ ਪੇਪਰ ਦੀ ਹਾਲੇ ਵੀ ਪੂਰੀ ਤਿਆਰੀ ਨਹੀਂ ਹੋਈ ਹੈ। ਕਵਿਤਾ ਦੀ ਗੱਲ ਤਾਂ ਸਮਝ ਵਿੱਚ ਆ ਜਾਂਦੀ ਹੈ ਪਰ ਸੈਂਕੜੇ ਲੋਕਾਂ ਦੀਆਂ ਹਜ਼ਾਰਾਂ ਫਜ਼ੂਲ ਗੱਲਾਂ ਨਾਲ ਕੌਣ ਉਲਝਦਾ ਰਹੇ?

ਅਸੀਂ ਹੁਣ ਚਾਰ-ਚੋਟੀਆਂ ਮੰਦਰ ਤਕ ਪੁੱਜ ਗਏ ਸਾਂ। ਫੇਰ ਮੰਦਰ ਪਾਰ ਕਰਕੇ ਉੱਪਰ ਵਾਲੀ ਉਸ ਕਾਲੀ ਚੱਟਾਨ ਉੱਤੇ ਜਾ ਕੇ ਬੈਠ ਗਏ। ਸਾਹ ਚੜਿਆ ਹੋਇਆ ਸੀ। ਫੇਰ ਵੀ ਸੁਰੇਸ਼ ਹਫਦਾ ਹੋਇਆ ਰੁਕ-ਰੁਕ ਕੇ ਇੱਕ-ਇੱਕ ਸ਼ਬਦ ਬੋਲ ਹੀ ਰਿਹਾ ਸੀ। ਸਾਹਮਣੇ ਸਾਰਾ ਸ਼ਹਿਰ ਰੋਸ਼ਨੀ ਨਾਲ ਚਮਕ ਰਿਹਾ ਸੀ। ਏਥੇ ਬੈਠਿਆਂ-ਬੈਠਿਆਂ ਸ਼ਹਿਰ ਦੇ ਰਾਹ ਅਤੇ ਕਈ ਥਾਂ ਸਾਫ-ਸਾਫ ਦੇਖੇ ਜਾ ਸਕਦੇ ਸਨ।

ਮੈਂ ਕੁਝ ਵੀ ਬੋਲ ਨਹੀਂ ਰਿਹਾ ਸੀ - ਮੇਰੀ ਚੁੱਪ ਤੋੜਨ ਦੇ ਇਰਾਦੇ ਨਾਲ ਸੁਰੇਸ਼ ਨੇ ਸ਼ੁਰੂ ਕੀਤਾ -

ਇਹਨਾਂ ਲੋਕਾਂ ਦੀ ਇੱਕ ਵਿਸ਼ੇਸ਼ਤਾ ਇਹ ਹੈ ਕਿ ਇਹ ਆਪਣੇ ਬਲ ਦਾ ਪ੍ਰਯੋਗ ਕਰਕੇ ਉਹਨਾਂ ਆਦੀਵਾਸੀਆਂ ਨੂੰ ਜਿਹੜੇ ਇਹਨਾਂ ਦੇ ਮੁਕਾਬਲੇ ਪਹਿਲਾਂ ਤੋਂ ਪ੍ਰਗਤੀਸ਼ੀਲ ਸਨ ਜੰਗਲੀ ਕਰਾਰ ਦੇ ਕੇ ਬਾਰਹਖੜੀ, ਅਰੋਗਸ਼ਾਸਤਰ ਵਗੈਰਾ ਪੜ੍ਹਾਇਆ ਕਰਦੇ। ਉਸ ਯੁਗ ਵਿੱਚ ਅਮਰੀਕਾ ਦੇ ਮੂਲ ਰੈਡ ਇੰਡੀਅਨ ਦਾ ਇੱਕ ਵਿਸ਼ਾਲ ਭੂ-ਖੰਡ ਸੀ। ਏਸ ਭੂ-ਖੰਡ ਉੱਤੇ ਯੂਰਪ ਦੇ ਕੁਝ ਦਲਿਤ ਲੋਕਾਂ ਨੇ ਆਪਣੀਆਂ ਬਸਤੀਆਂ ਬਣਾ ਲਈਆਂ ਸਨ। ਅੱਗੇ ਧੀਰੇ-ਧੀਰੇ ਇਹਨਾਂ ਲੋਕਾਂ ਨੇ ਸਾਰੇ ਰੈੱਡ-ਇੰਡੀਅਨਾਂ ਨੂੰ ਕਤਲ ਕਰਕੇ ਭੂ-ਖੰਡ ਉੱਤੇ ਕਬਜ਼ਾ ਕਰ ਲਿਆ ਅਤੇ ਮਾਲਕ ਬਣ ਗਏ। ਇਹਨਾਂ ਨੇ ਨਵੇਂ-ਨਵੇਂ ਸੰਦਾਂ ਦੀ ਕਾਢ ਕੱਢੀ ਅਤੇ ਜ਼ਿੰਦਗੀ ਦੇ ਹਰ ਖੇਤਰ ਵਿੱਚ ਨਵੇਂ-ਨਵੇਂ ਚਮਤਕਾਰ ਕਰ ਦਿਖਾਏ। ਸੱਚ ਤਾਂ ਇਹ ਸੀ ਕਿ ਇਹਨਾਂ ਦੇ ਮੁਕਾਬਲੇ ਰੈੱਡ ਇੰਡੀਅਨ ਹੀ ਵਧੇਰੇ ਪ੍ਰਗਤੀਸ਼ੀਲ ਸਨ।

ਹੁਣ ਤੁਸੀਂ ਪੁੱਛੋਗੇ ਦੇਸ਼ ਤੋਂ ਕੀ ਤਾਤਪਰਜ ਹੈ? ਤਾਂ ਸਾਹਿਬ ਇਹ ਦੇਸ਼ ਨਕਸ਼ਿਆ ਉੱਤੇ ਉੱਕਰੇ ਹੁੰਦੇ ਸਨ। ਤੁਸੀਂ ਪੁੱਛੋਗੇ, ਨਕਸ਼ਾ ਕੀ ਹੋਇਆ? ਤਾਂ ਨਕਸ਼ਾ ਅਰਥਾਤ ਇਕ ਕਾਗ਼ਜ਼ ਸੀ। ਇਸ ਕਾਗਜ਼ ਉੱਤੇ ਕਈ ਲਕੀਰਾਂ ਖਿੱਚੀਆਂ ਹੁੰਦੀਆਂ। ਕਿਸੇ ਇੱਕ ਲਕੀਰ

ਦੇ ਏਧਰ ਰਹਿਣ ਵਾਲਿਆਂ ਨੂੰ ਹਿੰਦੁਸਤਾਨੀ ਕਿਹਾ ਜਾਂਦਾ ਅਤੇ ਓਧਰ ਵਾਲਿਆਂ ਨੂੰ ਪਾਕਿਸਤਾਨੀ ਕਿਹਾ ਜਾਂਦਾ।

ਮੈਂ ਪੁੱਛਿਆ, ਦੇਖੋ, ਚੰਬੇ ਦੀ ਖ਼ੁਸ਼ਬੂ ਆ ਰਹੀ ਹੈ ਨਾ? ਆਹਾ, ਉਹ ਦੇਖੋ ਚੰਬਾ। ਫੁੱਲਾਂ ਨਾਲ ਕਿੰਨਾ ਲੱਦਿਆ ਹੋਇਆ ਹੈ।

ਪਰ ਸੁਰਸ਼ਾ ਕਿਥੇ ਰੁਕਣ ਵਾਲਾ ਸੀ? ਉਸਦੀ ਬਕਵਾਸ ਜਾਰੀ ਸੀ -

ਹੁਣ ਦੇਖੋ, ਦਸ ਤੋਂ ਸਤਾਰਾਂ ਤੱਕ ਸਿੱਧੀ ਗਿਣਤੀ ਕਰੋ ਤਾਂ ਜੋੜ ਸੱਤ ਹੋਣਾ ਚਾਹੀਦਾ। ਪਰ ਇਹਨਾਂ ਲੋਕਾਂ ਦੀ ਰਾਇ ਵਿੱਚ ਦਸ ਤੋਂ ਸਤਾਰਾਂ ਤੱਕ ਦਾ ਜੋੜ ਅੱਠ ਹੁੰਦਾ।

ਮੈਂ ਕਿਹਾ, ਓਏ ਬਸ ਵੀ ਕਰੋ।

ਫੇਰ ਸੁਰੇਸ਼ ਨੇ ਏਸ ਤੋਂ ਵੀ ਖ਼ਤਰਨਾਕ ਵਿਸ਼ਾ ਛੇੜਿਆ ਸੀ। ਉਹਨੇ ਕਿਹਾ, ਊਠ ਅਤੇ ਊਠਣੀ ਦਾ ਕਿਸ ਤਰ੍ਹਾਂ ਹੁੰਦਾ ਹੈ, ਪਤਾ ਹੈ ਤੈਨੂੰ? ਸਾਡੇ ਗੁਆਂਢ ਦੀ ਇੱਕ ਕੁੜੀ ਏਅਰ ਹੋਸਟੈਸ ਹੋ ਗਈ ਹੈ, ਉਹਦਾ ਕਿੱਸਾ ਮੈਂ ਤੈਨੂੰ ਦੱਸਿਆ ਹੈ?

ਮੈਂ ਅੱਕ ਕੇ ਕਿਹਾ, ਤੈਨੂੰ ਸਾਲੇ ਦੂਜੇ ਵਿਸ਼ੇ ਹੀ ਮਲੂਮ ਨਹੀਂ। ਬਸ ਵਾਰ-ਵਾਰ ਓਹੀ। ਅਜਿਹੀਆਂ ਗੱਲਾਂ ਮੁੱਢ ਵਿੱਚ ਹੀ ਕੁਝ ਨਵੀਆਂ-ਨਵੀਆਂ ਅਤੇ ਦਿਲਚਸਪ ਲਗਦੀਆਂ ਹਨ। ਦੂਜੇ ਵਿਸ਼ੇ ਹੈਂ ਕਿ ਨਹੀਂ। ਫੇਰ ਉਹਨੇ ਮੈਨੂੰ ਅਨੇਕ ਨਵੇਂ ਕਾਮੁਕ ਲਤੀਫ਼ੇ ਸੁਣਾ ਕੇ ਖ਼ੂਬ ਹਸਾਇਆ ਸੀ।

ਮੈਂ ਕਿਹਾ, ਉਠੋ, ਹੁਣ ਚਲੀਏ।

ਅਸੀਂ ਲੋਕ ਤੁਰ ਰਹੇ ਸਾਂ। ਹੇਠਲੀਆਂ ਸੜਕਾਂ ਦੀਆਂ ਬੱਤੀਆਂ ਦੇ ਕਾਰਣ ਸਾਡੇ ਪਰਛਾਵੇਂ ਧੁੰਦਲੇ-ਜੇਹੇ ਪੈ ਗਏ ਸਨ। ਅਸੀਂ ਪਹਾੜੀ ਦੇ ਮੱਧ ਤਕ ਚੜ੍ਹ ਗਏ ਸਾਂ ਅਤੇ ਫੇਰ ਨਾਲ ਦੀ ਚੱਟਾਨ ਉੱਤੇ ਉਤਰ ਗਏ ਸਾਂ। ਸ਼ਹਿਰ ਦੀਆਂ ਬੱਤੀਆਂ ਪਿੱਛੇ ਓਝਲ ਹੋ ਗਈਆਂ ਸਨ। ਪਰ ਪਹਾੜੀ ਤੋਂ ਪਰੇ ਰੋਸ਼ਨੀ ਸੀ। ਏਸ ਲਈ ਆਕਾਸ਼ ਚਮਕ ਰਿਹਾ ਸੀ।

ਇੱਕਾ-ਦੁੱਕਾ ਨੰਗੇ ਦਰੱਖ਼ਤ। ਐਨ ਉੱਪਰ ਚੰਦਰਮਾ-ਰੇਖਾ। ਸੁਰੇਸ਼ ਚੰਦਰਮਾ ਨੂੰ ਹਮੇਸ਼ਾ ਚੰਦਰਿਕਾ ਕਿਹਾ ਕਰਦਾ ਸੀ। ਪੁੰਨਿਆ ਦੇ ਚੰਨ ਨੂੰ ਦੇਖ ਕੇ ਉਹ ਕਹਿੰਦਾ ਚੰਦਰਿਕਾ ਨਿਕਲੀ ਹੈ।

ਉਹਨੇ ਕਿਹਾ ਸੀ, ਸਾਰੀਆਂ ਚੀਜ਼ਾਂ ਇਸਤ੍ਰੀ-ਲਿੰਗ ਹੋਣੀਆਂ ਚਾਹੀਦੀਆਂ ਹਨ। ਮੱਖੀ, ਕੀੜੀ ਇਹ ਸ਼ਬਦ ਕਿੰਨੇ ਖ਼ੂਬਸੂਰਤ ਹਨ। ਪਰ ਕਾਂ, ਚੂਹਾ- ਇਹ ਸ਼ਬਦ ਬੇਕਾਰ ਹਨ। ਸਿਰਫ਼ ਦੇਖ ਕੇ ਤੂੰ ਕਿਵੇਂ ਜਾਣ ਲੈਂਦਾ ਏ ਕਿ ਇਹ ਕਾਉਣੀ ਹੈ ਜਾਂ ਚੂਹੀ ਹੈ? ਫੇਰ ਬਿਨਾਂ ਸੋਚੇ-ਸਮਝੇ ਕਿੰਜ ਕਹਿ ਦਿੱਤਾ - ਕਾਂ।

ਚਲਦਿਆਂ-ਚਲਦਿਆਂ ਅਸੀਂ ਲੋਕ ਥਕ ਗਏ ਸਾਂ। ਫੇਰ ਵੀ ਕਿਤੇ ਰੁਕੇ ਨਹੀਂ। ਸਿੱਧਾ ਰਾਹ ਅਸੀਂ ਛੱਡ ਦਿੱਤਾ ਸੀ। ਹੁਣ ਅਸੀਂ ਘਾਹ ਦੇ ਮੈਦਾਨਾਂ ਨੂੰ ਮਿਧਦੇ ਚਲੇ ਰਹੇ ਸਾਂ। ਸੁਕੀ ਘਾਹ ਧਰਤੀ ਨਾਲ ਚਿੰਬੜੀ ਬਿਛੀ ਹੋਈ ਸੀ। ਬਹੁਤ ਦਿਨਾਂ ਪਿਛੋਂ ਏਸ ਪਾਸੇ ਆਉਣਾ ਹੋਇਆ ਸੀ। ਏਸ ਲਈ ਸਭ ਕੁਝ ਬਦਲਿਆ ਹੋਇਆ ਲੱਗ ਰਿਹਾ ਸੀ। ਘਾਹ ਉੱਤੇ ਜੁੱਤੀਆਂ ਪਾ ਕੇ ਤੁਰਨ ਨਾਲ ਕਿਤੇ ਆਪਣੀ ਥਾਂ ਹੋਣ ਦਾ ਅਭਿਮਾਨ ਜਾਗਦਾ ਹੈ। ਪਰ ਤੁਰਦੇ ਸਮੇਂ ਜੁੱਤੀਆਂ ਹੇਠ ਆਉਣ ਵਾਲੀ ਸੁੱਕੀ ਘਾਹ ਦੀ ਆਵਾਜ਼ ਬੜੀ ਦਿਲ-ਖਿਚਵੀਂ

ਹੁੰਦੀ ਹੈ। ਐਨੀ ਕਿ ਸੁਰੇਸ਼ ਦੀ ਬਕ-ਬਕ ਆਪਣੇ ਆਪ ਬੰਦ ਹੋ ਗਈ ਸੀ।

ਚੰਦਰਿਕਾ ਕਾਫ਼ੀ ਉੱਪਰ ਆ ਚੁੱਕੀ ਸੀ। ਉਹਦੇ ਆਕਾਰ ਨੂੰ ਦੇਖ ਕੇ ਮੈਂ ਅਨੁਮਾਨ ਲਾਇਆ ਕਿ ਅੱਜ ਛੇਵੀਂ ਜਾਂ ਸੱਤਵੀ ਹੋਣੀ ਚਾਹੀਦੀ ਹੈ।

ਘਾਹ ਖ਼ਤਮ ਹੋਈ। ਅੱਗੇ ਲੰਬੀ ਚੱਟਾਨ ਸੀ। ਬਹੁਤ ਸਾਫ਼। ਕਾਲੀ। ਹੱਥਾਂ ਨੂੰ ਜ਼ਮੀਨ 'ਤੇ ਟਿਕਾ ਕੇ ਅਸੀਂ ਉਥੇ ਹੀ ਬੈਠ ਗਏ।

ਏਥੋਂ ਬੇਤਾਲ ਦਾ ਟਿੱਲਾ ਕੁਝ ਅ-ਸਪਸ਼ਟ ਜਿਹਾ ਦਿਖਾਈ ਦੇ ਰਿਹਾ ਸੀ। ਅਸੀਂ ਉਥੇ ਕਾਫ਼ੀ ਦੇਰ ਤਕ ਬੈਠੇ ਰਹੇ। ਚਾਨਣੀ ਏਨੀ ਮੱਧਮ ਸੀ ਕਿ ਹਨੇਰੀ ਵਿੱਚ ਅਤੇ ਉਜਾਲੇ ਵਿੱਚ ਕੋਈ ਖ਼ਾਸ ਫਰਕ ਨਹੀਂ ਸੀ। ਪੂਰੇ ਦਾ ਪੂਰਾ ਜੰਗਲਾ ਨਾਟਕ ਦੇ ਮੁਹਾਵਰੇ ਵਿੱਚ ਇਸ ਦਾ ਵਰਣਨ ਇੰਜ ਹੋਵੇਗਾ - ਨਾ ਕੀੜੀ ਨੂੰ ਪਨਾਹ, ਨਾ ਆਦਮੀ ਦਾ ਨਾਂ-ਨਿਸ਼ਾਨ। ਤਮਾਸ਼ਾ - ਸਚਮੁਚ ਮਹਾਨ। ਜੰਗਲ ਦੀ ਇਹ ਘੁੱਪ ਹਨੇਰੀ ਰਾਤ। ਅਜਿਹੇ ਸਮੇਂ ਕਿਸੇ ਨਾਲ ਗੱਲ ਕਰਨ ਦਾ ਮਨ ਹੀ ਨਹੀਂ ਹੁੰਦਾ। ਆਪਣੀ ਹੋਂਦ ਦਾ ਅਹਿਸਾਸ ਏਥੇ ਮੁਕ ਜਾਂਦਾ ਹੈ। ਏਥੇ ਐਨੀ ਭਿਆਨਕ ਸ਼ਾਂਤੀ ਹੈ ਕਿ ਕੇਵਲ ਇਕੱਲਾ ਵਿਅਕਤੀ ਹੀ ਏਥੇ ਟਿਕ ਸਕਦਾ ਹੈ। ਰਾਤ ਐਨੀ ਘੁੱਪ ਹਨੇਰੀ ਹੁੰਦੀ ਹੈ ਕਿ ਇਸ ਚੱਟਾਨ ਉੱਤੇ ਬਹਿ ਕੇ ਕੇਵਲ ਇਕੱਲੇ ਵਿਅਕਤੀ ਦੇ ਮਨ ਵਿੱਚ ਵਿਰਾਟ ਵਿਚਾਰ ਪੈਦਾ ਹੋ ਸਕਦੇ ਹਨ। ਪਰ ਇਸ ਚੱਟਾਨ ਉੱਤੇ ਜੇ ਦੋ ਬੰਦੇ ਬੈਠੇ ਹੋਣ ਤਾਂ ਕੁਝ ਵੀ ਨਹੀਂ ਵਾਪਰਦਾ। ਅਰਥਹੀਣਤਾ ਦਾ ਅਹਿਸਾਸ ਹੋਣ ਲਗਦਾ ਹੈ।

ਉਂਜ ਦੋ ਇਕਾਈਆਂ ਨੂੰ ਆਪੋ ਵਿਚ ਮਿਲਾ ਦਿੱਤਾ ਜਾਵੇ ਤਾਂ ਬਾਕੀ ਸਭ ਇੱਕ ਹੀ ਹੁੰਦਾ ਹੈ ਇਹ ਅਤੇ ਉਹ ਦੋਵੇਂ ਰੂਬਰੂ ਖੜ੍ਹੇ ਹੋਣ ਤਾਂ ਲਗਦਾ ਹੈ, ਦੋ ਦੁਸ਼ਮਣ ਤਲਵਾਰਾਂ ਲਈ ਖੜ੍ਹੇ ਹੋਣ ਏਨੇ ਭਿੰਨ ਹੁੰਦੇ ਹਨ ਦੋਨੋ।

ਇਕੱਲਾ ਹੋਵੇ ਤਾਂ ਉਹ ਆਪਣੇ-ਆਪ ਉਸ ਇੱਕ ਵਿੱਚ ਲੀਨ ਹੋ ਜਾਂਦਾ ਹੈ। ਇਹ ਨਹੀ ਕਿ ਦੋਹਾਂ ਦੇ ਦੋ ਮਨ ਹੁੰਦੇ ਹਨ, ਏਸ ਲਈ ਦੋਨੋਂ ਭਿੰਨ ਹੁੰਦੇ ਹਨ। ਇਹ ਕਿ ਦੋਹਾਂ ਦੇ ਦੋ ਸਰੀਰ ਹੁੰਦੇ ਹਨ। ਦੋ ਸਰੀਰਾਂ ਦੇ ਕਾਰਣ ਦੋਹਾਂ ਨੂੰ ਪ੍ਰਸਪਰ ਅਲਗ ਹੋਣ ਦਾ ਅਹਿਸਾਸ ਹੋਣ ਲਗਦਾ ਹੈ।

ਅੱਖਾਂ ਖੁੱਲ੍ਹੀਆਂ ਰਖੋ ਤਾਂ ਦੇਖ ਸਕੋਗੇ ਆਖ਼ਰ - ਬਾਹਰ ਸਭ-ਕੁਝ ਇੱਕ ਹੀ ਹੈ। ਤਾਰੇ ਸਿਰਫ਼ ਸਫੈਦ ਹੀ ਨਹੀਂ ਹੁੰਦੇ। ਕੁਝ ਹਰੇ। ਨੀਲੇ। ਕੁਝ ਹਲ ਕੇ ਲਾਲ। ਇੱਕ ਤਾਰਾ ਇਕਦਮ ਕਾਲਾ ਅਤੇ ਚੰਦ੍ਰਿਕਾ ਦਾ ਉਹ ਮਿਟਿਆ ਹੋਇਆ ਅੰਸ਼ ਐਨੀ ਉਚਾਈ 'ਤੇ ਬੈਠਾ ਮੈਂ ਦੇਖ ਨਹੀਂ ਸਕਦਾ।

ਸਮੁੱਚੀ ਧਰਤੀ ਨੂੰ ਚੁੱਕਿਆ ਜਾ ਸਕਦਾ ਹੈ, ਐਨੀ ਹੌਲੀ ਹੈ ਉਹ. ਬਿਲਕੁਲ ਗੇਂਦ ਹੀ ਸਮਝੋ। ਪਰ ਰੰਗਦਾਰ ਗੇਂਦ। ਗਿਰਗਿਟ ਵਾਂਗ ਹਰ ਰੁੱਤ ਵਿੱਚ ਰੰਗ ਬਦਲ ਲੈਂਦੀ ਹੈ।

ਦੋਨੋਂ ਬਾਂਦਰ ਵਾਂਗ ਚੁਪਚਾਪ ਬੈਠੇ ਹਨ। ਬਿਟ ਬਿਟ ਦੇਖ ਰਹੇ ਹਨ। ਇਹ ਬੜਾ ਮਜ਼ਾਕੀਆ ਲਗ ਰਿਹਾ ਹੈ।

ਆਖਰ ਦੋ ਮਨੁੱਖ ਇੱਕ ਸੀਮਾ ਤੋਂ ਅੱਗੇ ਇੱਕ-ਦੂਜੇ ਦੇ ਨੇੜੇ ਨਹੀਂ ਆ ਸਕਦੇ। ਇਹਨਾਂ ਲਈ ਇੱਕ ਦੂਜੇ ਵਿੱਚ ਘੁਲ-ਮਿਲ ਜਾਣਾ ਸੰਭਵ ਨਹੀਂ ਹੁੰਦਾ। ਸਰੀਰ ਨੇ ਰੁਕਾਵਟਾਂ

ਖੜੀਆਂ ਕਰ ਰੱਖੀਆਂ ਹਨ।

ਮਨੁੱਖਾਂ ਦੇ ਸਰੀਰ ਵਿੱਚ ਕਿਤੇ ਵੀ ਕੋਈ ਸੂਖਮ ਅੰਸ਼ ਨਹੀਂ ਹੁੰਦਾ। ਸਿਰ ਤੋਂ ਲੈ ਕੇ ਪੈਰਾਂ ਦੇ ਅੰਗੂਠਿਆਂ ਦੇ ਨੌਂਹਾਂ ਤੱਕ ਹਰ ਚੀਜ਼ ਕਿੰਨੀ ਠੋਸ ਅਤੇ ਕਰੜੀ ਹੈ। ਫੇਰ ਪਿੱਠ ਬੈਠਣ ਲਗਦੀ ਹੈ, ਢਿੱਡ ਫੁਲਦਾ ਰਹਿੰਦਾ ਹੈ। ਦਿਮਾਗ ਹੌਲਾ ਹੋਣ ਲਗਦਾ ਹੈ।

ਏਸ ਸਾਹਮਣੇ ਵਾਲੇ ਬਿਰਖ ਨੂੰ ਦੇਖਿਆ? ਇਹਨੂੰ ਸੰਤੁਲਨ ਬਣਾ ਕੇ ਸਿੱਧੇ ਖੜੇ ਰਹਿਣ ਲਈ ਕੀਹਨੇ ਸਿਖਾਇਆ? ਕੀਹਨੇ ਸਿਖਾਇਆ ਇਹਨੂੰ ਇਸ ਤਰਾਂ ਆਖਰ ਤੀਕ ਜ਼ਮੀਨ ਵਿਚ ਗੱਡੇ ਰਹਿ ਕੇ ਆਪਣੀ ਚੇਤਨਾ ਨੂੰ ਸੁਰਖਿਅਤ ਰਖਣਾ? ਇਹਦੀ ਨਾ ਕੋਈ ਮਾਂ, ਨਾ ਕੋਈ ਬਾਪ।

ਮੇਰੀ ਮਾਂ ਨੇ ਸਾਡੀ ਵੱਡੀ ਭੈਣ ਦਾ ਪਹਿਲਾ ਜਣੇਪਾ ਕੀਤਾ ਸੀ। ਕਿੰਨਾ ਭਿਅੰਕਰ ਹੈ? ਵੀਭਤਸ। ਬਿਰਖਾਂ ਨੂੰ ਦੇਖੋ, ਸਿੱਧੇ ਆਪਣੇ ਤਨਿਆਂ ਨੂੰ ਅਕੜਾ ਕੇ ਖੜੇ ਹਨ। ਬਿਰਖਾਂ ਦਾ ਉਪਰਲਾ ਭਾਗ ਦੇਖ ਰਹੇ ਹੋ? ਵਾਸਤਵ ਵਿੱਚ ਉਹ ਬਿਰਖ ਕਿੱਥੇ ਹੁੰਦਾ ਹੈ? ਉਹ ਤਾਂ ਉਹਦੀਆਂ ਅੰਤੜੀਆਂ, ਫੇਫੜੇ ਆਦਿ ਹਨ। ਅਸਲੀ ਬਿਰਖ ਤਾਂ ਧਰਤੀ ਦੇ ਅੰਦਰ ਹੁੰਦਾ ਹੈ।

ਧਰਤੀ ਦੇ ਅੰਦਰ ਮਨੁੱਖ ਦੀਆਂ ਕਿਹੜੀਆਂ ਜੜਾਂ ਹਨ?

ਪੇਟ ਦੀ ਖ਼ਾਤਰ ਮਨੁੱਖ ਇਸ ਵਰਦਾਨ ਤੋਂ ਵੰਚਿਤ ਰਹਿ ਗਿਆ ਹੈ। ਕੀ ਤੁਸੀਂ ਵਿਸ਼ਵਾਸ ਨਾਲ ਕਹਿ ਸਕਦੇ ਹੋ ਕੇ ਇਹ ਧਰਤੀ ਤੁਹਾਨੂੰ ਠੁਕਰਾਏਗੀ ਨਹੀਂ? ਕਿਸੇ ਨੇ ਸਾਨੂੰ ਉਪਰੋਂ ਇੰਜ ਹੀ ਹੇਠਾਂ ਸੁੱਟ ਦਿੱਤਾ ਹੈ। ਹੁਕਮ ਹੈ, ਇਥੇ ਕਿਰਾਏ ਉੱਤੇ ਰਹੋ। ਇਹ ਸਰੀਰ ਕਿਰਾਏ ਉੱਤੇ, ਸੌ ਸਾਲ ਦਾ ਠੇਕਾ। ਕਿਤੇ ਕੁਝ ਧਾਂਦਲੀ ਮਚਾਈ, ਘਰ ਖਾਲੀ ਕਰਨਾ ਪਵੇਗਾ। ਖਿਆਲ ਰੱਖਣਾ ਇਹਦਾ।

ਧਰਤੀ ਬਿਰਖਾਂ ਦੀ ਚਮੜੀ ਹੁੰਦੀ ਹੈ। ਪੱਟਾਂ ਦੇ ਵਾਲਾਂ ਨੂੰ ਮੁੰਨਣਾ ਓਨਾ ਕਠਨ ਹੈ, ਜਿੰਨੀ ਹੀ ਇਹ ਚਮੜੀ ਪੱਕੀ ਹੈ। ਏਸ ਲਈ ਕਿਸੇ ਪੌਦੇ ਨੂੰ ਪੁਟਦੇ ਸਮੇਂ ਜ਼ਬਰਦਸਤੀ ਨਾ ਕਰੋ, ਹੌਲੀ-ਹੌਲੀ ਪਿਆਰ ਨਾਲ ਉਹਨੂੰ ਉੱਪਰ ਖਿਚਦੇ ਰਹੋ। ਧਰਤੀ ਅੰਦਰ ਦੂਰ ਤੱਕ ਬਣੇ ਇਹਦੇ ਸਬੰਧਾਂ ਨੂੰ ਹੌਲੀ-ਹੌਲੀ ਟੁਟਦੇ - ਅੱਡ ਹੁੰਦੇ ਦੇਖਦੇ ਰਹੋ।

ਤੁਹਾਡੇ ਪੈਰਾਂ ਨੂੰ ਇਹ ਵਰਦਾਨ ਕਿੱਥੇ? ਏਸ ਲਈ ਤੁਸੀਂ ਕਮਰੇ ਤੋਂ ਨਿਕਲ ਸਕੇ ਅਤੇ ਬੇਤਾਲ ਤੱਕ ਪਹੁੰਚ ਗਏ। ਤੁਸੀਂ ਆਪਣੇ ਕਦਮਾਂ ਨੂੰ ਇਕਦਮ ਉਠਾ ਸਕਦੇ ਹੋ। ਘਾਹ ਨੂੰ ਮਿੱਧ ਸਕਦੇ ਹੋ। ਤੁਰਦੇ ਸਮੇਂ ਬਿਨਾਂ ਕਿਸੇ ਰੁਕਾਵਟ ਦੇ ਪਿਛਲੀ ਲੱਤ ਉਠਾ ਸਕਦੇ ਹੋ।

ਅਤੇ ਏਥੋਂ ਤਕ ਪਹੁੰਚ ਜਾਂਦੇ ਹੋ।

ਤੁਹਾਨੂੰ ਏਥੋਂ ਗੰਧਰਵ - ਕਿੰਨਰਾਂ ਦਾ ਕੋਈ ਉਡਣ-ਖਟੋਲਾ ਇਕ ਦਿਨ ਅਚਾਨਕ ਉਠਾ ਕੇ ਲੈ ਜਾਵੇਗਾ।

ਤੁਸੀਂ ਸਾਰੀ ਧਰਤੀ ਛਾਣ ਸੁਟੋ, ਫੇਰ ਵੀ ਤੁਸੀਂ ਧਰਤੀ ਨਾਲ ਆਪਣੇ ਰਿਸ਼ਤਿਆਂ ਨੂੰ ਨਹੀਂ ਲੱਭ ਸਕੋਗੇ। ਏਸੇ ਲਈ ਤਾਂ ਮੱਛੀਆਂ ਪਾਣੀ ਦੇ ਅੰਦਰ ਭਿੱਜੀਆਂ-ਭਿੱਜੀਆਂ ਘੁੰਮਦੀਆਂ ਰਹਿੰਦੀਆਂ ਹਨ। ਉਹਨਾਂ ਨੂੰ ਫੜ ਕੇ ਬਾਹਰ ਦੀ ਟੋਕਰੀ ਵਿੱਚ ਸੁੱਟ ਦਿਓ ਤਾਂ ਕਿੰਨੀਆਂ ਬੇਚੈਨ ਹੋ ਜਾਂਦੀਆਂ ਹਨ। ਏਸੇ ਲਈ ਜਿਹੜੇ ਪੰਛੀਆਂ ਦੇ ਝੁੰਡ ਉੱਚੀਆਂ-ਉੱਚੀਆਂ ਉੜਾਨਾਂ ਭਰਦੇ ਸੰਘਣੇ ਜੰਗਲਾਂ ਨੂੰ ਪਾਰ ਕਰਕੇ ਦੂਰ ਨਿਕਲ ਜਾਂਦੇ ਹਨ, ਬਹੁਤ ਦੂਰ

ਨਿਕਲ ਜਾਂਦੇ ਹਨ, ਉਹਨਾਂ ਨੂੰ ਸਹਾਰੇ ਦੀ ਲੋੜ ਨਹੀਂ ਹੁੰਦੀ। ਉਹਨਾਂ ਦੇ ਘਰ ਦਾ ਕੋਈ ਪਤਾ ਨਹੀਂ। ਪਰ ਤੁਹਾਡਾ ਘਰ ਤਾਂ ਏਥੇ ਹੀ ਹੈ, ਤੁਹਾਡਾ ਸਰੀਰ। ਰਹਿ ਲਓ, ਉਸ ਦੇ ਅੰਦਰ, ਕੋਈ ਚਾਰਾ ਨਹੀਂ।

ਤੁਸੀਂ ਆਪਣੇ ਬੀਜ ਬੀਜਦੇ ਹੋ, ਧਰਤੀ ਨਾਲੋਂ ਅਲੱਗ ਕਰਕੇ। ਏਸ ਲਈ ਉਗਦੇ ਵੀ ਹਨ ਧਰਤੀ ਨਾਲੋਂ ਕੱਟੇ ਹੋਏ, ਅੰਤਰਾਲ ਵਿੱਚ।

ਤੁਹਾਡੀਆਂ ਸਾਰੀਆਂ ਇੰਦਰੀਆਂ ਨੂੰ ਅਲੰਕਾਰਾਂ ਨਾਲ ਜੋੜਿਆ ਜਾ ਸਕਦਾ ਹੈ। ਸਿਰਫ਼ ਇੱਕ ਤੋਂ ਬਿਨਾਂ। ਉਹਦੇ ਲਈ ਤਾਂ ਦੂਜੀ ਇੰਦਰੀ ਹੀ ਅਲੰਕਾਰ ਬਣ ਸਕਦੀ ਹੈ। ਮਤਲਬ ਇਹ ਕਿ ਤੁਸੀਂ ਲੋਕ ਅਲੰਕਾਰਾਂ ਲਈ ਇੱਕ-ਦੂਜੇ ਨਾਲ ਜੁੜੇ ਰਹਿੰਦੇ ਹੋ।

ਮੇਰੀ ਪਸੰਦ ਦੀ ਇੱਕ ਵੀ ਕੁੜੀ ਮੈਨੂੰ ਨਹੀਂ ਮਿਲੀ।

ਮੈਨੂੰ ਵੀ ਤਾਂ ਕਿੱਥੇ ਮਿਲੀ?

ਜੇ ਤੁਸੀਂ ਕੁੜੀ ਹੁੰਦੇ, ਤਾਂ ਮੈਂ ਤੁਹਾਨੂੰ ਕਦੇ ਨਾ ਛੱਡਦਾ।

ਮੈਂ ਵੀ ਤੁਹਾਨੂੰ ਨਾ ਛੱਡਦਾ।

ਮੇਰੇ ਹੱਥ ਨੂੰ ਚੁੰਮੋ।

ਲਿਆਉ।

ਇਹ ਨਹੀਂ, ਸੱਜਾ ਹੱਥ ਦਿਓ।

ਏਹੀ। ਸੁਰੇਸ਼ ਏਸੇ ਤਰ੍ਹਾਂ ਅਤਿ ਤੀਕ ਪਹੁੰਚ ਜਾਂਦਾ ਹੈ। ਮੌਕਾ ਮਿਲਦਿਆਂ ਹੀ ਬੁਰੀ ਤਰ੍ਹਾਂ ਨਾਲ ਸਥਿਤੀ ਦਾ ਸਫਾਇਆ ਕਰ ਦਿੰਦਾ ਹੈ ਅਤੇ ਆਪ ਅੱਡ ਹੋ ਜਾਂਦਾ ਹੈ। ਖਾਲੀ ਸਥਿਤੀ ਨੂੰ ਫੇਰ ਤੋਂ ਭਰ ਦਿੰਦਾ ਹੈ। ਉਹਨੇ ਦੂਰ ਤੋਂ ਜਿਵੇਂ-ਜਿਵੇਂ ਨਿਰਾਰਥਕਤਾ ਦੀ ਤ੍ਰੇੜ ਦੇਖੀ ਸੀ। ਕਿਨਾਰੇ ਤੋਂ। ਪਰ ਉਹਨੇ ਕਦੀ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਥਿਤੀ ਦੇ ਹਵਾਲੇ ਨਹੀਂ ਕੀਤਾ ਸੀ।

ਪਗਡੰਡੀ ਰਾਹੀਂ ਅਸੀਂ-ਲੋਕ ਸਿੱਧੇ ਪੈਦਲ ਬੇਤਾਲ ਪੁੱਜੇ। ਅੱਜ ਲਾਟ ਸੀ। ਭਰਪੂਰ ਚਾਨਣੀ। ਅਸੀਂ ਏਥੇ ਪੁੱਜ ਗਏ, ਤਾਂ ਵੀ ਲਾਟ ਲੁਪਤ ਨਹੀਂ ਹੋਈ ਸੀ।

ਮੰਦਰ ਦੇ ਅੰਦਰ ਕੁਝ ਮਾਨਵੀ ਚਿਤਰ ਦਿਖਾਈ ਦੇ ਰਹੇ ਸਨ। ਮੈਂ ਘਬਰਾ ਗਿਆ।

ਸੁਰੇਸ਼ ਨੇ ਕਿਹਾ, ਕੀ ਅੰਦਰ ਜਾਣਾ ਹੀ ਨਹੀਂ?

ਮੈਂ ਆਖਿਆ, ਦੂਰ ਤੋਂ ਹੀ ਦੇਖਾਂਗੇ।

ਪਰ ਕੀ ਪਤਾ ਉਹ ਮਨੁੱਖ ਹੀ ਹਨ? ਜੇ ਭੂਤ-ਪ੍ਰੇਤ ਹੋਏ ਤਾਂ? ਪਰ ਭੂਤ-ਪ੍ਰੇਤ ਇਸ ਤਰ੍ਹਾਂ ਸਥਿਰ ਕਿਉਂ ਬੈਠੇ ਰਹਿਣਗੇ? 'ਤੇ ਹਵਨ ਕਾਹਦੇ ਲਈ?

ਪਰ ਮੰਨ ਲਵੋ ਉਹ ਲੋਕ ਤਾਂਤ੍ਰਿਕ ਹਨ, ਕਿਤੇ ਸਾਨੂੰ ਕੁੱਤਿਆਂ ਵਿੱਚ ਨਾ ਬਦਲ ਦੇਣ।

ਤਾਂ ਤੇ ਏਥੋਂ ਚਲੇ ਜਾਣਾ ਚਾਹੀਦਾ ਹੈ।

ਚੱਕਰ ਲਾ ਕੇ ਪਰਲੇ ਪਾਸੇ ਤੋਂ ਚਲੇ ਜਾਵਾਂਗੇ।

ਘਾਹ ਦੇ ਮੈਦਾਨ ਤੱਕ ਚਲੇ ਜਾਣ ਪਿਛੋਂ ਸੁਰੇਸ਼ ਨੇ ਕਿਹਾ, ਤੂੰ ਜਾਂ ਮੈਂ ਜਾਂ ਕੋਈ ਵੀ,

ਆਖਰ, ਅਸੀਂ ਕਰ ਹੀ ਕੀ ਸਕਦੇ ਹਾਂ? ਸਾਡੇ ਕੋਲ ਕਰਨ-ਯੋਗ ਕੋਈ ਖ਼ਾਸ ਚੀਜ਼ ਹੈ ਹੀ ਕਿੱਥੇ?

ਪ੍ਰਾਪਤੀ ਅਜਿਹੀ ਹੋਵੇ ਕਿ ਜਿਸਦੀ ਧੁਨ ਵਿੱਚ ਸਾਰੀ ਜ਼ਿੰਦਗੀ ਲੰਘ ਸਕੇ। ਆਖ਼ਰ ਤੱਕ।

ਮਨੁੱਖ ਤੋਂ ਅਲਾਵਾ ਹਰ ਕਿਸੇ ਚੀਜ਼ ਨਾਲ ਗੱਲ ਕਰਨੀ ਆਉਣੀ ਚਾਹੀਦੀ ਹੈ।

ਦੂਰ ਚਰਾਗਾਹ ਵਿਚ ਬੋਹੜ ਦਾ ਇੱਕ ਵਿਸ਼ਾਲ ਬਿਰਖ ਸੀ। ਬੋਹੜ ਭਿਅੰਕਰ ਲੱਗ ਰਿਹਾ ਸੀ। ਇਸ ਤੋਂ ਪਹਿਲਾਂ ਅਸੀਂ ਖਾਸ ਕਰਕੇ ਕਦੀ ਇਸ ਥਾਂ ਉੱਤੇ ਨਹੀਂ ਆਏ ਸਾਂ। ਬਿਰਖ ਦਾ ਆਕਾਰ ਬੇਹਦ ਦਿਲਚਸਪ ਸੀ। ਦੂਰੋਂ ਹੀ ਦੇਖਿਆ ਕਰਦੇ ਸਾਂ। ਉਹਦੇ ਤਨੇ ਨਾਲ ਸੰਧੂਰ ਨਾਲ ਲਿੱਬੜੇ ਵੱਡੇ-ਵੱਡੇ ਪੱਥਰ ਰੱਖੇ ਹੋਏ ਸਨ ਜਿਨ੍ਹਾਂ ਨੂੰ ਦੂਰ ਤੋਂ ਦੇਖਿਆ ਜਾ ਸਕਦਾ ਸੀ।

ਵਿਸ਼ਾਲ ਘੇਰਾ। ਹੇਠਾਂ ਧਰਤੀ ਉੱਤੇ ਸੁੱਕੀ ਘਾਹ ਦੇ ਢੇਰ। ਪੂਰੀ ਚਰਾਗਾਹ ਉੱਤੇ ਸੁੱਕੀ ਘਾਹ ਵਿਛੀ ਹੋਈ ਹੈ। ਦੂਰ ਤਕ ਢਲਾਣ, ਪਰ ਏਥੋਂ ਹੀ ਓਹ ਬੋਹੜ ਇੱਕ ਕਾਲੇ ਬਿੰਦੂ ਵਾਂਗ ਵਿਖਾਈ ਦਿੰਦਾ ਹੈ।

ਬੋਹੜ ਹੇਠਾਂ ਕਾਲਾ ਗਾੜ੍ਹਾ ਹਨੇਰਾ। ਅੱਖਾਂ ਉਤੇ ਜ਼ੋਰ ਪਾਈਏ ਤਾਂ ਛੋਟੀਆਂ-ਛੋਟੀਆਂ ਝਾੜੀਆਂ ਦਿਖਾਈ ਦਿੰਦੀਆਂ ਹਨ। ਜਾਂ ਵੱਡੇ-ਵੱਡੇ ਪੱਥਰ ਤਾਂ ਨਹੀਂ?

ਚਲੋ, ਅਸੀਂ ਇਹਦੇ ਹੇਠਾਂ ਬੈਠੀਏ।

ਨਹੀਂ।

ਕੁਝ ਚਿਰ ਲਈ ਏਥੇ ਕੀ ਡਰ ਹੈ?

ਕਿਉਂ ਨਹੀਂ? ਹਨੇਰੇ ਬਿਰਖ ਹੇਠਾਂ ਕੀ ਕੁਝ ਨਹੀਂ, ਹੋ ਸਕਦਾ? ਕੁਝ ਵੀ ਹੋ ਸਕਦਾ ਹੈ? ਠੀਕ ਹੈ। ਸਿਰਫ਼ ਚੱਕਰ ਲਾਉਣ ਵਿੱਚ ਕੀ ਹਰਜ ਹੈ? ਤੂੰ ਇੱਕ ਕੰਮ ਕਰ – ਸੱਜੇ ਪਾਸੇ ਤੋਂ ਆ ਜਾ। ਮੈਂ ਖੱਬੇ ਪਾਸੇ ਤੋਂ ਆਉਂਦਾ ਹਾਂ। ਪਰਲੇ ਪਾਸੇ ਮਿਲਾਂਗੇ।

ਪਰ ਫ਼ਰਜ਼ ਕਰੋ, ਓਧਰ ਸਾਡੀ ਮੁਲਾਕਾਤ ਹੀ ਨਾ ਹੋਈ ਤਾਂ?

ਤੂੰ ਖੱਬੇ ਪਾਸੇ ਤੋਂ।

ਤੂੰ ਪਹਿਲਾਂ ਫੜ।

ਮੈਂ ਸੱਜੇ ਪਾਸੇ ਤੋਂ ਘਾਹ ਉੱਤੇ ਤੁਰਦਾ ਹੋਇਆ ਝਾੜੀਆਂ ਤੋਂ ਬਚਦਾ ਹੋਇਆ, ਬੋਹੜ ਦੀਆਂ ਜਟਾਵਾਂ ਤੋਂ ਬਚਦਾ ਹੋਇਆ ਤੁਰਿਆ ਅਤੇ ਸਿੱਧੇ ਇਕ ਵਿਸ਼ਾਲ ਪੱਥਰ ਉਤੇ ਡਿੱਗ ਪਿਆ। ਸੰਧੂਰ ਲੱਗਿਆ ਪੱਥਰ। ਡਰ ਨਾਲ ਕੰਬ ਗਿਆ ਸਾਂ। ਫੇਰ ਵੀ ਖੜਾ ਰਿਹਾ। ਮੂੰਹ ਤੋਂ ਚੀਕ ਤੱਕ ਨਹੀਂ ਨਿਕਲੀ। ਜਿਵੇਂ-ਕਿਵੇਂ ਆਪਣੇ ਆਪ ਨੂੰ ਸੰਭਾਲਿਆ ਅਤੇ ਕੋਡਾ ਬਹਿ ਕੇ ਟਟੋਲਦਾ ਹੋਇਆ ਅੱਗੇ ਵਧਣ ਲੱਗਾ। ਥੋੜੀ ਦੂਰ ਤੇ ਜਾ ਕੇ ਰੁਕ ਗਿਆ।

ਬਿਰਖ ਤੋਂ ਪਰੇ ਜੋ ਮੈਂ ਦੇਖਿਆ ਉਹ ਭਿਆਨਕ ਸੀ। ਚਾਨਣੀ ਦਾ ਕੱਟਿਆ ਹੋਇਆ ਗੋਲਾਕਾਰ ਫਿੱਕਾ ਫੱਟਾ। ਆਸਮਾਨ ਵਿੱਚ। ਪਰ ਸੁਰੇਸ਼ ਕਿੱਥੇ ਹੈ? ਸੁਰੇਸ਼। ਇਸ ਵਾਤਾਵਰਣ ਵਿੱਚ ਉਹ ਮੇਰੇ ਕੋਲ ਵੀ ਆ ਜਾਵੇ ਤਾਂ ਦੇਖਣਾ ਕਠਨ ਹੈ। ਮੈਂ ਉਹਨੂੰ ਪੁਕਾਰਿਆ ਸੀ, ਉਹਨੇ ਮੋੜਵਾਂ ਉੱਤਰ ਦਿੱਤਾ ਸੀ। ਉਹ ਵੀ ਮੇਰੇ ਵਾਂਗ ਹੀ ਖੜ੍ਹਾ ਖੱਬੇ ਪਾਸੇ ਵੱਲ ਦੇਖ

ਰਿਹਾ ਹੋਵੇਗਾ।

ਏਧਰ ਆਉ।

ਉਹਦਾ ਸਫੈਦ ਕੁੜਤਾ ਮੈਂ ਦੂਰੋਂ ਪਛਾਣ ਲਿਆ, ਇਹ ਮੇਰੀ ਵੱਲ ਸਰਕ ਰਿਹਾ ਸੀ।

ਅਚਾਨਕ ਸਾਡੇ ਦੋਹਾਂ ਵਿਚਕਾਰ ਵਾਲੀ ਥਾਂ ਉੱਤੇ ਬੈਠਾ ਇਕ ਘੋੜਾ ਘਬਰਾ ਕੇ ਉਠਦਾ ਹੋਇਆ ਅਤੇ ਬੜੇ ਜ਼ੋਰ ਨਾਲ ਹਿਣਕਦਾ, ਬੋਹੜ ਦੀਆਂ ਜਟਾਵਾਂ ਨੂੰ ਚੀਰਦਾ ਬਿਰਖ ਦੇ ਹੇਠੋਂ ਨਿਕਲਦਾ ਘਾਹ ਨੂੰ ਪਾਰ ਕਰਦਾ ਹੋਇਆ, ਟਾਪਾਂ ਦੀ ਆਵਾਜ਼ ਕਰਦਾ ਦੂਰ ਕਿਤੇ ਓਹਲੇ ਹੋ ਗਿਆ ਸੀ।

ਅਤੇ ਬੋਹੜ ਦੇ ਹੇਠਾਂ ਸੁਰੇਸ਼ ਅਤੇ ਮੈਂ ਸਾਂ। ਪਸੀਨੇ ਨਾਲ ਭਿੱਜੇ ਹੋਏ। ਜਟਾਵਾਂ ਦੀ ਮਾਰ ਚਿਹਰਿਆਂ ਉੱਤੇ ਝੱਲ ਕੇ। ਬਾਹਰ। ਦੋਨੋਂ ਪਸੀਨਾ-ਪਸੀਨਾ। ਦਿਸ਼ਾ-ਹੀਣ ਭਜਦੇ ਚਲੇ ਗਏ। ਪਹਾੜੀ ਦੀ ਚੋਟੀ ਉੱਤੇ ਆ ਪੁੱਜੇ।

ਇਹ ਕੋਈ ਦੂਜਾ ਮੋੜ ਸੀ। ਦਿਸ਼ਾ ਗ਼ਲਤ ਹੋ ਗਈ ਸੀ।

ਅਹਿਸਾਸ ਹੋ ਰਿਹਾ ਸੀ, ਉਹ ਕਾਲਾ ਘੋੜਾ ਹੁਣ ਵੀ ਚੁੰਗੀਆਂ ਭਰਦਾ ਦੌੜਦਾ ਜਾ ਰਿਹਾ ਸੀ। ਫੇਰ ਅਸੀਂ ਦੂਜੀ ਦਿਸ਼ਾ ਤੋਂ ਅੱਗੇ ਚਲਣਾ ਸ਼ੁਰੂ ਕੀਤਾ। ਪਰ ਪੂਨਾ ਦਿਖਾਈ ਨਹੀਂ ਦੇ ਰਿਹਾ ਸੀ। ਕਿੱਥੇ ਹੈ ਪੂਨਾ? ਫੇਰ ਦੂਜਾ ਮੋੜ ਲਿਆ। ਹੁਣ ਵੀ ਉਹੀ ਭਿਆਨਕ ਰਾਤ। ਲਗਾਤਾਰ ਤੁਰਦੇ ਰਹੇ।

ਜਿਵੇਂ ਅਨੁਮਾਨ ਲਾਇਆ ਸੀ, ਇਹ ਪਹਾੜੀ ਏਨੀ ਛੋਟੀ ਨਹੀਂ ਹੈ। ਚੰਦ੍ਰਿਕਾ ਹੁਣ ਛੁਪ ਗਈ ਹੈ। ਰੋਸ਼ਨੀ ਸਿਰਫ਼ ਤਾਰਿਆਂ ਦੀ। ਕਾਫੀ ਦੂਰ ਚਲਦੇ ਰਹੇ। ਘਾਹ ਵਿੱਚ। ਰਾਹ ਦੇ ਬਿਰਖਾਂ ਦੀਆਂ ਨਿਸ਼ਾਨੀਆਂ ਯਾਦ ਕਰਦੇ ਅੱਗੇ ਵਧਦੇ ਜਾ ਰਹੇ ਸਾਂ। ਹੁਣ ਬੇਤਾਲ ਟਿੱਲਾ ਵੀ ਓਝਲ ਹੋ ਗਿਆ ਸੀ। ਰਾਹ ਵਿੱਚ ਚੰਦਨ ਦੇ ਬਿਰਖਾਂ ਦੀਆਂ ਕਤਾਰਾਂ। ਹਾਲੇ ਵੀ ਪੂਨਾ ਦਿਖਾਈ ਨਹੀਂ ਦੇ ਰਿਹਾ ਸੀ। ਕਿਧਰੋਂ ਹੇਠਾਂ ਉਤਰੀਏ?

ਬਸ ਤੁਰੇ ਜਾ ਰਹੇ ਸਾਂ। ਇੱਕ ਥਾਂ ਰੁਕ ਗਏ ਅਤੇ ਕਾਫੀ ਦੇਰ ਤੱਕ ਘਾਹ ਉੱਤੇ ਲੰਮੇ ਪਏ ਰਹੇ। ਭੂਤ ਵਾਂਗ। ਕੋਈ ਬੋਲ ਨਹੀਂ ਰਿਹਾ ਸੀ। ਕੁਝ ਚਿਰ ਪਿਛੋਂ ਸ਼ਾਂਤੀ ਦਾ ਅਨੁਭਵ ਹੋਇਆ ਤਾਂ ਆਪਣੇ-ਆਪ ਦੋਨੋਂ ਉਠ ਗਏ ਅਤੇ ਅੱਗੇ ਨਿਕਲ ਗਏ। ਹੁਣ ਧਾਂਦਲੀ ਨਹੀਂ ਚੱਲੇਗੀ, ਦਿਮਾਗ਼ ਨੂੰ ਟਿਕਾਣੇ ਰੱਖ ਕੇ ਅੱਗੇ ਵਧਣਾ ਹੋਵੇਗਾ।

ਅੱਗੇ ਇੱਕ ਵਾਦੀ ਸੀ। ਉਹਨੂੰ ਪਾਰ ਕਰਨਾ ਸੀ। ਰਾਹ ਵਿੱਚ ਸਫੈਦ ਸੁੱਕੀ ਘਾਹ ਵਿਛੀ ਸੀ। ਲੰਬੀ ਚੱਟਾਨ ਅਤੇ ਬਿਰਖਾਂ ਹੇਠਲੀਆਂ ਸੁੱਕੀਆਂ ਪੱਤੀਆਂ ਨੂੰ ਮਿਧਦੇ ਹੋਏ ਅਸੀਂ ਉੱਪਰ ਚੜ੍ਹ ਆਏ ਸਾਂ।

ਦੇਖਦੇ ਹਾਂ - ਪੂਨਾ ਸ਼ਹਿਰ ਦੀਆਂ ਹਜ਼ਾਰਾਂ ਬੱਤੀਆਂ। ਸਭ ਪਾਸੀਂ। ਕੁਝ ਬਹੁਤ ਚਮਕ ਰਹੀਆਂ ਸਨ। ਕੁਝ ਧੁੰਦਲੀਆਂ। ਲਾਲ-ਹਰੇ ਜਲਦੇ-ਬੁਝਦੇ ਵਿਗਿਆਪਨ। ਦੂਰ ਸਟੇਸ਼ਨ ਉੱਤੇ ਟਿਮਟਿਮਾਂਦੀਆਂ ਬੱਤੀਆਂ ਦੇ ਬਹੁਤ ਸਾਰੇ ਝੁੰਡ ਅਤੇ ਸਮੁੱਚੀ ਸ੍ਰਿਸ਼ਟੀ ਵਿੱਚ ਆਦਿ ਤੋਂ ਅੰਤ ਤਕ ਫੈਲਿਆ ਹਨੇਰਾ। ਹੁਣ ਬੇਤਾਲ ਟਿੱਲਾ ਦੂਰ ਅਸਪਸ਼ਟ ਜਿਹਾ ਦਿਖਾਈ ਦੇ

ਰਿਹਾ ਸੀ। ਅਸੀਂ ਉਚਾਈ ਉਤੇ ਸਾਂ। ਹੇਠਾਂ ਹਨੇਰੇ ਵਿੱਚ ਪਹਾੜੀਆਂ ਦੇ ਅਸਪਸ਼ਟ ਵਿੰਗੇ-ਟੇਢੇ ਆਕਾਰ। ਅਤੇ ਹੁਣ ਅਸੀਂ ਸਿੱਧੇ ਚਮਕ ਰਹੀਆਂ ਬੱਤੀਆਂ ਦੇ ਰੂਬਰੂ ਸਾਂ।

ਅਸੀਂ ਭਜਦਿਆਂ-ਭਜਦਿਆਂ ਨਦੀ ਤਕ ਉਤਰ ਆਏ ਸਾਂ। ਨਦੀ ਦੇ ਪਾਣੀ ਵਿੱਚ ਪੈਰਾਂ ਨੂੰ ਡੋਬ ਕੇ ਬੈਠ ਗਏ। ਖੂਬ ਪਾਣੀ ਪੀਤਾ। ਸਿਰਾਂ ਨੂੰ ਧੌਣ ਤੱਕ ਪਾਣੀ ਨਾਲ ਗਿੱਲਾ ਕੀਤਾ।

ਫੇਰ ਸੜਕ ਉੱਤੇ। ਇੱਕ ਈਰਾਨੀ ਦੀ ਦੁਕਾਨ ਹੁਣੇ-ਹੁਣੇ ਖੁਲ੍ਹੀ ਸੀ। ਜੇਬ ਵਿੱਚ ਜਿੰਨੇ ਪੈਸੇ ਸਨ ਉਥੇ ਸਾਰੇ ਦੇ ਸਾਰੇ ਖਰਚ ਕਰ ਦਿੱਤੇ।

ਪੂਰੇ ਜ਼ੋਰ-ਸ਼ੋਰ ਨਾਲ ਪੜ੍ਹਾਈ ਸ਼ੁਰੂ ਕਰ ਦਿੱਤੀ ਸੀ। ਕੋਈ ਡੇਢ ਮਹੀਨਾ ਰਹਿੰਦਾ ਸੀ। ਕਿਤਾਬਾਂ ਦੀਆਂ ਕਿਤਾਬਾਂ ਸਮਾਪਤ ਹੋ ਰਹੀਆਂ ਸਨ। ਫੇਰ ਵੀ ਪੜ੍ਹਾਈ ਕਾਬੂ ਵਿੱਚ ਨਹੀਂ ਆ ਰਹੀ ਸੀ।

ਏਸ ਸਾਲ ਵਾਲੇ ਨਵੇਂ ਕਮਰੇ ਤੋਂ ਕੁਦਰਤ ਦਾ ਦ੍ਰਿਸ਼ ਏਨਾ ਦਿਲ-ਖਿਚਵਾਂ ਨਹੀਂ ਸੀ। ਦੂਰ ਪਹਾੜੀ ਦੀ ਤਲਹਟੀ ਕੋਲ ਝਾੜੀਆਂ ਦਾ ਇੱਕ ਸੰਘਣਾ ਝੁੰਡ ਸੀ। ਬਾਕੀ ਸਾਰਾ ਖੇਤਰ ਚੱਟਾਨਾਂ ਅਤੇ ਸ਼ਹਿਰ ਦੀ ਗੰਦੀ ਅਤੇ ਰੁੱਖੀ ਜ਼ਮੀਨ ਨਾਲ ਘਿਰਿਆ ਹੋਇਆ ਸੀ। ਤਲਹਟੀ ਨਾਲ ਲਗਦੇ ਕੋਈ ਪੰਜਾਹ ਵੱਡੇ-ਵੱਡੇ ਬਿਰਖ। ਬਿਰਖਾਂ ਵਿਚਕਾਰ ਇੱਕ ਛੋਟਾ ਜਿਹਾ ਦੋ-ਛੱਤਾ ਘਰ ਏਥੋ ਹੀ ਦੇਖਿਆ ਜਾ ਸਕਦਾ ਸੀ। ਐਨਕ ਲਾਹ ਲਈਏ ਤਾਂ ਉਹ ਘਰ ਨਹੀਂ ਦਿਖਾਈ ਦਿੰਦਾ ਸੀ। ਹਾਂ, ਐਨਕ ਪਾਉਣ ਪਿਛੋਂ ਬੜਾ ਖ਼ੂਬਸੂਰਤ ਦਿਖਾਈ ਦਿੰਦਾ। ਧਿਆਨ ਨਾਲ ਦੇਖੋ ਤਾਂ ਇੱਕ ਖੁਲ੍ਹੀ ਹੋਈ ਖਿੜਕੀ ਨਜ਼ਰ ਆ ਸਕਦੀ ਸੀ।

ਮੈਂ ਸੋਚਿਆ, ਇਸ ਘਰ ਵਿੱਚ ਰਹਿਣ ਵਾਲਾ ਸੱਜਣ ਕੋਈ ਮਹਾਨ ਵਿਅਕਤੀ ਹੋਵੇਗਾ। ਇਸ ਮਕਾਨ ਤੱਕ ਪੁੱਜਣ ਦਾ ਮੈਂ ਨਿਸਚਾ ਕਰ ਲਿਆ ਸੀ। ਜੇ ਉਥੇ ਕੁੱਤਾ ਨਾ ਹੋਵੇ ਤਾਂ ਫੇਰ ਘਰ ਤੱਕ ਪੁੱਜਣ ਵਿੱਚ ਕੋਈ ਕਠਿਨਾਈ ਨਹੀਂ ਹੋਵੇਗੀ। ਅਤੇ ਇਕ ਦਿਨ ਉਸ ਦਿਸ਼ਾ ਤੋਂ ਤੁਰ ਪਿਆ। ਪਰ ਚਲਦਿਆਂ-ਚਲਦਿਆਂ ਪਤਾ ਲੱਗਿਆ ਕਿ ਅਜਿਹੀਆਂ ਕੋਈ ਝਾੜੀਆਂ ਉਥੇ ਨਹੀਂ ਸਨ। ਏਸ ਲਈ ਕੁਝ ਦਿਨਾਂ ਪਿਛੋਂ ਮੈਂ ਆਪਣੀ ਖਿੜਕੀ ਤੋਂ ਹੇਠਾਂ ਸਿੱਧੀ ਲਕੀਰ ਵਿੱਚ ਚਲਦਾ ਰਿਹਾ। ਪਰ ਉਸ ਰਾਹ ਦੂਜੇ ਹੀ ਘਰ ਅਤੇ ਝੌਂਪੜੀਆਂ ਆਈਆਂ ਸਨ ਅਤੇ ਮੈਂ ਫੇਰ ਰਾਹ ਭੁੱਲ ਗਿਆ ਸਾਂ।

ਏਸ ਲਈ ਮੈਂ ਸੋਚਿਆ ਕਿ ਟਿੱਲੇ ਉੱਤੇ ਚੜ੍ਹ ਕੇ ਓਸ ਘਰ ਦੀ ਥਾਂ ਪੱਕੀ ਕਰ ਲਈ ਜਾਵੇ। ਫੇਰ ਟਿੱਲੇ ਦੇ ਸਿਖਰ ਉੱਤੇ ਪਹੁੰਚਿਆ। ਉਥੋਂ ਹੋਸਟਲ ਤਾਂ ਦਿਖਾਈ ਦੇ ਹੀ ਰਿਹਾ ਸੀ। ਦਿਸ਼ਾ ਨਿਸਚਿਤ ਕੀਤੀ ਅਤੇ ਹੇਠਾਂ ਉਤਰਣ ਲੱਗਾ। ਦੂਰੋਂ ਸੰਘਣੀਆਂ ਲੱਗਣ ਵਾਲੀਆਂ ਝਾੜੀਆਂ ਏਨੀਆਂ ਸੰਘਣੀਆਂ ਨਹੀਂ ਸਨ। ਅੱਗੇ ਤੁਰਦਾ ਗਿਆ। ਹੁਣ ਮੈਂ ਉੱਚੇ-ਉੱਚੇ ਬਿਰਖਾਂ ਦੇ ਨੇੜੇ ਆ ਪੁੱਜਾ ਸਾਂ। ਤਾਂ ਏਹੀ ਸਨ ਉਹ ਬਿਰਖ। ਕਾਫੀ ਸੰਘਣੇ ਸਨ। ਬਿਰਖਾਂ ਵਿਚਕਾਰ ਚਲਾ ਗਿਆ। ਦੇਖਦਾ ਹਾਂ ਕਿ ਇੱਕ ਲੰਬਾ-ਚੌੜਾ ਘਰ ਖੜਾ ਹੈ, ਪਰ ਤਾਲਾ ਲੱਗਿਆ ਹੋਇਆ ਸੀ।

ਸੋਚਿਆ, ਸੱਜਣ ਕਿਤੇ ਬਾਹਰ ਗਏ ਹੋਣਗੇ, ਮੈਂ ਬਾਹਰ ਜੰਗਲੇ ਦੇ ਨਾਲ ਬੈਠ ਗਿਆ। ਪਰ ਉਹ ਸੱਜਣ ਆਏ ਹੀ ਨਾ। ਮੈਨੂੰ ਲੱਗਿਆ, ਉਹਨਾਂ ਦੀਆਂ ਲੰਬੀਆਂ-ਲੰਬੀਆਂ ਸੁੰਦਰ ਮੁੱਛਾਂ ਹੋਣਗੀਆਂ। ਪਰ ਹਨੇਰਾ ਹੋਣ ਤੋਂ ਪਿਛੋਂ ਵੀ ਕੋਈ ਖੜਾਕ ਨਾ ਹੋਇਆ।

ਫੇਰ ਮੈਂ ਮੁੜ ਆਇਆ।

ਇਸ ਪਿਛੋਂ ਕਦੀ-ਕਦੀ ਪੜ੍ਹਾਈ ਕਰਦੇ-ਕਰਦੇ ਉਸ ਘਰ ਵਲ ਧਿਆਨ ਨਾਲ ਦੇਖ ਲੈਂਦਾ। ਪਰ ਫੇਰ ਕਦੀ ਓਧਰ ਜਾਣਾ ਸੰਭਵ ਨਹੀਂ ਹੋਇਆ ਸੀ ਅਤੇ ਹੁਣ ਤਾਂ ਇਮਤਿਹਾਨ ਵੀ ਨੇੜੇ ਆ ਗਏ ਸਨ।

ਦੁਪਹਿਰ ਦੇ ਭੋਜਨ ਪਿਛੋਂ ਪੁਸਤਕਾਲਾ ਵਿੱਚ ਚਲਿਆ ਜਾਂਦਾ। ਸ਼ਾਮ ਨੂੰ 'ਮਦਰਾਸ' ਵਿੱਚ ਨਾਸ਼ਤਾ ਕਰ ਲੈਂਦਾ ਅਤੇ ਰਾਤ ਦੇ ਭੋਜਨ ਤੱਕ ਫੇਰ ਪੁਸਤਕਾਲੇ ਵਿੱਚ। ਰਾਤ ਦੇ ਭੋਜਨ ਪਿਛੋਂ ਫੇਰ ਗਿਆਰਾਂ ਵਜੇ ਤੱਕ ਪੁਸਤਕਾਲਾ। ਥੋੜੇ ਚਿਰ ਲਈ ਕਮਰੇ ਵਿੱਚ ਚਾਹ ਲਈ ਅਤੇ ਫੇਰ ਥੋੜ੍ਹੀ ਜੇਹੀ ਪੜ੍ਹਾਈ। ਕਦੀ-ਕਦੀ ਤਾਂ ਹੋਟਲ ਬੰਦ ਹੋਣ ਦੇ ਸਮੇਂ ਉਥੇ ਨਾਸ਼ਤੇ ਲਈ ਪਹੁੰਚਦਾ ਅਤੇ ਫੇਰ ਕਮਰੇ ਵਿੱਚ ਆ ਕੇ ਦੋ ਵਜੇ ਤੱਕ ਪੜ੍ਹਾਈ ਵਿੱਚ ਲੱਗ ਜਾਂਦਾ। ਇੱਕ ਵਾਰ ਫੇਰ ਚਾਹ ਅਤੇ ਫੇਰ ਸਵੇਰ ਤੱਕ ਪੜ੍ਹਾਈ।

ਦੇਰ ਤੱਕ ਸੌਣ ਦੀ ਆਦਤ ਤਾਂ ਬਹੁਤ ਪੁਰਾਣੀ ਸੀ। ਤਿੰਨ-ਚਾਰ ਸਾਲਾਂ ਤੋਂ ਏਹੀ ਹਾਲ ਸੀ। ਪਰ ਏਸ ਸਾਲ ਤਾਂ ਉਹਦੀ ਵੀ ਹੱਦ ਹੋ ਗਈ ਸੀ। ਸੂਰਜ ਉੱਚਾ ਆ ਜਾਂਦਾ ਪਰ ਮੈਂ ਸੁੱਤਾ ਪਿਆ ਰਹਿੰਦਾ। ਉਂਜ ਉਠਣ ਲਈ ਲਗਭਗ ਇੱਕ ਤਾਂ ਵਜ ਹੀ ਜਾਂਦਾ। ਕਦੀ-ਕਦੀ ਤਾਂ ਦੋ ਵੀ।

ਜਿਵੇਂ-ਜਿਵੇਂ ਇਮਤਿਹਾਨ ਨੇੜੇ ਆ ਰਹੇ ਸਨ ਪੜ੍ਹਾਈ ਦਾ ਭਾਰ ਵਧਦਾ ਜਾ ਰਿਹਾ ਸੀ। ਪਹਿਲਾਂ ਜਿਹੜਾ ਕੁਝ ਪੜ੍ਹਿਆ ਸੀ ਉਹਨੂੰ ਭੁੱਲ ਗਿਆ ਸਾਂ। ਏਸ ਲਈ ਫੇਰ ਤੋਂ ਉਹਨੂੰ ਪੜ੍ਹਨਾ ਪਿਆ ਸੀ। ਜਿਵੇਂ ਸੋਚਿਆ ਸੀ ਉਹਦੇ ਅਨੁਸਾਰ ਜ਼ੋਰਦਾਰ ਪੜ੍ਹਾਈ ਨਹੀਂ ਹੋ ਸਕੀ ਸੀ। ਮੈਨੂੰ ਆਪਣੇ ਆਪ ਉੱਤੇ ਚਿੜ ਆ ਰਹੀ ਸੀ।

ਸੁਰੇਸ਼ ਨੇ ਕਿਹਾ, ਪਰਚੇ ਸਵੇਰ ਵੇਲੇ ਹੁੰਦੇ ਹਨ। ਤੂੰ ਜਲਦੀ ਉੱਠਣ ਦੀ - ਅਤੇ ਜਲਦੀ ਸੌਣ ਦੀ ਆਦਤ ਪਾ ਲੈ।

ਫੇਰ ਮੈਂ ਰਾਤ ਨੂੰ ਦੋ-ਤਿੰਨ ਵਾਰ ਚਾਹ ਪੀਣ ਦੀ ਜਿਹੜੀ ਆਦਤ ਸੀ, ਉਹਨੂੰ ਬੰਦ ਕਰ ਦਿੱਤਾ। ਅਤੇ ਬਾਰਾਂ-ਇੱਕ ਵਜੇ ਤੋਂ ਪਹਿਲਾਂ ਹੀ ਬਿਸਤਰੇ ਉੱਤੇ ਪੈਣ ਲੱਗ ਪਿਆ ਸਾਂ। ਪਰ ਸਵੇਰੇ ਤੱਕ ਬਿਸਤਰੇ ਉੱਤੇ ਹੀ ਜਾਗਦਾ ਪਿਆ ਰਹਿੰਦਾ। ਨੀਂਦ ਕਿੱਥੇ? ਤਾਂ ਆਪਣੇ-ਆਪ ਉੱਤੇ ਚਿੜ ਜਾਂਦਾ ਅਤੇ ਸਵੇਰੇ-ਸਵੇਰੇ ਉਠ ਬੈਠਦਾ। ਤੁਰਤ ਨਹਾ ਕੇ ਸਿੱਧਾ ਪੁਸਤਕਾਲੇ। ਭੈ-ਭੀਤ ਹੋ ਜਾਂਦਾ ਅਤੇ ਕਿਤਾਬਾਂ ਉੱਤੇ ਕਿਤਾਬਾਂ ਪੜ੍ਹਦਾ ਰਹਿੰਦਾ। ਹੁਣ ਦੱਸੋ, ਏਸ ਤਰ੍ਹਾਂ ਦਿਮਾਗੀ ਪਰੇਸ਼ਾਨੀ ਵਿੱਚ ਕਿਸੇ ਚੀਜ਼ ਨੂੰ ਨੋਟ ਕਰਨਾ ਕਿਵੇਂ ਸੰਭਵ ਸੀ? ਅਤੇ ਦਿਮਾਗ ਵਿੱਚ ਉਹਨੂੰ ਉਤਾਰ ਲੈਣਾ ਤਾਂ ਹੋਰ ਵੀ ਕਠਨ। ਜ਼ਬਾਨੀ ਯਾਦ ਕਰਨ ਦਾ ਤਾਂ ਨਾਂ ਹੀ ਨਾ ਲਵੋ। ਏਸ ਲਈ ਪਾਠਕ੍ਰਮ ਦੀਆਂ ਪੁਸਤਕਾਂ ਨੂੰ ਪੜ੍ਹਨਾ ਬੰਦ ਕਰ ਦਿੱਤਾ। ਉਹਦੀ ਥਾਂ ਊਟ-ਪਟਾਂਗ ਕਿਤਾਬਾਂ ਪੜ੍ਹਨ ਲਗਦਾ। ਹੁਣ ਸਮਾਂ ਚੰਗੀ ਤਰ੍ਹਾਂ ਲੰਘ ਜਾਂਦਾ। ਕਦੀ-ਕਦੀ ਕੁਰਸੀ ਉੱਤੇ ਬੈਠੇ-ਬੈਠੇ ਊਂਘਣ ਲਗਦਾ। ਫੇਰ ਕਾਫ਼ੀ ਤਾਜ਼ਗੀ

ਮਹਿਸੂਸ ਹੁੰਦੀ। ਲਗਦਾ, ਜੇ ਏਹੀ ਸਿਲਸਿਲਾ ਦਿਨੇ ਜਾਰੀ ਰੱਖਿਆ ਜਾਵੇ ਤਾਂ ਰਾਤ ਨੂੰ ਨੀਂਦ ਨਾ ਆਉਣ ਦੀ ਸਮੱਸਿਆ ਮੁੱਕ ਜਾਵੇਗੀ। ਪਰ ਦੇਖਿਆ ਕਿ ਓਸ ਰਾਤ ਵੀ ਨੀਂਦ ਨਹੀਂ ਆਈ ਸੀ। ਹਮੇਸ਼ਾ ਵਾਂਗ ਨੀਂਦ ਦਾ ਸਮਾਂ ਓਹੀ ਸਵੇਰ ਵਾਲਾ ਬਣਿਆ ਰਿਹਾ। ਤਾਂ ਦੇਰ ਨਾਲ ਉਠਣਾ ਵੀ ਬੰਦ ਨਾ ਹੋਇਆ।

ਦੋ-ਦੋ ਰਾਤਾਂ ਏਸੇ ਤਰ੍ਹਾਂ ਬਿਨਾਂ ਸੁੱਤਿਆਂ ਲੰਘਾਈਆਂ ਪਰ ਕੋਈ ਫਰਕ ਨਾ ਪਿਆ। ਸਵੇਰ ਹੋ ਚੁੱਕੀ ਸੀ, ਪਰ ਫੇਰ ਵੀ ਨੀਂਦ ਨਾ ਆਈ। ਰਾਤ ਨੂੰ ਦਸ-ਗਿਆਰਾਂ ਵਜੇ ਤੱਕ ਲੇਟ ਕੇ ਦੇਖਿਆ ਤਾਂ ਵੀ ਨੀਂਦ ਨਹੀਂ ਆਉਂਦੀ। ਕੁਲ ਮਿਲਾ ਕੇ ਸਾਰੀ ਰਾਤ ਬੇਕਾਰ ਚਲੀ ਜਾਂਦੀ। ਦਿਮਾਗ ਵਿੱਚ ਫਾਲਤੂ ਗੱਲਾਂ - ਛੋਟੇ ਬੱਚਿਆਂ ਨੂੰ ਆਪਣੀ ਮੌਤ ਦੇ ਸਮੇਂ ਕੀ ਮਹਿਸੂਸ ਹੁੰਦਾ ਹੋਵੇਗਾ - ਬੀ.ਏ. ਪਿਛੋਂ - ਗੁਣੇ ਸਾਹਿਬ ਕੀ ਕਹਿ ਰਹੇ ਸਨ - ਗੋਵਿੰਦ ਕੋਲ ਉਹ ਸ਼ਾਦੀਸ਼ੁਦਾ ਕੁੜੀ ਕਿਉਂ ਆਉਂਦੀ ਰਹਿੰਦੀ ਹੈ - ਰਾਤ ਨੂੰ ਵੀ ਉਥੇ ਰਹਿੰਦੀ ਹੈ - ਗੋਵਿੰਦਾ ਐਮ.ਏ. ਹੈ ਪਰ ਸਾਡੇ ਮੁਕਾਬਲੇ ਉੱਤੇ ਉਹਦਾ ਅਧਿਐਨ ਵਧੀਆ ਨਹੀਂ ਹੈ - ਅਸੀਂ ਏਸ ਸਾਲ ਕਿੰਨੀਆਂ ਪੁਸਤਕਾਂ ਪੜ੍ਹੀਆਂ ਹੋਣਗੀਆਂ - ਪਰ ਇਮਤਿਹਾਨ ਦੇ ਪਰਚਿਆਂ ਵਿੱਚ ਐਨਾ ਸਭ-ਕੁਝ ਕਿਵੇਂ ਲਿਖਿਆ ਜਾਵੇ - ਹਾਲੇ ਤੀਕ ਵਿਆਕਰਣ ਨੂੰ ਹੱਥ ਵੀ ਨਹੀਂ ਲਾਇਆ - ਉਹਨੂੰ ਤਾਂ ਜ਼ਬਾਨੀ ਯਾਦ ਕਰਨਾ ਪੈਂਦਾ ਹੈ - ਗੁਣੇ ਸਾਹਿਬ ਮੂਰਖ ਹਨ - ਗੋਵਿੰਦਾ ਗਧਾ ਹੈ - ਸਿਖਿਆ ਦੇ ਖੇਤਰ ਵਿੱਚ ਕਾਲਾ ਬਾਜ਼ਾਰ ਕਰਨ ਵਾਲੇ ਇਹ ਸਾਲੇ - ਅਤੇ ਫੇਰ ਗੁਣੇ ਸਾਹਿਬ ਆਲੋਚਨਾ ਲਿਖਦੇ ਹਨ ਅਤੇ ਗੋਵਿੰਦਾ ਕਵਿਤਾ ਲਿਖਦਾ ਹੈ। ਹੁਣੇ-ਹੁਣੇ ਗਿਆਨੇਸ਼ਵਰ ਪੂਨਾ ਆਇਆ ਸੀ। ਉਹਨੇ ਕਿਹਾ ਸੀ, ਕਾਲਜ ਦੀ ਜ਼ਿੰਦਗੀ ਅਰਥਾਤ ਸੁਰਗ ਹੈ, ਸੁਰਗ। ਜੇ ਪਰਮਾਤਮਾ ਮੈਨੂੰ ਕੋਈ ਵਰ ਦੇਵੇ ਤਾਂ ਮੈਂ ਹੋਸਟਲ ਦਾ ਏਹੀ ਕਮਰਾ ਮੰਗ ਲਵਾਂਗਾ। ਸੁਰੇਸ਼ ਦੀ ਪੜ੍ਹਾਈ ਵੀ ਤਾਂ ਠੀਕ ਢੰਗ ਨਾਲ ਕਿਥੇ ਹੋਈ ਹੈ। ਅਸੀਂ ਉਹਦੇ ਮੁਕਾਬਲੇ ਉਤੇ ਫੇਰ ਵੀ ਬਹੁਤ ਚੰਗਾ ਅਧਿਐਨ ਕੀਤਾ ਹੈ ਪਰ ਇਹਨਾਂ ਦੋ-ਤਿੰਨ ਪ੍ਰਸ਼ਨ-ਪੱਤਰਾਂ ਨੂੰ ਤਾਂ ਜਲਦੀ ਜਲਦੀ ਖ਼ਤਮ ਕਰਨਾ ਪਵੇਗਾ - ਤਾਂ ਫੇਰ ਇਸ ਦਾ ਆਰੰਭ ਕੱਲ੍ਹ ਹੀ ਤੋਂ ਕਿਉ ਨਾ ਕਰਾਂ - ਪਰ ਨਹੀਂ; ਏਸ ਹਫ਼ਤੇ ਬਾਕੀ ਪੰਜ ਪ੍ਰਸ਼ਨ-ਪੱਤਰਾਂ ਨੂੰ ਸਮਾਪਤ ਕਰ ਲਵਾਂ, ਫੇਰ ਓਹਨਾਂ ਦੋਹਾਂ ਨਾਲ ਟੱਕਰਾਂਗੇ - ਆਪਣੀਆਂ ਕਲਮਾਂ ਵੀ ਤਾਂ ਸੁਧਾਰਨੀਆਂ ਹਨ - ਸਾਲਾ ਕੀ ਕੋਈ ਇੱਕ ਝਮੇਲਾ ਹੈ - ਅੱਗੇ ਵਾਲੇ ਸਪਤਾਹ ਤੱਕ ਇਹ ਪ੍ਰਸ਼ਨ-ਪੱਤਰ - ਸੋਲਾਂ ਤਰੀਕ ਤੋਂ ਦੂਜਾ - ਵੀਹ ਤੱਕ ਮੈਕਬਥ - ਉਸ ਪਿਛੋਂ ਉਹਦੀ ਆਲੋਚਨਾ - ਪਰ ਹਾਲੇ ਨੋਟਸ ਲੈਣੇ ਬਾਕੀ ਰਹਿ ਹੀ ਗਏ ਹਨ - ਇਹਨੂੰ ਆਖਰੀ ਹਫ਼ਤੇ ਵਿੱਚ ਫਟਾਫਟ ਪੂਰਾ ਕਰਲਾਂਗੇ - ਤਦ ਤੀਕ ਜਲਦੀ ਸੌਣ ਦੀ ਆਦਤ ਵੀ ਪੈ ਜਾਵੇਗੀ - ਸਵੇਰੇ ਉਠ ਕੇ ਫੇਰ ਫਟਾਫਟ ਰਟਦੇ ਰਹੋ - ਇਮਤਿਹਾਨ ਸ਼ੁਰੂ ਹੋਣ ਦੇ ਪਹਿਲੇ ਪਖਵਾੜੇ ਵਿੱਚ ਰਟਣ ਦਾ ਕੰਮ - ਬਾਕੀ ਪ੍ਰੀਖਿਆ ਫੌਰਨ ਨਿੱਬੜ ਜਾਵੇਗੀ - ਪਰ ਵੱਜਿਆ ਕੀ ਹੈ? - ਇਹ ਘੜੀ ਟਿਕਟਿਕ ਕਰਦੀ ਰਹਿੰਦੀ ਹੈ - ਏਸੇ ਲਈ ਤਾਂ ਨੀਂਦ ਨਹੀਂ ਆ ਰਹੀ ਹੈ - ਇਹਨੂੰ ਪੇਟੀ ਵਿੱਚ ਕਿਉਂ ਨਾ ਬੰਦ ਕਰ ਦਿਆਂ - ਹੁਣੇ ਕਰ ਦਿਆਂ ਕੀ - ਹਾਲੇ ਨਹੀਂ - ਏਸ ਕੰਮ ਲਈ ਉਠਾਂਗਾ ਤਾਂ ਫੇਰ ਤੋਂ ਨੀਂਦ ਨਹੀਂ ਆਵੇਗੀ - ਸਾਲੀ ਇਹ ਬਾਹਰ ਵਾਲੀ ਮਰਕਿਊਰੀ ਬੱਤੀ ਫਾਲਤੂ ਹੈ - ਕਮਰੇ ਵਿੱਚ ਇਹਦੀ ਰੌਸ਼ਨੀ ਪਹੁੰਚਦੀ ਹੈ - ਦੱਸੋ, ਨੀਂਦ ਕਿੰਜ ਆਏਗੀ - ਖਿੜਕੀ ਬੰਦ ਕਰਾਂ ਤਾਂ

ਹੁੰਮਸ ਹੁੰਦੀ ਹੈ - ਸਰਦੀਆਂ ਵਿੱਚ ਠੀਕ ਰਹਿੰਦਾ ਹੈ - ਉਪਰ ਚਾਦਰ ਲੈ ਕੇ ਸੌਂ ਜਾਓ, ਫੇਰ ਕੀ - ਚਾਰ ਤਾਂ ਵਜ ਹੀ ਗਏ - ਲੋਕ ਜਾਗਣ ਲੱਗ ਪਏ ਹਨ - ਇਹਨਾਂ ਦੀਆਂ ਘੜੀਆਂ ਕਿੰਨੇ ਜ਼ੋਰ ਨਾਲ ਅਲਾਰਮ ਵਜਾਉਂਦੀਆਂ ਹਨ - ਇਹਨਾਂ ਆਵਾਜ਼ਾਂ ਨਾਲ ਕੀ ਕਦੀ ਨੀਂਦ ਆਉਂਦੀ ਹੈ - ਮਤਲਬ ਪੰਜ ਵੱਜਣ ਪਿਛੋਂ ਹੀ ਸੌਣਾ ਸਾਡੀ ਕਿਸਮਤ ਵਿੱਚ ਹੈ - ਅਤੇ ਫੇਰ ਉੱਠਣ ਲਈ ਤਾਂ ਲਗਭਗ ਇੱਕ ਵਜ ਹੀ ਜਾਵੇਗਾ।

ਏਹੀ ਸਿਲਸਿਲਾ ਹਮੇਸ਼ਾ ਚਲਦਾ ਰਹਿੰਦਾ। ਜਦੋਂ ਸਵੇਰ ਹੋ ਜਾਂਦੀ ਮੈਂ ਬਿਸਤਰੇ ਉੱਤੇ ਪਿਆ-ਪਿਆ ਆਪਣੇ ਹਥ-ਪੈਰ ਮਾਰਦਾ ਰਹਿੰਦਾ ਅਤੇ ਸਰੀਰ ਨੂੰ ਵਿੰਗਾ-ਟੇਢਾ ਕਰਦੇ ਹੋਏ ਸਿਰਹਾਣੇ ਉੱਤੇ ਸਿਰ ਰਗੜਨ ਲਗਦਾ।

ਸੁਰੇਸ਼ ਕਾਰਣ ਹੀ ਤਾਂ ਇਹ ਆਦਤ ਪਈ ਸੀ। ਨਾਲਾਇਕ। ਅਤੇ ਆਪ ਉਹ ਬਰਾਬਰ ਪੜ੍ਹਾਈ ਵਿੱਚ ਜੁਟ ਜਾਂਦਾ ਹੈ। ਹੁਣੇ-ਹੁਣੇ ਕੁਝ ਦਿਨ ਪਹਿਲਾਂ ਤਕ ਮੇਰੇ ਕਮਰੇ ਵਿੱਚ ਰਾਤ ਦੇ ਤਿੰਨ ਵੱਜਣ ਤੱਕ ਬੁੜਬੁੜ ਕਰਿਆ ਕਰਦਾ ਸੀ। ਮੇਰੇ ਨਾਲ ਬਹਿਸ ਦੇ ਵਿਸ਼ੇ ਕਦੀ ਗੰਭੀਰ ਨਹੀਂ ਹੋਇਆ ਕਰਦੇ। ਅਤੇ ਜਦੋਂ ਪਰਸੋਂ ਮੈਂ ਉਹਦੇ ਨਾਲ ਬਹਿਸ ਕਰਦਿਆਂ ਸਿਰਫ਼ ਏਨਾ ਹੀ ਕਿਹਾ ਸੀ ਕਿ ਸ਼ਹਿਰ ਦੇ ਹੜਤਾਲ ਕਰਨ ਵਾਲੇ ਲੋਕ ਬੜੇ ਮੂਰਖ ਹੁੰਦੇ ਹਨ। ਸ਼ਹਿਰ ਦੇ ਮਜ਼ਦੂਰਾਂ ਅਤੇ ਪੋਸਟ ਕਰਮਚਾਰੀਆਂ ਲਈ ਹੜਤਾਲ ਕਰਨਾ ਇੱਕ ਸੌਖੀ ਗੱਲ ਹੈ। ਉਹਨਾਂ ਨੂੰ ਪਤਾ ਹੁੰਦਾ ਹੈ ਕਿ ਉਹਨਾਂ ਦੀ ਹੜਤਾਲ ਨਾਲ ਸ਼ਹਿਰੀ ਲੋਕ ਬਹੁਤ ਪਰੇਸ਼ਾਨ ਹੋ ਸਕਦੇ ਹਨ। ਏਸੇ ਲਈ ਤਾਂ ਇਹਨਾਂ ਦੀ ਹੜਤਾਲ ਸਫਲ ਹੋ ਜਾਂਦੀ ਹੈ। ਪਰ ਇਸ ਤੋਂ ਉਲਟ ਪਿੰਡ ਵਿੱਚ ਰਹਿਣ ਵਾਲੇ ਦਲਿਤਾਂ-ਚਮਾਰਾਂ ਆਦਿ ਨੂੰ ਇਕ ਡੰਗ ਦੀ ਰੋਟੀ ਨਸੀਬ ਨਹੀਂ ਹੁੰਦੀ। ਉਹ ਕੀਹਦੇ ਨਾਲ ਲੜਨ? ਉਹਨਾਂ ਦੀ ਤਨਖ਼ਾਹ ਕੌਣ ਵਧਾਏਗਾ? ਉਂਜ ਉਹਨਾਂ ਦੀ ਤਨਖ਼ਾਹ ਹੁੰਦੀ ਹੀ ਕਿੱਥੇ ਹੈ? ਤਾਂ ਫਿਰ ਇਹ ਲੋਕ ਕੀਹਦੇ ਨਾਲ ਆਪਣੇ ਵਾਧੇ ਦੀ ਮੰਗ ਕਰਨ?

ਤਾਂ ਮੇਰੀ ਇਸ ਗੱਲ ਨੂੰ ਸੁਣ ਕੇ ਸੁਰਸ਼ਾ ਕਹਿਣ ਲੱਗਾ ਪਾਂਡੂ, ਇਹ ਸਭ ਇਮਤਿਹਾਨ ਪਿਛੋਂ।

ਚਾਲਾਕ ਸੁਰੇਸ਼ ਬਾਪਟ।

ਉਹਨੇ ਪਿਛਲੇ ਦੋ-ਤਿੰਨ ਸਾਲਾਂ ਦੀਆਂ 'ਪ੍ਰਸ਼ਨ-ਪਤ੍ਰਿਕਾਵਾਂ ਆਪਣੇ ਕੋਲ ਨੋਟ ਕਰ ਕੇ ਰਖੀਆਂ ਹਨ। ਮੈਂ ਉਹਨੂੰ ਕਿਹਾ ਸੀ, ਤੇਰੇ ਅੱਖਰ ਸਮਝ ਵਿੱਚ ਨਹੀਂ ਆਉਂਦੇ। ਤੂੰ ਮੈਨੂੰ ਪੜ੍ਹ ਕੇ ਸੁਣਾ। ਮੈਂ ਲਿਖ ਲੈਂਦਾ ਹਾਂ।

ਤਾਂ ਗਧੇ ਦਾ ਪੁੱਤਰ ਕਹਿਣ ਲੱਗਾ, ਅੱਜ ਰਾਤ ਨੂੰ ਤਾਂ ਮੈਂ ਉਸ ਸਟੀਕ 'ਰੁਕਮਣੀ ਸਵੰਬਰ' ਨੂੰ ਪੜ੍ਹ ਕੇ ਸਮਾਪਤ ਕਰ ਦੇਵਾਗਾਂ।

ਚੰਗਾ ਭਰਾ, ਕੱਲ੍ਹ?

ਕੱਲ੍ਹ ਵੀ ਨਹੀਂ। ਜੇ ਚਾਹੁੰਦੇ ਹੋ ਤਾਂ ਪੁਸਤਕਾਲੇ ਵਿੱਚ ਜਾ ਕੇ ਲਿਖ ਲਵੋ। ਪਰ, ਭਰਾ, ਹੁਣ ਕਾਫੀ ਦੇਰ ਹੋ ਚੁੱਕੀ ਹੈ। ਹੁਣ ਇਮਤਿਹਾਨ ਦੀ ਪੜ੍ਹਾਈ ਕਰਨੀ ਹੈ ਜਾਂ ਪ੍ਰਸ਼ਨ-ਪੱਤਰਾਂ ਦੀ?

ਦੂਜੇ ਕਿਸੇ ਨੂੰ ਇਮਤਿਹਾਨ ਬਾਰੇ ਪੁੱਛਦਾ ਤਾਂ ਕਹਿੰਦੇ, ਸਾਲ ਭਰ ਤਾਂ ਤੂੰ ਪੁਸਤਕਾਲੇ ਵਿੱਚ ਪੜ੍ਹਾਈ ਕਰਦਾ ਰਿਹਾ ਸੀ ਅਤੇ ਫੇਰ ਹੁਣ ਸਾਡੇ ਪਿੱਛੇ ਕਿਉਂ ਪਿਆ ਏਂ?

ਜਾਂ ਕਦੀ ਕਿਤਾਬਾਂ ਵਿੱਚ ਮੈਨੂੰ ਲੇਖਕਾਂ ਦੀ ਕੋਈ ਗ਼ਲਤੀ ਮਿਲ ਜਾਂਦੀ ਅਤੇ ਉਸ ਬਾਰੇ ਸਰ ਦੀ ਕੀ ਟਿੱਪਣੀ ਸੀ - ਇਹਦੇ ਬਾਰੇ ਮੈਂ ਕਿਸੇ ਤੋਂ ਪੁੱਛਦਾ ਤਾਂ ਦੋਸਤ ਲੋਕ ਕਹਿੰਦੇ, ਤੂੰ ਜਮਾਤ ਵਿੱਚ ਕੀ ਕਰਦਾ ਸੀ? ਸਿਰਫ਼ ਸੁਣਨ ਲਈ ਬੈਠਾ ਰਹਿੰਦਾ ਸੀ। ਕਦੀ ਨੋਟਸ ਵੀ ਲਏ? ਹੁਣ ਕੌਣ ਇਹਨਾਂ ਪੁਰਾਣੇ ਝਮੇਲਿਆਂ ਨੂੰ ਲੱਭਣ ਲਈ ਸਮਾਂ ਨਸ਼ਟ ਕਰੇ?

ਸਾਲੇ ਇਹ ਸਭ ਹਰਾਮਖੋਰ ਲੋਕ ਹਨ।

ਅਤੇ ਫੇਰ ਸਵੇਰ ਦੀ ਭਰਪੂਰ ਰੋਸ਼ਨੀ ਫੈਲ ਜਾਂਦੀ।

ਹੁਣ ਜੇ ਸੌਂ ਜਾਵਾਂ ਤਾਂ ਜਾਗਣ ਤੱਕ ਤਾਂ ਦੁਪਹਿਰ ਹੋ ਹੀ ਜਾਵੇਗੀ। ਜੇ ਏਹੀ ਸਥਿਤੀ ਇਮਤਿਹਾਨ ਦੇ ਦੌਰਾਨ ਚਲਦੀ ਰਹੀ ਤਾਂ? ਏਸ ਲਈ ਉਠ ਜਾਂਦਾ ਅਤੇ ਸਿੱਧਾ ਮੰਜਨ ਕਰਨ ਲਗਦਾ। ਫੇਰ ਸਾਰਾ ਦਿਨ ਸੁਸਤੀ ਵਿੱਚ। ਖਿਝਿਆ - ਖਿਝਿਆ। ਦੂਜੇ ਵਿਦਿਆਰਥੀ ਦੇਖੋ ਕਿੰਨੇ ਤਾਜ਼ੇ ਅਤੇ ਉਤਸ਼ਾਹੀ ਹਨ ਅਤੇ ਮੈਂ ਪੂਰੀ ਤਰ੍ਹਾਂ ਹਾਰਿਆ ਹੋਇਆ। ਰਮੀ ਵੀ ਅੱਜਕੱਲ੍ਹ ਪੁਸਤਕਾਲੇ ਵਿੱਚ ਪੜ੍ਹਾਈ ਕਰਨ ਲੱਗੀ ਸੀ।

ਸੁਰੇਸ਼ ਅਤੇ ਮੇਰੇ ਵਿਚਕਾਰ ਆਖ਼ਰ ਇੱਕ ਵਾਰ ਜ਼ੋਰਦਾਰ ਲੜਾਈ ਹੋਈ। ਕਾਰਣ ਸੀ, ਏਹੀ ਮੇਰੀ ਨੀਂਦ ਦੀ ਨਾਜ਼ਕ ਆਦਤ।

ਲਗਾਤਾਰ ਦੋ ਰਾਤਾਂ ਜਾਗਣ ਪਿਛੋਂ ਅਗਲੀ ਰਾਤ ਦਿਨ ਭਰ ਦੀ ਥਕਾਨ ਕਾਰਣ ਜਲਦੀ ਹੀ ਸੌਂ ਗਿਆ ਸੀ।

ਪਰ ਕਿਸੇ ਕਾਰਣ ਮੈਂ ਵਿਚਕਾਰ ਹੀ ਜਾਗ ਪਿਆ ਸਾਂ। ਦੇਖਦਾ ਹਾਂ, ਰਾਤ ਦੇ ਸਿਰਫ ਗਿਆਰਾਂ ਵਜੇ ਹਨ। ਵਾਹ ਮਤਲਬ ਸਾਨੂੰ ਅੱਜ ਜਲਦੀ ਨੀਂਦ ਆ ਗਈ ਸੀ।

ਜੇ ਇਸ ਸਮੇਂ ਜਾਗਦਾ ਨਾ ਹੁੰਦਾ ਤਾਂ ਸਵੇਰ ਤੱਕ ਨੀਂਦ ਨਾ ਆਉਂਦੀ। ਅਤੇ ਕਈ ਸਾਲਾਂ ਪਿਛੋਂ ਜਲਦੀ ਉਠਣ ਦਾ ਸੁਆਦ ਆਉਂਦਾ। ਪਰ ਇਹ ਹੋਸਟਲ ਬੜਾ ਬੋਰ ਹੈ। ਬਾਹਰ ਦਰਵਾਜ਼ੇ ਉੱਤੇ ਕੋਈ ਜ਼ੋਰ ਨਾਲ ਲੱਤਾਂ ਮਾਰ ਰਿਹਾ ਹੈ। ਕਿੰਨੀ ਆਵਾਜ਼! ਏਸੇ ਲਈ ਤਾਂ ਮੇਰੀ ਨੀਂਦ ਖੁੱਲ੍ਹ ਗਈ।

ਮੈਂ ਚਿੜ ਕੇ ਕਮਰੇ ਤੋਂ ਬਾਹਰ ਆਇਆ। ਨਾਲ ਵਾਲੇ ਮੋੜਕ ਦੇ ਕਮਰੇ ਉੱਤੇ ਸੁਰੇਸ਼ ਜ਼ੋਰ ਨਾਲ ਠੋਕਰਾਂ ਮਾਰ ਰਿਹਾ ਸੀ।

ਮੈਂ ਚੀਕਿਆ, ਸੁਰਸ਼ਾ, ਮੇਰੀ ਨੀਂਦ ਤੂੰ ਖ਼ਰਾਬ ਕਰ ਦਿੱਤੀ।

ਉਹਨੇ ਰੋਅਬ ਨਾਲ ਕਿਹਾ, ਤਾਂ ਉਹਨੂੰ ਮੈਂ ਕੀ ਕਰਾਂ?

ਹੁਣ ਤਾਂ ਆਪਣੇ ਕਮਰੇ ਵਿੱਚ ਚਲਿਆ ਜਾ।

ਮੋੜਕ ਤੋਂ ਮੈਂ ਆਪਣੀ ਡਿਕਸ਼ਨਰੀ ਲੈਣੀ ਹੈ। ਮੈਂ ਜਾਵਾਂਗਾ ਨਹੀਂ। ਚਾਰ ਦਿਨ ਹੋਏ ਉਹ ਮੈਥੋਂ ਲੈ ਗਿਆ ਸੀ। ਅਜੇ ਵਾਪਸ ਨਹੀਂ ਕੀਤੀ। ਮੈਨੂੰ ਉਹ ਹੁਣੇ ਏਸੇ ਸਮੇਂ ਚਾਹੀਦੀ ਹੈ।

ਮੋੜਕ ਦੇ ਕਮਰੇ ਵਿੱਚ ਘੁੱਪ ਹਨੇਰਾ।

ਸੁਰੇਸ਼ ਕਹਿਣ ਲੱਗਿਆ, ਏਨੀਆਂ ਲੱਤਾਂ ਮਾਰ ਰਿਹਾ ਹਾਂ ਫੇਰ ਵੀ ਦਰਵਾਜ਼ਾ ਖੋਲ੍ਹ

ਨਹੀਂ ਰਿਹਾ ਹੈ। ਐਨੀ ਗੂੜ੍ਹੀ ਨੀਂਦ ਇਹਨੂੰ ਕਿੰਜ ਆ ਗਈ? ਤੂੰ ਇਹਨੂੰ ਜਗਾ ਕੇ ਦੇਖ ਮੈਂ ਆਪਣੀ ਡਿਕਸ਼ਨਰੀ ਲੈ ਕੇ ਚਲਾ ਜਾਵਾਂਗਾ।

ਮੈਂ ਕਿਹਾ, ਮੇਰੀ ਡਿਕਸ਼ਨਰੀ ਲੈ ਜਾਓ, ਭਰਾ।

ਤੇਰੀ ਡਿਕਸ਼ਨਰੀ ਆਕਸਫੋਰਡ ਵਾਲੀ ਹੈ। ਉਹਦੇ ਵਿੱਚ ਗਲਤ ਅਰਥ ਦਿੱਤੇ ਹੋਏ ਹਨ। ਮੈਨੂੰ ਮੇਰੀ ਹੀ ਡਿਕਸ਼ਨਰੀ ਚਾਹੀਦੀ ਹੈ।

ਮੈਂ ਚਿੜ ਗਿਆ। ਮੈਂ ਏਸੇ ਮੰਜ਼ਿਲ ਉੱਤੇ ਰਹਿਣ ਵਾਲੇ ਖਾਨ ਭਰਾ ਨੂੰ ਸੱਦਿਆ। ਖਾਨ ਭਰਾ ਅਰਥਾਤ ਬੜਾ ਦਿਆਲੂ ਆਦਮੀ। ਉਹਨੇ ਕਿਹਾ, ਤੁਸੀਂ ਸਾਰੇ ਲੋਕ ਵੱਡੇ ਆਦਮੀ ਹੋ। ਆਪਸ ਵਿੱਚ ਨਿਬੇੜ ਨਹੀਂ ਸਕਦੇ? ਫੇਰ ਅਸੀਂ ਕੀ ਕਰਾਂਗੇ? ਇਹ ਕਹਿ ਕੇ ਉਹ ਚਲਿਆ ਗਿਆ।

ਫੇਰ ਮੈਂ ਸੁਰੇਸ਼ ਨੂੰ ਕੁਝ ਵੀ ਨਾ ਕਿਹਾ। ਕਾਫੀ ਦੇਰ ਤਕ ਮਾਮਲਾ ਇਸ ਤਰ੍ਹਾਂ ਚਲਦਾ ਰਿਹਾ। ਜ਼ੋਰ-ਜ਼ੋਰ ਨਾਲ। ਮੇਰੀ ਨੀਂਦ ਤਾਂ ਉਂਜ ਵੀ ਉਚਾਟ ਹੋ ਗਈ ਸੀ।

ਸਵੇਰ ਤੱਕ ਜਾਗਦਾ ਬੈਠਿਆ ਰਿਹਾ। ਅੱਠ ਬਜੇ ਉਠ ਕੇ ਸਿੱਧਾ ਪਰਾਂਜਪੇ ਸਾਹਿਬ ਕੋਲ ਪੁੱਜਾ ਅਤੇ ਸੁਰੇਸ਼ ਵਿਰੁਧ ਸ਼ਿਕਾਇਤ ਕਰ ਦਿੱਤੀ। ਉਹਨਾਂ ਸੁਰੇਸ਼ ਨੂੰ ਪੰਜ ਰੁਪਏ ਜੁਰਮਾਨਾ ਕੀਤਾ ਸੀ। ਪਰਾਂਜਪੇ ਸਾਹਿਬ ਦੇ ਕਮਰੇ ਤੋਂ ਸੁਰੇਸ਼ ਸਿੱਧਾ ਮੇਰੇ ਕਮਰੇ ਵਿੱਚ ਆਇਆ ਸੀ। ਉਹਨੇ ਕਿਹਾ, ਤੇਰੇ ਕਾਰਣ ਮੈਨੂੰ ਵਾਧੂ ਦੇ ਪੰਜ ਰੁਪਏ ਦੇਣੇ ਪੈਣਗੇ। ਪੰਜ ਰੁਪਏ ਉਧਾਰ ਮਿਲਣਗੇ?

ਮੈਂ ਕਿਹਾ, ਸ਼ਟਅਪ।

ਉਹਨੇ ਕਿਹਾ, ਕੱਲ੍ਹ ਮੈਂ ਦਰਵਾਜ਼ੇ ਕਿਉਂ ਭੰਨ ਰਿਹਾ ਸੀ, ਪਤਾ ਹੈ ਤੈਨੂੰ? ਅੰਦਰ ਕਮਰੇ ਵਿਚ ਮੋੜਕ ਇਕੱਲਾ ਨਹੀਂ ਸੀ। ਉਹਦੇ ਨਾਲ ਉਹ ਵਿਜੇ ਵੀ ਸੁੱਤਾ ਹੋਇਆ ਸੀ। ਐਫ਼.ਵਾਈ. ਦਾ ਉਹ ਵਿਜੇ, ਮੈਨੂੰ ਪਹਿਲਾਂ ਤੋਂ ਹੀ ਸ਼ੱਕ ਸੀ। ਪਰ ਕੱਲ੍ਹ ਮੈਂ ਸਿੱਧੇ ਹੀ ਚੋਰੀ ਫੜ ਲਈ। ਏਸੇ ਲਈ ਤਾਂ ਮੇਰਾ ਦਿਮਾਗ ਏਨਾ ਗਰਮ ਹੋ ਗਿਆ ਸੀ। ਖੈਰ ਠੀਕ ਹੈ। ਪੰਜ ਰੁਪਏ ਭਰ ਦਿੰਦਾ ਹਾਂ। ਪਰ ਇਹ ਤਾਂ ਪਤਾ ਲੱਗ ਹੀ ਗਿਆ ਕਿ ਤੂੰ ਕਿਹੋ ਜੇਹਾ ਆਦਮੀ ਏਂ।

ਮੈਂ ਸੁਰੇਸ਼ ਨੂੰ ਕਮਰੇ ਵਿਚੋਂ ਬਾਹਰ ਨਿਕਲਣ ਲਈ ਕਿਹਾ ਅਤੇ ਜ਼ੋਰ ਨਾਲ ਦਰਵਾਜ਼ਾ ਬੰਦ ਕਰ ਦਿੱਤਾ।

ਇਸ ਹਾਦਸੇ ਪਿਛੋਂ ਮੈਨੂੰ ਹੋਰ ਵੀ ਘੁਟਣ ਮਹਿਸੂਸ ਹੋਣ ਲੱਗ ਪਈ ਸੀ। ਕੋਈ ਦੋਸਤ ਬਚਿਆ ਨਹੀਂ ਸੀ। ਸਾਰੇ ਲੋਕ ਆਪਣੀ-ਆਪਣੀ ਪੜ੍ਹਾਈ ਵਿੱਚ ਲੱਗੇ ਹੋਏ ਸਨ। ਇਹ ਲੋਕ ਆਪਣੇ ਪੁਰਾਣੇ ਕੁਝ ਦੋਸਤਾਂ ਨਾਲ ਥੋੜ੍ਹੇ ਚਿਰ ਲਈ ਬਾਤਚੀਤ ਕਰਦੇ ਅਤੇ ਥੋੜ੍ਹੇ-ਜੇਹੇ ਮਨ-ਪਰਚਾਵੇ ਪਿਛੋਂ ਫੇਰ ਪੜ੍ਹਾਈ ਵਿੱਚ ਲੱਗ ਜਾਂਦੇ, ਮੇਰੇ ਲਈ ਕੋਈ ਹੀਲਾ ਨਹੀਂ ਰਿਹਾ ਸੀ। ਖਾਣੇ ਪਿਛੋਂ ਸੁਰੇਸ਼ ਦੇ ਕਮਰੇ ਵਿਚ ਪੰਜ-ਦਸ ਮਿੰਟਾਂ ਲਈ ਜਿਹੜਾ ਹਾਸਾ-ਮਖੌਲ ਚਲਦਾ ਸੀ, ਕੁਝ ਚੰਗਾ ਲਗਦਾ - ਹੁਣ ਉਹ ਵੀ ਸਮਾਪਤ ਹੋ ਗਿਆ ਸੀ।

ਇਸ ਦੇ ਬਾਵਜੂਦ ਮਨਚਾਹੀ ਪੜ੍ਹਾਈ ਆਖਰ ਤੱਕ ਨਹੀਂ ਹੋ ਸਕੀ ਸੀ। ਅਸਲ ਵਿੱਚ ਜਲਦੀ ਸੌਂ ਜਾਣ ਦੀ ਇਹ ਨਵੀਂ ਆਦਤ ਮੈਂ ਬੇਕਾਰ ਹੀ ਪਾਲ ਰੱਖੀ ਸੀ। ਨਹੀਂ ਤਾਂ,

ਪਹਿਲਾਂ ਵਾਂਗ ਰਾਤ ਭਰ ਜਾਗ ਕੇ ਪੜ੍ਹਾਈ ਕਰਦਾ ਰਹਿੰਦਾ ਤਾਂ ਕੀ ਮਜ਼ਾਲ ਕਿ ਪੜ੍ਹਾਈ ਕਾਬੂ ਵਿੱਚ ਨਾ ਆਉਂਦੀ। ਅੱਠਾਂ ਦਿਨਾਂ ਵਿੱਚ, ਮਤਲਬ ਅੱਠ ਰਾਤਾਂ ਦੇ ਅੰਦਰ ਸਭ-ਕੁਝ ਜ਼ਬਾਨੀ ਯਾਦ ਕਰਕੇ ਹੀ ਛੁੱਟੀ ਕਰ ਲਈ ਹੁੰਦੀ। ਅਤੇ ਫੇਰ ਕਿਸੇ ਨੂੰ ਕਹਿ ਦਿੰਦੇ ਕਿ ਭਰਾ, ਇਮਤਿਹਾਨ ਸ਼ੁਰੂ ਹੋਣ ਤੋਂ ਕੁਝ ਦੇਰ ਪਹਿਲਾਂ ਜਗਾ ਦੇਵੀਂ-ਬਸ।

ਪਰ ਮੈਂ ਹਾਂ ਕਿ ਐਨ ਪੜ੍ਹਾਈ ਦੇ ਮੌਸਮ ਵਿੱਚ ਨੀਂਦ ਉੱਤੇ ਤਜਰਬੇ ਕਰ ਰਿਹਾ ਸਾਂ। ਲਾਭ ਕੁਝ ਵੀ ਨਹੀਂ। ਉਲਟਾ ਆਪਣਾ ਸਮਾਂ ਖਰਾਬ ਕਰ ਰਿਹਾ ਸਾਂ। ਕੁਲ ਮਿਲਾ ਕੇ ਪੜ੍ਹਾਈ ਰਹਿ ਗਈ ਦੂਰ।

ਠੰਢੇ ਪਾਣੀ ਨਾਲ ਸਿਰ ਭਿਉਂ ਕੇ ਦੇਖਿਆ, ਗਰਮ ਪਾਣੀ ਵਿੱਚ ਪੈਰ ਡਬੋ ਕੇ ਫੌਰਨ ਸੌਣ ਦਾ ਜਤਨ ਕੀਤਾ। ਸੌਣ ਤੋਂ ਪਹਿਲਾਂ ਰੱਜ ਕੇ ਦੁੱਧ ਪੀ ਕੇ ਅਜ਼ਮਾਇਆ, ਗਿੱਲੇ ਸਰੀਰ ਉੱਤੇ ਚਾਦਰ ਲੈ ਕੇ ਸੌਣ ਦੀ ਕੋਸ਼ਿਸ਼ ਕੀਤੀ। ਸੋਚਿਆ, ਲਗਾਤਾਰ ਦੋ ਰਾਤਾਂ ਬਿਨਾਂ ਸੁੱਤੇ ਜਾਗ ਕੇ ਕੱਟ ਲਵਾਂ, ਤਾਂ ਜੋ ਤੀਜੀ ਰਾਤ ਜਲਦੀ ਨੀਂਦ ਆ ਸਕੇ। ਥਕਾਣ ਕਾਰਣ ਨੀਂਦ ਜਲਦੀ ਆ ਜਾਂਦੀ ਹੈ, ਏਸ ਲਈ ਸੋਚਿਆ ਕਿ ਸਾਰਾ ਦਿਨ ਏਧਰ-ਓਧਰ ਘੁੰਮਦਾ ਰਹਾਂ - ਇਹ ਵੀ ਅਜ਼ਮਾਇਆ, ਡਾਕਟਰ ਨੇ ਜਿਹੜੀ ਸਲਾਹ ਦਿੱਤੀ, ਓਹ ਸਭ-ਕੁਝ ਕੀਤਾ। ਪਰ ਕੋਈ ਲਾਭ ਨਾ ਹੋਇਆ। ਹਾਂ, ਨੀਂਦ ਦੀਆਂ ਗੋਲੀਆਂ ਪਰ ਨਹੀਂ ਖਾਧੀਆਂ। ਸਾਰੀ ਉਮਰ ਦਵਾਈਆਂ ਨੂੰ ਕਦੀ ਹੱਥ ਨਹੀਂ ਲਾਇਆ। ਹੁਣ ਵੀ ਅਜਿਹੀ ਮੂਰਖਤਾ ਨਹੀਂ ਕਰਨੀ ਹੈ - ਇਸ ਬਾਰੇ ਮੈਂ ਅਟਲ ਸੀ। ਪਰ ਇਹਨਾਂ ਪਰੇਸ਼ਾਨੀਆਂ ਦਾ ਨਤੀਜਾ ਇਹ ਹੋਇਆ ਕਿ ਮੈਨੂੰ ਚਾਰ-ਪੰਜ ਦਿਨਾਂ ਲਈ ਸਖ਼ਤ ਬੁਖ਼ਾਰ ਹੋ ਗਿਆ।

ਇਕ ਸਪਤਾਹ ਹਸਪਤਾਲ ਵਿੱਚ ਪਿਆ ਰਿਹਾ ਸਾਂ। ਡਾਕਟਰਾਂ ਨੇ ਅਖਬਾਰ ਤੱਕ ਛੂਹਣ ਨਹੀਂ ਦਿੱਤਾ ਸੀ। ਪਏ-ਪਏ ਛੱਤ ਨੂੰ ਦੇਖਦਾ ਰਿਹਾ ਅਤੇ ਦਿਨ ਕੱਟੇ। ਹਾਂ, ਉਥੇ ਖੂਬ ਨੀਂਦ ਲਈ। ਵਾਸਤਵ ਵਿੱਚ ਮੈਨੂੰ ਅੰਬੀਆਂ ਨਹੀਂ ਖਾਣੀਆਂ ਚਾਹੀਦੀਆਂ ਸਨ। ਬਚਪਨ ਵਿੱਚ ਠੀਕ ਸੀ। ਇਕਦਮ ਅੱਠ ਆਨੇ ਦੀਆਂ ਅੰਬੀਆਂ ਕੋਈ ਖਾ ਲਵੇ ਤਾਂ ਦੱਸੋ, ਬਿਮਾਰ ਨਹੀਂ ਹੋਵੇਗਾ? ਤੇਜ਼ ਧੁੱਪ ਪਈ ਸੀ। ਰਾਹ ਵਿੱਚ ਹਰੀਆਂ-ਹਰੀਆਂ, ਤਾਜ਼ੀਆਂ ਖੱਟੀਆਂ ਅੰਬੀਆਂ ਦੇਖੀਆਂ, ਰੱਜ ਕੇ ਖਾਧੀਆਂ।

ਇਸ ਪਵਿੱਤਰ ਕਾਲਜ ਵਿੱਚ ਚਾਰ ਸਾਲ ਕਿਵੇਂ ਲੰਘੇ, ਜਦੋਂ ਤੋਂ ਪੂਨੇ ਵਿੱਚ ਆਇਆ ਸਾਂ ਉਦੋਂ ਤੋਂ ਅੱਜ ਤੀਕ ਇਕ ਰੂਪ-ਰੇਖਾ ਬਣਾਈ ਅਤੇ ਆਪਣੇ ਕਾਰਨਾਮਿਆਂ ਨੂੰ ਯਾਦ ਕਰਦਾ ਰਿਹਾ। ਹਸਪਤਾਲ ਵਿੱਚ ਸਮਾਂ ਏਸੇ ਉਧੇੜ-ਬੁਣ ਵਿੱਚ ਲੰਘ ਗਿਆ।

ਤਬੀਅਤ ਠੀਕ ਹੋ ਜਾਣ ਪਿਛੋਂ ਫੇਰ ਤੋਂ ਪੜ੍ਹਾਈ ਸ਼ੁਰੂ। ਇਮਤਿਹਾਨ ਪੰਦਰਾਂ ਦਿਨਾਂ ਪਿਛੋਂ ਸ਼ੁਰੂ ਹੋਣ ਵਾਲੇ ਸਨ। ਨੀਂਦ ਵਾਲੀਆਂ ਓਹੀ ਪਰੇਸ਼ਾਨੀਆਂ ਫੇਰ ਤੋਂ ਸ਼ੁਰੂ। ਸਵੇਰ ਵੇਲੇ ਮਨ ਸ਼ਾਮ ਵਰਗਾ ਉਦਾਸ ਰਹਿੰਦਾ। ਅਤੇ ਸ਼ਾਮੀ ਸਵੇਰੇ ਵਾਂਗ ਤਾਜ਼ਾ। ਜੇ ਮੇਰੀਆਂ ਸ਼ਾਮਾਂ ਤਰੋ-ਤਾਜ਼ਾ ਹੁੰਦੀਆਂ ਤਾਂ ਦੁਨੀਆ ਦੀਆਂ ਉਦਾਸ। ਅਸਲ ਵਿੱਚ ਮੇਰੇ ਵਰਗੇ ਆਦਮੀ ਉਤੇ ਇਸ ਬਹਾਨੇ ਦੁਨੀਆ ਅਨਿਆਂ ਕਰ ਰਹੀ ਸੀ।

ਹੁਣ ਇਮਤਿਹਾਨ ਵਿੱਚ ਦੋ ਦਿਨ ਰਹਿ ਗਏ ਸਨ। ਹੁਣ ਵਿਚਾਰ ਬਣਿਆ ਕਿ ਨੀਂਦ ਦੇ ਇਹ ਝਮੇਲੇ ਬੰਦ ਹੋ ਹੀ ਜਾਣੇ ਚਾਹੀਦੇ ਹਨ। ਪਹਿਲਾ ਪੇਪਰ ਹੀ ਮੈਕਬਥ ਦਾ ਸੀ।

ਇਸ ਪੰਕਤੀ ਦਾ ਕੀ ਸੰਦਰਭ ਹੈ, ਅੱਜ ਵੀ ਸਾਨੂੰ ਯਾਦ ਨਹੀਂ ਆ ਰਿਹਾ ਹੈ। ਸੰਦਰਭ ਵਾਲਾ ਪ੍ਰਸ਼ਨ ਬੜਾ ਬਕਵਾਸ ਹੈ। ਅਤੇ ਉਹ ਵੀ ਲਾਜ਼ਮੀ। ਸਚਮੁਚ ਹੁਣ ਗੰਭੀਰਤਾ ਨਾਲ ਪੜ੍ਹਾਈ ਕਰਨੀ ਹੀ ਪਵੇਗੀ। ਉਦੋਂ ਤੀਕ ਜੋ ਪੜ੍ਹਿਆ ਹੈ, ਉਹਨੂੰ ਭੁੱਲ ਜਾਈਏ ਅਤੇ ਇਮਤਿਹਾਨ ਦੇ ਪੱਖ ਤੋਂ ਹਰ ਪ੍ਰਸ਼ਨ-ਪੱਤਰ ਦੇ ਅਹਿਮ ਮੁੱਦਿਆਂ ਨੂੰ ਪਹਿਲੀ ਰਾਤ ਦੇਖ ਲਈਏ। ਬਸ ਏਹੀ ਕਰਨਾ ਹੋਵੇਗਾ। ਪਾਂਡੂਰੰਗਾ, ਤੂੰ ਖ਼ੂਬ ਚੰਨ ਚੜ੍ਹਾਏ।

ਹੁਣ ਤੱਕ ਜੋ ਵੀ ਪੜ੍ਹਿਆ ਸੀ ਉਹ ਸਾਰੇ ਦਾ ਸਾਰਾ ਰਲ-ਗੱਡ ਕਾਰਣ ਗੜਬੜ ਹੋ ਗਿਆ। ਹੁਣ ਇਹ ਸੋਚਦੇ ਰਹਿਣ ਦੀ ਥਾਂ ਕਿ ਨੀਂਦ ਸਮੇਂ ਨੀਂਦ ਨਾ ਆਈ ਤਾਂ ਕੀ ਕਰਾਂਗੇ, ਇਕਦਮ ਪੜ੍ਹਾਈ ਸ਼ੁਰੂ ਕਰ ਦੇਣਾ ਹੀ ਸਿਆਣਪ ਸੀ ਕਿਉਂਕਿ ਅਗਲੇ ਦਿਨ ਗਿਆਰਾਂ ਵਜੇ ਪੇਪਰ ਹੁੰਦਾ। ਸਵੇਰੇ ਸਵੇਰੇ ਨੀਂਦ ਆ ਜਾਂਦੀ। ਨੌਂ ਵਜੇ ਖ਼ਾਨ ਭਰਾ ਜਗਾ ਦਿੰਦਾ। ਫੇਰ ਦਸ ਮਿੰਟਾਂ ਵਿੱਚ ਇਸ਼ਨਾਨ ਵਗੈਰਾ ਤੋਂ ਵਿਹਲੇ ਹੋ ਕੇ ਘਬਰਾਹਟ ਵਿੱਚ ਇਸ ਕਿਤਾਬ ਨੂੰ ਪੜ੍ਹੋ, ਉਹਦੇ ਪੰਨੇ ਪਲਟ ਕੇ ਦੇਖ ਲਵੋ, ਉਸ ਨੋਟ-ਬੁਕ ਨੂੰ ਸਰਸਰੀ ਤੌਰ 'ਤੇ ਦੇਖ ਲਵੋ। ਪਿਛਲੀ ਰਾਤ ਲਾਏ ਨਿਸ਼ਾਨਾਂ ਵਿਚੋਂ ਜਿਨੇ ਅੱਖ ਦੀ ਪਕੜ ਵਿੱਚ ਆ ਜਾਣ ਉਹਨਾਂ ਨੂੰ ਪੜ੍ਹ ਲਵੋ - ਇਸ ਤਰ੍ਹਾਂ ਗਿਆਰਾਂ ਵੱਜਣ ਵਿੱਚ ਪੰਜ ਮਿੰਟ ਉੱਤੇ ਆਪਣੇ ਉਲਝੇ ਦਿਮਾਗ ਨੂੰ ਨਾਲ ਲੈ ਇਮਤਿਹਾਨ ਦੇਣ ਲਈ ਤੁਰ ਪੈਂਦਾ।

ਸਕੂਲੀ ਜ਼ਮਾਨੇ ਵਿੱਚ ਇਮਤਿਹਾਨ ਲਈ ਜਾਂਦੇ ਸਮੇਂ ਮੈਂ ਦੁਆਤ, ਕਲਮ, ਸ਼ਾਹੀ-ਚੂਸ ਆਦਿ ਚੀਜ਼ਾਂ ਸਹੀ ਹਨ ਕਿ ਨਹੀਂ, ਇਹਦੀ ਪੂਰੀ ਪੜਤਾਲ ਕਰ ਲੈਂਦਾ ਸੀ। ਉਦੋਂ ਮਾਂ ਕਿਹਾ ਕਰਦੀ, ਬਾਲਕੋਬਾ, ਬਾਕੀ ਠੀਕ ਹੈ, ਦਿਮਾਗ ਨਾਲ ਰੱਖਿਆ ਹੈ ਨਾ?

ਉਹ ਬਹੁਤ ਚੰਗੀ ਗੱਲ ਸੀ। ਹੁਣ ਤਾਂ ਮਿਸਾਲ ਦੇ ਤੌਰ ਤੇ ਦਿਮਾਗ ਨੂੰ ਹੀ ਭੁੱਲ ਕੇ ਪੇਪਰ ਲਿਖਣ ਦੀ ਨੌਬਤ ਆ ਗਈ ਹੈ। ਪੇਪਰ ਲਿਖਦੇ ਸਮੇਂ ਦਿਮਾਗ ਵਿਚ ਜ਼ਬਰਦਸਤ ਕਿਚ-ਕਿਚ ਚਲਿਆ ਕਰਦੀ। ਨਿਸਚਿਤ ਕੁਝ ਵੀ ਯਾਦ ਨਹੀਂ ਆਉਂਦਾ। ਨਿਰਤੰਰ ਏਹੀ ਇੱਕ ਖਿਆਲ ਦਿਮਾਗ ਵਿੱਚ ਆਉਂਦਾ ਕਿ ਅਸੀਂ ਹੁਣ ਤਕ ਸਭ ਜੋ ਵੀ ਪੜ੍ਹਿਆ ਹੈ ਐਨ ਮੌਕੇ ਉਤੇ ਪੇਪਰ ਉੱਤੇ ਲਿਖਿਆ ਹੀ ਨਹੀਂ ਜਾਵੇਗਾ। ਕਿੰਨਾ ਭਿਅੰਕਰ ਸੀ ਇਹ ਖਿਆਲ। ਫੇਰ ਵੀ ਪਰਚੇ ਕਰਦਾ ਜਾ ਰਿਹਾ ਸਾਂ।

ਅਤੇ ਫੇਰ ਇੱਕ ਪੇਪਰ ਵਿਚ ਮੈਂ ਐਨਾ ਕੁਝ ਮੌਲਿਕ ਲਿਖ ਦਿੱਤਾ ਸੀ ਕਿ ਅੰਕਣ ਵਾਲਾ ਉਹਨੂੰ ਨਿਸਚੇ ਹੀ ਬਹੁਤ ਚੰਗੇ ਨੰਬਰ ਦੇਵੇਗਾ, ਕਿਉਂਕਿ ਉਸ ਦਿਨ ਮੈਂ ਚੰਗੀ ਨੀਂਦ ਸੁੱਤਾ ਸੀ। ਮੈਂ ਲਿਖਿਆ ਸੀ ਕਿ ਕੇਤਕਰ, ਇਹ ਸੱਜਣ ਜਾਤ ਦੇ ਕੋਂਕਣੀ ਬ੍ਰਾਹਮਣ ਹਨ। ਇਹਨਾਂ 'ਵਰਗੇ ਚਤੁਰ ਵਿਅਕਤੀਆਂ ਨੂੰ ਕਲਾ-ਨਿਰਮਾਣ ਦੇ ਝਮੇਲੇ ਵਿੱਚ ਨਹੀਂ ਪੈਣਾ ਚਾਹੀਦਾ। ਇਹ ਲੋਕ ਜੇ ਸ਼ੋਧ-ਪ੍ਰਬੰਧ ਲਿਖਦੇ, ਤਾਂ ਵੀ ਇਹਨਾਂ ਦੀ ਵਾਹਵਾਹ ਹੀ ਹੁੰਦੀ। ਉਹਨਾਂ ਦੇ ਨਾਵਲਾਂ ਨੂੰ ਅੱਜ ਜਿੰਨੀ ਪ੍ਰਸੰਸਾ ਮਿਲੀ ਹੈ, ਉਹਦੇ ਟਾਕਰੇ ਉੱਤੇ ਅਧਿਕ ਪ੍ਰਸਿੱਧੀ ਉਹਨਾਂ ਨੂੰ ਮਿਲਦੀ। ਮੈਨੂੰ ਇਸ ਚਤੁਰਾਈ ਦੇ ਉਹਨਾਂ ਦੇ ਨਾਵਲ-ਆਧਾਰਿਤ ਪ੍ਰਮਾਣ ਵੀ ਸਮੇਂ ਸਿਰ ਯਾਦ ਆ ਗਏ ਸਨ। ਅਤੇ ਫੇਰ ਗੁਣੇ ਸਾਹਿਬ ਨਾਲ ਰਹਿਣ ਦਾ ਇਹ ਲਾਭ ਹੋਇਆ ਕਿ ਮੈਂ ਵਿੱਚ-ਵਿੱਚ ਹੈਮਿੰਗਵੇ ਵਗੈਰਾ ਅੰਗ੍ਰੇਜ਼ੀ ਨਾਵਲਕਾਰਾਂ ਦੇ

ਸੰਦਰਭ ਲਿਖ ਦਿੱਤੇ ਸਨ।

ਉਦੋਂ ਤੋਂ ਮੇਰਾ ਹੌਸਲਾ ਕਾਫੀ ਵਧ ਗਿਆ ਸੀ।

ਮੇਰਾ ਹੌਸਲਾ ਜਿਹੜਾ ਹੋਰ ਵਧਿਆ ਉਸਦਾ ਕਾਰਣ ਇਹ ਸੀ ਕਿ ਬਾਹਰ ਤੋਂ ਬੀ.ਏ. ਕਰਨ ਵਾਲੇ ਇੱਕ ਮੁੰਡੇ ਨਾਲ ਮੇਰੀ ਜਾਣ-ਪਛਾਣ ਹੋਈ। ਮੁੰਡਾ ਕਾਹਦਾ, ਉਹ ਤਾਂ ਤਕੜਾ-ਖਾਸਾ ਬਾਲ-ਬੱਚੇਦਾਰ ਆਦਮੀ ਸੀ। ਸ਼ਾਦੀ ਵਗੈਰਾ ਕਰ ਲੈਣ ਪਿਛੋਂ ਇਮਤਿਹਾਨ ਦੇ ਝਮੇਲੇ ਨੂੰ ਮੁੱਲ ਲੈਣ ਵਾਲੇ ਇਹ ਸੱਜਣ ਗੱਲਬਾਤ ਵਿੱਚ ਬੜੇ ਸ਼ਰੀਫ ਸਨ।

ਇੱਕ ਪੇਪਰ ਜਦੋਂ ਖ਼ਤਮ ਹੋਇਆ ਸੀ, ਮੇਰੇ ਬੈਂਚ ਉੱਤੇ ਆਪਣੀ ਇਕ ਲੱਤ ਰੱਖ ਕੇ ਉਹਨਾਂ ਕਿਹਾ ਸੀ, ਤੂੰ ਬਹੁਤ ਵਾਧੂ ਕਾਗਜ਼ ਲਏ ਹਨ। ਮੈਂ ਤਾਂ ਸਿਰਫ਼ ਇੱਕ ਵਾਧੂ ਕਾਗਜ਼ ਲਿਆ ਸੀ। ਫੇਰ ਵੀ ਪਰੇਸ਼ਾਨ ਸਾਂ, ਕਿ ਇਹਨੂੰ ਕਿਵੇਂ ਖ਼ਤਮ ਕਰਾਂ।

ਇਹ ਸਾਹਿਬ ਗੰਜੇ ਸਨ। ਨਾਂ ਖਾਨੋਲਕਰ। ਐਕਸਟਰਨਲ ਬੀ.ਏ. ਕਰ ਰਹੇ ਸਨ। ਉਹਨਾਂ ਦੇ ਸੰਪਰਕ ਨਾਲ ਮੇਰਾ ਕਾਫੀ ਮਨੋਰੰਜਨ ਹੁੰਦਾ ਸੀ। ਉਹ ਪੇਪਰ ਖ਼ਤਮ ਹੋਣ ਪਿਛੋਂ ਮੈਨੂੰ ਜ਼ਬਰਦਸਤੀ ਚਾਹ ਲਈ ਲੈ ਜਾਂਦੇ। ਉਥੇ ਬੜੀ ਨਿਮਰਤਾ ਨਾਲ ਪੜ੍ਹਾਈ ਬਾਰੇ ਮੈਥੋਂ ਪੁੱਛ-ਗਿੱਛ ਕਰਦੇ। ਕਹਿੰਦੇ, ਤੂੰ ਮੇਰਾ ਮਾਰਗ-ਦਰਸ਼ਨ ਕਰਦਾ ਰਹੇਂਗਾ ਤਾਂ ਹੀ ਮੇਰੀ ਖੈਰੀਅਤ ਹੈ।

ਖਾਨੋਲਕਰ ਬੜੇ ਗ਼ਰੀਬ ਤਬੀਅਤ, ਨਰਮ ਦਿਲ ਦੇ ਵਿਅਕਤੀ ਸਨ, ਪਰ ਉਹਨਾਂ ਦੀਆਂ ਛੋਟੀਆਂ-ਛੋਟੀਆਂ ਗੱਲਾਂ ਮੈਨੂੰ ਬੜੀਆਂ ਦਿਲਚਸਪ ਲਗਦੀਆਂ। ਅਤੇ ਫੇਰ ਪੜ੍ਹਾਈ ਬਾਰੇ ਜਦੋਂ ਉਹ ਕੁਝ ਕਹਿੰਦੇ, ਉਦੋਂ ਤਾਂ ਮੈਂ ਆਪਣਾ ਹਾਸਾ ਨਹੀਂ ਰੋਕ ਸਕਦਾ ਸਾਂ। ਪੂਰਾ ਮਨੋਰੰਜਨ। ਉਦਾਹਰਣ ਲਈ ਉਹਨਾਂ ਨੇ ਮੈਨੂੰ ਪੁੱਛਿਆ ਸੀ, ਮਾਧਵ ਜਿਊਲੀਅਨ ਨੂੰ ਫਰਗਿਊਸਨ ਕਾਲਜ ਤੋਂ ਕੱਢ ਦੇਣ ਪਿਛੋਂ ਉਹਨਾਂ ਦਾ ਅੰਗ੍ਰੇਜ਼ੀ ਵਿੱਚ ਲਿਖਿਆ ਤਿਆਗ-ਪੱਤਰ ਤੁਸੀਂ ਕਿਧਰੇ ਪੜ੍ਹਿਆ ਹੈ?

ਜਾਂ ਰਾਜ ਕਵੀ ਤਾਂਬੇ ਦੇ ਘਰ ਬਹੁਤ ਗਰੀਬੀ ਸੀ ਕੀ?

ਜਾਂ ਮੈਥੀਊ ਅਰਨਿਲਡ ਸਾਹਿਬ ਨੇ ਸੰਸਾਰ ਦੀਆਂ ਸਾਰੀਆਂ ਰਹੱਸਮਈ ਸਮੱਸਿਆਵਾਂ ਦੇ ਸਮਾਧਾਨ ਦੇਣ ਦਾ ਕੀ ਠੇਕਾ ਲੈ ਰੱਖਿਆ ਹੈ?

ਜਾਂ ਜਾਰਜ ਈਲੀਅਟ, ਟੀ.ਐਸ. ਈਲੀਅਟ ਦੇ ਰਿਸ਼ਤੇ ਵਿੱਚ ਕੀ ਲਗਦੇ ਹਨ?

ਉਹਨਾਂ ਦੇ ਹਰ ਸੁਆਲ ਉੱਤੇ ਮੈਂ ਐਨਾ ਹੱਸਦਾ ਕਿ ਮੇਰੀ ਥਕਾਨ ਦੂਰ ਹੋ ਜਾਂਦੀ। ਦਿਮਾਗ ਵਿੱਚ ਭਰੀ ਹੋਈ ਕਿਚਕਿਚ ਘਟ ਹੋ ਜਾਂਦੀ।

ਉਹਨਾਂ ਮੈਨੂੰ ਕਿਹਾ ਸੀ - ਆਲੋਚਨਾ ਦੇ ਪੇਪਰ ਦੀ ਕੋਈ ਤਿਆਰੀ ਨਹੀਂ ਕਰ ਸਕਿਆ ਹਾਂ। ਤੁਸੀਂ ਕੁਝ ਦੱਸੋਗੇ? ਉਂਜ ਮੈਂ ਥੋੜ੍ਹਾ ਜਿਹਾ ਪੜ੍ਹਿਆ ਹੈ। ਪਰ ਜਦੋਂ ਇਕ ਕਿਤਾਬ ਪੜ੍ਹਦਾ ਹਾਂ ਤਾਂ ਉਹਨੂੰ ਸਮਝਣ ਲਈ ਹੋਰ ਦੋ-ਤਿੰਨ ਕਿਤਾਬਾਂ ਪੜ੍ਹਨੀਆਂ ਪੈਂਦੀਆਂ ਹਨ। ਚੰਗਾ, ਏਨੇ ਨਾਲ ਇਹ ਸਿਲਸਿਲਾ ਕਿੱਥੇ ਖ਼ਤਮ ਹੋਇਆ ਹੈ? ਕਿਸੇ ਦੀ ਕੁਝ ਰਾਇ ਹੈ ਤਾਂ ਕਿਸੇ ਦਾ ਕੁਝ ਮਤ। ਸੰਖੇਪ ਵਿੱਚ ਹਨੂਮਾਨ ਦੀ ਪੂਛ ਵਾਂਗ ਇਹ ਸਿਲਸਿਲਾ ਲੰਬਾ ਹੁੰਦਾ ਜਾ ਰਿਹਾ ਹੈ। ਏਸ ਲਈ ਮੈਂ ਇਹਦਾ ਪਿੱਛਾ ਹੀ ਛੱਡ ਦਿੱਤਾ।

ਕੁਲ ਮਿਲਾ ਕੇ ਹਰ ਪੇਪਰ ਪਿਛੋਂ ਇਸ ਤਰ੍ਹਾਂ ਦਾ ਕੰਮ ਚਲਦਾ ਰਹਿੰਦਾ ਅਤੇ ਮੈਨੂੰ ਬੜਾ ਸੁਆਦ ਆਉਂਦਾ।

ਖਾਨੋਲਕਰ ਨੇ ਇੱਕ ਵਾਰ ਕਿਹਾ, ਮੇਰੇ ਸਾਰੇ ਨੋਟਸ ਕੱਲ ਸਾਡੀ ਬੇਬੀ ਨੇ ਏਧਰ ਓਧਰ ਕਰ ਦਿੱਤੇ। ਉਹਨਾਂ ਨੂੰ ਠੀਕ-ਠਾਕ ਕਰਦਿਆਂ ਮੈਨੂੰ ਐਨਾ ਗੁੱਸਾ ਆਇਆ ਕਿ ਬੇਬੀ ਦੇ ਇੱਕ ਜ਼ੋਰਦਾਰ ਚਪੇੜ ਮਾਰ ਦਿੱਤੀ। ਉਹ ਬਹੁਤ ਦੇਰ ਤੱਕ ਰੋਂਦੀ ਰਹੀ ਅਤੇ ਉਹਨੂੰ ਚੁੱਪ ਕਰਵਾਉਣ ਲਈ ਪਤਨੀ ਦਾ ਸ਼ੋਰ ਵੱਖਰਾ। ਪੜ੍ਹਾਈ ਕੁਝ ਠੀਕ ਨਹੀਂ ਹੋਈ। ਫੇਰ ਵੀ ਅੱਜ ਉਂਜ ਠੀਕ-ਠਾਕ ਲਿਖ ਸਕਿਆ ਹਾਂ।

ਇਹ ਗੱਲ ਕਿੰਨੀ ਦਿਲਚਸਪ ਹੋਵੇਗੀ। ਮਿਸਾਲ ਦੇ ਤੌਰ ਉੱਤੇ ਮਸਤੀ ਕਰਨ ਵਾਲੇ ਬੱਚਿਆਂ ਵਿੱਚ ਅਸੀਂ ਘਿਰੇ ਹੋਏ ਹਾਂ। ਅਤੇ ਫੇਰ ਪਤਨੀ ਵੀ ਹੈ। ਅਤੇ ਫੇਰ ਅਸੀਂ ਉਥੇ ਬੈਠੇ ਪੜ੍ਹਾਈ ਕਰ ਰਹੇ ਹੋਈਏ - ਸਥਿਤੀ ਕਿੰਨੀ ਦਿਲਚਸਪ ਹੋਵੇਗੀ।

ਵਿਆਕਰਣ ਬਾਰੇ ਉਹਨਾਂ ਨੇ ਕਿਹਾ ਸੀ, ਮੈਂ ਸਿਰਫ਼ ਕਾਰਕ ਠੀਕ ਕੀਤੇ ਹਨ।

ਮੈਂ ਪੁੱਛਿਆ, ਤੇ ਅਲੰਕਾਰ?

ਖਾਨੋਲਕਰ ਨੇ ਕਿਹਾ, ਅਲੰਕਾਰ? ਇਹ ਹੋਰ ਕੀ ਬਲਾ ਹੈ?

ਫੇਰ ਮੈਂ ਉਹਨਾਂ ਨੂੰ ਅਲੰਕਾਰ ਸਮਝਾਏ।

ਉਹਨਾਂ ਨੇ ਕਿਹਾ, ਕੀ ਕਮਾਲ ਹੈ। ਅਤਿਸ਼ੋਕਤੀ, ਇਹਨਾਂ ਨੂੰ ਵੀ ਅਲੰਕਾਰ ਵਿੱਚ ਸ਼ਾਮਲ ਕੀਤਾ ਗਿਆ ਹੈ। ਖੈਰ ਪਰ ਸੱਚ ਮੰਨੋ, ਤੁਹਾਡੇ ਕਾਰਣ ਐਨੇ ਘੱਟ ਸਮੇਂ ਵਿੱਚ ਮੇਰਾ ਇੱਕ ਪ੍ਰਸ਼ਨ ਤਿਆਰ ਹੋ ਗਿਆ ਹੈ। ਏਸੇ ਤਰ੍ਹਾਂ ਸਹਾਇਤਾ ਕਰਿਆ ਕਰੋ।

ਇੱਕ ਵਾਰ ਵਿੰਗੀਆਂ-ਟੇਢੀਆਂ ਲਕੀਰਾਂ ਦੇ ਨਿਸ਼ਾਨ ਵਾਲੀ ਪ੍ਰਸ਼ਨ-ਪੱਤਰਕਾ ਨੂੰ ਮੇਰੇ ਸਾਹਮਣੇ ਸੁੱਟ ਕੇ ਉਹਨਾਂ ਕਿਹਾ ਸੀ, ਸਾਡੇ ਪਾਠਕ੍ਰਮ ਵਿਚ ਕਾਵਿ-ਕਿਸਮਾਂ ਦਾ ਸਮਾਵੇਸ਼ ਜ਼ਰੂਰ ਹੈ ਪਰ ਉਹਦੇ ਵਿੱਚ ਉਹ ਖੰਡ-ਕਾਵਿ ਕਿੱਥੇ ਹੈ? ਫੇਰ ਇਹ ਪ੍ਰਸ਼ਨ ਕਿਵੇਂ ਪੁੱਛਿਆ ਗਿਆ?

ਮੈਂ ਕਿਹਾ, ਕਥਾ-ਕਾਵਿ ਨੂੰ ਹੀ ਤਾਂ ਖੰਡ-ਕਾਵਿ ਕਹਿੰਦੇ ਹਨ।

ਫੇਰ ਉਹਨਾਂ ਪੁੱਛਿਆ, ਫੇਰ ਲੰਬਾ-ਕਾਵਿ ਹੋਰ ਕੀ ਹੁੰਦਾ ਹੈ? ਖਾਨੋਲਕਰ ਦੀ ਹੱਥ-ਲਿਖਤ ਬਹੁਤ ਸੁੰਦਰ ਸੀ।

ਉਹਨਾਂ ਨੇ ਕਿਹਾ, ਮੇਰੇ ਸ਼ੁਧ ਜੋੜ ਅਤੇ ਹੱਥ-ਲਿਖਤ ਨੂੰ ਦੇਖ ਕੇ ਸਾਡੇ ਹੈਡਮਾਸਟਰ ਸਾਹਿਬ ਮੈਨੂੰ ਹਮੇਸ਼ਾ ਕਿਹਾ ਕਰਦੇ, ਖਾਨੋਲਕਰ ਤੂੰ ਬੀ.ਏ. ਕਰ ਲੈ ਪਰ ਮਰਾਠੀ ਦਾ ਵਿਸ਼ਾ ਜ਼ਰੂਰ ਲੈਣਾ। ਉਹਦੇ ਵਿੱਚ ਤੈਨੂੰ ਨਿਸਚਿਤ ਤੌਰ 'ਤੇ ਚੰਗੇ ਨੰਬਰ ਮਿਲਣਗੇ। ਮੈਂ ਟਾਲਦਾ ਰਿਹਾ। ਪਰ ਉਹ ਤਾਕੀਦ ਕਰਦੇ, ਕਹਿੰਦੇ ਇਸ ਵਿੱਚ ਕੀ ਕਠਿਨਾਈ ਹੈ? ਮਰਾਠੀ ਦੀ ਪੜ੍ਹਾਈ ਵੀ ਕੋਈ ਪੜ੍ਹਾਈ ਹੁੰਦੀ ਹੈ? ਕੁੜੀਆਂ ਵੀ ਪਾਸ ਹੋ ਜਾਂਦੀਆਂ ਹਨ। ਏਸੇ ਕਰਕੇ ਮਰਾਠੀ ਲਈ ਹੈ। ਦੇਖੰਦੇ ਹਾਂ, ਕੀ ਹੁੰਦਾ ਹੈ? ਪਰ ਤੁਸੀਂ ਮੇਰੀ ਬਹੁਤ ਸਹਾਇਤਾ ਕੀਤੀ

ਹੈ। ਐਕਸਟਰਨਲ ਬੀ.ਏ. ਕਰਨਾ ਸੰਜੋਗ ਨਾਲ ਹੀ ਸੰਭਵ ਹੁੰਦਾ ਹੈ। ਅਤੇ ਫੇਰ ਗ੍ਰਿਹਸਥੀ ਦੀਆਂ ਪਰੇਸ਼ਾਨੀਆਂ, ਉਹ ਵੱਖਰੀਆਂ। ਅਤੇ ਫੇਰ ਨੌਕਰੀ।

ਇਹਨਾਂ ਦਿਨਾਂ ਵਿਚ ਮਨੋਰੰਜਨ ਦਾ ਹੋਰ ਇੱਕ ਹੀਲਾ ਅਰਥਾਤ ਰਮੀ। ਪੇਪਰ ਖ਼ਤਮ ਹੋਣ ਪਿਛੋਂ ਉਹ ਦੂਰੋਂ ਇਸ਼ਾਰੇ ਨਾਲ ਪੁਛਦੀ, ਕਿੰਜ ਰਿਹਾ? ਮੈਂ ਦੋਵੇਂ ਹੱਥ ਉੱਪਰ ਕਰ ਦਿੰਦਾ। ਜੇ ਮੈਂ ਪੇਪਰ ਦੀ ਚਰਚਾ ਕਰਦਾ ਤਾਂ ਉਹ ਕਹਿੰਦੀ, ਨੋ ਪੋਸਟਮਾਰਟਮ। ਚਲੋ, ਚਾਹ ਲੈਂਦੇ ਹਾਂ।

ਪਰ ਮੇਰੇ ਨਾਲ ਖਾਨੋਲਕਰ ਤਾਂ ਰਹਿੰਦੇ ਹੀ। ਏਸ ਲਈ ਮੈਂ ਰਮੀ ਨੂੰ ਨਾ ਕਹਿੰਦਾ। ਫੇਰ ਅਸੀਂ ਤਿੰਨੇ ਉੱਥੇ ਹੀ ਗੱਲਾਂ ਕਰਦੇ ਖੜ੍ਹੇ ਰਹਿੰਦੇ।

ਰਮੀ ਦੇ ਧਿਆਨ ਵਿੱਚ ਜਦੋਂ ਇਹ ਗੱਲ ਆ ਗਈ ਤਾਂ ਉਹਨੇ ਆਪ ਖਾਨੋਲਕਰ ਨੂੰ ਕਿਹਾ ਸੀ, ਤੁਸੀਂ ਵੀ ਚਲੋ।

ਚਾਹ ਉੱਤੇ ਰਮੀ ਨੂੰ ਕਿਸੇ ਦਾ ਸਾਥ ਜ਼ਰੂਰ ਹੁੰਦਾ। ਉਹਨੂੰ ਇਹਦੇ ਵਿੱਚ ਆਨੰਦ ਆਉਂਦਾ। ਉਦੋਂ ਉਹ ਕਿਸੇ ਕੁੜੀ ਨੂੰ ਨਾਲ ਲੈ ਚਲੀ ਜਾਂਦੀ। ਖਾਨੋਲਕਰ ਅਤੇ ਮੈਂ ਭੀੜ ਖਿੰਡ ਜਾਣ ਪਿਛੋਂ ਕੈਂਟੀਨ ਵਿੱਚ ਦਾਖ਼ਲ ਹੁੰਦੇ। ਉਦੋਂ ਤੀਕ ਕੈਂਟੀਨ ਦੇ ਬਾਹਰ ਠਹਾਕੇ ਮਾਰਦੇ ਖੜ੍ਹੇ ਰਹਿੰਦੇ। ਮੈਂ ਤਾਂ ਖ਼ੂਬ ਹੱਸਦਾ ਰਹਿੰਦਾ। ਕਿਸੇ ਵੀ ਗੱਲ ਉੱਤੇ ਖਾਨੋਲਕਰ ਬੋਲਦਾ ਰਹਿੰਦਾ ਅਤੇ ਮੈਂ ਹੱਸਣ ਨੂੰ ਜਿਵੇਂ ਤਿਆਰ ਹੁੰਦਾ। ਥਕਾਣ ਨਾਲ ਆਕੜਿਆ ਹੋਇਆ ਦਿਮਾਗ ਇਕਦਮ ਤਣਾਉ-ਮੁਕਤ ਹੋ ਜਾਂਦਾ, ਤਦੋਂ ਫੇਰ ਹਾਸਾ।

ਏਸ ਲਈ ਰਮੀ ਦੇ ਮੁਕਾਬਲੇ ਇਹ ਸਾਹਬ ਮੈਨੂੰ ਕੁਝ ਜ਼ਿਆਦਾ ਚੰਗੇ ਲਗਦੇ। ਇਹ ਮੈਨੂੰ ਪਹਿਲੀ ਰਾਤ ਕੀ-ਕੀ ਹੋਇਆ, ਇਸਦਾ ਪੂਰਾ ਵਿਵਰਣ ਦਿੰਦੇ ਅਤੇ ਦੱਸਦੇ ਕਿ ਉਹਨਾਂ ਦੀ ਪੜ੍ਹਾਈ ਠੀਕ ਢੰਗ ਨਾਲ ਕਿਉਂ ਨਹੀਂ ਹੋਈ ਅਤੇ ਅੰਤ ਵਿੱਚ ਕਹਿੰਦੇ, ਆਖਰ ਕੁਝ ਤਾਂ ਲਿਖ ਹੀ ਦਿੱਤਾ। ਕਦੀ-ਕਦੀ ਪ੍ਰਸ਼ਨ-ਪੱਤਰ ਉਤੇ ਉਂਗਲੀ ਰੱਖ ਕੇ ਪੁੱਛਦੇ, ਕੀ ਇਹ ਚੀਜ਼ ਪਾਠਕ੍ਰਮ ਵਿੱਚ ਸ਼ਾਮਲ ਹੈ?

ਪਰ ਇੱਕ ਵਾਰ ਰਮੀ ਨੇ ਕੈਂਟੀਨ ਜਾਣ ਲਈ ਬਹੁਤ ਹੀ ਜਿਆਦਾ ਜ਼ਿੱਦ ਕੀਤੀ ਸੀ। ਮੇਰੇ ਨਾਲ ਖਾਨੋਲਕਰ ਸਨ ਹੀ। ਰਮੀ ਦੇ ਜਾਣ ਪਿਛੋਂ ਉਹਨਾਂ ਕਿਹਾ ਸੀ - ਮਾਫ ਕਰਨਾ, ਮੈਨੂੰ ਤੁਹਾਡੇ ਦੋਹਾਂ ਵਿੱਚ ਨਹੀਂ ਆਉਣਾ ਚਾਹੀਦਾ ਸੀ। ਪਟ ਕੱਲ੍ਹ ਦੇ ਪੇਪਰ ਬਾਰੇ ਥੋੜਾ-ਜਿਹਾ ਪੁੱਛਣਾ ਸੀ।

ਮੈਂ ਕਿਹਾ, ਕੀ ਮਤਲਬ ਖਾਨੋਲਕਰ ਸਾਹਿਬ? ਦੋਨਾਂ ਵਿੱਚ ਨਹੀਂ ਆਉਣਾ ਚਾਹੀਦਾ ਸੀ ਦਾ ਕੀ ਮਤਲਬ?

ਉਹਨਾਂ ਕਿਹਾ, ਮਤਲਬ ਇਹ ਕਿ ਤੁਸੀਂ ਦੋਨੋਂ. . .।

ਮੈਂ ਕਿਹਾ, ਗ਼ਜ਼ਬ ਹੈ ਖਾਨੋਲਕਰ ਸਾਹਿਬ। ਅਸੀਂ ਲੋਕ ਇਸ਼ਕ-ਵਿਸ਼ਕ ਕਰਦੇ ਹਾਂ ਕੀ? ਅਜਿਹੀ ਕੋਈ ਗੱਲ ਨਹੀਂ ਹੈ। ਤੁਸੀਂ ਆਉਂਦੇ ਰਹੋ।

ਇੱਕ ਵਾਰ ਉਹਨਾਂ ਨੇ ਇੱਕ ਕਿੱਸਾ ਸੁਣਾਇਆ। ਇਹਦੇ ਵਿੱਚ ਰਮੀ ਨੂੰ ਵੀ ਸੁਆਦ ਆਇਆ। ਖਾਨੋਲਕਰ ਨੇ ਕਿਹਾ, ਕੱਲ੍ਹ ਮੇਰੇ ਸੱਸ-ਸਹੁਰਾ ਆਏ ਹਨ। ਲਗਭਗ ਅਠ ਦਿਨ ਰਹਿਣ ਵਾਲੇ ਹਨ।

ਮੈਂ ਕਿਹਾ. ਮਤਲਬ ਤੇਰੇ ਇਮਤਿਹਾਨ ਦਾ ਕਬਾੜਾ ਹੀ ਸਮਝੋ।

ਖਾਨੋਲਕਰ ਨੇ ਕਿਹਾ, ਨਾ. ਨਾ, ਮੈਂ ਹੀ ਉਹਨਾਂ ਨੂੰ ਇਮਤਿਹਾਨ ਤੱਕ ਰੋਕ ਲਿਆ ਹੈ। ਮੇਰੇ ਸਹੁਰਾ ਸਾਹਿਬ ਬਹੁਤ ਚੰਗੇ ਆਦਮੀ ਹਨ। ਉਹ ਮੈਨੂੰ. ਜਦੋਂ ਕਹਾਂ ਰਾਤ ਨੂੰ ਜਗਾ ਦਿੰਦੇ ਹਨ। ਅਤੇ ਸੱਸ ਬੱਚਿਆਂ ਨੂੰ ਸੰਭਾਲਦੀ ਹੈ। ਹੁਣੇ ਹੀ ਤਾਂ ਮੇਰੀ ਪੜ੍ਹਾਈ ਚੰਗੀ ਤਰ੍ਹਾਂ ਹੋ ਰਹੀ ਹੈ। ਉਂਜ ਵੀ ਆਮ ਤੌਰ 'ਤੇ ਅਸੀਂ ਗਿਆਰਾਂ-ਬਾਰਾਂ ਵਜੇ ਤੱਕ ਤਾਂ ਖਿੱਚ ਹੀ ਲੈਂਦੇ ਹਾਂ। ਜੇ ਇਕ ਵਾਰ ਸੌਂ ਗਏ ਤਾਂ ਫੇਰ ਸਵੇਰ ਹੀ ਸਮਝੋ। ਪਰ ਦੋ-ਤਿੰਨ ਘੰਟਿਆਂ ਦੀ ਨੀਂਦ ਉਂਜ ਕਾਫੀ ਹੁੰਦੀ ਹੈ। ਜਿੰਨੀ ਵੀ ਨੀਂਦ ਹੁੰਦੀ ਹੈ. ਉਹਨੂੰ ਉਚਿਤ ਮੰਨ ਕੇ ਉਠ ਪੈਣਾ ਚਾਹੀਦਾ। ਅਤੇ ਪੜ੍ਹਾਈ ਵਿੱਚ ਲੱਗ ਜਾਣਾ ਚਾਹੀਦ ਹੈ।

ਇਹ ਬਹੁਤ ਵਧੀਆ ਗੱਲ ਸੀ। ਵਰਨਾ ਮੈਨੂੰ ਦੇਖੋ। ਨੀਂਦ ਦੀ ਸਮੱਸਿਆ ਨੂੰ ਲੈ ਕੇ ਮੈਂ ਪਿਛਲਾ ਮਹੀਨਾ ਗੁਆ ਦਿੱਤਾ।

ਇੱਕ ਦਿਨ ਪੇਪਰ ਸਮਾਪਤ ਹੋਣ ਪਿਛੋਂ ਦੇਖਿਆ ਤਾਂ ਖਾਨੋਲਕਰ ਗ਼ਾਇਬ ਸੀ। ਮੈਂ ਦਰਵਾਜ਼ੇ ਕੋਲ ਖੜਾ ਉਹਨਾਂ ਦਾ ਇੰਤਜ਼ਾਰ ਕਰ ਰਿਹਾ ਸੀ। ਜਾਪਦਾ ਹੈ ਕਿ ਪੇਪਰ ਲਿਖਦੇ ਸਮੇਂ ਕੋਈ ਸਾਹਿਬ ਵਿਚੋਂ ਹੀ ਉੱਠ ਕੇ ਚਲੇ ਗਏ ਸਨ। ਸ਼ਾਇਦ ਖਾਨੋਲਕਰ ਹੀ ਹੋਣਗੇ। ਲਗਦਾ ਹੈ, ਬੇਚਾਰੇ ਦੀ ਪੋਲ ਖੁਲ੍ਹ ਗਈ। ਮੈਨੂੰ ਬੁਰਾ ਲੱਗਿਆ। ਨੌਕਰੀ, ਘਰ-ਗ੍ਰਿਹਸਥੀ, ਸੱਸ-ਸਹੁਰਾ ਏਨੀਆਂ ਸਾਰੀਆਂ ਜ਼ਿਮੇਵਾਰੀਆਂ ਨੂੰ ਸੰਭਾਲਦੇ ਹੋਏ ਉਹਨਾਂ ਪੜ੍ਹਾਈ ਕਰਨ ਦੀਆਂ ਜਿਹੜੀਆਂ ਪਰੇਸ਼ਾਨੀਆਂ ਮੁੱਲ ਲਈਆਂ ਸਨ, ਉਹ ਸਭ ਬੇਕਾਰ ਗਈਆਂ।

ਉਸੇ ਦੌਰਾਨ ਰਮੀ ਉਥੇ ਪੁੱਜੀ ਸੀ। ਪੁੱਛਿਆ, ਕੀਹਦਾ ਇੰਤਜ਼ਾਰ ਕਰ ਰਹੇ ਹੋ?

ਉਹਨੂੰ ਲੱਗਿਆ ਹੋਵੇਗਾ, ਮੈਂ ਏਥੇ ਰੁਕ ਕੇ ਓਸੇ ਦਾ ਇੰਤਜ਼ਾਰ ਕਰਦਾ ਰਹਿੰਦਾ ਹਾਂ, ਪਰ ਉਹਨੂੰ ਬੁਰਾ ਨਾ ਲੱਗੇ, ਏਸ ਲਈ ਮੈਂ ਕਿਹਾ, ਹੋਰ ਕੀਹਦਾ?

ਤਾਂ ਫੇਰ ਸਾਡੇ ਨਾਲ ਚਾਹ ਲਈ ਕਿਉਂ ਨਹੀਂ ਚਲਦੇ?

ਕੋਈ ਕਾਰਣ ਨਹੀਂ। ਬਸ ਉਂਜ ਹੀ। ਅੱਜ ਕਿਹੜਾ ਪੇਪਰ ਸੀ?

ਸੋਸ਼ਾਲੋਜੀ ਦਾ।

ਕਿੱਦਾਂ ਰਿਹਾ? ਸਾਰੇ ਪ੍ਰਸ਼ਨ ਲਿਖੇ? ਮੇਰੇ ਲਈ ਤਾਂ ਸ਼ਮਾਂ ਘੱਟ ਹੁੰਦਾ ਹੈ। ਅੱਜ ਵੀ ਦੋ ਪ੍ਰਸ਼ਨ ਨਹੀਂ ਲਿਖ ਸਕਿਆ।

ਨੋ ਪੋਸਟਮਾਰਟਮ। ਚਾਹ ਲਈ?

ਚਲੋ।

ਰਮੀ ਨੇ ਦੱਬ ਕੇ ਪੇਪਰ ਕੀਤੇ ਸਨ। ਪਰ ਮੈਂ - ਏਸ ਸਾਲ ਪੂਰੇ ਬਾਈ ਸੌ ਰੁਪਏ ਖਰਚ ਹੋਏ ਸਨ। ਇਸ ਦੇ ਬਾਵਜੂਦ ਵੀ ਮੈਂ ਬੇਵਕੂਫੀ ਕੀਤੀ ਸੀ।

ਗੱਲ ਇੰਜ ਹੋਈ। ਐਤਵਾਰ ਦਾ ਦਿਨ। ਸ਼ਾਮ ਵੇਲੇ ਬੱਦਲ ਛਾ ਗਏ ਸਨ। ਕੱਲ੍ਹ ਸੋਮਵਾਰ। ਆਖਰੀ ਦੋ ਪੇਪਰ, ਪਰਸੋਂ ਇਥੋਂ ਤੁਰ ਪੈਣਾ ਹੈ। ਇਹਨਾਂ ਥਾਵਾਂ ਉੱਤੇ ਤੁਰਨ-ਫਿਰਨ ਦਾ ਮੌਕਾ ਫੇਰ ਕਿੱਥੇ ਮਿਲਣਾ ਹੈ? ਅਤੇ ਵਿਦਾਈ ਦੇ ਦਿਨ ਜਿਵੇਂ-ਜਿਵੇਂ ਨੇੜੇ ਆਉਂਦੇ ਗਏ ਮੈਂ ਹੋਰ ਅਧਿਕ ਭਾਵਨਾਵਾਂ ਵਿੱਚ ਵਹਿਦਾਂ ਗਿਆ। ਖ਼ੂਬਸੂਰਤ ਬੱਦਲਾਂ ਨਾਲ ਆਕਾਸ਼ ਘਿਰ ਗਿਆ ਸੀ। ਦਿਨ ਭਰ ਦੀ ਹੁੰਮਸ, ਸਰੀਰ ਦੀ ਚਿਪਚਿਪਾਹਟ, ਅਤੇ ਫੇਰ ਕੱਲ੍ਹ ਦੇ ਨਾਲੇ-ਨਾਲ ਦੋ ਪੇਪਰਾਂ ਦੀਆਂ ਕਿਤਾਬਾਂ, ਨੋਟਸ ਆਦਿ ਦੀ ਪੜ੍ਹਾਈ ਕਾਰਣ ਉਂਜ ਵੀ ਮੈਂ ਅੱਕ ਗਿਆ ਸਾਂ। ਅੱਜ ਇਕਦਮ ਠੰਢਾ-ਠੰਢਾ ਮਹਿਸੂਸ ਹੋਣ ਲੱਗਿਆ ਹੈ।

ਮੈਂ ਟਿੱਲੇ ਉੱਤੇ ਆ ਗਿਆ ਸਾਂ।

ਬੱਦਲਾਂ ਨੂੰ ਦੇਖ ਕੇ ਮੈਨੂੰ ਧਿਆਨ ਆਇਆ, ਇਹਨਾਂ ਦਿਨਾਂ ਵਿੱਚ ਪਿੰਡ ਦੇ ਲੋਕ ਬੀਜਣ ਦੀ ਤਿਆਰੀ ਵਿੱਚ ਲੱਗ ਗਏ ਹੋਣਗੇ। ਏਧਰ ਅਸੀਂ-ਕਈ ਸਾਲਾਂ ਤੋਂ ਬਿਜਾਈ ਦੇਖੀ ਨਹੀਂ ਸੀ। ਬਿਜਾਈ ਦੇ ਦਿਨਾਂ ਵਿੱਚ ਉੱਥੇ ਸਾਰਾ ਵਾਤਾਵਰਣ ਕਿੰਨਾ ਸੁਹਾਵਣਾ ਰਹਿੰਦਾ ਹੈ। ਅਤੇ ਏਥੇ ਦੇਖੋ। ਸ਼ਹਿਰ ਦਾ ਆਦਮੀ ਜ਼ਿੰਦਗੀ ਕੀੜੀਆਂ-ਮਕੌੜਿਆਂ ਵਾਂਗ ਖਾਣ ਦੀਆਂ ਚੀਜ਼ਾਂ ਨੂੰ ਦੇਖਦਾ ਹੋਇਆ ਗੁਜ਼ਾਰਦਾ ਹੈ। ਏਥੇ ਮਾਨਵੀ ਵਿਵਹਾਰਾਂ ਦੀ ਗਿਣਤੀ ਪੈਸਿਆਂ ਵਿੱਚ ਹੁੰਦੀ ਹੈ। ਮਤਲਬ ਇਹ ਕਿ ਏਥੋਂ ਦੇ ਲੋਕਾਂ ਦੀ ਰੋਟੀ-ਭਾਜੀ ਆਉਂਦੀ ਕਿਥੋਂ ਹੈ – ਕਣਕ-ਚੌਲ ਵੇਚਣ ਵਾਲੀ ਪਰਚੂਨ ਦੀ ਦੁਕਾਨ ਤੋਂ। ਹੁਣ ਦੱਸੋ ਧਰਤੀ ਵਿਚੋਂ ਕਣਕ ਦਾ ਨਿਕਲਣਾ ਅਤੇ ਪਰਚੂਨ ਦੀ ਦੁਕਾਨ ਤੋਂ ਉਸਦਾ ਨਿਕਲਣਾ, ਕੋਈ ਅੰਤਰ ਹੈ ਕਿ ਨਹੀਂ? ਸ਼ਹਿਰ-ਵਾਸੀਆਂ ਨੂੰ ਕੀ ਪਤਾ ਹੁੰਦਾ ਹੈ ਕਿ ਧਰਤੀ ਕੀਹਨੂੰ ਕਹਿੰਦੇ ਹਨ? ਧਰਤੀ ਦਾ ਅਤੇ ਇਹਨਾਂ ਦਾ ਰਿਸ਼ਤਾ ਹੀ ਸਮਾਪਤ ਹੋ ਚੁੱਕਾ ਹੈ। ਇਹ ਲੋਕ ਸੜਕਾਂ ਬਣਵਾ ਕੇ ਧਰਤੀ ਨੂੰ ਉਹਦੇ ਹੇਠਾਂ ਦੱਬ ਦਿੰਦੇ ਹਨ ਅਤੇ ਉਹਦੇ ਉੱਤੇ ਜੁਤੀਆਂ ਪਾ ਕੇ ਚਲਦੇ ਰਹਿੰਦੇ ਹਨ ਅਤੇ ਸੀਮਿੰਟ ਵਿੱਚ ਰਹਿੰਦੇ ਹਨ।

ਇਹਨਾਂ ਖਿਆਲਾਂ ਦੀ ਉਧੇੜ-ਬੁਣ ਵਿੱਚ ਮੈਂ ਸੋਚ ਹੀ ਰਿਹਾ ਸਾਂ ਕਿ ਮੰਗਲਵਾਰ ਨੂੰ ਜਾਵਾਂ ਜਾਂ ਆਰਾਮ ਕਰਕੇ ਬੁੱਧਵਾਰ ਨੂੰ ਜਾਵਾਂ ਕਿ ਅਚਾਨਕ ਜ਼ਬਰਦਸਤ ਹਨੇਰੀ ਚੱਲਣ ਲੱਗੀ। ਤੂਫ਼ਾਨੀ ਹਵਾ ਅਤੇ ਵਿੱਚ-ਵਿੱਚ ਜ਼ੋਰਦਾਰ ਬੂੰਦਾ-ਬਾਂਦੀ।

ਸੋਚਣਾ ਬੰਦ ਕਰ ਦਿੱਤਾ ਅਤੇ ਭਜਦੇ ਹੋਏ ਟਿੱਲਾ ਪਾਰ ਕਰਕੇ ਹੇਠਾਂ ਉਤਰ ਆਇਆ। ਜਲਦੀ ਭੱਜ ਨਿਕਲਣ ਦੇ ਸਾਰੇ ਰਾਹਾਂ ਬਾਰੇ ਮੈਨੂੰ ਪਤਾ ਸੀ। ਪਰ ਮੀਂਹ ਅਚਾਨਕ ਪੈਣ ਲੱਗ ਪਿਆ ਸੀ। ਜ਼ਬਰਦਸਤ ਧੂੜ। ਹਨੇਰੀ ਕਾਰਣ ਚਸ਼ਮੇ ਦੇ ਹੇਠਾਂ ਤੋਂ ਮਿੱਟੀ ਅੱਖਾਂ ਵਿੱਚ ਪੈ ਗਈ ਸੀ। ਹਵਾ ਐਨੀ ਜ਼ੋਰ ਦੀ ਸੀ ਕਿ ਨੰਗੇ ਬਿਰਖ ਵੀ ਜੜ੍ਹਾਂ ਤੋਂ ਹਿਲ ਰਹੇ ਸਨ। ਉਹਨਾਂ ਹੇਠ ਖੜ੍ਹੇ ਰਹਿਣ ਦਾ ਕੀ ਲਾਭ? ਨਿੰਮ ਦਾ ਬਿਰਖ ਤਾਂ ਇਥੋਂ ਬਹੁਤ ਫਾਸਲੇ ਉੱਤੇ ਸੀ। ਏਸ ਲਈ ਲੰਬੀਆਂ-ਲੰਬੀਆਂ ਲਾਘਾਂ ਭਰਦਾ ਹੋਇਆ ਹੋਸਟਲ ਦੀ ਦਿਸ਼ਾ ਵਿੱਚ ਚਲਣ ਲੱਗਾ। ਜ਼ੋਰ ਦੇ ਮੀਂਹ ਕਾਰਨ ਧਰਤੀ ਉੱਤੇ ਪਾਣੀ ਵਗ ਰਿਹਾ ਸੀ। ਮੈਂ ਪੂਰੀ ਤਰ੍ਹਾਂ ਭਿੱਜ ਗਿਆ। ਊਨੀ ਪੈਂਟ ਸੀ ਤਾਂ ਕੀ ਹੋਇਆ, ਏਨੀ ਪਰੇਸ਼ਾਨੀ ਕਾਹਦੇ ਲਈ? ਉਂਜ ਤਾਂ ਭਿੱਜਣ ਵਾਲੀ ਸੀ ਹੀ। ਕੁੜਤਾ ਤਾਂ ਕਦੋਂ ਦਾ ਪੂਰੀ ਤਰ੍ਹਾਂ ਭਿੱਜ ਚੁੱਕਾ ਸੀ। ਫੇਰ ਮੈਂ ਹੌਲੀ-ਹੌਲੀ ਤੁਰਨ ਦਾ ਨਿਸਚਾ ਕੀਤਾ। ਸ਼ੁਰੂ ਤੋਂ ਹੀ ਸਾਰਾ ਸਰੀਰ ਭਿੱਜ ਗਿਆ ਸੀ। ਏਸ ਲਈ ਨਹਾਉਣਾ ਜ਼ਰੂਰੀ ਸੀ।

ਮੈਂ ਹੋਸਟਲ ਤੱਕ ਆ ਪੁੱਜਾ। ਦ੍ਰਿਸ਼ ਬੜਾ ਅਜੀਬ ਸੀ। ਛੋਟੀਆਂ-ਛੋਟੀਆਂ ਖਿੜਕੀਆਂ ਵਾਲਾ ਸਾਡਾ ਇਹ ਵਿਸ਼ਾਲ ਹੋਸਟਲ ਮੀਂਹ ਦੇ ਕਾਰਣ ਬਹੁਤ ਹੀ ਧੁੰਦਲਾ ਦਿਖਾਈ ਦੇ ਰਿਹਾ ਸੀ। ਹਵਾ ਦੇ ਕਾਰਣ ਵਾਛੜ ਲਗਾਤਾਰ ਥਾਂ ਬਦਲਦੀ ਰਹਿੰਦੀ ਜਿਸ ਨਾਲ ਕਦੀ-ਕਦੀ ਹੋਸਟਲ ਕੁਝ ਸਪਸ਼ਟ ਦਿਖਾਈ ਦਿੰਦਾ। ਪਰ ਫੇਰ ਤੋਂ ਵਿੰਗੀ-ਟੇਢੀ ਵਾਛੜ, ਪਰਦਾ ਅਤੇ ਛਤ ਨਾਲ ਟਕਰਾਉਂਦੀ ਠੰਢ ਦੇ ਕਾਰਣ ਸਾਰਾ ਹੋਸਟਲ ਫੇਰ ਧੁੰਦਲਾ ਹੋ ਜਾਂਦਾ।

ਮੈਨੂੰ ਇੱਕ ਅਨੁਭਵ ਹੋਇਆ ਸੀ। ਮੈਨੂੰ ਲੱਗਿਆ, ਸ਼ਾਮ ਦੇ ਭਿਆਨਕ ਹਨੇਰੇ ਵਿੱਚ ਮੈਂ ਭੂਤ ਹਾਂ। ਉਂਜ ਵੀ ਤਾਂ ਅਸੀਂ ਭੂਤ ਨਾਲੋਂ ਕਿਵੇਂ ਘੱਟ ਹਾਂ? ਆਸ-ਪਾਸ ਤੋਂ ਕਿਧਰੇ ਕੋਈ ਆਵਾਜ਼ ਆ ਰਹੀ ਹੈ? ਨਹੀਂ ਚਾਰ ਸਾਲਾਂ ਵਿੱਚ ਅਸੀਂ ਇਸ ਸਥਾਨ ਨੂੰ ਕਿੰਨਾ ਕੁਝ ਮਨ ਵਿੱਚ ਪੱਕਾ ਕਰ ਲਿਆ ਹੈ? ਹੋਸਟਲ ਵਿਚ ਮੇਰੇ ਨਾਲ ਦਾਖਲਾ ਲੈਣ ਵਾਲਿਆਂ ਵਿਚੋਂ ਬਹੁਤ ਘੱਟ ਲੋਕ ਅੱਜ ਵੀ ਰਹਿ ਰਹੇ ਹਨ। ਇਹ ਥਾਂ ਏਨੀ ਜਾਣੀ-ਪਛਾਣੀ ਹੋ ਗਈ ਹੈ ਕਿ ਹਨੇਰੇ ਵਿੱਚ ਵੀ ਸਾਈਕਲ ਉੱਤੇ ਰਾਹ ਦੇ ਪੱਥਰਾਂ ਤੋਂ ਬਚ ਕੇ ਆ-ਜਾ ਸਕਦੇ ਹਾਂ। ਪੁਰਾਣੇ ਸਾਰੇ ਯਾਰ-ਦੋਸਤ - ਕੋਈ ਕਿਤੇ, ਕੋਈ ਕਿਤੇ। ਕਿੰਨੇ ਚਿਹਰੇ? ਅਨੇਕਾਂ, ਹਜ਼ਾਰਾਂ ਨਾਂ ਬਿਨਾਂ ਰੁਕਿਆਂ ਗਿਣਾ ਸਕਦਾ ਹਾਂ। ਇਹ ਉਹ, ਉਹ ਇਹ, ਉਹ ਉਹ। ਉਹ ਭੂਰੀਆਂ ਅੱਖਾਂ ਵਾਲਾ, ਇਹ ਓਹੀ ਕਾਲਾ, ਉਹ ਲੰਬਾ, ਉਹ ਫਲਾਂ ਪਿੰਡ ਵਾਲਾ, ਉਹ ਉਸ ਜਮਾਤ ਵਿੱਚ ਪੜ੍ਹਨ ਵਾਲਾ। ਹਜ਼ਾਰਾਂ ਘਟਨਾਵਾਂ। ਹਜ਼ਾਰਾਂ ਸਰੀਰ। ਅਸੀਂ ਅਨੇਕਾਂ ਲਫੜੇ ਕੀਤੇ। ਸੈਂਕੜੇ ਮਿੱਤਰਾਂ ਨਾਲ ਇਕੱਠੇ ਚਾਹ ਬਣਾਉਣ ਦਾ ਕਾਰਜ ਹੁਣ ਕੇਵਲ ਇੱਕ ਘਟਨਾ ਲਗਦੀ ਹੈ। ਜਿੰਨੇ ਦਿਨ, ਰਾਤਾਂ, ਦੁਪਹਿਰਾਂ, ਸ਼ਾਮਾਂ - ਓਨੀਆਂ ਘਟਨਾਵਾਂ। ਘਬਰਾਹਟ ਵਿੱਚ ਕਮਰੇ ਨੂੰ ਤਾਲਾ ਲਾ ਕੇ ਕਾਲਜ ਲਈ ਤੁਰ ਜਾਣਾ, ਇਹ ਵੀ ਤਾਂ ਕੇਵਲ ਇੱਕ ਘਟਨਾ ਹੈ।

ਇਹ ਸਥਾਨ ਜਿਵੇਂ ਆਪਣੀ ਮਲਕੀਅਤ ਹੈ, ਇਸ ਖਿਆਲ ਨਾਲ ਅਸੀਂ ਏਥੇ ਘੁੰਮਦੇ ਫਿਰਦੇ ਰਹੇ ਹਾਂ। ਅਤੇ ਹੁਣ ਇਹਨੂੰ ਛੱਡ ਕੇ ਤੁਰ ਪਈਏ! ਵਖ ਹੋਣ ਦਾ ਉਂਜ ਕੋਈ ਕਾਰਨ ਨਹੀਂ ਹੈ। ਸਾਰੀ ਜ਼ਿੰਦਗੀ ਏਥੇ ਕਿਉਂ ਨਹੀਂ ਰਿਹਾ ਜਾ ਸਕਦਾ? ਠੇਕਾ ਕਿਵੇਂ ਸਮਾਪਤ ਹੋ ਜਾਂਦਾ ਹੈ? ਇਹ ਪੁਸਤਕਾਲਾ ਅਤੇ ਇਹਦੇ ਨੇੜ-ਤੇੜ ਦੀਆਂ ਇਹ ਇਮਾਰਤਾਂ - ਕਾਲਜ ਦੀਆਂ ਉਹ ਇਮਾਰਤਾਂ - ਇਹਨਾਂ ਇਮਾਰਤਾਂ ਅੰਦਰ ਸਾਡੀ ਜ਼ਿੰਦਗੀ ਦੇ ਚਾਰ ਸਾਲ ਸਮਾਪਤ ਹੋ ਗਏ। ਸਾਡੇ ਆਪਣੇ ਸਾਲ। ਏਸ ਤਰ੍ਹਾਂ ਹਜ਼ਾਰਾਂ ਵਿਅਕਤੀਆਂ ਦੇ ਲੱਖਾਂ ਸਾਲ ਇਹ ਇਮਾਰਤਾਂ ਪੀ ਜਾਂਦੀਆਂ ਹਨ। ਸਾਡੇ ਲਈ ਕੁਝ ਵੀ ਨਹੀਂ ਬਚਦਾ। ਏਸ ਥਾਂ ਨਾਲ ਜੁੜੀਆਂ ਘਟਨਾਵਾਂ ਨੂੰ ਵਾਰ-ਵਾਰ ਯਾਦ ਕਰਦੇ ਰਹੋ ਤਾਂ ਕਿਤੇ ਇਸ ਥਾਂ ਨੂੰ ਤੁਸੀਂ ਪੀ ਸਕਦੇ ਹੋ। ਇਹ ਬਿਰਖ, ਇਹ ਕਮਰੇ, ਇਹ ਖਿੜਕੀਆਂ, ਬੇਤਾਲ ਟਿੱਲੇ ਪਿਛਲੀਆਂ ਚਰਾਗਾਹਾਂ ਅਤੇ ਉਥੋਂ ਦੀਆਂ ਘੁੰਘਚੀਆਂ - ਇਹਨਾਂ ਸਾਰਿਆਂ ਨਾਲ ਰਿਸ਼ਤੇ, ਥਾਂ ਨੂੰ ਛੱਡਣ ਨਾਲ ਕੀ ਆਪਣੇ ਆਪ ਟੁੱਟ ਜਾਂਦੇ ਹਨ? ਜੁੜਦੇ ਸਮੇਂ ਕਿੱਥੇ ਪਤਾ ਹੁੰਦਾ ਹੈ ਕਿ ਆਖ਼ਰ ਰਿਸ਼ਤੇ ਟੁੱਟਣ ਵਾਲੇ ਹੁੰਦੇ ਹਨ? ਹਾਂ, ਇਸ ਥਾਂ ਤੋਂ ਸਾਨੂੰ ਉਖਾੜਿਆ ਜਾ ਸਕਦਾ ਹੈ ਕਿਉਂਕਿ ਸਾਡੇ ਪੈਰ ਧਰਤੀ ਹੇਠਾਂ ਕਿੱਥੇ ਗੱਡੇ ਹੁੰਦੇ ਹਨ? ਏਸੇ ਲਈ ਤਾਂ ਅਸੀਂ ਸਮੇਂ ਅਤੇ

ਧਰਤੀ ਦੇ ਰਿਸ਼ਤਿਆਂ ਨੂੰ ਜੋੜਦੇ ਰਹਿੰਦੇ ਹਾਂ, ਅਸੀਂ ਲੋਕ ਲੱਤਾਂ ਨਾਲ ਤੁਰਦੇ ਹਾਂ ਅਤੇ ਪੁਰਾਣੇ ਥਾਂਵਾ ਦਾ ਹਿਸਾਬ ਰਖਦੇ ਹਾਂ। ਇਹ ਸਥਿਤੀ ਕਿੰਨੀ ਕਰੁਣਾਮਈ ਹੈ!

ਆਖਰ ਸਦਾ ਰਹਿੰਦਾ ਹੈ ਕੇਵਲ ਥਾਂ। ਸਾਲਾਂ ਦਾ ਮਹੱਤਵ, ਸਾਡੀ ਮੌਤ ਪਿਛੋਂ ਕੀ ਬਚਦਾ ਹੈ? ਪਰ ਭੂਤ ਬਣ ਕੇ ਥਾਂਵਾ ਨਾਲ ਰਿਸ਼ਤਾ ਜੋੜਿਆ ਜਾ ਸਕਦਾ ਹੈ। ਅੱਜ ਦੇ ਇਸ ਮੀਂਹ ਵਿੱਚ ਅਸੀਂ ਭਿੱਜ ਗਏ ਹਾਂ, ਸਹੀ ਹੈ। ਪਰ ਏਸ ਤੋਂ ਪਰ੍ਹਾਂ ਸਾਡੀ ਕੀ ਪਛਾਣ ਬਣਦੀ ਹੈ?

ਸਾਡੇ ਸ਼ਬਦਾਂ ਦੀ ਸ਼ਕਤੀ ਨਾਲ ਕੀ ਕਦੀ ਭੁਚਾਲ ਆ ਸਕਦਾ ਹੈ ਜਿਹੜਾ ਇਸ ਸਮੁੱਚੇ ਥਾਂ ਨੂੰ ਹੀ ਸਮਾਪਤ ਕਰ ਦੇਵੇ? ਕੀ ਇਹ ਸਾਰੀਆਂ ਇਮਾਰਤਾਂ ਲੁਪਤ ਹੋ ਸਕਣਗੀਆਂ ਅਤੇ ਇਹਨਾਂ ਉੱਤੇ ਘਾਹ ਉੱਗ ਸਕੇਗੀ? ਨਹੀਂ। ਤਾਂ ਫੇਰ ਸਾਡੀ ਸੋਚ ਸਿਰਫ਼ ਵਾਧੂ ਦਾ ਹੀ ਤਾਂ ਭਾਰ ਹੈ। ਸਾਡੀ ਹੋਂਦ ਸੱਚ ਨਹੀਂ ਹੈ। ਇਸ ਥਾਂ ਦੇ ਕੋਲ ਸਾਡਾ ਕੋਈ ਮੁੱਲ ਨਹੀਂ ਹੈ।

ਤਾਂ ਸਾਰੀ ਜ਼ਿੰਦਗੀ ਏਹੀ ਹੁੰਦਾ ਰਹੇਗਾ - ਸਾਡੀ ਕਿਸੇ ਚੀਜ਼ ਦਾ ਕੋਈ ਮੁੱਲ ਨਹੀਂ ਹੈ।

ਉਸ ਪਿਛੋਂ ਮੈਂ ਆਪਣੇ ਕਮਰੇ ਵਿੱਚ ਅਜਨਬੀ ਵਾਂਗ ਦਾਖ਼ਲ ਹੋਇਆ ਸੀ। ਸੁੱਕੇ ਕਪੜੇ ਪਾ ਲਏ। ਥੋੜ੍ਹੀ ਖੰਡ, ਚਾਹ ਦੀ ਸਾਰੀ ਪੱਤੀ, ਸਾਰਾ ਦੁੱਧ, ਜਿੰਨਾ ਕੁਝ ਬਚਿਆ ਸੀ, ਇਕ ਪਤੀਲੀ ਵਿੱਚ ਪੂਰਾ ਪਾ ਕੇ ਚਾਹ ਬਣਾਈ। ਅਤੇ ਸਾਰੀ ਰਾਤ ਕੱਲ੍ਹ ਦੇ ਅਖੀਰੀ ਪ੍ਰਸ਼ਨ-ਪੱਤਰ ਦੀ ਤਿਆਰੀ ਕਰਦਾ ਰਿਹਾ।

ਮੈਂ ਆਖਰੀ ਪ੍ਰਸ਼ਨ-ਪੱਤਰ ਦੇ ਸਿਰਫ਼ ਦੋ ਪ੍ਰਸ਼ਨ ਹੱਲ ਕਰ ਸਕਿਆ ਸਾਂ। ਮੈਂ ਲੱਤਾਂ ਪਸਾਰ ਦਿੱਤੀਆਂ ਅਤੇ ਚੁੱਪਚਾਪ ਬੈਠਾ ਰਿਹਾ। ਬਾਕੀ ਸਾਰੇ ਲੋਕ ਗਧਿਆਂ ਵਾਂਗ ਲਿਖ ਰਹੇ ਸਨ। ਘੰਟੀ ਵੱਜੀ ਅਤੇ ਮੈਂ ਬਾਹਰ।

ਅੱਜ ਵਾਲੀ ਰਮੀ ਅੰਤਮ। ਕੈਂਟੀਨ ਵਿੱਚ।

ਉਹ ਗੰਜੇ ਸਾਹਿਬ ਪਿਛੋਂ ਦਿਖਾਈ ਹੀ ਨਹੀਂ ਦਿੱਤੇ, ਕੀ ਉਹਨਾਂ ਨੇ ਇਮਤਿਹਾਨ ਵਿੱਚ ਹੀ ਛੱਡ ਦਿੱਤਾ?

ਹਾਂ।

ਕਲਾਸ ਵਗੈਰਾ ਵਧੀਆ ਲੈ ਆਉਗੇ? ਕਿਉਂ?

ਜੀ।

ਇਸਦੇ ਬਾਅਦ ਕੀ ਸੋਚਿਆ ਹੈ? ਐਮ.ਏ.?

ਜੀ।

ਹੁਣ ਕਿੱਥੇ ਜਾ ਰਹੇ ਹੋ?

ਸਾਂਗਵੀ।

ਤੈਨੂੰ ਕੀ ਹੋ ਗਿਆ ਹੈ? ਕੀ ਪੇਪਰ ਠੀਕ ਨਹੀਂ ਸੀ? ਠੀਕ ਲਿਖਿਆ ਨਹੀਂ ਗਿਆ? ਕਿੰਨੇ ਪ੍ਰਸ਼ਨ ਲਿਖੇ?

ਪੋਸਟਮਾਰਟਮ।

ਐਮ.ਏ. ਪਿਛੋਂ ਕੀ ਕਰੋਗੇ? ਲੈਕਚਰਰ?

ਘਰੇ ਹੀ ਬੈਠਣ ਵਾਲਾ ਹਾਂ।

ਬਹੁਤ ਠੀਕ। ਹੈ ਨਾ? ਤੁਹਾਡੇ ਲੋਕਾਂ ਦੀ ਗੱਲ ਹੀ ਹੋਰ ਹੈ। ਪਰੇਸ਼ਾਨੀ ਤਾਂ ਸਾਡੇ ਵਰਗਿਆਂ ਦੀ ਹੈ। ਭਵਿੱਖ ਕਿਹੋ ਜੇਹਾ ਹੋਵੇਗਾ, ਸਾਡੇ ਕੋਲ ਇਹਦਾ ਕੋਈ ਸੂਤਰ ਨਹੀਂ ਹੁੰਦਾ।

ਸਹੀ-ਸਹੀ ਰਮੀ ਏਹੀ ਹੈ। ਬਿਲਕੁਲ ਨਿਸਤੇਜ। ਛਾਤੀ ਨਾ ਦੇ ਬਰਾਬਰ। ਔਰਤ ਸੀ ਬਸ, ਉਹਦੇ ਉਹ ਫੇਫੜੇ। ਮੂਰਤੀ ਵਾਂਗ ਬਿਨਾਂ ਫੋਕਸ ਕੀਤੀਆਂ ਨਿਸਤੇਜ ਪੱਥਰੀਲੀਆਂ ਅੱਖਾਂ। ਲਿਖਣ ਦੀ ਥਕਾਣ ਨਾਲ ਹਾਰੀ ਹੋਈ। ਸਾਫ ਨਹੁੰਆਂ ਵਾਲੀ, ਦੋਨਾਂ ਹੱਥਾਂ ਦੀਆਂ ਉਂਗਲੀਆਂ ਵਿੱਚ ਪਿਆਲੀ ਨੂੰ ਘੁੱਟ ਕੇ ਚਾਹ ਪੀਣ ਵਾਲੀ। ਮੈਂ ਚੁੱਪ ਸਾਂ।

ਪਤਾ ਨਹੀਂ, ਇਹਦੇ ਭਵਿੱਖ ਵਿਚ ਕੀ ਪਿਆ ਹੋਇਆ ਹੈ? ਉਂਜ ਭਵਿੱਖ ਵਿੱਚ, ਮਤਲਬ ਲੰਬੇ ਭਵਿੱਖ ਵਿੱਚ ਕਿਸੇ ਦਾ ਹੋਰ ਕੀ ਹੁੰਦਾ ਹੈ, ਜਿਹੜਾ ਦੂਜਿਆਂ ਨਾਲੋਂ ਵੱਖਰਾ ਹੋਵੇ. ਹਰ ਕਿਸੇ ਦਾ ਅੱਗੇ ਕੀ ਹੋਣ ਵਾਲਾ ਹੈ, ਮੈਨੂੰ ਪੂਰਾ ਪਤਾ ਹੈ। ਪਰ ਇਹਨੂੰ, ਕੀ ਪਤਾ ਹੋਣਾ ਕਹਿੰਦੇ ਹਨ? ਇਸ ਤਰ੍ਹਾਂ ਪਤਾ ਹੋ ਜਾਣ ਦਾ ਕਿਸੇ ਨੂੰ ਕੀ ਲਾਭ?

ਮੇਰੇ ਇਸ ਗਿਆਨ ਦਾ ਰਮੀ ਨੂੰ ਕੀ ਲਾਭ? ਮੰਨ ਲਓ ਰਮੀ ਇਸ ਸਮੇਂ ਮੈਥੋਂ ਪੁੱਛ ਲਵੇ – ਅਸੀਂ ਘਰ ਬਸਾਂਵਾਂਗੇ, ਫੇਰ?

ਫੇਰ ਮੈਂ ਨਿਰ-ਉੱਤਰ। ਸਾਡੇ ਹੱਥ ਕੁਝ ਵੀ ਨਹੀਂ ਲਗਦਾ। ਚੰਗਾ ਤਾਂ ਕਦੀ ਨਹੀਂ।

ਮੈਂ ਸਾਮਾਨ ਬੰਨ੍ਹ ਰਿਹਾ ਸੀ। ਇਮਤਿਹਾਨ ਖਤਮ ਹੋਣ ਪਿਛੋਂ ਸਾਰੀਆਂ ਕਾਪੀਆਂ ਨੂੰ ਰੱਦੀ ਵਿੱਚ ਵੇਚ ਦੇਣ ਦਾ ਸਾਡਾ ਰਿਵਾਜ ਸੀ। ਪਰ ਹੁਣ ਇਸ ਵਿਸ਼ਾਲ ਢੇਰ ਨੂੰ ਅਗਲੇ ਸਾਲ ਲਈ ਸੰਭਾਲ ਕੇ ਰੱਖਣਾ ਪਵੇਗਾ। ਇਸ ਲਈ ਮਾਸੀ ਦੇ ਘਰ ਜਾਣਾ ਜ਼ਰੂਰੀ ਹੋਵੇਗਾ, ਉਹ ਵੱਖਰਾ। ਪਰ ਫੇਰ ਤੋਂ ਬੀ.ਏ. ਦੇ ਇਮਤਿਹਾਨ ਦੇਣੇ ਜ਼ਰੂਰੀ ਹਨ ਕੀ? ਪਰ ਇਸ ਤੋਂ ਬਿਨਾਂ ਰਾਹ ਵੀ ਤਾਂ ਕੀ ਹੈ ਸਾਡੇ ਕੋਲ?

ਅਸੀਂ ਜੋ ਵੀ ਕੀਤਾ ਠੀਕ ਨਹੀਂ ਕੀਤਾ। ਹੁਣ ਪਿਤਾ ਜੀ ਕੀ ਕਹਿਣਗੇ? ਅਤੇ ਮਾਂ? ਅਤੇ ਬਸਤੀ ਵਾਲੇ? ਅਗਲੇ ਸਾਲ ਮੈਕਬਥ ਕੋਰਸ ਵਿੱਚ ਨਹੀਂ। ਏਨੇ ਨੋਟਸ ਤਿਆਰ ਕੀਤੇ, ਮਿਹਨਤ ਬੇਕਾਰ ਗਈ। ਮੈਕਬਥ ਵਾਲਾ ਪ੍ਰਸ਼ਨ ਕਿੰਨਾ ਵਧੀਆ ਲਿਖਿਆ ਸੀ। ਮੈਕਬਥ ਵਾਂਗ ਮੇਰੇ ਕੋਲ ਨੀਂਦ ਨਾ ਆਉਣ ਦਾ ਅਨੁਭਵ ਸੀ। ਛੱਡੋ, ਸੁੱਟ ਦਿਓ ਸਭ ਰੱਦੀ ਵਿੱਚ।

ਏਨੇ ਨੂੰ ਸੁਰੇਸ਼ ਆ ਗਿਆ।

ਮੈਂ ਸਾਮਾਨ ਬੰਨ੍ਹ ਹੀ ਰਿਹਾ ਸੀ। ਉਹਦੇ ਨਾਲ ਗੱਲ ਨਹੀਂ ਕੀਤੀ।

ਉਹਨੇ ਪੁੱਛਿਆ, ਪਰਚੇ ਜ਼ੋਰਦਾਰ ਲਿਖੇ ਹਨ ਨਾ ਤੂੰ? ਇਨਾਮ ਜਿੱਤੇਂਗਾ?

ਮੈਂ ਚੁੱਪ ਸੀ।

ਸਾਂਗਵੀਕਰ, ਤੈਨੂੰ ਹੋ ਕੀ ਗਿਆ ਹੈ? ਮੈਂ ਅੱਜ ਜਾ ਰਿਹਾ ਹਾਂ। ਫਿਲਮ ਦੇਖਾਂਗਾ। ਫੇਰ ਬਾਹਰ ਕਿਧਰੇ ਵਧੀਆ ਭੋਜਨ। ਜਾਂ ਪਹਿਲਾਂ ਭੋਜਨ ਅਤੇ ਪਿਛੋਂ ਫਿਲਮ?

ਕੁਝ ਨਹੀਂ ਚਾਹੀਦਾ। ਗਲਤੀ ਮੇਰੀ ਹੀ ਸੀ। ਗੁਨਾਹ ਕਬੂਲ। ਕੁਝ ਵੀ ਮਾਰੋ। ਪਰ ਪਤਾ ਨਹੀਂ ਅਸੀਂ ਫੇਰ ਕਦੋਂ ਕਿੱਥੇ ਮਿਲਾਂਗੇ? ਇਸ ਤੋਂ ਪਿਛੋਂ ਮੈਂ ਪੜ੍ਹਾਈ-ਪੜ੍ਹੂਈ ਨਹੀਂ ਕਰਾਂਗਾ। ਮੇਰੇ ਰਿਸ਼ਤੇਦਾਰਾਂ ਦੀ ਇਕ ਫਰਮ ਹੈ। ਉਥੇ ਉਹ. . .।

ਤੂੰ ਮੈਨੂੰ ਇਹ ਸਭ ਕਿਉਂ ਸੁਣਾ ਰਿਹਾ ਏ?

ਤਾਂ ਫੇਰ ਸੁਰੇਸ਼ ਚਲਿਆ ਗਿਆ ਸੀ।

ਸੁਰੇਸ਼ ਵਰਗੇ ਵਿਅਕਤੀ ਉਂਜ ਚੰਗੇ ਹੀ ਹੁੰਦੇ ਹਨ। ਸੁਰੇਸ਼ ਵਰਗੇ ਲੋਕ ਜਦ ਤਕ ਸਾਡੇ ਸੰਪਰਕ ਵਿੱਚ ਹੁੰਦੇ ਹਨ, ਪਿਆਰੇ ਲਗਦੇ ਹਨ।

ਨਾ ਹੋਣ, ਤਾਂ ਖਾਸ ਫਰਕ ਨਹੀਂ ਪੈਂਦਾ।

ਮੈਂ ਆਪਣੇ ਪਿੰਡ ਲਈ ਤੁਰ ਪਿਆ।

ਮੈਂ ਘਰ ਪੁੱਜ ਗਿਆ ਸਾਂ।

ਘਰ ਪੁੱਜਣ ਉੱਤੇ ਮੈਂ ਇਕ ਚੰਗਾ ਕੰਮ ਕੀਤਾ। ਬਚਪਨ ਦੀਆਂ ਕੁਝ ਯਾਦਾਂ ਜਿਹੜੀਆਂ ਮੇਰੇ ਯਾਦ ਵਿੱਚ ਸੁਰੱਖਿਅਤ ਪਈਆਂ ਹੋਈਆਂ ਸਨ, ਉਹਨਾਂ ਨੂੰ ਕੱਢ ਕੇ ਬਾਹਰ ਸੁੱਟ ਦਿੱਤਾ। ਮਾਂ ਖੇਤ ਨੂੰ ਚਲੀ ਜਾਂਦੀ ਸੀ, ਅਤੇ ਮੈਂ ਏਧਰ ਘਰ ਦੇ ਵਿਹੜੇ ਵਿੱਚ ਗੋਲੀਆਂ ਦੀ ਖੇਡ ਖੇਡਦਾ ਸਾਂ। ਕਦੇ ਕੌਡੀਆਂ ਦੀ ਖੇਡ ਵਿੱਚ ਗੁੰਮ ਹੋ ਜਾਂਦਾ। ਲੱਟੂ ਵੀ ਸਨ। ਮੈਂ ਆਪਣੀਆਂ ਖੇਡਾਂ ਵਿੱਚ ਮਸਤ ਰਹਿੰਦਾ, ਏਧਰ ਮਾਂ ਕਦੋਂ ਮੁੜਦੀ ਅਤੇ ਪੌੜੀਆਂ ਹੇਠ ਲੁਕ ਕੇ ਮੈਨੂੰ ਦੇਖਦੀ, ਪਤਾ ਹੀ ਨਾ ਲਗਦਾ। ਬਚਪਨ ਦੀਆਂ ਉਹਨਾਂ ਸਾਰੀਆਂ ਚੀਜ਼ਾਂ ਨੂੰ ਮੈਂ ਉਂਜ ਹੀ ਸੰਭਾਲ ਕੇ ਰੱਖਿਆ ਸੀ। ਅੱਜ ਸਭ ਸੁੱਟ ਦਿੱਤਾ ਸੀ। ਹਾਂ, ਦੋ ਚੀਜ਼ਾਂ ਬਚਾ ਕੇ ਰੱਖ ਲਈਆਂ ਸਨ. ਪੱਥਰ ਦੀ ਇਕ ਗੋਲੀ ਅਤੇ ਇੱਕ ਵੱਡੀ ਦੇਵ ਕੌਡੀ। ਸੋਚਿਆ, ਪਈਆਂ ਰਹਿਣਗੀਆਂ।

ਦਿਨ-ਭਰ ਦੀ ਤੇਜ਼ ਧੁੱਪ ਦੇ ਕਾਰਣ ਧਰਤੀ ਤਪ ਜਾਂਦੀ ਅਤੇ ਆਥਣ ਨੂੰ ਮੀਂਹ ਨਿਸਚਿਤ ਪੈਂਦਾ। ਸੂਖਮ ਘਾਹ ਚੁਫੇਰੇ ਨਿਕਲ ਆਈ ਸੀ।

ਅਗਲੀ ਸ਼ਾਮ ਜਿਥੇ ਕੁਝ ਵੀ ਨਹੀਂ ਹੁੰਦਾ, ਉੱਥੇ ਅੱਜ ਹਰਿਆਲੀ ਵਿਛ ਜਾਂਦੀ। ਪਰ ਮੈਂ ਹੋਰ ਹੀ ਤਰ੍ਹਾਂ ਦੀ ਚਿੰਤਾ ਵਿੱਚ ਫਸਿਆ ਹੋਇਆ ਸਾਂ। ਪਿਤਾ ਜੀ ਪਹਿਲਾਂ ਵਾਂਗ ਗੁੱਸਾ ਨਹੀਂ ਕਰਦੇ ਸਨ। ਮੇਰੇ ਲਈ ਇਹ ਗੱਲ ਬੜੀ ਦੁਖਦਾਇਕ ਸੀ। ਉਹਨਾਂ ਇੱਕ ਵਾਰ ਸਿਰਫ ਏਨਾ ਹੀ ਕਿਹਾ ਸੀ, ਮੈਂ ਜਦੋਂ ਤੇਰੀ ਉਮਰ ਦਾ ਸਾਂ, ਤੂੰ ਪੈਦਾ ਹੋਇਆ ਸੀ। ਦੇਖ ਹੀ ਰਿਹਾ ਹਾਂ, ਤੇਰਾ ਭਵਿੱਖ ਕੀ ਹੋਣ ਜਾ ਰਿਹਾ ਹੈ, ਬਹੁਤ ਸਾਫ ਹੈ।

ਮਾਂ ਨੇ ਕਿਹਾ ਸੀ, ਬਾਲਕੋਬਾ, ਤੈਨੂੰ ਜੇ ਏਧਰ ਹੀ ਚੰਗਾ ਲਗਦਾ ਹੈ, ਤਾਂ ਛੱਡ ਦੇ ਪੜ੍ਹਾਈ। ਜਿੱਥੇ ਵੀ ਰਹੋ, ਖ਼ੁਸ਼ ਰਹੋ, ਬਸ।

ਮਾਂ ਨੇ ਸੱਚ ਕਿਹਾ ਸੀ।

ਪਰ ਮੈਂ ਏਧਰ ਵੀ ਕਿੱਥੇ ਖ਼ੁਸ਼ ਸੀ? ਦੇਰ ਨਾਲ ਉੱਠਣ ਕਾਰਣ ਘਰ ਵਾਲਿਆਂ ਦੀ ਨਾਰਾਜ਼ਗੀ। ਦਿਨ-ਭਰ ਲੰਮੇ ਪਏ ਰਹਿੰਦੇ। ਕਦੀ ਥੋੜ੍ਹਾ ਪੜ੍ਹ ਲਿਆ। ਲਗਾਤਾਰ ਰੇਡੀਓ ਸੁਣ ਰਹੇ ਹਾਂ। ਰੇਡੀਓ ਦੇ ਬਟਨ ਘੁਮਾਉਂਦੇ ਰਹੋ। ਗੀਤ, ਸ਼ਾਸਤਰੀ ਸੰਗੀਤ, ਭਾਵਗੀਤ, ਇਸਤ੍ਰੀ ਮੰਡਲ, ਫਿਲਮੀ ਕਹਾਣੀਆਂ, ਅੰਗ੍ਰੇਜ਼ੀ-ਵੰਗ੍ਰੇਜ਼ੀ - ਜੋ-ਜੋ ਚਲਦਾ ਉਹ ਸਭ ਸੁਣ ਰਹੇ ਹਾਂ।

. .

ਪਿਤਾ ਜੀ ਨੇ ਕਿਹਾ, ਏਨੇ ਵੱਡੇ ਮੁੰਡੇ ਦਾ ਘਰ ਵਿੱਚ ਖਾਲੀ ਬੈਠੇ ਰਹਿਣਾ ਬਸਤੀ ਵਾਲਿਆਂ ਨੂੰ ਅੱਖਰਦਾ ਰਹਿੰਦਾ ਹੈ। ਚਾਹੁੰਦਾ ਹਾਂ, ਤੂੰ ਵਾਪਸ ਚਲਿਆ ਜਾ। ਸ਼ਹਿਰ ਵਿੱਚ ਕਮਰਾ ਨਾ ਮਿਲੇ ਤਾਂ ਮਾਸੀ ਦੇ ਘਰ ਰਹਿ ਲਵੀਂ।

ਮੈਂ ਕਿਹਾ, ਮੈਂ ਇਮਤਿਹਾਨ ਤੋਂ ਕੁਝ ਦਿਨ ਪਹਿਲਾਂ ਜਾਵਾਂਗਾ। ਪਿਤਾ ਜੀ ਨੇ ਕਿਹਾ, ਨਹੀਂ। ਫੇਰ ਪੰਦਰਾਂ ਦਿਨ ਤੱਕ ਮੈਂ ਪਿਤਾ ਜੀ ਨਾਲ ਗੱਲ ਨਾ ਕੀਤੀ। ਮਾਂ ਵੀ ਤਾਂ ਮੇਰੇ ਚਿੜਚਿੜੇਪਨ ਕਾਰਣ ਅੱਕ ਗਈ ਸੀ। ਮੈਂ ਛੋਟੀਆਂ-ਛੋਟੀਆਂ ਗੱਲਾਂ ਨੂੰ ਲੈ ਕੇ ਕੁੜ-ਕੁੜ ਕਰਦਾ ਰਹਿੰਦਾ। ਮਾਂ ਨੇ ਕਿਹਾ ਸੀ, ਮੇਰੇ ਲਈ ਜੋ ਸੰਭਵ ਹੈ, ਤੇਰੇ ਲਈ ਕਰਦੀ ਹਾਂ, ਇਸ ਤੋਂ ਵੱਧ ਮੈਥੋਂ ਨਹੀਂ ਹੋਵੇਗਾ। ਤੇਰਾ ਏਥੋਂ ਚਲਿਆ ਜਾਣਾ ਹੀ ਠੀਕ ਹੈ। ਛੁੱਟੀਆਂ ਦੀ ਹੱਦ ਤੀਕ ਹੀ ਚੰਗਾ ਲਗਦਾ ਏਂ।

ਤਾਂ ਮੈਂ ਘਰੋਂ ਵਿਦਾ ਹੋ ਗਿਆ।

# ਚਾਰ

ਰੋਜ਼ ਰਾਤ ਨੂੰ ਜਮ੍ਹਾ-ਖਰਚ ਲਿਖਣ ਦੀ ਪੁਰਾਣੀ ਆਦਤ ਸੀ ਹੀ। ਸੋਚਿਆ, ਇਹਨੂੰ ਲਿਖਣ ਦੀ ਥਾਂ ਡਾਇਰੀ ਲਿਖਣਾ ਕੀ ਬੁਰਾ ਹੈ? ਘੱਟੋ-ਘੱਟ ਜਮ੍ਹਾ-ਖਰਚ ਲਿਖਣ ਦੀ ਆਦਤ ਤਾਂ ਛੁੱਟ ਜਾਵੇਗੀ। ਪਰ ਕੀ ਡਾਇਰੀ ਵੀ ਹਰ ਰੋਜ਼ ਲਿਖਣਾ ਸੰਭਵ ਹੋਵੇਗਾ? ਫੇਰ ਵੀ ਇਹਨੂੰ ਸਾਲ ਭਰ ਮੈਂ ਨਿਭਾਈ ਰੱਖਿਆ ਸੀ।

ਪੂਰਾ ਸਾਲ ਪੜ੍ਹਾਈ ਤੋਂ ਬਿਨਾਂ ਮੈਂ ਹੋਰ ਕੀ-ਕੀ ਕਰਦਾ ਸੀ, ਇਹਨੂੰ ਕੁਝ ਹਦ ਤੱਕ ਅੱਜ ਯਾਦ ਕਰ ਸਕਦਾ ਹਾਂ। ਫੇਰ ਵੀ ਚਾਹੁੰਦਾ ਹਾਂ ਕਿ ਜੋ ਵੀ ਹੈ ਉਹਨੂੰ ਤੁਹਾਡੇ ਸਨਮੁਖ ਪੇਸ਼ ਕਰ ਦਿਆਂ। ਏਸ ਲਈ ਮਿਸਾਲ ਦੇ ਤੌਰ ਤੇ ਇਹ ਡਾਇਰੀ।

**ਜੁਲਾਈ 1**

ਦਾਇਰਿਆਂ ਵਿੱਚ ਘਿਰੇ ਇਹ ਦਿਨ ਚੰਗੇ ਨਹੀਂ ਲਗਦੇ ਹਨ। ਚੌਕੋਰ ਚਾਹੀਦੇ ਹਨ, ਵਿੱਚ ਰਾਹ ਚਾਹੀਦੇ ਹਨ, ਖੂੰਜੇ-ਖੂੰਜੇ ਰੁਮਾਲ ਲਹਿਰਾਉਣ ਵਾਲੇ। ਘੰਟੇ-ਦਰ-ਘੰਟੇ ਸ਼ੋਰ ਭਰੇ ਅਖਾੜੇ। ਪਠਾਰ ਦੇ ਰਾਹਾਂ ਨੂੰ ਹੀ ਹੋ ਜਾਣ ਦੇ ਅੰਧਕਾਰਮਈ, ਮਾਂ ਵਰਗੇ। ਦਿਨ ਦੇ ਕਿਨਾਰੇ ਸਿਰਫ ਜੂਨ ਕਾਰਣ ਭਿੱਜ ਗਏ ਸਨ। ਪੈਰ ਜਿਵੇਂ ਧਰਤੀ ਅੰਦਰ ਗੱਡੇ ਹੋਏ। ਜੂਨ। ਪ੍ਰਾਰੰਭ ਵਿੱਚ ਰਾਮ ਦਾ ਤਪੋ-ਵਣ ਜਾਣਾ। ਸਭ ਦੇ ਅੰਤ ਉੱਤੇ।

**ਜੁਲਾਈ 2**

ਇਰਾਦਾ ਕਰ ਲਿਆ ਜਾਵੇ, ਤਾਂ ਕੁਝ ਤਾਂ ਜ਼ਰੂਰ ਵਾਪਰਦਾ ਹੈ। ਅੱਜ ਛੇ ਵਜੇ ਉੱਠਿਆ ਸਾਂ। ਪਰ, ਸੋਚਿਆ ਦਿਨ-ਭਰ ਕੀ ਕੀਤਾ ਜਾਵੇ? ਪੂਰਾ ਦਿਨ। ਬੰਦ ਦਿਨ। ਸਾਰਾ ਦਿਨ। ਤਾਂ ਸੌਂ ਗਿਆ।

**ਜੁਲਾਈ 3**

ਬੱਤੀਆਂ ਦੀ ਕਤਾਰ। ਖੰਭਿਆਂ ਦੀਆਂ ਪੰਕਤੀਆਂ। ਦੌੜ ਰਿਹਾ ਸਰੀਰ। ਕਿਹੜੇ ਸਮੇਂ, ਕਿਹੜਾ ਗੀਤ ਆਪਣੇ ਲਈ ਗੁਣਗੁਣਾਉਂਦਾ, ਕੁਝ ਕਹੋ ਨਾ, ਬੋਲੋ। ਡੁੱਬ ਜਾਂਦਾ ਹੈ ਸਭ ਕੁਝ ਦਿਨ ਢਲਦੇ ਹੀ। ਕੁਝ ਛਿਣ ਰੁਕ ਕੇ। ਮਿਲਾ ਲਵੋ ਉਹਨਾਂ ਸਾਰੀਆਂ ਚੀਜ਼ਾਂ ਦੀਆਂ ਆਵਾਜ਼ਾਂ ਨੂੰ ਜਿਨ੍ਹਾਂ ਨੂੰ ਅੱਜ ਦੇਖਿਆ।

**ਜੁਲਾਈ 4**

ਆਪਣੀ ਹੱਦ ਤੱਕ ਸਮੇਂ ਨੂੰ ਲੱਭਦਾ ਹਾਂ ਮੈਂ - ਪੂਰੀ ਤਰ੍ਹਾਂ। ਛਿਣ ਉੱਤੇ ਸ਼ਿਲਪ ਖੁਣੇ ਹਨ ਮੇਰੇ ਰੂਪ ਦੇ। ਪੰਘੂੜੇ ਵਿਚੋਂ ਛੱਤ ਤੇ ਪਈਆਂ ਨਜ਼ਰਾਂ ਨੇ ਇਹਨਾਂ ਨੂੰ ਤਰਾਸ਼ਿਆ ਸੀ ਉਦੋਂ ਤੋਂ। ਉਹਨਾਂ ਸਾਰੇ ਸ਼ਿਲਾਲੇਖਾਂ ਦੀਆਂ ਪੰਕਤੀਆਂ ਕ੍ਰਮਵਾਰ ਅਸਪਸ਼ਟ ਹੁੰਦੀਆਂ ਗਈਆਂ। ਏਸੇ ਤਰ੍ਹਾਂ ਮੈਂ ਕਹਿੰਦਾ ਗਿਆ। ਕਿਹਾ, ਉਹਨਾਂ ਦੀਆਂ ਲਾਠੀਆਂ ਬਣ ਗਈਆਂ। ਅਤੇ ਪਈਆਂ ਆਪਣੀ ਪਿੱਠ ਉੱਤੇ। ਜੇਤੂ ਲੱਖਪਤੀ ਕੋਈ ਹੋਰ ਹੀ ਸਨ। ਅਸੀਂ ਸਿਰਫ਼ ਸੁਆਮੀ ਝੂਠ ਦੇ।

**ਜੁਲਾਈ 5**

ਸੌ ਲੋਕਾਂ ਵਿਚੋਂ ਇੱਕ ਬਹਾਦਰ ਹੁੰਦਾ ਹੈ।

**ਜੁਲਾਈ 6**

ਜਣਨ ਵੇਲੇ ਜਿਹੜੀ ਮਰੀ ਸੀ ਉਸ ਸਾਡੀ ਮੱਝ ਨੇ ਵਿਆਕੁਲ ਹੋ ਕੇ ਮੈਨੂੰ ਯਾਦ ਕੀਤਾ ਹੋਵੇਗਾ। ਪਿਆ ਹੋਇਆ ਚਾਰਾ ਮੈਂ ਉਹਨੂੰ ਪਾ ਦੇਣਾ ਸੀ।

**ਜੁਲਾਈ 7**

ਆਪਣੀ ਪਹਿਲਾਂ ਦੀ ਪੀੜ ਨੂੰ ਭੁੱਲ ਕੇ ਉਹ ਮੈਨੂੰ ਕੁਝ ਕਹਿਣਾ ਚਾਹੁੰਦੀ ਸੀ। ਪਰ ਉਹਦੇ ਬੁਲ੍ਹ ਕਦੇ ਪੁੱਜੇ ਹੀ ਨਹੀਂ ਮੇਰੇ ਕੰਨਾਂ ਤਕ। ਹਰ ਰੋਜ਼ ਏਹੀ ਹੁੰਦਾ ਰਿਹਾ। ਏਸ ਲਈ ਅੱਜ ਵੀ ਮੇਰੀ ਹਾਰ ਹੋ ਰਹੀ ਹੈ।

**ਜੁਲਾਈ 8**

ਕੋਈ ਕਹਾਣੀ ਕਹੀ ਜਾ ਸਕਦੀ ਹੈ ਵੱਧ ਤੋਂ ਵੱਧ ਸੌ ਸਾਲਾਂ ਦੀ ਤਾਂ ਫੇਰ ਕਹਾਣੀਆਂ ਸੁਣਾਈਏ ਹੀ ਕਿਉਂ?

**ਜੁਲਾਈ 15**

ਹਰ ਰੋਜ਼ ਕੌਣ ਲਿਖਦਾ ਰਹੇ? ਉਂਜ ਦੇਖਿਆ ਜਾਵੇ ਤਾਂ ਇਹ ਸਭ ਫਜ਼ੂਲ ਹੈ।

**ਜੁਲਾਈ 16**

ਇੱਕ ਹੋਰ ਛਤਰੀ ਗੁਆਚ ਗਈ। ਹਰ ਹਫ਼ਤੇ ਨਵੀਂ ਛਤਰੀ ਦੀ ਲੋੜ ਪੈਣ ਲੱਗੇ ਤਾਂ ਫੇਰ ਕਿੰਜ ਪੁੱਗੇਗੀ? ਪਹਿਲੀ ਵਾਲੀ ਤਾਂ ਮੈਂ ਆਪ ਕਿਧਰੇ ਭੁੱਲ ਆਇਆ ਸਾਂ। ਪਰ ਇਹਨੂੰ ਤਾਂ ਝਬਦੇ ਹੀ ਕਿਸੇ ਚੁੱਕ ਲਿਆ। ਪੂਨੇ ਵਿੱਚ ਠੱਗਾਂ ਦਾ ਕੋਈ ਘਾਟਾ ਨਹੀਂ। ਹੁਣ ਤੀਜੀ ਛਤਰੀ ਖ਼ਰੀਦਣੀ ਹੀ ਨਹੀਂ ਹੈ। ਕਿਸੇ ਦੀ ਚੋਰੀ ਕਰ ਲਾਂਗੇ।

**ਜੁਲਾਈ 20**

ਪੂਰਾ ਭਿੱਜ ਗਿਆ ਹਾਂ। ਕਿਤਾਬਾਂ ਭਿੱਜ ਗਈਆਂ ਹਨ।

**ਜੁਲਾਈ 22**

ਛਤਰੀ ਖ਼ਰੀਦ ਲਿਆਇਆ ਸਾਂ। ਏਸ ਵਾਰ ਪੁਰਾਣੀ ਲੈ ਆਇਆ ਸਾਂ। ਗੁਆਚ ਵੀ ਜਾਵੇ ਤਾਂ ਖਾਸ ਨੁਕਸਾਨ ਨਹੀਂ। ਪਰ ਇਹ ਜ਼ਰੂਰ ਬਚੀ ਰਹੇਗੀ।

**ਜੁਲਾਈ 25**

ਮਧੂ ਇਹਨਾਂ ਮਾਮਲਿਆਂ ਨੂੰ ਨਹੀਂ ਸਮਝ ਸਕੇਗਾ। ਅੱਜ ਕੱਲ ਡੇਢ ਸੌ ਰੁਪਏ ਲੈਂਦਾ ਹੈ। ਅੱਗੇ ਦੋ ਸੌ ਮਿਲਣਗੇ, ਇਸ ਹਿਸਾਬ ਦੇ ਸਹਾਰੇ ਉਹ ਸਮਾਂ ਕੱਟ ਰਿਹਾ ਹੈ। ਸਵੇਰੇ ਵਿਦਾ ਹੋਣ ਸਮੇਂ ਕਹਿ ਰਿਹਾ ਸੀ, ਤੇਰੇ ਸਾਰੇ ਨਖਰੇ ਏਸ ਲਈ ਹਨ ਕਿ ਤੈਨੂੰ ਘਰੋਂ ਪੈਸੇ ਆ ਜਾਂਦੇ ਹਨ।

**ਜੁਲਾਈ 28**

ਮਧੂ ਆਇਆ ਅਤੇ ਚਲਿਆ ਗਿਆ ਸੀ। ਜਾਂਦੇ ਸਮੇਂ ਉਹਦੇ ਕੋਲ ਜਿਵੇਂ-ਕਿਵੇਂ ਕਿਰਾਏ ਜੋਗੇ ਪੈਸੇ ਬਚੇ ਸਨ। ਮੈਂ ਉਹਨੂੰ ਦਸ ਰੁਪਏ ਦਿੱਤੇ। ਮੈਨੂੰ ਤਰਸ ਆਇਆ। ਜੋ ਅਸੀਂ ਕਿਸੇ ਨੂੰ ਦਿੰਦੇ ਹਾਂ ਉਹ ਆਪਣੇ ਵੀ ਤਾਂ ਕਿਥੇ ਹੁੰਦੇ ਹਨ? ਸਾਰਾ ਮਾਲ ਪਿਤਾ ਜੀ ਦਾ।

**ਜੁਲਾਈ 29**

ਆਖਰ ਮੈਂ ਉਹਨੂੰ ਕਹਿ ਹੀ ਦਿੱਤਾ, ਭਾਈ ਸਾਹਿਬ, ਤੇਰੇ ਕੋਲ ਸਾਈਕਲ ਤਾਂ ਹੈ ਹੀ। ਉਸ ਉੱਤੇ ਬੈਠੋ ਨਹੀਂ ਕਿ ਭੱਜਣ ਲੱਗੇਗੀ। ਉਹ ਸਚਮੁੱਚ ਸਾਈਕਲ ਉੱਤੇ ਬਹਿ ਕੇ ਚੱਲ ਪਿਆ ਸੀ।

**ਜੁਲਾਈ 30**

ਚੰਗੀ ਨੀਂਦ ਲੈ ਕੇ ਜਾਗਿਆ ਹਾਂ, ਫੇਰ ਵੀ ਪਤਾ ਨਹੀਂ ਏਨੀ ਥਕਾਣ ਕਿਉਂ? ਰਾਤ ਵੇਲੇ ਸਰੀਰ ਨੂੰ ਐਨਾ ਕੌਣ ਰਗੜਦਾ ਰਹਿੰਦਾ ਹੈ?

**ਜੁਲਾਈ 31**

ਜਲਦੀ ਪਹੁੰਚ ਸਕਾਂ, ਏਸ ਲਈ ਰਿਕਸ਼ਾ ਲਿਆ। ਰਾਹ ਵਿੱਚ ਰਿਕਸ਼ਾ ਖਰਾਬ ਹੋ ਗਿਆ। ਫੇਰ ਮੈਂ ਪੈਦਲ ਤੁਰ ਪਿਆ ਸਾਂ।

**ਅਗਸਤ 1**

ਆਦਮੀ ਕੋਲ ਭੇਤ-ਭਰੀਆਂ ਗੱਲਾਂ ਬਹੁਤ ਘੱਟ ਹੁੰਦੀਆਂ ਹਨ। ਹਰ ਆਦਮੀ ਨੀਂਦ ਲੈਂਦਾ ਹੈ, ਖਾਂਦਾ ਹੈ, ਪੀਂਦਾ ਹੈ, ਪੈਦਾ ਹੁੰਦਿਆਂ ਹੀ ਪਿਸ਼ਾਬ ਕਰਨਾ ਸ਼ੁਰੂ ਕਰ ਦਿੰਦਾ ਹੈ, ਇਹ ਉਹਨੂੰ ਕੌਣ ਸਿਖਾਉਂਦਾ ਹੈ? ਜਿਹੜਾ ਜੰਮਦਾ ਹੈ, ਉਹਦੇ ਮਾਂ-ਪਿਉ ਜ਼ਰੂਰ ਹੁੰਦੇ ਹਨ ਅਤੇ ਹਰ ਆਦਮੀ ਸਾਹ ਲੈਂਦਾ ਰਹਿੰਦਾ ਹੈ। ਮਤਲਬ ਇਹ ਕਿ ਗੁੱਝੀਆਂ ਚੀਜ਼ਾਂ ਬਹੁਤ ਥੋੜ੍ਹੀਆਂ ਹਨ।

**ਅਗਸਤ 2**
ਮੋਤੀਚੂਰ ਦੇ ਲੱਡੂ। ਸੂਜੀ ਦੇ ਲੱਡੂ।

**ਅਗਸਤ 3**
ਉਹਦੀਆਂ ਇੰਦਰੀਆਂ ਅੰਦਰਵਾਰ ਆਪਣਾ ਜਾਲ ਜਮਾਈ ਬੈਠੀਆਂ ਹਨ।

**ਅਗਸਤ 4**
ਪੁਰਾਣੇ ਮਿੱਤਰ ਅਤੇ ਪੁਰਾਣੀਆਂ ਪਛਾਣਾਂ। ਕਿਸੇ ਦੀ ਸ਼ਾਦੀ ਹੋ ਗਈ ਹੈ, ਤਾਂ ਕਿਸੇ ਨੂੰ ਨੌਕਰੀ ਮਿਲ ਗਈ ਹੈ। ਗੋਲਿਆਂ ਦੇ ਉੱਡ ਜਾਣ ਉੱਤੇ ਵੀ ਏਥੇ ਗੱਡੀਆਂ ਹੋਈਆਂ ਗਿੱਟੀਆਂ ਉਖੜੀਆਂ ਨਹੀਂ ਹਨ। ਨਿਰੰਤਰ ਫੈਲ ਰਹੀ ਚਮੜੀ ਨੂੰ ਕੱਢ ਸੁੱਟ। ਇਹ ਕੇਵਲ ਲਹੂ-ਮਾਸ-ਹੱਡੀਆਂ ਨੂੰ ਨਾਲ ਲੈ ਕੇ ਕਦੀ ਲੁਪਤ ਨਹੀਂ ਹੋਣਗੇ, ਪੂਰੇ ਨਹੀਂ ਪੈਣਗੇ।

**ਅਗਸਤ 5**
ਮਿੱਟੀ ਦੇ ਪਿਆਲੇ ਭਾਵੇਂ ਜਿੰਨੇ ਮਰਜ਼ੀ ਪਾ ਦਿਓ, ਫੇਰ ਵੀ ਮਟ ਭਰ ਨਹੀਂ ਸਕਦਾ।

**ਅਗਸਤ 6**
ਠੀਕ-ਠਾਕ ਜਾਪੀ, ਏਸ ਤਰ੍ਹਾਂ ਠੀਕ ਤਰ੍ਹਾਂ ਨਾਲ ਗੱਲ ਕੀਤੀ। ਨਹੀਂ ਤਾਂ ਇੱਕ ਘੰਟੇ ਤਕ ਕਿਸੇ ਕੁੜੀ ਨਾਲ ਗੱਲ ਵੀ ਤਾ ਆਖਰ ਕੀ ਹੋਵੇ?

**ਅਗਸਤ 7**
ਇੱਕ ਮੁਲਾਕਾਤ ਦੇ ਵੀਹ ਰੁਪਏ।

**ਅਗਸਤ 9**
ਭਾਵੇਂ ਸੰਕਟ ਆ ਜਾਵੇ, ਪਰ ਕਦੀ ਢਾਲ-ਤਲਵਾਰ ਖਰੀਦੀ ਨਹੀਂ ਬਜ਼ਾਰ 'ਚੋਂ।

**ਅਗਸਤ 10**
ਪੈਰਾਂ ਦੇ ਉਪਰਲੇ ਅੰਗਾਂ ਦੀ ਚਿੰਤਾ ਛੱਡ, ਢਿੱਡ ਵਿੱਚ ਜ਼ਹਿਰ ਪਾ ਲਵਾਂਗਾ ਅਤੇ ਦਾਗ ਪੂੰਝ ਦਿਆਂਗਾ। ਕਲਪਨਾ ਦੇ ਪੁਲ ਬੰਨ੍ਹਾਂਗਾ। ਆਪਣੇ ਆਪ ਦੀ ਚਮੜੀ ਉੱਤੇ ਲੈ ਕੇ ਜਿਉਂ ਰਿਹਾ ਹਾਂ। ਸਭ ਕੁਝ ਆਪਣਾ ਨਿੱਜੀ ਹੈ। ਹਾਂ, ਬੀਜ ਹੈ ਪਿਤਾ ਦਾ। ਪਰ ਵੰਸ਼ ਦੇ ਵਾਧੇ ਲਈ ਇਹ ਜਾਇਜ਼ ਹੈ। ਕਲਪਨਾ ਦੀਆਂ ਲੱਤਾਂ ਨੂੰ ਥਕਾ ਦੇਵਾਂਗਾ। ਦੂਜੇ ਬਾਪੂਆਂ ਦਾ ਨਿਰਮਾਣ ਕਰਾਂਗਾ। ਫੇਰ ਬਾਪ ਫੇਰ ਬਾਪ ਅਤੇ ਏਹੀ ਇੱਕ ਗੱਲ। ਭੰਨਣਾ-ਰੱਖਣਾ ਆਪਣੇ ਹੱਥ। ਮਰਨਾ-ਮੁਰਨਾ ਅੱਗੇ ਵਾਲੇ ਸੋਚਣਗੇ। ਪੂਰਵਜਾਂ ਦੇ ਭਾਗ ਚੰਗੇ ਸਨ, ਉਹਨਾਂ ਵਿੱਚ ਨਿਪੁੰਸਕਤਾ ਨਹੀਂ ਸੀ। ਏਸੇ ਲਈ ਤਾਂ ਸਾਡੇ ਨਸੀਬਾਂ ਵਿੱਚ ਹਨ ਇਹ ਫੇਰੇ। ਮਰਦ ਬਾਪੂਆਂ ਦੇ ਕਾਰਣ।

**ਅਗਸਤ 11**
ਇਹਨਾਂ ਦਾ ਖਿਆਲ ਹੈ ਕਿ ਇਹ ਸਾਹਿਤ ਲਿਖ ਕੇ ਅਮਰ ਹੋ ਗਏ। ਅਮਰ ਸਾਈਕਲ ਮਾਰਟ। ਜਿਵੇਂ ਸੂਰਜ ਠੰਢਾ ਹੋਣ ਪਿਛੋਂ ਵੀ ਜਾਂ ਧਰਤੀ ਦੇ ਟੋਟੇ-ਟੋਟੇ ਹੋਣ ਪਿਛੋਂ ਵੀ ਇਹਨਾਂ ਦਾ ਨਾਂ ਬਚਿਆ ਰਹੇਗਾ।

**ਅਗਸਤ 15**
ਬਾਹ ਉਪਰਲਾ ਕਪੜਾ ਸਿਉਣ ਬੈਠਾ ਸਾਂ ਪਰ ਪੁਰਾਣੇ ਸਾਰੇ ਕੁੜਤਿਆਂ ਦੀਆਂ ਲਾਸ਼ਾਂ ਨਜ਼ਰ ਆਈਆਂ ਸਨ। ਮੈਂ ਇਸ ਲਾਸ਼ ਨੂੰ ਵੀ ਖਿੜਕੀ ਤੋਂ ਬਾਹਰ ਸੁੱਟ ਦਿੱਤਾ। ਹੇਠਾਂ ਵਗ ਰਹੀ ਨਦੀ।

**ਅਗਸਤ 16**
ਖੱਬੀ ਤਲੀ ਵਾਲੀ ਭਾਗ-ਰੇਖਾ ਸੱਜੀ ਤਲੀ ਉੱਤੇ ਨਹੀਂ ਹੈ।

**ਅਗਸਤ 17**
ਉਹ ਨਾ ਮਿਲਦਾ ਤਾਂ ਚੰਗਾ ਹੁੰਦਾ। ਉਹਨੂੰ ਮੈਂ ਕਿਹਾ ਸੀ, ਮੈਂ ਐਮ.ਏ. ਕਰ ਰਿਹਾ ਹਾਂ।

**ਅਗਸਤ 20**
ਮੂੰਗਫਲੀ ਦੇ ਬਰਾਬਰ ਸੁਖ, ਖੇਤ ਵਰਗੀ ਵੱਟ। ਸਟੇਸ਼ਨ ਜਿਹਾ ਵਿਸ਼ਾਲ ਸੰਗੀਤ, ਪੂਨਾ ਜਿਵੇਂ ਉਪਮਾ, ਚੁਕਦੀ ਦੇ ਬਰਾਬਰ ਕਾਗਜ਼ ਉੱਤੇ ਲਿਖਿਆ ਦੇਖਣਯੋਗ ਸ਼ਲੋਕ।

**ਅਗਸਤ 22**
ਚਸ਼ਮੇ ਦਾ ਨੰਬਰ ਸ਼ਾਇਦ ਵਧ ਗਿਆ ਹੈ। ਸੰਪੂਰਨ ਅੰਨ੍ਹਾਂਪਣ। ਅਕਾਰਾਂ ਦਾ ਅਨਾਕਾਰਾਂ ਵਿੱਚ ਬਦਲ ਜਾਣਾ ਹੈ। ਏਹੀ ਸੀਮਾ ਹੈ, ਏਥੋਂ ਸਪਰਸ਼ ਅਤੇ ਸ੍ਰਵਣ ਸੰਵੇਦਨਾਵਾਂ ਨਾਲ ਸਹਿਜ ਜਾਪਦੀਆਂ ਸ਼ਕਲਾਂ ਢਹਿਣੀਆਂ ਸ਼ੁਰੂ ਹੋ ਜਾਂਦੀਆਂ ਹਨ। ਉਦੋਂ ਫੇਰ ਤਪੀ ਹੋਈ ਸੁਵਰਣ ਦੀ ਮਹਾਨਦੀ ਵਿੱਚ ਆਏ ਹੜ੍ਹ ਵਿੱਚ ਮਗਰਮੱਛ ਦੀ ਨਾਭੀ ਨਾਲ ਖੇਲਦੇ ਰਹਿਣਾ ਕੋਈ ਵੱਡੀ ਗੱਲ ਨਹੀਂ ਹੈ। ਪੂਰਨਤਾ ਤੋਂ ਘਟਾ ਕੇ ਜੋ ਬਾਕੀ ਬਚਦਾ ਹੈ, ਉਹਨੂੰ ਲੈ ਕੇ ਚਿੰਤਾ ਕਾਹਦੇ ਲਈ? ਆਖਰ ਇਸ ਚਿੰਤਾ ਦੀ ਟੇਢੀ-ਮੇਢੀ ਗਤੀ ਕਿਸ ਸੀਮਾ ਤਕ? ਅੰਤਮ ਗਿਣਤੀ ਤਕ ਹੀ ਨਾ?

**ਅਗਸਤ 25**
ਪੜ੍ਹਾਈ ਸ਼ੁਰੂ ਕਰ ਦਿੱਤੀ ਹੈ।

**ਅਗਸਤ 26**
ਸੱਪ ਦੇ ਆਂਡੇ। ਹੰਸ ਦੇ ਆਂਡੇ। ਗਰੁੜ ਦੇ ਆਂਡੇ।

**ਅਗਸਤ 30**
ਪੜ੍ਹਾਈ ਕੇਵਲ ਰਾਤਾਂ ਵਿੱਚ। ਦਿਨ ਵਿੱਚ ਪੁਸਤਕਾਲੇ ਵਿੱਚ ਜੋ ਵੀ ਹੱਥ ਲਗੇ, ਪੜ੍ਹਦੇ ਰਹੋ।

**ਅਗਸ਼ਤ 31**
ਪੜ੍ਹਿਆ ਜਾ ਰਿਹਾ ਹੈ, ਸ਼ਮਾਂ ਲੰਘ ਰਿਹਾ ਹੈ।

**ਸਤੰਬਰ 1**
ਗ ਮ ਭ ਨ ਤੋਂ ਰ ਸ ਨ ਲ ਤਕ।

**ਸਤੰਬਰ 2**
ਸੂਤਰ ਪਾਠ: ਗਰੇਟੈਸਟ

**ਸਤੰਬਰ 3**
ਸੂਤਰ ਪਾਠ : ਗਰੇਟਸੈਟ।

ਬੋਹੜ ਦੇ ਬੀ ਵਿੱਚ ਟਹਿਣੀਆਂ ਉਪ-ਟਹਿਣੀਆਂ ਪੱਤੇ ਤੇ ਫਲ ਆਦਿ ਸਮੁੱਚਾ ਬੋਹੜ ਸਮਾਇਆ ਹੈ;

ਗ੍ਰੇਟਰ : ਆਪਣਾ ਸਬੰਧ ਤਿਆਗੋ, ਆਪਣੇ ਪਿੰਡ ਦਾ ਸਬੰਧ ਤਿਆਗੋ, ਰਿਸ਼ਤੇਦਾਰਾਂ ਦਾ ਸਬੰਧ ਤਿਆਗੋ, ਸੋ ਵਿਸ਼ੇਸ਼ਤਾਵਾਂ ਤਿਆਗੋ।

**ਸਤੰਬਰ 5**
ਨੀਂਦ ਭੁਲਾ ਦਿੰਦੀ ਹੈ। ਭੈਣ-ਭਰਾ, ਮਾਂ-ਬਾਪ, ਮਾਮਾ-ਮਾਸੀਆਂ - ਸਾਰੇ। ਅਤੇ ਜਾਗਣ ਉੱਤੇ ਸਰੀਰ ਰਾਹੀਂ ਫੇਰ ਤੋਂ ਇਹਨਾਂ ਰਿਸ਼ਤਿਆਂ ਦੇ ਵਸਤਰਾਂ ਨਾਲ ਸਾਡਾ ਮਨ ਸੁਸੱਜਤ ਹੋਣ ਲਗਦਾ ਹੈ। ਵਰਨਾ ਮਨ ਦੀ ਹਦ ਤੱਕ ਤਾਂ ਅਸੀਂ ਸਾਰੇ ਪੂਰੇ ਪਰਦੇ ਤੋਂ ਬਾਹਰ। ਹਨੇਰੇ ਵਿੱਚ ਕੋਈ ਰਿਸ਼ਤਾ ਨਹੀਂ।

**ਸਤੰਬਰ 10**
ਕਾਗਜ਼ ਬਹੁਤ ਸਸਤਾ ਹੈ, ਏਸ ਲਈ ਲਿਖਣ ਵਾਲੇ ਲਿਖਦੇ ਹਨ। ਪੜ੍ਹਨ ਵਾਲੇ ਪੜ੍ਹਦੇ ਹਨ। ਇੱਕ ਚੌਕੋਰ ਕਾਗਜ਼ ਦੀ ਕੀਮਤ ਜੇ ਇੱਕ ਲੱਖ ਰੁਪਏ - ਦੱਸੋ, ਕੌਣ ਲਿਖੇਗਾ? ਫੇਰ ਵੀ ਅਮੀਰ ਲੋਕ ਕਾਗਜ਼ ਜ਼ਰੂਰ ਖਰੀਦਣਗੇ। ਪਰ ਫੇਰ ਵੀ ਦਾਨੀ ਅਮੀਰ ਲੋਕ ਇਹਨੂੰ ਜ਼ਰੂਰ ਵੇਚਣਗੇ। ਪਰ ਖਰੀਦੇਗਾ ਕੌਣ?

**ਸਤੰਬਰ 11**
ਚਿੱਕੜ ਨੇ ਵੀ ਮੇਰੇ ਪੈਰਾਂ ਦੇ ਨਕਸ਼ ਉਤਾਰ ਲਏ ਸਨ। ਇਸੇ ਸਰੀਰ ਦੇ ਪੈ ਗਏ ਹਨ ਸਹੀ-ਸਹੀ ਏਸੇ ਮਨ ਉੱਤੇ ਪਾਸੇ।

**ਸਤੰਬਰ 12**

ਗਰਜਣ ਵਾਲੇ ਭਾਵੇਂ ਅਨਗਿਣਤ ਹੋਣ ਫੇਰ ਵੀ ਸੁਣ ਸਕਦਾ ਹਾਂ ਮੈਂ ਇਕੱਲਾ ਉਹਨਾਂ ਨੂੰ। ਮੈਨੂੰ ਇਕੱਲੇ ਨੂੰ ਘਟਾ ਕਰ ਦਿਓ, ਬਾਕੀ ਸਭ ਇਕ ਹੁੰਦੇ ਹਨ।

**ਸਤੰਬਰ 13**

ਪੁਰਾਣੀਆਂ ਕਿਤਾਬਾਂ ਬਦਲ ਦਿੱਤੀਆਂ ਗਈਆਂ ਹਨ। ਨਵੀਆਂ ਉਹਨਾਂ ਤੋਂ ਵੀ ਜ਼ਿਆਦਾ ਭਿਆਨਕ ਹਨ। ਇੱਕ - ਇੱਕ ਵਾਰ ਤਾਂ ਉਹਨਾਂ ਨੂੰ ਪੜ੍ਹ ਹੀ ਲਿਆ ਸੀ। ਹੁਣ ਦੱਸੋ, ਇਹਨਾਂ ਉੱਤੇ ਇਮਤਿਹਾਨ ਵਿੱਚ ਕਿਵੇਂ ਕੁਝ ਲਿਖੀਏ?

**ਸਤੰਬਰ 14**

ਕੀ ਇਹ ਏਨਾ ਆਸਾਨ ਏਂ ਐਨੇ ਸਤਿਕਾਰ ਭਰੇ ਅੱਖਰਾਂ ਨੂੰ ਪੜ੍ਹ ਲੈਣਾ? ਪੱਤਿਆਂ ਉਤੋਂ ਧਰਤੀ ਉੱਤੇ ਉਤਰ ਕੇ ਹੇਠਾਂ ਹੋਰ ਹੇਠਾਂ ਵਾਲੇ ਤੁਪਕਿਆਂ ਵਿੱਚ ਪੈਣ ਵਾਲੇ ਅੱਖਰਾਂ ਨੂੰ? ਧੁੰਦਲੇ ਸ਼ੀਸ਼ੇ ਵਿਚੋਂ ਮੀਂਹ ਨੂੰ ਦੇਖਦੇ ਰਹਿਣਾ। ਸੌਖਾ ਨਹੀਂ? ਮਨ ਵਿੱਚ ਉਭਰਦੇ ਹਨ ਵਾਛੜਾਂ ਦੇ ਸਮਾਰੋਹ। ਨਹੀਂ ਹੁੰਦੇ ਕਦੀ ਮਿਟੇ ਹੋਏ: ਜਿਹੜਾ ਕੋਈ ਪੁਲਿੰਗ - ਜਿਹੜਾ ਕੋਈ ਇਸਤਰੀ ਲਿੰਗ - ਜਿਹੜਾ ਕੋਈ ਨਿਪੁੰਸਕ ਲਿੰਗ, ਇਹਨਾਂ ਤੁਪਕਿਆਂ ਦੀ ਉਮਰ ਨੂੰ ਨਕਾਰੇਗਾ। ਓਸ ਪੁਲਿੰਗ ਨੂੰ - ਓਸ ਇਸਤਰੀ ਲਿੰਗ ਨੂੰ - ਓਸ ਨਿਪੁੰਸਕ ਲਿੰਗ ਨੂੰ ਮੈਂ ਚਿਤਾਵਨੀ ਦੇਵਾਂਗਾ - ਆਕੜੋਗੇ, ਫੰਨੇ-ਖਾਂ ਬਣੋਗੇ ਪਰ ਵਕਤ ਗੁਆ ਦੇਵੋਗੇ। ਭਿੱਜੋਗੇ, ਡੁਬੋਗੇ, ਤਾਲਾਬ ਵਿੱਚ ਮਰੋਗੇ।

**ਸਤੰਬਰ 15**

ਸੋਚਿਆ, ਅੱਜ ਰਤਾ ਆਰਾਮ ਕਰ ਲਵਾਂ।

**ਸਤੰਬਰ 25**

ਕਿਸੇ ਸੱਜਲ-ਅੱਖਾਂ ਦੀਆਂ ਭਵਾਂ ਦੇ ਕਟਾਖ, ਹਵਾਵਾਂ ਸਾਗਰ ਮਥਨ ਵਾਲੀਆਂ। ਕਿਨਾਰੇ ਤੇ ਖੜੇ ਤਾੜ ਦੇ ਬਿਰਖ ਧਰਤੀ ਨੂੰ ਸੋਕਣ ਵਾਲੇ।

**ਸਤੰਬਰ 27**

ਨਹੀਂ ਤਾਂ ਮੈਂ ਕਿਸੇ ਹੋਰ ਨਾਲ ਏਸ ਤਰ੍ਹਾਂ ਘੁਲਣਾ ਮਿਲਣਾ ਚਾਹਾਂਗਾ। ਸਾਡੇ ਪੁਰਾਣੇ ਮਿੱਤਰ ਚਲੇ ਗਏ ਸਨ। ਸਾਰੇ ਲੋਕ ਕਿਤੇ ਨਾ ਕਿਤੇ ਚਲੇ ਗਏ ਸਨ। ਅੱਜ ਜੇ ਉਹ ਹੁੰਦੇ ਤਾਂ ਹੋਰਨਾਂ ਨਾਲ ਵਕਤ-ਕਟੀ ਉੱਤੇ ਸੋਚਣ ਦੀ ਲੋੜ ਹੀ ਕੀ ਸੀ? ਅੱਛਾ, ਫੇਰ ਇਹਨਾਂ ਨੂੰ ਨਾਸ਼ਤਾ-ਪਾਣੀ ਵੀ ਕਰਾਉ। ਫੇਰ ਇਹ ਲੋਕ ਸਾਡੇ ਨਾਲ ਠੀਕ ਢੰਗ ਨਾਲ ਘੁਲ-ਮਿਲ ਵੀ ਨਹੀਂ ਸਕਦੇ। ਕਹਿੰਦੇ ਹਨ, ਤੂੰ ਬੋਰ ਏਂ।

**ਸਤੰਬਰ 30**

ਏਸ ਇਮਤਿਹਾਨ ਵਿੱਚ ਬੈਠਣ ਦਾ ਵੀ ਕੀ ਲਾਭ? ਫ਼ਾਇਦਾ ਕੀ, ਅਕਤੂਬਰ ਵਾਲੇ? ਉਂਜ ਵੀ ਤਾਂ ਛੇ ਮਹੀਨੇ ਵਿੱਚ ਕੱਟਣੇ ਹੀ ਪੈਣਗੇ। ਏਸ ਲਈ ਬੈਠਿਆ ਹੀ ਨਾ ਜਾਵੇ, ਇਹਦੇ ਵਿੱਚ ਹੀ ਸਿਆਣਪ ਹੈ।

**ਅਕਤੂਬਰ 5**

ਧੀਰਜ, ਉਤਸਾਹ, ਉਮੰਗ, ਚਮਕ, ਜੋਸ਼, ਤਾਕਤ, ਸ਼ਕਤੀ, ਤਾਜ਼ਗੀ - ਇਹਨੂੰ ਸ਼ਬਦਾਂ ਨੂੰ ਕੀਹਨੇ ਲੱਭਿਆ?

**ਅਕਤੂਬਰ 7**

ਚਿੰਤਾ ਛੱਡ, ਬਸ ਪੜ੍ਹਾਈ ਕਰਦੇ ਰਹੀਏ। ਕਿਸੇ ਦੀ ਛਾਂ ਤੋਂ ਵੀ ਦੂਰ ਰਹੀਏ।

**ਅਕਤੂਬਰ 10**

ਇਹ ਦੋਨੋ ਕੁਝ ਚੰਗੇ ਦਿਖਾਈ ਦੇ ਰਹੇ ਹਨ। ਜਾਣ-ਪਛਾਣ ਪਹਿਲਾਂ ਵੀ ਕਦੀ ਹੋਈ ਸੀ। ਪਰ ਏਧਰ ਓਸੇ ਹੋਟਲ ਵਿੱਚ ਬੈਠੇ ਨਜ਼ਰ ਆਉਂਦੇ ਹਨ, ਏਸ ਲਈ ਮੈਂ ਵੀ ਉਹਨਾਂ ਵਿੱਚ ਸ਼ਾਮਲ ਹੋ ਜਾਂਦਾ ਹਾਂ। ਦੋਹਾਂ ਦੀਆਂ ਖ਼ਾਸ ਸ਼ਖ਼ਸੀਅਤਾਂ ਹਨ। ਉਹਨਾਂ ਵਿਚੋਂ ਇੱਕ ਹੈ ਸਿੱਖ। ਇਹ ਸਾਹਿਬ ਤਾਂ ਕਮਾਲ ਦੇ ਬੰਦੇ ਹਨ।

**ਨਵੰਬਰ 10**

ਘਰ ਵਿੱਚ ਵੀ ਓਹੀ, ਏਥੇ ਵੀ ਓਹੀ। ਏਧਰ ਸ਼ਹਿਰ ਵਿੱਚ ਵੇਖੋ, ਜਾਂ ਓਧਰ ਪਿੰਡ ਵਿੱਚ - ਆਦਮੀ ਇੱਕੋ-ਜੇਹੇ।

**ਨਵੰਬਰ 11**

ਮੁੰਬਈ ਦੀ ਕਮਾਠੀਪੁਰਾ ਬਸਤੀ ਵਿੱਚ ਸਬਜ਼ੀ ਵੇਚਣ ਦਾ ਧੰਦਾ ਹੈ ਉਸਦਾ। ਇਸ ਤੋਂ ਪਹਿਲਾਂ ਕਿਸੇ ਮੈਸ ਵਿੱਚ ਕੰਮ ਕਰਦਾ ਸੀ। ਜਾਣ-ਪਛਾਣ ਹੋਈ। ਪਤਾ ਲੱਗਿਆ, ਰੋਜ਼ ਲਗਭਗ ਸੌ ਰੁਪਿਆਂ ਦੀ ਸਬਜ਼ੀ ਵੇਚ ਲੈਂਦਾ ਹੈ। ਕਹਿਣ ਲੱਗਾ, ਸ਼ੁਰੂ ਵਿੱਚ ਕੁਝ ਪਰੇਸ਼ਾਨੀ ਹੋਈ। ਪਰ ਅੱਡਾ ਜਮਾਂ ਹੀ ਲਿਆ। ਕਹਿੰਦੇ ਹਨ, ਇੱਕ ਵਾਰ ਸਬਜ਼ੀ ਵਾਲੇ ਕਿਸੇ ਮਵਾਲੀ ਨੇ ਇਹਨੂੰ ਖ਼ੂਨ ਕਰ ਦੇਣ ਦੀ ਧਮਕੀ ਦਿੱਤੀ ਸੀ। ਪਰ ਇਹਨੇ ਕਿਹਾ, ਮੈਂ ਖ਼ੂਨ ਤੋਂ ਘਬਰਾਂਦਾ ਨਹੀਂ ਹਾਂ। ਮੈਂ ਆਪਣੀ ਮਲਕੀਅਤ ਦੀ ਥਾਂ ਉੱਤੇ ਸੌਂਦਾ ਹਾਂ। ਹਿੰਮਤ ਹੈ ਤਾਂ ਖ਼ੂਨ ਕਰਕੇ ਦੇਖੋ। ਉਹਦਾ ਖ਼ੂਨ ਨਹੀਂ ਹੋਇਆ ਪਰ ਮੰਨ ਲਓ, ਰਾਤ ਨੂੰ ਨੀਂਦ ਵਿੱਚ ਚਾਕੂ-ਚਲਾ ਦਿੱਤਾ ਹੁੰਦਾ ਤਾਂ? ਪਰ ਇਹ ਲੋਕ ਕੁਲ ਮਿਲਾ ਕੇ ਬੜੇ ਨਿਡਰ ਹੁੰਦੇ ਹਨ।

**ਨਵੰਬਰ 15**

ਇਹ ਬਿਲਕੁਲ ਆਖਰੀ ਮੁਲਾਕਾਤ ਸਮਝੋ। ਸਾਡਾ ਜਿਹੜਾ ਹਸ਼ਰ ਹੋਵੇਗਾ ਹੋ ਜਾਣ ਦਿਓ, ਪਰ ਅਸੀਂ ਤੈਨੂੰ ਹਰ ਵਾਰ ਵੀਹ ਰੁਪਏ ਨਹੀਂ ਦੇਵਾਂਗੇ। ਉਸ ਦੀ ਥਾਂ ਕਿਤਾਬਾਂ ਖਰੀਦਾਂਗੇ। ਉਸ ਦੀ ਥਾਂ ਕੁਝ ਖਾ-ਪੀ ਲਵਾਂਗੇ।

**ਨਵੰਬਰ 16**

ਸ਼ੀਸ਼-ਆਸਣ ਮੁਦਰਾ ਵਿੱਚ ਬੈਠਿਆ ਹੋਇਆ ਇੱਕ ਰਾਜਾ - ਵਾਹ, ਕਮਾਲ ਦੀ ਗੱਲ ਹੈ!

**ਨਵੰਬਰ 17**
ਕਿਉਂ ਜੀ, ਕਿਹੜੀ ਫਿਲਮ ਦੇਖੀ? ਦੀ ਗਰੇਟੈਸਟ ਬਕਵਾਸ, ਔਨ ਦੀ ਅਰਥ।

**ਨਵੰਬਰ 20**
ਪੜ੍ਹਾਈ ਖ਼ੂਬ!

**ਨਵੰਬਰ 21**
ਪੜ੍ਹਾਈ।

**ਨਵੰਬਰ 25**
ਪੜ੍ਹਾਈ।

**ਨਵੰਬਰ 27**
ਵਿਆਕਰਣ ਦੀ ਪੜ੍ਹਾਈ ਜ਼ੋਰ-ਸ਼ੋਰ ਨਾਲ ਸ਼ੁਰੂ ਕਰ ਦਿੱਤੀ ਹੈ। ਛੰਦ-ਮਾਤਰਾਂ ਨੂੰ ਜ਼ੋਰ-ਜ਼ੋਰ ਨਾਲ ਰਟ ਰਿਹਾ ਸੀ। ਸੁਆਦ ਆਇਆ।

**ਨਵੰਬਰ 28**
ਇੱਕ ਅਜਿਹਾ ਹੋਵੇ ਜਿਹੜਾ ਕੇਵਲ ਕਾਰਕਾਂ ਵਿੱਚ ਹੀ ਬੋਲੇ ਅਤੇ ਦੂਜਾ ਉਹ ਜਿਹੜਾ ਕਿਰਿਆਵਾਂ ਵਿੱਚ, ਕੋਈ ਕਾਲ ਨਾ ਜੋੜੇ।

**ਦਸੰਬਰ 4**
ਫੇਰ ਓਹੀ।

**ਦਸੰਬਰ 5**
ਓਹੀ।

**ਦਸੰਬਰ 7**
ਓਹੀ

**ਦਸੰਬਰ 10**
ਹਾਲੇ ਇਮਤਿਹਾਨ ਤਿੰਨ-ਚਾਰ ਮਹੀਨੇ ਦੂਰ ਹਨ। ਦੇਖਿਆ ਜਾਵੇਗਾ।

**ਦਸੰਬਰ 12**
ਦਸ ਲੱਭੋ ਤਾਂ ਇਕ-ਅੱਧ ਚੰਗਾ ਮਿਲ ਜਾਂਦਾ ਹੈ ਅਤੇ ਦੋ ਤਿਗੜਮੀ ਢੂੰਡਣ ਬਾਰੇ ਸੋਚੋ ਤਾਂ ਦਸ ਮਿਲ ਜਾਂਦੇ ਹਨ।

**ਦਸੰਬਰ 14**
ਲਗਾਤਾਰ ਤਿੰਨ ਮਹੀਨੇ। ਅਖਬਾਰਾਂ ਨੂੰ ਧਿਆਨ ਨਾਲ ਪੜ੍ਹਦਾ ਰਿਹਾ ਸਾਂ। ਪਰ ਓਹੀ ਥਕਾਣ, ਜਿਵੇਂ ਤਾਸ਼ ਖੇਡ ਕੇ ਉਠੀਏ ਹੋਈਏ। ਕੁਝ ਵੀ ਵਿਸ਼ੇਸ਼ ਪੱਲੇ ਨਹੀਂ ਪੈਂਦਾ। ਕਦੀ

ਕਿਧਰੇ ਕੋਈ ਜੰਗ ਛਿੜ ਪੈਂਦੀ ਹੈ ਅਤੇ ਫੇਰ ਮਹੀਨਿਆਂ ਤਕ ਬਹਿਸਾਂ, ਕਿਸੇ ਨੇ ਫਲਾਂ ਬਿਆਨ ਦਿੱਤਾ, ਤਿਗੜਮੀ ਨੇਤਾ ਕੁਝ ਤਾਂ ਬਿਆਨ ਦਿੰਦੇ ਹੀ ਰਹਿੰਦੇ ਹਨ - ਬਸ ਏਹੀ ਚਲਦਾ ਰਹਿੰਦਾ ਹੈ। ਸੱਚ ਦੱਸਾਂ? ਹਰ ਪੰਜ-ਦਸ ਸਾਲਾਂ ਪਿਛੋਂ ਕਿਸੇ ਨੂੰ ਪੁੱਛ ਕੇ ਪਿਛਲੀਆਂ ਘਟਨਾਵਾਂ ਨੂੰ ਜਾਣ ਲਈਏ। ਬਸ, ਏਨਾ ਕਾਫੀ ਹੈ।

**ਦਸੰਬਰ 15**

ਇਹਨੂੰ ਜ਼ਬਾਨੀ ਯਾਦ ਕਰਨਾ ਸਾਥੋਂ ਸੰਭਵ ਨਹੀਂ ਹੋਵੇਗਾ। ਕੋਈ ਕੁਝ ਵੀ ਕਹਿੰਦਾ ਰਹੇ। ਪਰ ਹੁਣ ਤਾਂ ਕੁਝ ਕਹਿਣ ਵਾਲਾ ਵੀ ਤਾਂ ਕੋਈ ਬਚਿਆ ਨਹੀਂ ਹੈ। ਪਹਿਲਾਂ-ਪਹਿਲਾਂ ਪਿਤਾ ਜੀ ਗੁੱਸੇ ਹੁੰਦੇ, ਚੰਗਾ ਲਗਦਾ ਸੀ। ਅਸੀਂ ਹੁਣ ਵੱਡੇ ਹੋ ਗਏ ਹਾਂ। ਅਤੇ ਕਾਰਗੁਜ਼ਾਰੀ, ਉਹ ਤਾਂ ਸਿਫ਼ਰ।

**ਦਸੰਬਰ 20**

ਅੱਜ ਬਾਰਾਂ ਵਜੇ ਨੀਂਦ ਖੁਲੀ। ਰੋਜ਼ ਵਾਂਗ ਓਹੀ ਕਾਰਜਕ੍ਰਮ। ਚਾਹ ਪਿਛੋਂ ਕੋਈ ਪਤ੍ਰਿਕਾ ਇਸ਼ਤਿਹਾਰਾਂ ਸਮੇਤ ਪੂਰੀ-ਦੀ-ਪੂਰੀ ਪੜ੍ਹ ਸੁਟੀ। ਖਾਣਾ ਖਾਧਾ ਅਤੇ ਮੁੜ ਆਇਆ। ਚਾਰ ਵਜੇ ਤੱਕ ਲਾਇਬ੍ਰੇਰੀ ਵਿਚ ਬੈਠਾ ਪੜ੍ਹਦਾ ਰਿਹਾ। 'ਲੀਲਾ ਚਰਿੱਤਰ' ਸਚਮੁਚ ਗ੍ਰੇਟ ਹੈ। ਕੇਲੇ ਦੇ ਛਿਲਕਿਆਂ ਦਾ ਹਾਥੀ ਬਣਾ ਕੇ ਸ੍ਰੀ ਚਕਰਧਾਰੀ ਸੁਆਮੀ ਉਹਨੂੰ ਦੇਖਦੇ ਰਹਿੰਦੇ, ਇਹ ਬਹੁਤ ਹੀ ਗ੍ਰੇਟ।

ਏਸੇ ਤਰ੍ਹਾਂ ਕਿਸੇ ਵਸਤੂ ਨੂੰ ਦੇਖਦੇ ਰਹਿਣ ਦੀ ਸਮਰੱਥਾ ਸਾਡੇ ਵਿੱਚ ਵੀ ਆਉਣੀ ਚਾਹੀਦੀ ਹੈ। ਪਰ ਸਾਡੇ ਵਰਗੇ ਲੋਕਾਂ ਲਈ ਇਹ ਸੰਭਵ ਨਹੀਂ ਹੋਵੇਗਾ। ਅਸੀਂ ਅੱਕ ਜਾਵਾਂਗੇ। ਅਜਿਹੇ ਮਹਾਨ ਲੋਕਾਂ ਦੀਆਂ ਸਾਰੀਆਂ ਰਚਨਾਵਾਂ ਪੜ੍ਹ ਲੈਣੀਆਂ ਚਾਹੀਦੀਆਂ ਹਨ। ਕੱਲ ਪੂਨੇ ਦੀਆਂ ਸਾਰੀਆਂ ਦੁਕਾਨਾਂ ਢੂੰਡ ਸੁਟੀਆਂ। ਪਰ 'ਲੀਲਾ ਚਰਿੱਤਰ' ਨਹੀਂ ਮਿਲਿਆ। ਕੀ ਧੰਦਾ ਕਰਦੇ ਹਨ ਇਹ ਲੋਕ, ਨਿਕੰਮੇ। ਚਾਰ ਵਜੇ ਚਾਹ ਪੀਤੀ ਅਤੇ ਕਮਰੇ ਵਿੱਚ ਮੁੜ ਆਇਆ। ਸਿਗਰਟਾਂ ਮੁੱਕ ਗਈਆਂ ਸਨ। ਏਸ ਲਈ ਫੇਰ ਇੱਕ ਵਾਰ ਹੇਠਾਂ ਹੋ ਆਇਆ ਸਾਂ। ਸਾਲਾ ਬੜਾ ਝਮੇਲਾ ਹੈ। ਕਿਉਂ ਨਾ ਚਾਰ-ਪੰਜ ਸੌ ਪੈਕੇਟ ਇਕੱਠੇ ਲਿਆ ਕੇ ਰੱਖ ਦਈਏ? ਪਰ ਕੀ ਭਰੋਸਾ, ਇਕ ਹੀ ਦਿਨ ਵਿੱਚ ਉਹਨਾਂ ਨੂੰ ਪੀ ਨਾ ਲਈਏ ਏਧਰ ਗਲਾ ਉਂਜ ਵੀ ਨਿਕੰਮਾ ਹੋ ਗਿਆ ਹੈ। ਸਿਗਰਟਾਂ ਤੋਂ ਅੱਕ ਗਿਆ ਹਾਂ। ਜਿਨਾਂ ਗੱਲਾਂ ਤੋਂ ਆਦਮੀ ਅੱਕ ਜਾਂਦਾ ਹੈ ਉਹਨਾਂ ਨੂੰ ਤੁਰੰਤ ਬੰਦ ਕਰ ਦੇਣਾ ਚਾਹੀਦਾ ਹੈ। ਪਰ ਹੋਰ ਕੋਈ ਸ਼ੁਗਲ ਬਚਿਆ ਵੀ ਤਾਂ ਕਿੱਥੇ ਹੈ? ਕਿਧਰੇ ਕਿਸੇ ਸਕੂਲ ਵਿੱਚ ਨੌਕਰੀ ਲੈ ਲੈਂਦੇ ਤਾਂ ਠੀਕ ਸੀ। ਘੱਟ ਤੋਂ ਘੱਟ ਸਮਾਂ ਤਾਂ ਕਟ ਜਾਂਦਾ। ਪਰ ਅਸੀਂ ਜਦੋਂ ਉਠਦੇ ਹੀ ਹਾਂ ਗਿਆਰਾਂ ਵਜੇ, ਸਾਥੋਂ ਸਕੂਲ ਦੀ ਨੌਕਰੀ ਕਿਵੇਂ ਹੋਵੇਗੀ? ਸ਼ਾਮ ਨੂੰ ਛਾਉਣੀ ਦੀਆਂ ਸਾਰੀਆਂ ਸੜਕਾਂ ਉਤੇ ਚੱਕਰ ਲਾ ਕੇ ਸਟੇਸ਼ਨ ਉੱਤੇ ਆਇਆ। ਓਥੇ ਵੇਟਿੰਗ ਰੂਮ ਵਿੱਚ ਏਧਰ-ਓਧਰ ਪਏ ਲੋਕਾਂ ਨੂੰ ਇੱਕ ਨਜ਼ਰ ਦੇਖ ਲਿਆ ਅਤੇ ਸੰਗਮ ਪੁਲ ਨੂੰ ਪਾਰ ਕਰਕੇ ਜੰਗਲੀ ਮਹਾਰਾਜ ਸੜਕ ਉੱਤੇ ਆ ਪੁੱਜਾ। ਮੰਦਰ ਦੀਆਂ ਘੰਟੀਆਂ ਜ਼ੋਰ-ਜ਼ੋਰ ਨਾਲ ਵਜ ਰਹੀਆਂ ਸਨ। ਮੰਦਰ ਵਿੱਚ ਐਵੇਂ ਹੀ ਘੁਸ ਗਿਆ। ਫੇਰ ਭੋਜਨ ਕੀਤਾ ਅਤੇ ਉਨਾਂ ਦੋਹਾਂ ਵੱਲ ਝਾਕ ਆਇਆ। ਸਨ ਹੀ। ਓਸੇ ਮੇਜ਼ ਉਤੇ।

**ਦਸੰਬਰ 25**
ਕੁਝ ਵੀ ਨਹੀਂ ਕੀਤਾ।

**ਦਸੰਬਰ 26**
ਕੁਝ ਵੀ ਨਹੀਂ ਕੀਤਾ। ਰਾਤ ਹੋਟਲ ਵਿੱਚ ਗੱਪਸ਼ੱਪ।

**ਦਸੰਬਰ 28**
ਐਤਵਾਰ। ਸਾਰਾ ਦਿਨ ਹੋਟਲ ਵਿੱਚ ਬੈਠਾ ਰੇਡੀਓ ਸੁਣਦਾ ਰਿਹਾ। ਅੱਜ ਜਿਹੜੇ ਗੀਤ ਸੁਣੇ, ਮਨਪਸੰਦ ਦੇ ਸਨ। ਦਿਮਾਗ ਕੁਝ ਭਾਰੀ ਹੋ ਗਿਆ ਸੀ।

**ਦਸੰਬਰ 30**
ਇਹਨਾਂ ਦੋਹਾਂ ਨਾਲ ਏਹੀ ਪਰੇਸ਼ਾਨੀ ਹੈ ਕਿ ਇਹ ਕਿਤਾਬਾਂ ਉੱਤੇ ਬੜੀਆਂ ਲੰਬੀਆਂ ਬਹਿਸਾਂ ਕਰਦੇ ਹਨ। ਆਖ਼ਰ ਕਿਤਾਬਾਂ ਉੱਤੇ ਕਿੰਨੀ ਦੇਰ ਤਕ ਗੱਲ ਕੀਤੀ ਜਾ ਸਕਦੀ ਹੈ? ਪਰ ਇਹ ਚੰਗਾ ਹੈ ਕਿ ਬਹਿਸ ਦੇ ਨਾਲ ਦੂਜੀਆਂ ਗੱਲਾਂ ਵੀ ਹੁੰਦੀਆਂ ਰਹਿੰਦੀਆਂ ਹਨ। ਸੋਚ ਰਿਹਾ ਹਾਂ, ਏਸ ਕਿਤਾਬ ਨੂੰ ਅੱਜ ਰਾਤ ਸੌਣ ਤੋਂ ਪਹਿਲਾਂ ਸਮਾਪਤ ਕਰ ਦਿਆਂ।

**ਦਸੰਬਰ 31**
ਭੰਡਾਰਦਰੇ ਨਾਲ ਮੁਲਾਕਾਤ ਹੋਈ ਸੀ। ਪੁੱਛਿਆ ਹੁਣ ਵੀ ਕੋਈ ਪੈਰੋਡੀ ਵਗੈਰਾ ਲਿਖਦੇ ਹੋ ਕਿ ਨਹੀਂ? ਉਹਨੇ ਕਿਹਾ, ਭਾਈ ਸਾਹਿਬ, ਹੁਣ ਕਾਹਦੀ ਪੈਰੋਡੀ? ਹੁਣ ਤਾਂ ਗ੍ਰਿਹਸਥੀ ਵਿੱਚ ਫਸ ਗਏ ਹਾਂ। ਸਾਹਿਤ-ਵਾਹਿਤ ਸਭ ਖ਼ਤਮ। ਹੁਣ ਤਾਂ ਉੱਚੀਆਂ ਛਾਤੀਆਂ ਅਤੇ ਨੀਵਾਂ ਸਿਰਹਾਣਾ। ਭੰਡਾਰਦਰੇ ਦੀ ਗ੍ਰੇਟ!

**ਜਨਵਰੀ 5**
ਸਾਲੇ ਅੱਜ ਵੀ ਉਥੇ ਨਹੀਂ ਸਨ। ਪਰ ਇਸ ਤਰ੍ਹਾਂ ਦੂਜਿਆਂ ਉੱਤੇ ਖਿਝਣ ਦਾ ਕੀ ਲਾਭ? ਕਿਸੇ ਉੱਤੇ ਆਪਣੀ ਜ਼ਿੰਦਗੀ ਨੂੰ ਐਨਾ ਨਿਰਭਰ ਰੱਖਣਾ ਠੀਕ ਨਹੀਂ ਹੈ। ਇਕੋ ਜੇਹੇ ਵਿਚਾਰਾਂ ਦੇ ਲੋਕ ਇੱਕ ਥਾਂ ਆ ਜਾਣ ਤਾਂ ਪਰੇਸ਼ਾਨੀ ਹੁੰਦੀ ਹੈ ਪਰ ਇਕੋ ਜੇਹੇ ਸ਼ੌਕ ਦੇ ਲੋਕ ਇੱਕ ਥਾਂ ਆ ਜਾਣ ਤਾਂ ਸਮਾਂ ਚੰਗੀ ਤਰ੍ਹਾਂ ਲੰਘ ਜਾਂਦਾ ਹੈ। ਫੇਰ ਵੀ ਇਹ ਬਹੁਤ ਵਧੀਆ ਗੱਲ ਨਹੀਂ ਹੈ। ਕੋਈ ਮਿਲੇ ਜਾਂ ਨਾ ਮਿਲੇ। ਆਪਣੇ ਢੰਗ ਨਾਲ ਆਪਣੇ ਆਪ ਨੂੰ ਸੁਧਾਰਦੇ ਹੋਏ ਜ਼ਿੰਦਗੀ ਜਿਉਣਾ ਵਧੇਰੇ ਚੰਗਾ ਹੈ।

**ਜਨਵਰੀ 7**
ਕਦੀ ਇਹ ਵੀ ਸੰਭਵ ਹੋਵੇਗਾ, ਕਦੀ ਉਹ ਵੀ ਸੰਭਵ ਹੋਵੇਗਾ। ਦਿਲ-ਖਿਚਵੀਆਂ ਸਤਰਾਂ ਸੰਭਵ ਹੋਣਗੀਆਂ। ਬੁੱਲਾਂ ਉੱਤੇ ਰਾਹਾਂ ਦੀ ਤਰ੍ਹਾਂ ਅੱਗ ਨੂੰ ਨਿਗਲਣ ਦਾ ਸਾਹਸ ਜਦੋਂ ਨਹੀਂ ਹੈ, ਤਾਂ ਕਿਉਂ ਕੋਈ ਕਿਸੇ ਨੂੰ ਨਕਾਰੇਗਾ? ਸਤੀ-ਪਤੀ ਸਮਝ ਕੇ ਉਹ ਕੀਹਨੂੰ ਚਿਤਾ ਵਿੱਚ ਰੱਖਣ ਲਈ ਉਤਾਵਲੇ ਹੋਣਗੇ? ਜਿਉਣ ਦਿੰਦੇ ਹਨ ਨਾ ਉਹ ਸਾਨੂੰ? ਤਾਂ ਫੇਰ ਕਾਹਦੇ ਲਈ ਕਿਸੇ ਨੂੰ ਕੋਸਦੇ ਫਿਰੀਏ? ਪਰ ਜਦੋਂ ਤਕ ਉਥੇ ਹੋਟਲ ਹੈ, ਉਦੋਂ ਤਕ ਉਹ

ਦੋਵੇਂ ਜ਼ਰੂਰ ਉਥੇ ਹਨ।

**ਜਨਵਰੀ 8**

ਏਸੇ ਲਈ ਮੇਰੇ ਭੂਤ ਦੀਆਂ ਉਂਗਲੀਆਂ ਨਿਕਲ ਆਉਂਦੀਆਂ ਹਨ। ਏਸੇ ਲਈ ਮੈਂ ਮਾਂ ਨੂੰ ਅਜਿਹਾ ਪੱਤਰ ਲਿਖਦਾ ਹਾਂ।

**ਜਨਵਰੀ 10**

ਉਹਨੂੰ ਕਿੰਨਾ ਭਿਅੰਕਰ ਬੁਖਾਰ ਸੀ, ਪੁੱਛੋ ਨਾ। ਪਰ ਕਿਸੇ ਨੂੰ ਕੁਝ ਨਹੀਂ ਕਿਹਾ। ਉਂਜ ਹੀ ਹੱਥ ਮਿਲਾਉਂਦੇ ਸਮੇਂ ਗਰਮ ਲੱਗਿਆ, ਏਸ ਲਈ ਪਤਾ ਲੱਗਿਆ। ਨਹੀਂ ਤਾਂ ਹਮੇਸ਼ਾ ਵਾਂਗ ਗੱਲਬਾਤ ਜਾਰੀ ਸੀ।

**ਜਨਵਰੀ 12**

ਭਿਖਾਰੀ ਜ਼ਰੂਰੀ ਹਨ। ਇਹਨਾਂ ਤੋਂ ਬਿਨਾਂ ਊਣਤਾਈ ਦੀ ਪੂਰਤੀ ਸੰਭਵ ਨਹੀਂ ਹੈ। ਸਾਲੇ ਇਹਨਾਂ ਸ਼ੌਕੀਨ ਲੋਕਾਂ ਨੂੰ ਸੜਕਾਂ ਉੱਤੇ ਭਿਖਾਰੀਆਂ ਦੀ ਇਕ-ਮਾਤਰ ਹਾਜ਼ਰੀ ਨਾਲ ਹੀ ਮੁਸੀਬਤ ਹੁੰਦੀ ਹੈ। ਕੀ ਇਹ ਲੋਕ ਇਹਨਾਂ ਨੂੰ ਅਣ-ਦੇਖਿਆਂ ਕਰਕੇ ਅੱਗੇ ਨਹੀਂ ਨਿਕਲ ਸਕਦੇ? ਵਾਸਤਵ ਵਿੱਚ ਭਿਖਾਰੀਆਂ ਦੀ ਗਿਣਤੀ ਵਿੱਚ ਹੋਰ ਵਾਧਾ ਹੋਣਾ ਚਾਹੀਦਾ। ਇਹ ਗੱਲ ਦੂਜੀ ਹੈ ਕਿ ਅਜੇ ਸਾਡੇ ਕੋਲ ਪੈਸੇ ਨਹੀਂ ਸਨ। ਪਰ ਭਿਖਾਰੀਆਂ ਦੀ ਸ਼ਕਲ ਤੋਂ ਸਾਨੂੰ ਕੋਈ ਸ਼ਰਮ ਨਹੀਂ ਆਉਂਦੀ। ਰਾਤ ਨੂੰ ਲਗਾਤਾਰ ਇਕ ਗੀਤ ਗਾਉਣ ਵਾਲਾ ਭਿਖਾਰੀ ਸਚਮੁੱਚ ਮਹਾਨ ਹੈ। ਕਿੰਨਾ ਵਧੀਆ ਗੀਤ ਹੈ, ਵਾਹ! ਏਸ ਅੰਨ੍ਹੇ ਦੀ ਲਾਠੀ ਗਈ ਛੁੱਟ ਅਤੇ ਹੋ ਗਈ ਕਮਜ਼ੋਰਾਂ ਨਾਲ ਮੁਲਾਕਾਤ। ਮਹਾਨ।

**ਜਨਵਰੀ 13**

ਹੁਣ ਤੀਕ ਕਿਹਾ ਕਰਦਾ ਸਾਂ, ਅਸੀਂ ਇਮਤਿਹਾਨ ਵਿੱਚ ਧੋਖਾ ਖਾ ਗਏ ਜ਼ਰੂਰ, ਪਰ ਦੂਜੀਆਂ ਉਪਲਬਧੀਆਂ ਕੋਈ ਘੱਟ ਹਨ? ਉਪਲਬਧੀ। ਕੀ ਉਪਲਬਧੀ ਹੋਈ? ਉਪਲਬਧੀਆਂ ਦਾ ਜ਼ਿਕਰ ਹੀ ਬੰਦ ਕਰ ਦੇਣਾ ਚਾਹੀਦਾ। ਉਂਜ ਕੁਝ ਵੀ ਉਪਲਬਧੀ ਸੰਭਵ ਨਹੀਂ ਹੈ। ਜੋ ਕੁਝ ਵੀ ਪ੍ਰਾਪਤ ਕੀਤਾ ਹੁੰਦਾ ਹੈ ਓਸ ਸਭ ਨੂੰ ਅੰਤ ਵਿੱਚ ਏਥੇ ਛੱਡ ਕੇ ਜਾਣਾ ਪੈਂਦਾ ਹੈ। ਪਰ ਜੀਹਨੂੰ ਉਪਲਬਧੀ ਕਹਿ ਸਕਦੇ ਹਾਂ, ਘੱਟੋ-ਘੱਟ ਕੁਝ ਚੀਜ਼ਾਂ ਜਿਹੜੀਆਂ ਹਨ - ਜਿਵੇਂ ਪੈਸਾ, ਨੌਕਰੀ, ਸਮਾਜ ਵਿੱਚ ਇੱਜ਼ਤ-ਮਾਣ, ਪਤਨੀ ਵਗੈਰਾ। ਸੱਚ ਮੰਨਿਓ, ਇਹਨਾਂ ਵਿਚੋਂ ਇੱਕ ਵੀ ਚੀਜ਼ ਦੀ ਕਦੀ ਕੋਈ ਉਪਲਬਧੀ ਨਹੀਂ ਹੋਈ ਹੈ। ਫੇਰ ਉਪਲਬਧੀਆਂ ਦੀ ਗਿਣਤੀ ਕਰਦੇ ਰਹਿਣਾ ਫਜ਼ੂਲ ਹੈ। ਏਸ ਲਈ ਕੁਝ ਵੀ ਪ੍ਰਾਪਤ ਨਾ ਕਰਨਾ ਹੀ ਚੰਗਾ ਹੈ।

**ਜਨਵਰੀ 15**

ਅਦਿੱਖ ਨਛੱਤਰਾਂ ਦਾ ਕੀ ਕਦੀ ਘੁੰਮਣਾ ਹੁੰਦਾ ਹੈ। ਮੈਂ ਬੱਤੀ ਜਗਾ ਦਿੱਤੀ ਸੀ ਅਤੇ ਸਵੇਰ ਤੱਕ ਡਰ ਕਾਰਣ ਲੇਟਿਆ ਪਿਆ ਸੀ। ਬਸ ਨੀਂਦ ਦੀ ਪਿਸਾਈ ਕਰਦੇ ਰਹੋ; ਏਹੀ ਆਪਣੇ ਭਾਗਾਂ ਵਿੱਚ ਪੱਕਾ ਲਿਖਿਆ ਹੋਇਆ ਹੈ।

**ਜਨਵਰੀ 20**

ਅ ਆ ਏ ਈ ਓ ਊ ਏ ਐ ਓ ਔ ਅਂ, ਆ

**ਜਨਵਰੀ 22**

ਸਮਾਜ ਮਾਜ, ਕਮਲ ਮਲ, ਅਵਿਨਾਸ਼ ਵਿਨਾਸ਼ ਨਾਸ਼।

**ਜਨਵਰੀ 25**

ਮੰਨ ਲਓ ਤੁਸੀਂ ਪਿਛਲੇ ਹੀ ਸਾਲ ਪਾਸ ਹੋ ਗਏ ਹੁੰਦੇ ਤਾਂ ਕੀ ਕਰਦੇ? ਤਾਂ ਐਮ.ਏ.। ਫੇਰ ਅੱਗੇ। ਅੱਗੇ ਏਸੇ ਤਰ੍ਹਾਂ ਕੋਈ ਉਪਾਧੀ ਵਗੈਰਾ। ਅੱਗੇ? ਅੱਗੇ ਨੌਕਰੀ? ਫੇਰ ਸ਼ਾਦੀ? ਸ਼ਾਦੀ ਵਗੈਰ ਬਾਲ-ਬੱਚੇ? ਫੇਰ ਸਮਾਜ ਵਿੱਚ ਪ੍ਰਤਿਸ਼ਠਾ ਵਗੈਰਾ। ਅੱਗੇ ਕੀ? ਅੱਗੇ ਕੁਝ ਵੀ ਨਹੀਂ। ਏਸ ਤੋਂ ਤਾਂ ਏਹੀ ਚੰਗਾ ਹੈ ਕਿ ਜੋ ਅੱਜ ਗੁਜ਼ਰ ਰਹੀ ਹੈ, ਓਹੀ ਠੀਕ ਹੈ। ਘੱਟੋ ਘੱਟ ਪਹਿਲਾਂ ਤੋਂ ਹੀ ਇਸਦਾ ਪਤਾ ਲੱਗ ਗਿਆ ਹੈ। ਕਦੀ ਤਾਂ ਇਹ ਸਭ ਕਰਨਾ ਹੀ ਹੋਵੇਗਾ। ਏਸ ਤੋਂ ਛੁਟਕਾਰਾ ਨਹੀਂ। ਪਰਤੱਖ ਭਗਵਾਨ ਸ਼੍ਰੀਕ੍ਰਿਸ਼ਨ ਨੇ ਹੀ ਕਿਹਾ ਹੈ। ਪਰ ਇਸ ਦਾ ਗਿਆਨ ਜ਼ਰੂਰੀ ਹੈ ਕਿ ਕੁਝ ਨਾ ਕਰਨ ਦਾ ਫਲ ਹੁੰਦਾ ਹੈ। ਭਿਅੰਕਰ ਖਾਈ ਵਿੱਚ ਡਿੱਗ ਪੈਣਾ ਅਤੇ ਵਿਕਲਾਂਗ ਹੋ ਕੇ ਉਪਰ ਨਾ ਚੜ੍ਹ ਸਕਣਾ - ਇਸ ਪੱਖ ਤੋਂ ਅੱਜ ਜਿਵੇਂ ਵੀ ਹੋ, ਚੰਗੇ ਹੋ।

**ਜਨਵਰੀ 26**

ਆਖਰ ਨੂੰ ਗੋਵਿੰਦਾ ਦੀ ਪ੍ਰੋਫ਼ੈਸਰਸ਼ਿਪ ਪੱਕੀ ਹੋ ਗਈ। ਕੋਈ ਪ੍ਰੋਫ਼ੈਸਰ ਮਰ ਗਿਆ ਸੀ। ਗੁਣੇ ਸਾਹਿਬ ਨੇ ਐਮਰਜੈਂਸੀ ਅਤੇ ਅਰਜੈਂਸੀ ਦੋਹਾਂ ਨੂੰ ਇੱਕ ਸਾਥ ਖਿਆਲ ਕਰਕੇ ਗੋਵਿੰਦਾ ਦੀ ਨਿਯੁਕਤੀ ਕਰ ਦਿੱਤੀ। ਉਹ ਅੱਜ ਮਿਲਿਆ ਸੀ। ਓਸੇ ਨੇ ਕਿਹਾ ਸੀ, ਸਾਂਗਵੀਕਰ, ਸਰ ਦੀ ਮੌਤ ਦਾ ਮੈਨੂੰ ਬਹੁਤ ਦੁੱਖ ਹੋਇਆ। ਮੈਂ ਕਿਹਾ, ਬਸ ਕਰੋ। ਪੰਤ ਗਏ ਗੋਵਿੰਦ ਆਏ। ਚੰਗਾ ਹੀ ਹੋਇਆ। ਗਰੀਬ ਦੀ ਜ਼ਿੰਦਗੀ ਸੁਧਰ ਗਈ।

**ਫਰਵਰੀ 1**

ਫਰਵਰੀ ਆ ਗਿਆ ਹੈ। ਦੱਬ ਕੇ ਪੜ੍ਹਾਈ ਸ਼ੁਰੂ ਕਰ ਦੇਣੀ ਚਾਹੀਦੀ ਹੈ।

**ਫਰਵਰੀ 10**

ਪੜ੍ਹਾਈ ਪੂਰੀ ਨਹੀਂ ਹੋ ਰਹੀ ਹੈ। ਅਤੇ ਫੇਰ ਇਸ ਮਹੀਨੇ ਦੇ ਦਿਨ ਹਨ ਅਠਾਈ।

**ਫਰਵਰੀ 16**

ਉਹਨੇ ਲਿਖਿਆ ਹੈ, ਜ਼ਿੰਦਗੀ ਜਿਉਣ ਲਈ ਹੋਇਆ ਕਰਦੀ ਹੈ। ਅਰਥਾਤ ਕੌਣ ਕਹਿੰਦਾ ਹੈ ਜ਼ਿੰਦਗੀ ਅਵਾਰਾਗਰਦੀ ਕਰਨ ਲਈ ਹੁੰਦੀ ਹੈ। ਕੋਈ ਭਾਵੇਂ ਕੁਝ ਵੀ ਲਿਖਦਾ ਰਹੇ। ਸਾਨੂੰ ਹੁਣ ਇਹਨਾਂ ਗੱਲਾਂ ਉੱਤੇ ਬਿਲਕੁਲ ਧਿਆਨ ਨਹੀਂ ਦੇਣਾ ਚਾਹੀਦਾ।

**ਫਰਵਰੀ 17**

ਏਥੇ ਏਸੇ ਥਾਂ ਉਹਦਾ ਨੋਟ ਸ਼ਾਇਦ ਗੁਆਚ ਗਿਆ ਹੋਵੇਂ, ਉਹ ਉਹਨੂੰ ਲੱਭ ਰਿਹਾ ਸੀ। ਹੋਰ ਵੀ ਦੋ-ਤਿੰਨ ਆਦਮੀ ਉਥੇ ਆ ਗਏ ਸਨ ਅਤੇ ਉਹਨੂੰ ਲੱਭਣ ਵਿੱਚ ਸਹਾਇਤਾ

ਕਰਨ ਲੱਗੇ ਸਨ। ਮੈਂ ਵੀ ਉਹਨਾਂ ਵਿਚੋਂ ਇੱਕ ਸਾਂ। ਉਦੋਂ ਕਿਸੇ ਨੇ ਕਿਹਾ, ਵੀਰ, ਠੀਕ ਢੰਗ ਨਾਲ ਆਪਣੀ ਜੇਬ ਦੇਖ ਤਾਂ ਲਵੋ। ਪਤਾ ਲੱਗਿਆ ਕਿ ਨੋਟ ਓਸੇ ਦੀ ਜੇਬ ਵਿੱਚ ਸੀ। ਉਹ ਆਦਮੀ ਬਹੁਤ ਹੀ ਈਮਾਨਦਾਰ ਨਿਕਲਿਆ। ਉਹਨੇ ਤੁਰੰਤ ਕਿਹਾ ਹੈ, ਜੇਬ ਵਿੱਚ ਹੈ।

**ਫਰਵਰੀ 20**

ਨਵੇਂ ਪੰਜ ਕਾਵਿ-ਸੰਗ੍ਰਿਹਿ ਖ਼ਰੀਦ ਲਿਆਇਆ ਸਾਂ। ਇੱਕ-ਅੱਧ ਕਵਿਤਾ ਠੀਕ ਹੈ। ਕੁਝ ਪੰਕਤੀਆਂ ਪ੍ਰਭਾਵਸ਼ਾਲੀ ਲੱਗੀਆਂ। ਉਹਨਾਂ ਨੂੰ ਨੋਟ ਕਰ ਲਿਆ।

**ਫਰਵਰੀ 21**

ਦੋ ਸੌ ਰੁਪਏ ਬਚੇ ਹਨ। ਫੇਰ ਵੀ ਹੋਰ ਦੋ ਸੌ ਮੰਗਵਾਉਣ ਲਈ ਘਰ ਚਿੱਠੀ ਲਿਖ ਦਿੱਤੀ।

**ਫਰਵਰੀ 22**

ਸਾਲਾ ਇਹ ਕੀ ਲਘੂ ਨਿਬੰਧ ਉਰਫ਼ ਲਲਿਤ ਨਿਬੰਧ। ਹੁਣ ਦੱਸੋ, ਇਸ ਉੱਤੇ ਇਮਤਿਹਾਨ ਵਿੱਚ ਕੀ ਲਿਖੀਏ? ਪਿਛਲੇ ਸਾਲ ਬਹਿ ਜਾਂਦੇ ਤਾਂ ਠੀਕ ਹੁੰਦਾ। ਸਾਲ ਦੀ ਹਰ ਨਵੀਂ ਪੁਸਤਕ ਸਜ਼ਾ ਹੀ ਹੈ। ਪਰ ਇਹ ਦੰਡ ਵੀ ਤਾਂ ਕਿੱਥੇ ਅਸਰਦਾਰ ਹਨ? ਫਾਂਸੀ ਦਾ ਦੰਡ ਮਿਲ ਜਾਵੇ ਤਾਂ ਮੁਕਤੀ ਤਾਂ ਨਿਸਚਿਤ ਹੈ। ਏਥੇ ਉਹ ਵੀ ਨਹੀਂ। ਇਮਤਿਹਾਨ ਵਿੱਚ ਮੌਤ ਦੇ ਦੰਡ ਦੀ ਵਿਵਸਥਾ ਨਹੀਂ ਹੈ। ਹੈ ਤਾਂ ਸਿਰਫ਼ ਕੈਦ ਬਾਮੁਸ਼ੱਕਤ। ਬੈਠੋ ਫੇਰ ਤੋਂ। ਨਵੀਆਂ-ਨਵੀਆਂ ਕਿਤਾਬਾਂ - ਆਖ਼ਰ ਮੌਤ ਨਹੀਂ।

**ਫਰਵਰੀ 23**

ਗੁਣੇ ਸਾਹਿਬ ਦੇ ਘਰ ਇਹਨਾਂ ਨਾਲ ਪਹਿਲਾਂ ਕਦੀ ਜਾਣ-ਪਛਾਣ ਹੋਈ ਸੀ। ਨਵੀਂ ਆਲੋਚਿਕਾ। ਅੱਜ ਮੇਰੇ ਕੋਲ ਬੈਠੀ ਬੇਕਾਰ ਦੀ ਬਹਿਸ ਕਰਦੀ ਰਹੀ। ਮਾਸਿਕ ਪਤ੍ਰਿਕਾਵਾਂ ਵਿੱਚ ਬੇਕਾਰ ਦੀਆਂ ਸਮੀਖਿਆਵਾਂ ਲਿਖਦੀ ਰਹਿੰਦੀ ਹੈ।ਸਾਹਿਤ ਤੋਂ ਇਹ ਤਾਤਪਰਜ ਨਹੀਂ - ਸਾਹਿਤ ਦੀ ਇਹ ਪਰਿਭਾਸ਼ਾ ਸਹੀ ਨਹੀਂ ਹੈ। ਸਾਹਿਤ ਵਿੱਚ ਅਨੁਭਵਾਂ ਦੀ ਈਮਾਨਦਾਰੀ ਜ਼ਰੂਰੀ ਹੈ, ਲਗਾਤਾਰ ਏਹੀ ਬਕਵਾਸ। ਅਨੁਭਵ ਸੱਚੇ ਹਨ ਕਿ ਝੂਠੇ, ਏਸ ਦਾ ਫੈਸਲਾ ਕਰਨ ਵਾਲੇ ਅਸੀਂ ਕੌਣ ਹੁੰਦੇ ਹਾਂ? ਹੋਰ ਸਾਹਿਤ ਕੀ ਕੋਈ ਲਫੜਾ ਥੋੜਾ ਹੀ ਹੈ? ਜਾਂ ਕਿ ਇਹ ਕੋਈ ਵਸਤੂ ਹੈ? ਨਾਵਲ, ਕਵਿਤਾ, ਨਾਟਕ - ਇਹਨਾਂ ਸਭ ਨੂੰ ਭਰ ਦਿਓ ਇੱਕ ਬੋਰੀ ਵਿੱਚ ਅਤੇ ਆਖੋ ਉਹਨੂੰ ਸਾਹਿਤ। ਖ਼ੂਬ! ਆਲੋਚਕਾਂ ਦਾ ਧੰਦਾ ਹੀ ਬੜਾ ਅਜੀਬ ਹੈ। ਓਸੇ ਨੇ ਮੈਨੂੰ ਚਾਹ ਪਿਆਈ। ਪਰ ਸੁਣਨ ਦਾ ਕੰਮ ਮੈਨੂੰ ਕਰਨਾ ਪਿਆ ਸੀ।

**ਫਰਵਰੀ 28**

ਮਾਰਚ ਸ਼ੁਰੂ ਹੋ ਜਾਵੇਗਾ। ਪੜ੍ਹਾਈ ਸ਼ੁਰੂ ਕਰਨੀ ਹੀ ਹੋਵੇਗੀ। ਜੇ ਤੂੰ ਇਸ ਪਿਛੋਂ ਪੜ੍ਹਾਈ ਨਹੀਂ ਕਰੇਂਗਾ ਤਾਂ ਤੇਰੇ ਵਰਗਾ ਮੂਰਖ ਹੋਰ ਕੋਈ ਨਹੀਂ। ਹੋਟਲ ਵਿੱਚ ਉਹਨਾਂ ਦੋਹਾਂ ਨਾਲ ਬਾਰਾਂ-ਬਾਰਾਂ, ਇੱਕ-ਇੱਕ ਵਜੇ ਤੱਕ ਗੱਪਾਂ ਮਾਰਨੀਆਂ ਹੁਣ ਬੰਦ ਕਰ ਦੇਣੀਆਂ ਚਾਹੀਦੀਆਂ। ਪਰ ਉਹ ਲੋਕ ਵੀ ਤਾਂ ਰੋਜ਼-ਰੋਜ਼ ਕਿੱਥੇ ਬੈਠਦੇ ਹਨ? ਉਹਨਾਂ ਦੀ ਉਡੀਕ

ਵਿੱਚ ਬੇਕਾਰ ਦੀ ਸਿਰਦਰਦੀ ਵਧਣ ਲਗਦੀ ਹੈ। ਚਾਹ ਉੱਤੇ ਚਾਹ, ਪੈਕਟ ਉੱਤੇ ਪੈਕਟ।

**ਮਾਰਚ 1**
ਕੁਝ ਤਾਂ ਕਰਨਾ ਹੀ ਹੋਵੇਗਾ। ਧਮਾਕਾ ਕਰ ਦਿਆਂ ਅਤੇ ਉਹਨਾਂ ਨੂੰ ਦਿਖਾ ਦਿਆਂ ਇੱਕ ਵਾਰ ਆਪਣੇ ਸਰੀਰ ਦੀ ਸੁਆਹ। ਨਹੀਂ ਤਾਂ ਸਾਬਤ ਹੋ ਜਾਵੇਗਾ ਕਿ ਮੈਂ ਮੂਰਖ ਹਾਂ।

**ਮਾਰਚ 5**
ਭਰੀ ਦੁਪਹਿਰ ਵਿੱਚ ਟਹਿਣੀਆਂ ਨੇ ਮਨਜ਼ੂਰੀ-ਨਾ-ਮਨਜ਼ੂਰੀ ਨੂੰ ਅਭਿਵਿਕਤ ਕੀਤਾ ਸੀ। ਮੈਂ ਫੇਰ ਤੋਂ ਇੱਕ ਵਾਰ ਏਸ ਸਭ ਨੂੰ ਸੱਚ ਕਰਾਂਗਾ - ਆਦਿ, ਮੱਧ, ਅੰਤ - ਸਭ ਨੂੰ।

**ਮਾਰਚ 7**
ਹਰ ਇੱਕ ਪ੍ਰੇਮੀ ਨੂੰ ਚਾਹੀਦਾ ਹੈ ਕਿ ਉਹ ਆਪਣੀ ਪ੍ਰੇਮਿਕਾ ਨੂੰ ਮਾਰ ਸੁੱਟੇ ਅਤੇ ਉਹਦੇ ਚੰਮ ਦੀ ਡਫਲੀ ਬਣਾ ਕੇ ਉਹਦੇ ਉੱਤੇ ਪ੍ਰੇਮ-ਗੀਤ ਅਲਾਪੇ। ਉਂਜ ਇਸ਼ਕ ਵਗੈਰਾ ਦੀ ਗੱਲ ਕਰਨਾ ਬਸ ਠੀਕ ਹੀ ਹੈ।

**ਮਾਰਚ 8**
ਸ਼ਹਿਰ ਦੇ ਹਰ ਆਦਮੀ ਦੇ ਕੋਲ ਜ਼ਿੰਦਗੀ ਦਾ ਕੋਈ ਉਦੇਸ਼ ਜ਼ਰੂਰ ਹੁੰਦਾ ਹੈ। ਬੱਸ ਆਉਣ ਵਿੱਚ ਰਤਾ ਦੇਰ ਹੋਈ ਨਹੀਂ ਕਿ ਸਾਲੇ ਸਭ-ਦੇ-ਸਭ ਬੇਚੈਨ, ਕੁੜਕੜ ਕਰਨ, ਸਰਕਾਰ ਨੂੰ ਗਾਲਾਂ – ਬੜੇ ਬੋਰ ਹਨ ਇਹ ਲੋਕ। ਪੂਨੇ ਵਿੱਚ ਤਾਂ ਹੋਰ ਵੀ। ਪਿੰਡਾਂ ਵਿੱਚ ਇਹ ਗੱਲ ਹਾਲੇ ਆ ਨਹੀਂ ਸਕੀ ਹੈ, ਸ਼ੁਕਰ ਹੈ। ਬੱਸ ਭਾਵੇਂ ਦੋ ਘੰਟੇ ਲੇਟ ਹੋ ਜਾਵੇ, ਉਹਨਾਂ ਦਾ ਕੋਈ ਨੁਕਸਾਨ ਨਹੀਂ ਹੁੰਦਾ। ਅਤੇ ਏਧਰ ਇਹ ਸ਼ਹਿਰੀ ਲੋਕ ਆਪਣੇ ਚਿਹਰਿਆਂ ਉੱਤੇ ਸਨੋ-ਪਾਊਡਰ ਥੱਪੀ ਬੱਸ ਦੀ ਉਡੀਕ ਵਿਚ ਬੜੇ ਅਨੁਸ਼ਾਸਿਤ ਢੰਗ ਨਾਲ ਖੜ੍ਹੇ ਰਹਿੰਦੇ ਹਨ।

**ਮਾਰਚ 10**
ਕੋਈ ਇਹਨਾਂ ਨੂੰ ਬੀ.ਏ. ਦੀਆਂ ਕਿਤਾਬਾਂ ਆਖੇਗਾ? ਬੈਚੂਲਰ ਆਫ ਆਰਟ!

**ਮਾਰਚ 11**
ਡਾ. ਗੁਣੇ ਨਾਲ ਆਖਰ ਮੁਲਾਕਾਤ ਹੋ ਹੀ ਗਈ। ਕਹਿਣ ਲੱਗੇ, ਘਰੇ ਆਉਂਦੇ ਰਹਿਣਾ।

**ਮਾਰਚ 12**
ਮੂਰਖ ਤੇ ਨਹੀਂ ਏਂ ਤੂੰ? ਹੁਣ ਵੀ ਗੰਭੀਰ ਨਹੀਂ ਏਂ? ਸਾਲ ਗੁਆ ਦਿੱਤਾ, ਫੇਰ ਵੀ।

**ਮਾਰਚ 13**
ਏਸ ਮਾਸਿਕ ਪੱਤਰ ਨੂੰ ਹੁਣ ਬੰਦ ਕਰ ਦੇਣਾ ਚ਼ਾਹੀਦਾ। ਸਾਲੇ ਜੋ ਚਾਹੁੰਦੇ ਹਨ ਛਾਪਦੇ ਰਹਿੰਦੇ ਹਨ। ਇਸ ਵਾਰ ਤਾਂ ਸਿੱਧੇ ਰੂਪ ਵਿੱਚ ਉਤੇਜਿਤ ਕਰਨ ਵਾਲੀ ਇੱਕ ਕਹਾਣੀ

ਵੀ ਛਾਪੀ ਹੈ। ਅਤੇ ਉਹ ਵੀ ਗ਼ੈਰ-ਜ਼ਰੂਰੀ ਕਲਾਤਮਕ, ਊਲ-ਜਲੂਲ, ਤਕਨੀਕੀ ਵਿਧੀਆਂ ਦਾ ਪ੍ਰਯੋਗ ਕਰਕੇ ਗੱਲ ਨੂੰ ਅਪਰਤੱਖ ਢੰਗ ਨਾਲ ਕਿਹਾ ਗਿਆ ਹੈ। ਕਹਿੰਦੇ ਹਨ ਨਵੀਂ ਸ਼ੈਲੀ ਵਗੈਰਾ। ਏਸ ਤੋਂ ਤਾਂ ਸਿੱਧੇ-ਸਾਦੇ, ਔਰਤਾਂ ਦੀਆਂ ਤਸਵੀਰਾਂ ਛਾਪਣ ਵਾਲੇ ਪੱਤਰ ਕੀ ਮਾੜੇ ਹਨ। ਘੱਟੋ-ਘੱਟ ਇਹਨਾਂ ਦਾ ਦਾਅਵਾ ਤਾਂ ਨਹੀਂ ਹੁੰਦਾ ਕਿ ਇਹ ਮਿਆਰੀ ਸਾਹਿਤ ਲਈ ਸਮਰਪਿਤ ਹਨ। ਫੇਰ ਵੀ ਇਸ ਪੱਤਰ ਨੂੰ ਜਾਰੀ ਰੱਖਣਾ ਹੈ। ਕੁਝ ਨਾ ਸਹੀ, ਇਹਦੇ ਵਿੱਚ ਗੁਰੂ ਜੀ-ਫੰਡ ਵਿੱਚ ਦਾਨ ਦੇਣ ਵਾਲੇ ਲੋਕਾਂ ਦੀ ਸੂਚੀ ਤਾਂ ਛਪਦੀ ਰਹਿੰਦੀ ਹੈ। ਏਸ ਵਿੱਚ ਸੁਰੇਸ਼ ਦਾ ਪਤਾ ਮਿਲਿਆ ਸੀ। ਸੁਰੇਸ਼। ਹੋਵੇਂਗਾ ਕਿਤੇ ਵੀ।

**ਮਾਰਚ 15**

ਇਹ ਹੋਇਆ ਨਾਵਲ। ਜਿੰਨਾ ਮੋਟਾ, ਓਨਾ ਖੋਖਲਾ। ਇਸ਼ਕ ਵੀ ਅਜਿਹਾ ਕਿ ਅਕਾਊ ਜਾਪੇ। ਅਤੇ ਅੰਤ! ਅੰਤ ਇਹ ਕਿ ਪੱਠਾ ਅਤੇ ਪੱਠੀ ਸ਼ਾਦੀ ਕਰ ਲੈਂਦੇ ਹਨ। ਹੁਣ ਸੋਚੋ, ਇਸ ਲੇਖਕ ਸਾਹਿਬ ਦੇ ਪੰਜਾਹ ਨਾਵਲ ਕਿਹੋ ਜੇਹੇ ਹੋਣਗੇ? ਇੱਕ ਵਾਰ ਤਾਂ ਇਹਨਾਂ ਦੇ ਦਰਸ਼ਨ ਕਰਨੇ ਹੀ ਚਾਹੀਦੇ ਹਨ। ਐਨ ਸੜਕ ਉੱਤੇ ਹੀ ਉਹਨਾਂ ਦਾ ਬੰਗਲਾ ਹੈ। ਇਮਤਿਹਾਨ ਦੀ ਖ਼ਾਤਰ ਸਾਨੂੰ ਉਹ ਨਾਵਲ ਪੜ੍ਹਨਾ ਪਿਆ ਹੈ। ਫੇਰ ਵੀ ਉਂਜ ਹੀ ਮਨੋਰੰਜਨ ਲਈ ਪੜ੍ਹਨ ਵਾਲੇ ਕਿਹੜੇ ਘੱਟ ਹੋਣਗੇ?

**ਮਾਰਚ 16**

ਕਵਿਤਾ ਲਿਖਣ ਦਾ ਚਮਤਕਾਰ ਕੇਵਲ ਏਹੀ ਸੱਜਣ ਕਰ ਸਕਦੇ ਹਨ। ਭਾਵਾਂ ਦੀ ਗਿਣਤੀ ਕਰ ਲਈ ਹੋਵੇਗੀ ਪਹਿਲਾਂ। ਅਤੇ ਫੇਰ ਸੂਚੀ ਦੇ ਅਨੁਸਾਰ ਕਵਿਤਾਵਾਂ ਲਿਖੀਆਂ ਹੋਣਗੀਆਂ। ਕਿਤੇ-ਕਿਤੇ ਪੰਕਤੀਆਂ ਵਿਚਕਾਰ ਕਿਤੇ ਵੀ ਕਿਰਿਆਵਾਂ ਨੂੰ ਰੱਖ ਦਿੱਤਾ ਗਿਆ ਹੈ। ਬਾਕੀ ਪੂਰਨ ਵਾਕਾਂ ਦੀਆਂ ਕਤਾਰਾਂ। ਅਤੇ ਪੰਕਤੀਆਂ ਵੀ ਤਾਂ ਕਿਹੋ ਜਹੀਆਂ? ਪੂਰੀ ਆਦਮਕੱਦ। ਪੰਨੇ ਦੇ ਇਸ ਸਿਰੇ ਤੋਂ ਉਸ ਸਿਰੇ ਤੱਕ ਜਾਣ ਵਾਲੀਆਂ। ਇਹਨਾਂ ਨੂੰ ਪੜ੍ਹਨ ਲੱਗਿਆਂ, ਲਗਦਾ ਹੈ ਜਿਵੇਂ ਨਾਵਲ ਪੜ੍ਹ ਰਹੇ ਹੋਈਏ। ਅਕਾਊ। ਅਕਾਊ। ਸਾਲਾ ਬਿਲਕੁਲ ਯਮਪੁਰੀ ਹੈ। ਅਜਿਹੀ ਪੁਸਤਕ ਪਿਛਲੇ ਸਾਲ ਕੋਰਸ ਵਿੱਚ ਨਹੀਂ ਸੀ, ਪਰ ਅਸੀਂ ਹੋਏ ਨਾ ਕੁਲ-ਦੀਪਕ, ਇਮਤਿਹਾਨ ਵਿੱਚ ਬੈਠੇ ਹੀ ਨਹੀਂ।

**ਮਾਰਚ 20**

ਉਹ ਦੋਵੇਂ ਕਮਰੇ ਵਿੱਚ ਆਏ ਸਨ। ਕਿਹਾ, ਕਿਉਂ ਅੱਜਕੱਲ੍ਹ ਕੈਫੇ ਕਿਉਂ ਨਹੀਂ ਆਉਂਦੇ? ਮੈਂ ਕਿਹਾ, ਤੁਸੀਂ ਲੋਕ ਜਦੋਂ ਉਥੇ ਨਹੀਂ ਆਉਂਦੇ ਤਾਂ ਇਕੱਲਾ ਆਦਮੀ ਕਿੰਨਾ ਬੋਰ ਹੁੰਦਾ ਹੋਵੇਗਾ, ਕਦੀ ਸੋਚਿਆ ਹੈ? ਇਸ ਉੱਤੇ ਦੋਹਾਂ ਨੇ ਇੱਕ-ਦੂਜੇ ਨਾਲ ਹੱਥ ਮਿਲਾਇਆ ਸੀ। ਉਹਨਾਂ ਕਿਹਾ, ਭੁੱਲ ਜਾਉ ਉਹਨੂੰ। ਡੂ ਨਾਟ ਵਿਜ਼ਿਟ ਅਸ। ਇਹਨਾਂ ਗੱਲਾਂ ਵਿੱਚ ਸਮਾਂ ਗੁਆਉਣ ਲਈ ਮੈਂ ਕੋਈ ਨਿਕੰਮਾ ਹਾਂ? ਚਾਹਵਾਂ ਤਾਂ ਰੋਜ਼ ਜਾ ਸਕਦਾ ਹਾਂ। ਪਰ ਮੈਂ ਜਿਉਣ ਦੀ ਆਪਣੇ ਵਾਸਤੇ ਇੱਕ ਆਦਤ ਬਣਾ ਲਈ ਹੈ। ਬਾਕੀ ਸਾਰੇ ਲੋਕ ਮਰ ਵੀ ਜਾਣ ਸਾਡੀ ਜਿਉਣ ਦੀ ਸ਼ੈਲੀ ਵਿੱਚ ਕੋਈ ਫਰਕ ਨਹੀਂ ਪੈਣਾ ਚਾਹੀਦਾ। ਪਰ ਇਹ ਗੱਲ ਇਹਨਾਂ ਨੂੰ ਸਮਝਾਉਣ ਵਿੱਚ ਲਾਭ ਕੀ ਹੈ? ਪਰ ਅੱਜ ਉਹਨਾਂ ਦੀ ਬੇਨਤੀ ਉੱਤੇ ਗਿਆਰਾਂ

ਵਜੇ ਤੱਕ ਬੈਠਾ ਰਿਹਾ ਸਾਂ। ਕਾਫੀ ਵਕਫ਼ੇ ਪਿਛੋਂ ਅਜਿਹੀ ਗੱਪਸ਼ੱਪ। ਏਸ ਲਈ ਸਮਾਂ ਨਸ਼ਟ ਹੋਣ ਦਾ ਦੁੱਖ ਨਹੀਂ ਹੋਇਆ ਸੀ। ਪਰ ਅੱਗੇ ਨੂੰ ਏਸ ਤਰ੍ਹਾਂ ਰਾਤਾਂ ਨਹੀਂ ਗੁਆਉਣੀਆਂ ਹਨ।

**ਮਾਰਚ 25**

ਪੜ੍ਹਾਈ ਪੂਰੀ ਹੋਣ ਵਾਲੀ ਹੈ। ਵਿੱਚ-ਵਿੱਚ ਚੀਜ਼ਾਂ ਨੂੰ ਜ਼ਬਾਨੀ ਵੀ ਯਾਦ ਕਰਦਾ ਹਾਂ। ਪਰ ਜ਼ਿਆਦਾ ਸੰਭਵ ਨਹੀਂ ਹੁੰਦਾ। ਨਾਲ ਦੀ ਖਿੜਕੀ ਉੱਤੇ ਅੰਦਰ ਦੀਆਂ ਅਜੀਬ ਪਰਛਾਈਆਂ ਨਜ਼ਰ ਆਉਂਦੀਆਂ ਹਨ। ਕੁਝ ਸਮੇਂ ਲਈ ਇਹਨਾਂ ਨੂੰ ਦੇਖਣ ਵਿੱਚ ਸੁਖ ਮਿਲਿਆ। ਪਰ ਇਹ ਠੀਕ ਨਹੀਂ ਹੈ। ਮਕਾਨ-ਮਾਲਿਕ ਨੇ ਕਿਹਾ ਸੀ, ਪਿਛਲੇ ਮਹੀਨੇ ਬਿਜਲੀ ਦਾ ਬਿਲ ਵਧ ਗਿਆ ਸੀ। ਤੂੰ ਰਾਤ ਨੂੰ ਪੜ੍ਹਾਈ ਕਰਦਾ ਏਂ ਅਤੇ ਦਿਨੇ ਸੁੱਤਾ ਰਹਿੰਦਾ ਏਂ। ਉਹਦਾ ਪੁੱਤਰ ਮੇਰਾ ਦੋਸਤ ਹੈ, ਏਸ ਲਈ ਚਲ ਜਾਂਦਾ ਹੈ। ਵਰਨਾ ਇਹ ਠੀਕ ਨਹੀਂ ਹੈ।

**ਮਾਰਚ 30**

ਇਮਤਿਹਾਨ ਵਿੱਚ ਅੱਠ ਦਿਨ ਹੀ ਬਾਕੀ ਹਨ। ਗੰਦਾ ਇਮਤਿਹਾਨ ਖ਼ਤਮ ਹੋਇਆ ਕਿ ਸਮਝੋ ਮੁਕਤ ਹੋ ਗਏ। ਘੱਟੋ-ਘੱਟ ਐਮ.ਏ. ਲਈ ਐਨਾ ਗੰਦਾ ਪਾਠਕ੍ਰਮ ਨਹੀਂ ਹੋਵੇਗਾ।

**ਅਪ੍ਰੈਲ 15**

ਕੋਈ ਬੀ.ਏ. ਕਰ ਲੈਂਦਾ ਹੈ, ਤਾਂ ਫਿਰ ਕੀ ਹੁੰਦਾ ਹੈ? ਤਾਂ ਸਾਹਿਬ, ਚਾਰ ਸਾਲ ਚੱਲਣ ਵਾਲੇ ਇਮਤਿਹਾਨਾਂ ਦੇ ਪਹਿਲੇ-ਪਹਿਲੇ ਚਾਰ-ਛੇ ਮਹੀਨੇ ਗੰਭੀਰਤਾਂ ਨਾਲ ਪੜ੍ਹਾਈ ਕਰ ਲੈਂਦਾ ਹੈ। ਬਾਕੀ ਬਚੇ ਮਹੀਨਿਆਂ ਦਾ? ਤਾਂ ਸਿਰਫ ਕਲਾਸ ਵਿੱਚ ਜਾ ਕੇ ਬੈਠਿਆ ਕਰੋ। ਇਸ਼ਕ ਕਰੋ, ਨੋਟਸ ਲੈਂਦੇ ਰਹੋ ਅਤੇ ਇਹਨਾਂ ਨੂੰ ਇਮਤਿਹਾਨਾਂ ਦੇ ਪੰਦਰਾਂ-ਵੀਹ ਦਿਨ ਪਹਿਲਾਂ ਤਿਆਰ ਰੱਖੋ। ਪੂਰਾ ਢਕੌਂਸਲਾ। ਇਮਤਿਹਾਨ ਹਾਲੇ ਚਾਰ ਦਿਨਾਂ ਤੋਂ ਹੀ ਸ਼ੁਰੂ ਹੋਏ ਹਨ ਕਿ ਮੈਂ ਅੱਕ ਗਿਆ ਹਾਂ ਅਤੇ ਹਿੰਮਤ ਹਾਰ ਗਿਆ ਹਾਂ। ਇਹ ਠੀਕ ਨਹੀਂ ਹੈ। ਉਂਜ ਹਾਲੇ ਤੀਕ ਪੇਪਰ ਭੈੜੇ ਨਹੀਂ ਹੋਏ। ਪਰ ਜਾਪਦਾ ਹੈ, ਦਿਮਾਗ ਹੀ ਕਿਧਰੇ ਚਲਿਆ ਗਿਆ ਹੈ। ਪੜ੍ਹਨ ਵਿੱਚ ਮਨ ਨਹੀਂ ਲੱਗ ਰਿਹਾ। ਕੱਲ੍ਹ ਨੂੰ ਲਿਖਦੇ ਸਮੇਂ ਸ਼ਾਇਦ ਉਂਗਲੀਆਂ ਕੰਮ ਨਾ ਕਰਨ। ਹੁਣ ਸੌਂ ਜਾਣਾ ਚਾਹੀਦਾ। ਅਤੇ ਕੱਲ੍ਹ ਉਠ ਕੇ ਸਿੱਧੇ ਅਲਕਾ ਸਿਨਮੇ ਘਰ ਵਿੱਚ "ਸਡਨਲੀ ਲਾਸਟ ਸਮਰ" ਦੇਖ ਲਈ ਜਾਵੇ। ਫਾਲਤੂ ਲਫੜੇ ਨਹੀਂ।

**ਅਪ੍ਰੈਲ 16**

ਅਸਲ ਵਿੱਚ ਅਸੀਂ ਗਧੇ ਬਣੇ ਰਹੇ। ਇਕ ਸਾਲ ਲਈ ਵਾਧੂ ਦੀ ਚਿੰਤਾ ਮੁੱਲ ਲਈ। ਪਾਠਕ੍ਰਮ ਦੀਆਂ ਕਿਤਾਬਾਂ ਹੋਣਗੀਆਂ ਫਜ਼ੂਲ। ਸਾਡਾ ਕੀ ਮਤਲਬ? ਇਹ ਸਹੀ ਹੈ ਕਿ ਇਹਨਾਂ ਨੂੰ ਦੇਖ ਕੇ ਦੁਖੀ ਹੋ ਜਾਂਦਾ ਸੀ। ਪਰ ਲੇਖਕਾਂ ਪ੍ਰਤੀ ਲਗਾਉ ਪੈਦਾ ਕਰਨਾ ਕੀ ਸਾਡੀ ਜ਼ਿੰਮੇਵਾਰੀ ਹੈ? ਜਿਵੇਂ ਵੀ ਹੋਵੇ, ਵੀਹ-ਪੱਚੀ ਪੰਨੇ ਲਿਖ ਲੈਂਦੇ। ਇਹ ਤਾਂ ਸੌਖਾ ਹੈ। ਮਰਾਠੀ-ਅੰਗ੍ਰੇਜ਼ੀ ਦੀਆਂ ਸਾਰੀਆਂ ਕਿਤਾਬਾਂ ਮਨ-ਚਾਹੀਆਂ ਕਿਵੇਂ ਹੋ ਸਕਦੀਆਂ ਹਨ? ਗਧਾ! ਗਧਾ! ਗਧਾ!

**ਅਪ੍ਰੈਲ 17**

ਇਮਤਹਾਨ ਤੋਂ ਇਕ-ਅੱਧ ਮਹੀਨਾ ਪਹਿਲਾਂ ਪੜ੍ਹਾਈ ਦਾ ਮੂਡ ਪੈਦਾ ਕਰਨ ਵਿੱਚ ਕੀ ਕਠਿਨਾਈ ਹੈ? ਪਰ ਨਹੀਂ। ਬਸ ਸੋਚਦੇ ਰਹੇ - ਇਹ ਕਿਹੜਾ ਵੱਡੀ ਗੱਲ ਹੈ - ਆਰਾਮ ਨਾਲ ਲਿਖ ਲਵਾਂਗੇ - ਇਹ ਲੇਖਕ ਤਾਂ ਸਾਲਾ ਮਹਾਂ-ਮੂਰਖ ਹੈ - ਇਸ ਉੱਤੇ ਐਨੀ ਮਿਹਨਤ ਕਰਨ ਦੀ ਕੀ ਲੋੜ ਹੈ - ਇਸ ਤਰ੍ਹਾਂ। ਅਤੇ ਫੇਰ ਹਜ਼ਾਰਾਂ ਝਮੇਲਿਆਂ ਵਿੱਚ ਧਿਆਨ ਅਟਕਿਆ ਪਿਆ ਹੈ। ਇਮਤਿਹਾਨ ਵਿੱਚ ਪੰਦਰਾਂ ਦਿਨ ਰਹਿ ਗਏ ਅਤੇ ਅਸੀਂ ਹਾਂ ਕਿ ਸੰਗੀਤ ਦੀ ਮਹਿਫ਼ਲ ਵਿੱਚ ਚਲੇ ਗਏ। ਅਜਿਹੀ ਮਹਿਫ਼ਲ ਫੇਰ ਕਿੱਥੇ ਸੰਭਵ ਸੀ? ਦੋ-ਤਿੰਨ ਰਾਗ ਹੀ ਸੁਣੇ, ਮਨ ਖ਼ੁਸ਼ ਹੋ ਗਿਆ ਸੀ। ਸਵੇਰੇ ਘਰ ਵੱਲ ਆ ਰਿਹਾ ਸਾਂ, ਚੁਫੇਰੇ ਧੁੰਦ ਛਾਈ ਹੋਈ ਸੀ। ਹੁਣ ਦੇਖੋ, ਏਹੀ ਸਮਾਂ ਕਿਉਂ ਚੁਣਿਆ ਪ੍ਰਕਿਰਤੀ ਨੇ, ਕਿ ਏਨੀ ਧੁੰਦ ਕਿ ਸੜਕਾਂ ਦੀਆਂ ਬੱਤੀਆਂ ਹੀ ਛੁਪ ਗਈਆਂ ਸਨ। ਅਜਿਹੇ ਮਾਹੌਲ ਵਿੱਚ ਕਿਉਂ ਨਾ ਮਹਿਸੂਸ ਹੋਵੇ ਕਿ ਸੰਗੀਤ ਆਤਮਾ ਦੀ ਆਵਾਜ਼ ਹੈ। ਆਤਮਾ। ਫੇਰ ਓਹੀ ਆਤਮਾ। ਐਨ ਮੌਕਾ ਦੇਖ ਕੇ ਵਾਰ-ਵਾਰ ਮੌਤ ਦੇ ਵਿਚਾਰ ਆ ਜਾਂਦੇ ਹਨ। ਉਂਜ ਏਸ ਨਾਲ ਕੋਈ ਖ਼ਾਸ ਫਰਕ ਨਹੀਂ ਪੈਂਦਾ ਪਰ ਵਾਰ-ਵਾਰ ਉਹ ਇੱਕੋ ਸਿਲਸਿਲਾ। ਘੱਟੋ-ਘੱਟ ਇਮਤਿਹਾਨ ਦੇ ਦਿਨਾਂ ਵਿੱਚ ਤਾਂ ਇਹਨਾਂ ਮਰੀਅਲ ਜਿਹੇ ਵਿਚਾਰਾਂ ਨੂੰ ਕੋਲ ਫਟਕਣ ਨਹੀਂ ਦੇਣਾ ਚਾਹੀਦਾ। ਇਮਤਿਹਾਨ ਮੁੱਕ ਜਾਣ, ਚਾਹ ਪੀ ਲਈਏ ਅਤੇ ਸਾਰਾ ਦਿਨ ਆਰਾਮ ਨਾਲ ਮੌਤ ਉੱਤੇ ਵਿਚਾਰ ਕਰਦੇ ਰਹੀਏ। ਹਾਲੇ ਕੀ ਪਈ ਹੈ? ਅਤੇ ਪੂਨੇ ਵਾਲਿਆਂ ਨੂੰ ਤਾਂ ਗਿਆਨ ਪ੍ਰਾਪਤੀ ਦਾ ਬਹੁਤ ਸ਼ੌਕ ਹੈ। ਕ੍ਰਿਸ਼ਨਮੂਰਤੀ ਦੇ ਵੇਰਵਿਆਂ ਲਈ ਕੀ ਗਰਮੀ ਤੋਂ ਬਿਨਾ ਹੋਰ ਦੂਜਾ ਸਮਾਂ ਨਹੀਂ ਸੀ? ਐਨ ਇਮਤਿਹਾਨ ਦੇ ਦਿਨਾਂ ਵਿੱਚ ਅੱਠ ਦਿਨ ਦੀਵਾਲੀ ਦੀਆਂ ਛੁੱਟੀਆਂ ਕਮਰੇ ਵਿੱਚ ਪੈ-ਪੈ ਲੰਘਾ ਦਿੱਤੀਆਂ। ਫੇਰ ਅਵਾਰਾਗਰਦੀ ਕਰਦੇ ਰਹੇ। ਉਹਨਾਂ ਦਿਨਾਂ ਵਿੱਚ ਕਿਸੇ ਕਾਰਜਕ੍ਰਮ ਦੀ ਵਿਵਸਥਾ ਨਹੀਂ ਕਰਨਗੇ ਇਹ ਲੋਕ। ਪਤਾ ਨਹੀਂ ਕਿਉਂ, ਅਸੀਂ ਏਸ ਤਿਗੜਮੀ ਸ਼ਹਿਰ ਨੂੰ ਕਿਉਂ ਚੁਣਿਆ? ਕੀਹਨੂੰ ਪਤਾ, ਹਾਲੇ ਕਿੰਨੇ ਸਾਲ ਏਥੇ ਕੱਟਣੇ ਪੈਣਗੇ?

**ਅਪ੍ਰੈਲ 20**

ਇਹ ਪਹਿਲਾਂ ਹੀ ਤੈਅ ਹੋ ਗਿਆ ਕਿ ਅਸੀਂ ਕੀ ਬਣਨ ਜਾ ਰਹੇ ਹਾਂ। ਤਾਂ ਇਹ ਅੱਜ ਮਗ਼ਜ਼-ਖਪਾਈ ਕਾਹਦੇ ਲਈ? ਚੰਗਾ ਏਹੀ ਹੋਵੇਗਾ ਕਿ ਅੱਜ ਫੇਰ ਇੱਕ ਵਾਰ ਦੁਪਹਿਰ ਨੂੰ "ਸਡਨਲੀ ਲਾਸਟ ਸਮਰ" ਅਤੇ ਆਥਣੇ "ਲੀਜ਼ੈਂਡ ਆਫ਼ ਦੀ ਲਾਸਟ" ਦੇਖ ਲਈਆਂ ਜਾਣ। ਛੇ ਘੰਟੇ ਤਾਂ ਲੰਘ ਗਏ। ਬਾਕੀ ਸਮਾਂ ਕਿਤੇ ਬਾਹਰ ਭਵਿੱਖ ਬਾਰੇ ਸੋਚਣ ਵਿੱਚ ਲੰਘਾ ਦਿਆਂਗੇ। ਭਵਿੱਖ ਅਰਥਾਤ ਕਦੋਂ ਤਕ ਦਾ ਭਵਿੱਖ? ਭਵਿੱਖ, ਉਂਜ ਕੁਝ ਵੀ ਨਹੀਂ ਹੁੰਦਾ। ਖ਼ੈਰ, ਇਸ ਉੱਤੇ ਕੱਲ੍ਹ ਸੋਚਾਂਗੇ। ਸ਼ਾਂਤੀ ਨਾਲ।

**ਅਪ੍ਰੈਲ 22**

ਮੋਰੋਪੰਤ - 1729-1794

ਸੋਰੇਨ ਕੀਰਕੇਗਾਰਦ – 1813-1855

ਫਿਉਦੋਰ ਮੀਖਿਲੋਵਿਚ ਦਾਸਤੋਵਸਕੀ – 1821-1891

ਫ੍ਰੇਡਰਿਖ ਨੀਤਸ਼ੇ – 1844-1900
ਹਰੀਨਾਰਾਇਣ ਆਪਟੇ – 8 ਮਾਰਚ 1864 ਤੋਂ 3 ਮਾਰਚ 1919
ਸਾਡੇ ਦਾਦਾ ਜੀ – 1868 ਤੋਂ 1918
ਉਹ ਦੋਨੋਂ -
ਪਹਿਲਾਂ 7 ਫਰਵਰੀ 1935 ਤੋਂ ਅਜ ਤੀਕ
ਦੂਜੇ ਦਾ ਭਰਾ - 5 ਮਈ 1936 ਤੋਂ ਅਜ ਤੀਕ
ਮੈਂ - 5 ਮਈ 1938 ਤੋਂ ਅੱਜ ਤੀਕ

**ਅਪ੍ਰੈਲ 25**

ਘਰ ਵਿੱਚ ਹਾਲੇ ਖ਼ਬਰ ਨਹੀਂ ਭੇਜੀ ਹੈ। ਇਮਤਿਹਾਨ ਹਾਲੇ ਵੀ ਚੱਲ ਹੀ ਰਹੇ ਹਨ। ਪਰ ਹੁਣ ਏਥੇ ਕਾਹਦੇ ਲਈ ਰੁਕੀਏ? ਘਰ ਜਾਣਾ ਠੀਕ ਹੈ। ਅਤੇ ਜਾਈਏ ਵੀ ਤਾਂ ਕਿੱਥੇ ਜਾਈਏ? ਆਖਰ ਘਰ ਆਪਣਾ ਹੀ ਤਾਂ ਹੈ।

ਫੇਰ ਮੈਂ ਸਾਂਗਵੀ ਤੋਂ ਮੁੰਬਈ ਆ ਗਿਆ ਸਾਂ।

ਏਸ ਦੁਨੀਆ ਵਿੱਚ ਹਰ ਕਿਸੇ ਦਾ ਇੱਕ ਮਿੱਤਰ ਤਾਂ ਮੁੰਬਈ ਵਿੱਚ ਜ਼ਰੂਰ ਹੋਣਾ ਚਾਹੀਦਾ ਹੈ। ਅਤੇ ਫੇਰ ਇਸ ਮਿੱਤਰ ਦੀ ਆਰਥਿਕ ਸਥਿਤੀ ਵੀ ਚੰਗੀ ਹੋਣੀ ਚਾਹੀਦੀ ਹੈ। ਮਧੂ ਜਦੋਂ ਵੀ ਪੂਨਾ ਆਉਂਦਾ ਤਾਂ ਮੈਨੂੰ ਆਖਦਾ, ਤੂੰ ਬੰਬਈ ਕੇਵਲ ਸ਼ੌਕ ਲਈ ਕਿਉਂ ਨਹੀਂ ਆਉਂਦਾ? ਮੈਨੂੰ ਲਗਦਾ, ਉਹ ਮੇਰੇ ਕੋਲ ਠਹਿਰਦਾ ਹੈ, ਏਸ ਲਈ ਰਸਮੀ ਤੌਰ 'ਤੇ ਅਜਿਹਾ ਕਹਿੰਦਾ ਹੋਵੇਗਾ। ਪਰ ਇਹ ਸਹੀ ਨਹੀਂ ਸੀ।

ਮੈਂ ਉਹਨੂੰ ਸਾਂਗਵੀ ਤੋਂ ਆਪਣੀ ਸਥਿਤੀ ਦਾ ਸੰਕੇਤ ਦਿੰਦੇ ਹੋਏ ਇੱਕ ਖ਼ਤ ਲਿਖਿਆ ਸੀ। ਤੁਰੰਤ ਉੱਤਰ ਆਇਆ ਕਿ ਤੂੰ ਕਿਰਾਏ ਜੋਗੇ ਪੈਸੇ ਇਕੱਠੇ ਕਰ ਅਤੇ ਸਿੱਧੇ ਭਾਏਖਲਾ ਪੁੱਜ, ਬਾਕੀ ਮਿਲਣ ਉੱਤੇ।

ਮੇਰੇ ਕੋਲ ਜਿੰਨਾ ਵੀ ਪੈਸਾ ਸੀ, ਨਾਲ ਲੈ ਕੇ ਮੈਂ ਭਾਏਖਲਾ ਉਤਰ ਗਿਆ।

ਉਹਨੇ ਲਿਖਿਆ ਸੀ ਕਿ ਦਸ ਵਜੇ ਮੈਂ ਤੈਨੂੰ ਘੜੀ ਵਾਲੇ ਟਾਵਰ ਦੇ ਹੇਠਾਂ ਮਿਲਾਂਗਾ। ਜੇ ਇਹ ਸੰਭਵ ਨਾ ਹੋ ਸਕਿਆ ਤਾਂ ਤੂੰ ਫਲਾਂ-ਫਲਾਂ ਸਕੂਲ ਵਿੱਚ ਆ ਜਾਵੀਂ।

ਮੈਂ ਜਦੋਂ ਪੁੱਜਾ, ਅੱਠ ਹੀ ਵਜੇ ਸਨ। ਸਵੇਰੇ-ਸਵੇਰੇ ਮੁੰਬਈ ਬਹੁਤ ਹੀ ਉਤਸ਼ਾਹਪੂਰਨ ਸੀ। ਮੈਨੂੰ ਚੰਗਾ ਨਹੀਂ ਲੱਗਿਆ। ਮੈਂ ਜਿਹੜੇ ਬੈਂਚ ਉੱਤੇ ਬੈਠਾ ਸਾਂ, ਉਸੇ ਉੱਤੇ ਹੱਮਾਲ ਮੇਰੀ ਵੱਲ ਲੱਤਾਂ ਪਸਾਰੀ ਲੇਟਿਆ ਹੋਇਆ ਸੀ। ਮੈਂ ਖਿਸਕਦੇ-ਖਿਸਕਦੇ ਬੈਂਚ ਦੇ ਸਿਰੇ ਤੱਕ ਸਰਕ ਆਇਆ ਸਾਂ। ਤਾਂ ਉਸ ਹੱਮਾਲ ਨੇ ਆਪਣੀਆਂ ਲੱਤਾਂ ਨੂੰ ਥੋੜਾ ਹੋਰ ਸਿੱਧਾ ਕਰ ਲਿਆ ਅਤੇ ਆਰਾਮ ਨਾਲ ਸੌਂ ਗਿਆ। ਮੈਂ ਉਥੋਂ ਉਠ ਖਲੋਤਾ। ਤਾਂ ਉਹਨੇ ਇਹ ਦੇਖ ਕੇ ਕਿ ਪੂਰਾ ਬੈਂਚ ਖਾਲੀ ਹੋ ਗਿਆ ਹੈ, ਪੂਰੀਆਂ ਲੱਤਾਂ ਪਸਾਰ ਦਿੱਤੀਆਂ।

ਦਸ ਵਜੇ ਮਧੂ ਪਹੁੰਚ ਹੀ ਗਿਆ।

ਉਹਨੇ ਕਿਹਾ, ਲਾਲ-ਲਾਲ ਆਈਸ-ਫਰੂਟ ਖਾਣ ਵਾਲੀ ਉਸ ਕੁੜੀ ਨੂੰ ਦੇਖਿਆ? ਪੂਰੀ ਡੰਡੀ ਮੂੰਹ ਵਿੱਚ ਘਸੋੜ ਲੈਂਦੀ ਹੈ, ਫੇਰ ਤੋਂ ਬਾਹਰ ਕੱਢ ਲੈਂਦੀ ਹੈ। ਆਹਾ!

ਮੈਂ ਕਿਹਾ, ਮੈਨੂੰ ਨੌਕਰੀ ਲੈ ਦੇ।

ਉਹਨੇ ਕਿਹਾ, ਇਹ ਕੋਈ ਸਾਂਗਵੀ ਹੈ?.

ਫੇਰ ਮਧੂ ਨੇ ਆਪਣਾ ਸਕੂਲ ਦਿਖਾਇਆ ਸੀ। ਕਹਿਣ ਲੱਗਾ, ਪੰਜ ਵਜੇ ਤਕ ਹੁਣ ਤੂੰ ਵਿਹਲਾ ਏ; ਚਾਹੇ ਜੋ ਮਰਜ਼ੀ ਕਰ।

ਮੈਂ ਪੁੱਛਿਆ, ਮਤਲਬ ਕੀ ਕਰਾਂ।

ਉਹਨੇ ਕਿਹਾ, ਜਿਹੜੀ ਮਰਜ਼ੀ ਹੋਵੇ।

ਫੇਰ ਮੈਂ ਮੁੰਬਈ ਵਿੱਚ ਏਧਰ-ਓਧਰ ਟਹਿਲਦਾ ਰਿਹਾ.

ਇੱਕ ਪਾਨ ਵਾਲਾ ਗੁੱਸੇ ਨਾਲ ਆਪਣੇ ਭਰਾ ਨੂੰ ਕੁੱਟ ਰਿਹਾ ਸੀ – ਇੱਕ ਰੁਪਏ 'ਚੋਂ ਚਾਰ ਆਨੇ ਘੱਟ? ਚਾਰ ਆਨੇ? ਵਾਧੂ ਭਰਤੀ ਕੀਤੀ ਮੁੰਬਈ ਵਿੱਚ – ਅਤੇ ਉਹਨੂੰ ਬੇਤਹਾਸ਼ਾ ਕੁੱਟ ਰਿਹਾ ਸੀ।

ਮੈਨੂੰ ਇੱਕ ਪਾਲਿਸ਼ ਵਾਲੇ ਨੇ ਚੰਗੀ ਤਰ੍ਹਾਂ ਮੂਰਖ ਬਣਾਇਆ ਸੀ।

ਏਸ ਲਈ ਮੈਂ ਕੁਝ ਰੋਣਹਾਕਾ ਹੋ ਗਿਆ ਸਾਂ ਅਤੇ ਮਧੂ ਦੇ ਸਕੂਲ ਮੁੜ ਆਇਆ। ਪੰਜ ਵਜੇ ਤੱਕ ਸਟਾਫ-ਰੂਮ ਵਿੱਚ ਬੈਠਾ ਰਿਹਾ ਸਾਂ। ਉਥੇ ਮੋਟੀਆਂ ਮੋਟੀਆਂ ਔਰਤਾਂ ਆਪੋ ਵਿੱਚ , ਗੱਪਾਂ ਮਾਰ ਰਹੀਆਂ ਸਨ। ਇੱਕ ਔਰਤ ਦੂਜੀ ਨੂੰ ਕਹਿ ਰਹੀ ਸੀ. ਤੇਰੇ ਵਰਗੀ ਚਤੁਰ ਤਾਂ ਤੂੰ ਈ ਏਂ। ਉਹਨਾਂ ਵਿਚੋਂ ਇੱਕ-ਦੋ ਜ਼ਰੂਰ ਖ਼ੂਬਸੂਰਤ ਸਨ।

ਪੰਜ ਵਜੇ ਮਧੂ ਅਤੇ ਮੈਂ ਮਹਾਂਲਕਸ਼ਮੀ ਵਿਖੇ ਉਹਦੇ ਕਮਰੇ ਵਿੱਚ ਆ ਗਏ ਸਾਂ। ਮੈਂ ਕਿਹਾ, ਮਧੂ ਮੈਂ ਘਰੋਂ ਪੈਸੇ ਮੰਗਵਾਉਣ ਵਾਲਾ ਨਹੀਂ ਹਾਂ। ਪਰ ਇਸ ਵਾਰ ਮੈਂ ਪੂਰੀ ਤਿਆਰੀ ਨਾਲ ਇਮਤਿਹਾਨ ਦੇਵਾਂਗਾ। ਮਾਰਚ ਤਕ ਤਾਂ ਨੌਕਰੀ ਕਰਕੇ ਪੜ੍ਹਾਈ ਕਰਨੀ ਹੈ।

ਉਹਨੇ ਕਿਹਾ, ਪੜ੍ਹਾਈ-ਪੜ੍ਹੂਈ ਛੱਡੋ। ਪਹਿਲਾਂ ਨੌਕਰੀ ਬਾਰੇ ਸੋਚੋ। ਮੇਰੀ ਸਥਿਤੀ ਦੇਖ ਰਹੇ ਹੋ ਨਾ ਦੋ ਸਾਲ ਹੋ ਗਏ, ਇੰਟਰ ਛੁੱਟ ਗਿਆ। ਹਿੰਦੀ ਦੀ ਸਨਦ ਉੱਤੇ ਏਥੇ ਪੜ੍ਹਾਂਦਾ ਹਾਂ। ਪਰ ਐਕਸਟਰਨਲ ਬੀ.ਏ. ਵਿੱਚ ਹਿੰਦੀ ਲੈ ਕੇ ਪਾਸ ਹੋਣਾ ਕਠਨ ਹੁੰਦਾ ਹੈ। ਏਸ ਲਈ ਜਾਂ ਤਾਂ ਨੌਕਰੀ ਕਰ ਲਵੋ ਜਾਂ ਸਿੱਧੇ ਘਰ ਤੋਂ ਪੈਸੇ ਮੰਗਵਾਉਂਦੇ ਰਹੋ ਅਤੇ ਕੇਵਲ ਇਮਤਿਹਾਨ ਦੇ ਹੀ ਪਿੱਛੇ ਪਵੋ।

ਉਹਦੀ ਇਹ ਰਾਇ ਠੀਕ ਨਹੀਂ ਸੀ। ਮੈਂ ਕਿਹਾ, ਤੂੰ ਮੇਰੇ ਲਈ ਨੌਕਰੀ ਲੱਭ ਸਕਦਾ ਏਂ ਤਾਂ ਦੇਖ, ਬਾਕੀ ਮੈਂ ਦੇਖ ਲਵਾਂਗਾ।

ਨੌਕਰੀ ਤੈਨੂੰ ਮਿਲ ਜਾਵੇਗੀ। ਪਰ ਫੇਰ ਇਮਤਿਹਾਨ ਤੈਥੋਂ ਹੋ ਨਹੀਂ ਸਕੇਗਾ।

ਇਮਤਿਹਾਨ ਮੈਂ ਦੇਖ ਲਵਾਂਗਾ। ਮੇਰੀ ਪੜ੍ਹਾਈ ਹੋ ਚੁੱਕੀ ਹੈ। ਮੈਂ ਇਮਤਿਹਾਨ ਵਿੱਚ ਬੈਠਿਆ ਨਹੀਂ ਸੀ ਬਸ, ਹੋਰ ਕੁਝ ਨਹੀਂ; ਮੇਰੇ ਲਈ ਨੌਕਰੀ ਲੱਭ ਰਹੇ ਹੋ ਨਾ।

ਤਾਂ ਤੇ ਤੂੰ ਘਰੋਂ ਕੁਝ ਹੋਰ ਪੈਸੇ ਮੰਗਵਾ ਹੀ ਲੈ। ਬਈ, ਬੀ.ਏ. ਫੇਲ੍ਹ ਵਾਲਿਆਂ ਨੂੰ ਬਹੁਤੀ ਜ਼ਿਆਦਾ ਤਨਖ਼ਾਹ ਨਹੀਂ ਮਿਲਦੀ। ਵਾਧੂ ਦੀ ਮਗਜ਼-ਖਪਾਈ ਕਿਉਂ ਕਰ ਰਿਹਾ ਏਂ।

ਉਸ ਦਿਨ ਏਨਾ ਹੀ ਹੋਇਆ। ਉਦੋਂ ਤੋਂ ਮੈਂ ਮਧੂ ਦਾ ਪਿੱਛਾ ਛੱਡ ਦਿੱਤਾ।

ਦੂਜੇ ਦਿਨ ਢੰਗ ਦੇ ਕਪੜੇ ਪਾ ਕੇ ਮੈਂ ਇੱਕ ਖਾਂਦੇ-ਪੀਂਦੇ ਰਿਸ਼ਤੇਦਾਰ ਦੇ ਘਰ ਪੁੱਜਾ, ਇਹ

ਸਨ ਸਾਡੇ ਚਾਚੇ ਦੇ ਮਾਮਾ ਜੀ। ਮਤਲਬ, ਸਕੇ ਚਾਚੇ ਦੇ ਮਾਮਾ ਜੀ। ਇਹ ਨੌਕਰੀ ਦੁਆਉਣ ਵਿੱਚ ਨਿਪੁੰਨ ਹਨ। ਏਸ ਲਈ ਮੈਨੂੰ ਨੌਕਰੀ ਮਿਲਣ ਵਿੱਚ ਕੋਈ ਸ਼ੱਕ ਨਹੀਂ ਸੀ। ਤਾਂ. ਇਹ ਸੋਚ ਕੇ ਜਾਣਾ ਜ਼ਰੂਰੀ ਹੈ ਕਿ ਨੌਕਰੀ ਕਿਉਂ ਕਰਨੀ ਹੈ? ਮਾਮੀ ਜੀ ਘਰ ਵਿੱਚ ਹੀ ਸਨ। ਉਹਨਾਂ ਕਿਹਾ, ਏਧਰ ਕਿਉਂ ਨਹੀਂ ਠਹਿਰੇ?

ਮੈਂ ਕਿਹਾ, ਤੁਹਾਡੇ ਹੀ ਘਰ ਠਹਿਰਣ ਵਾਲਾ ਸਾਂ ਪਰ ਇੱਕ ਮਿੱਤਰ ਨੇ ਬੇਨਤੀ ਕੀਤੀ ਸੀ। ਮੈਂ ਸੋਚਿਆ, ਕਿਉਂ ਨਾ ਇਹਨਾਂ ਕੋਲ ਨੌਕਰੀ ਦਾ ਜ਼ਿਕਰ ਕਰੀਏ? ਮਤਲਬ, ਆਥਣ ਨੂੰ ਮਾਮਾ ਜੀ ਦੇ ਮੁੜਨ ਉੱਤੇ ਗੱਲ ਕਰਨੀ ਸੌਖੀ ਹੋ ਜਾਵੇਗੀ।

ਮੈਂ ਪੁੱਛਿਆ, ਮਾਮਾ ਜੀ ਕਦੋਂ ਆਉਂਦੇ ਹਨ?

ਉਹਨਾਂ ਕਿਹਾ, ਉਹ ਛੇ ਵਜੇ ਆਉਂਦੇ ਹਨ।

ਮਾਮੀ ਜੀ ਪੱਕੀ ਤਰ੍ਹਾਂ ਸਮਝ ਗਈ ਹੋਵੇਗੀ ਕਿ ਮੈਂ ਉਹਨਾਂ ਕੋਲ ਨੌਕਰੀ ਦੇ ਸਿਲਸਿਲੇ ਵਿੱਚ ਆਇਆ ਸਾਂ। ਫੇਰ ਵੀ ਉਹਨੇਂ ਪੁੱਛਿਆ, ਇਹਨਾਂ ਨਾਲ ਤੈਨੂੰ ਕੋਈ ਕੰਮ ਹੈ?

ਮੈਂ ਕਿਹਾ, ਕੁਝ ਨਹੀਂ ਉਂਜ ਹੀ ਪੁੱਛਿਆ।

ਦੁਪਹਿਰ ਨੂੰ ਮਾਮੀ ਜੀ ਨੇ ਮੈਨੂੰ ਸੰਗਤ ਦੇਣ ਲਈ ਮੇਰੀ ਹੀ ਉਮਰ ਦੇ ਇੱਕ ਮੁੰਡੇ ਨੂੰ ਸੱਦ ਲਿਆ ਸੀ। ਉਸਦਾ ਚਿਹਰਾ ਐਨਾ ਭੱਦਾ ਸੀ ਕਿ ਲੱਗਿਆ ਇਹ ਵੀ ਮੇਰੇ ਵਾਂਗ ਨਿਕੰਮਾ ਹੈ।

ਮੈਂ ਪੁੱਛਿਆ, ਤੂੰ ਕੀ ਕਰਦਾ ਏਂ?

ਕੁਝ ਵੀ ਨਹੀਂ ਕਰਦਾ।

ਫੇਰ ਉਹਨੇ ਸਾਰੀ ਸ੍ਰਿਸ਼ਟੀ ਦੇ ਬਾਰੇ ਆਪਣੀ ਰਾਇ ਮੈਨੂੰ ਦੱਸੀ ਸੀ - ਨੌਕਰੀਆਂ ਕਰਕੇ ਅਤੇ ਪੈਸੇ ਕਮਾ ਕੇ ਸੰਤੁਸ਼ਟੀ ਮਿਲੇਗੀ, ਇਹਦੀ ਕੀ ਗਾਰੰਟੀ ਹੈ? ਇਸ ਤੋਂ ਤਾਂ ਇਹ ਚੰਗਾ ਹੈ ਕਿ ਉਂਜ ਹੀ ਏਧਰ-ਓਧਰ ਘੁੰਮਦੇ ਰਹੋ, ਹਰ ਸ਼ਾਮ ਪਿਤਾ ਜੀ ਦੀਆਂ ਗਾਲ੍ਹਾਂ ਸੁਣਦੇ ਰਹੋ ਅਤੇ ਅਖਬਾਰ ਦੇਖਦਿਆਂ ਸਾਰਾ ਦਿਨ ਕੱਟ ਲਵੋ।

ਉਹਨੇ ਕਿਹਾ ਸੀ, ਮੈਂ ਜ਼ਿਆਦਾ ਪੜ੍ਹਦਾ-ਪੁੜ੍ਹਦਾ ਨਹੀਂ ਹਾਂ। ਪਰ ਜੋ ਵੀ ਪੜ੍ਹਦਾ ਹਾਂ, ਗੰਭੀਰ ਚੀਜ਼ਾਂ ਪੜ੍ਹਦਾ ਹਾਂ। ਉਹਨੇ ਤਾਲਸਤਾਏ ਪੂਰਾ ਪੜ੍ਹ ਲਿਆ ਸੀ।

ਬਹਿਸ ਦੇ ਇਰਾਦੇ ਨਾਲ ਮੈਂ ਉਹਨੂੰ ਪੁੱਛਿਆ, ਮੈਂ ਤਾਂ ਕੇਵਲ 'ਵਾਰ ਐਂਡ ਪੀਸ' ਪੜ੍ਹਿਆ ਹੈ।

ਤੂੰ ਇਹਦਾ ਸੰਖਿਪਤ ਸੰਸਕਰਣ ਪੜ੍ਹਿਆ ਹੋਵੇਗਾ।

ਕੀ ਤੂੰ ਉਹਨਾਂ ਦੇ ਸਾਰੇ ਨਾਵਲਾਂ ਦੇ ਮੂਲ ਸੰਸਕਰਣ ਪੜ੍ਹੇ ਹਨ?

ਨਿਰਸੰਦੇਹ।

ਤਾਂ ਮੈਂ ਉਹਦੇ ਨਾਲ ਜ਼ਿਆਦਾ ਬਹਿਸ ਨਹੀਂ ਕੀਤੀ। ਪਰ ਸੋਚਿਆ, ਏਸ ਢੰਗ ਦੇ ਅਧਿਅਨ ਲਈ ਆਦਮੀ ਨੂੰ ਜਾਂ ਤਾਂ ਬੇਕਾਰ ਹੋਣਾ ਚਾਹੀਦਾ ਜਾਂ ਫੇਰ ਬਹੁਤ ਤਕੜੇ ਗੁਜ਼ਾਰੇ ਵਾਲਾ ਹੋਣਾ ਚਾਹੀਦਾ।

ਆਥਣੇ ਮਾਮਾ ਜੀ ਘਰ ਆਏ।

ਅਸੀਂ ਭੋਜਨ ਕਰ ਚੁੱਕੇ ਸਾਂ। ਫੇਰ ਵੀ ਨੌਕਰੀ ਬਾਰੇ ਕਿੰਝ ਗੱਲ ਛੇੜਾਂ, ਸਮਝ ਨਹੀਂ ਆ ਰਹੀ ਸੀ।

ਉਹਨਾਂ ਸੋਚਿਆ ਹੋਵੇਗਾ, ਸ਼ਾਇਦ ਮੈਂ ਇਹਨਾਂ ਦੇ ਘਰ ਸੌਣਾ ਚਾਹੁੰਦਾ ਹਾਂ, ਏਸ ਲਈ

ਮੇਰੇ ਸੌਣ ਦਾ ਪ੍ਰਬੰਧ ਕਰ ਦਿੱਤਾ ਗਿਆ ਸੀ। ਸਵੇਰੇ ਦਸ ਵਜੇ ਤੋਂ ਪਹਿਲਾਂ ਤਾਂ ਮੈਂ ਉਠਣੋਂ ਰਿਹਾ, ਏਸ ਲਈ ਕਿਉਂ ਨਾ ਹੁਣੇ ਗੱਲ ਛੇੜ ਦਿਆਂ ਅਤੇ ਉਹਨਾਂ ਨੂੰ ਮੁਕਤ ਕਰ ਦਿਆਂ? ਏਸ ਲਈ ਮੈਂ ਘਬਰਾਉਂਦਿਆ ਹੋਇਆਂ ਮੁੱਖ ਵਿਸ਼ੇ ਦਾ ਜ਼ਿਕਰ ਕੀਤਾ।

ਸਾਰੀ ਗੱਲਬਾਤ ਮੱਧਮ ਸੁਰ ਵਿੱਚ ਚਲਦੀ ਰਹੀ। ਮਾਮਾ ਜੀ ਨੇ ਸ਼ੁਰੂ ਕਰਦਿਆਂ ਕਿਹਾ ਤੈਨੂੰ ਅਤੇ ਨੌਕਰੀ? ਕਾਹਦੇ ਲਈ?

ਮੈਂ ਕਿਹਾ, ਮੁਫ਼ਤ ਦਾ ਪੈਸਾ ਖਰਚ ਕਰਦੇ-ਕਰਦੇ ਮੈਂ ਤੰਗ ਆ ਗਿਆ ਹਾਂ। ਮੈਂ ਅਨੁਭਵ ਪ੍ਰਾਪਤ ਕਰਨਾ ਚਾਹੁੰਦਾ ਹਾਂ।

ਇਹ ਉੱਤਮ ਮਨੋਭਾਵ ਤੇਰੇ ਲਈ ਠੀਕ ਨਹੀਂ ਹੈ। ਅਮਰੀਕਾ ਵਿੱਚ ਠੀਕ ਹੈ। ਸਾਡੇ ਗਰੀਬਾਂ ਲਈ ਏਥੇ ਨੌਕਰੀਆਂ ਮਿਲਣੀਆਂ ਕਠਨ ਹਨ, ਉਥੇ ਤੇਰੇ ਵਰਗੇ ਲੋਕ ਨੌਕਰੀਆਂ ਲਈ ਪਰੇਸ਼ਾਨ ਰਹਿੰਦੇ ਹਨ ਤਾਂ ਬੜੀ ਹੈਰਾਨੀ ਹੁੰਦੀ ਹੈ। ਤੈਨੂੰ ਤਾਂ ਚਾਹੀਦਾ ਹੈ ਕਿ ਬਾਪ-ਦਾਦੇ ਦਾ ਪੈਸਾ ਖਰਚ ਕਰਦੇ ਰਹੋ ਅਤੇ ਆਰਾਮ ਨਾਲ ਜ਼ਿੰਦਗੀ ਗੁਜ਼ਾਰੋ। ਪ੍ਰੀਖਿਆਵਾਂ ਦਿੰਦੇ ਰਹੋ। ਇੱਕ ਅਧ ਵਾਰ ਅਸਫਲ ਵੀ ਰਹੋ ਤਾਂ ਸੱਤ ਵਾਰ ਜਤਨ ਕਰੋ। ਵਿਦੇਸ਼ ਹੋ ਆਓ - ਇਹ ਕੀ ਪਾਗਲਪਨ ਹੈ।

ਮੈਂ ਕਿਹਾ, ਮੈਨੂੰ ਨੌਕਰੀ ਚਾਹੀਦੀ ਹੈ, ਏਸੇ ਪਹਿਲੀ ਤਾਰੀਖ ਤੋਂ।

ਆਖ਼ਰ ਉਹਨਾਂ ਕਿਹਾ, ਬਈ ਪਰ ਐਨੀ ਜਲਦੀ ਵੀ ਕੀ ਏ? ਫੇਰ ਵੀ ਮੈਂ ਜਤਨ ਕਰਾਂਗਾ ਕਿ ਤੈਨੂੰ ਘੱਟ ਮਿਹਨਤ ਵਾਲੀ ਨੌਕਰੀ ਮਿਲੇ। ਨੌਕਰੀ ਦੁਆਉਣਾ ਮੇਰੇ ਹੱਥ ਵਿੱਚ ਹੈ। ਇੱਕ ਅੱਧ ਮਹੀਨਾ ਰੁਕ ਜਾਵੇ।

ਪਿਛੋਂ ਉਹਨਾਂ ਮੈਨੂੰ ਪੁੱਛਿਆ ਕਿ ਤੈਨੂੰ ਸਵੇਰ ਦੀ ਸ਼ਿਫਟ ਪਸੰਦ ਹੈ ਜਾਂ ਸ਼ਾਮ ਦੀ, ਬੰਦਰਗਾਹ ਉੱਤੇ ਚਲੇਗੀ ਜਾਂ ਉਹਦੇ ਕਿਸੇ ਦਫਤਰ ਵਿੱਚ? ਫੇਰ ਕਿਹਾ, ਅਗਲੇ ਮਹੀਨੇ ਤੈਨੂੰ ਫੇਰ ਇੱਕ ਵਾਰ ਏਥੇ ਆਉਣਾ ਪਵੇਗਾ। ਮੇਰਾ ਸਹਾਇਕ ਇੰਟਰਵੀਊ ਲਿਆ ਕਰਦਾ ਹੈ। ਇੰਟਰਵੀਊ ਹੋਣ ਦੇ ਇੱਕ ਮਹੀਨਾ ਪਿਛੋਂ ਜਾਂ ਫੇਰ ਉਸ ਤੋਂ ਅਗਲੇ ਮਹੀਨੇ ਨਿਸਚਿਤ ਰੂਪ ਵਿੱਚ ਤੂੰ ਏਧਰ ਹੀ ਆ ਜਾਵੀਂ। ਫੇਰ ਨੌਕਰੀ ਪੱਕੀ ਸਮਝੋ। ਹੁਣ ਕੀ ਪੂਨੇ ਜਾ ਰਹੇ ਹੋ?

ਮੈਂ ਉਥੋਂ ਤੁਰ ਪਿਆ ਅਤੇ ਦਸ ਵਜੇ ਮਧੂ ਕੋਲ ਚਲਾ ਗਿਆ। ਉਹਨੂੰ ਸਭ ਦੱਸਿਆ। ਹੁਣ ਮੇਰੀ ਨੌਕਰੀ ਪੱਕੀ ਸੀ। ਮਾਰਚ ਤੱਕ ਨੌਕਰੀ ਕਰਾਂਗੇ ਅਤੇ ਅਪ੍ਰੈਲ ਵਿੱਚ ਧੜੱਲੇ ਨਾਲ ਇਮਤਿਹਾਨ। ਇਸ ਧਰਤੀ ਉੱਤੇ ਮੈਂ ਉਸ ਰਾਤ ਪੂਰੇ ਸਾਲ ਦਾ ਕਾਰਜਕ੍ਰਮ ਬਣਾ ਲਿਆ ਸੀ।

ਸਵੇਰੇ ਜਦੋਂ ਮੈਂ ਉਠਿਆ, ਉਦੋਂ ਤਕ ਮਧੂ ਜਾ ਚੁੱਕਾ ਸੀ। ਪੂਰਾ ਦਿਨ ਮੈਂ ਘੁੰਮਣ-ਫਿਰਨ ਵਿੱਚ ਲੰਘਾ ਛੱਡਿਆ।

ਮੈਂ ਇੱਕ-ਦੋ ਰਿਸ਼ਤੇਦਾਰਾਂ ਕੋਲ ਜਾਣਾ ਸੀ। ਪਰ ਦੁਪਹਿਰ ਹੋ ਗਈ ਸੀ। ਸੋਚਿਆ, ਏਸ ਸਮੇਂ ਉਹਨਾਂ ਕੋਲ ਜਾਣਾ ਠੀਕ ਨਹੀਂ ਹੈ, ਏਸ ਲਈ ਆਪਣੇ ਪਿੰਡ ਦੇ ਡਾਕਟਰ ਨੂੰ ਮਿਲਣ ਮੈਂ ਜੇ-ਜੇ ਹਸਪਤਾਲ ਚਲਿਆ ਗਿਆ।

ਅਨੇਕ ਵਿਭਾਗਾਂ ਵਿੱਚ ਉਹਦੀ ਪੁੱਛ-ਗਿੱਛ ਕਰਦਿਆਂ-ਕਰਦਿਆਂ ਜਦੋਂ ਥੱਕ ਗਿਆ ਤਾਂ ਆਖ਼ਰ ਨੂੰ ਉਹਦਾ ਪਤਾ ਲੱਗ ਹੀ ਗਿਆ। ਉਹਦਾ ਨਾਂ ਦੱਸਣ ਉੱਤੇ ਮੈਨੂੰ ਅੰਦਰ ਜਾਣ ਦੀ ਆਗਿਆ ਮਿਲੀ। ਅੰਦਰ ਕ਼ਤਾਰ ਵਿੱਚ ਮੰਜੀਆਂ ਪਈਆਂ ਸਨ। ਉਹਨਾਂ ਉੱਤੇ

ਰੋਗੀ ਚੁੱਪਚਾਪ ਲੇਟੇ ਹੋਏ ਸਨ। ਵਾਰਡ ਵਿਚ ਅੰਦਰ ਦੂਰ ਤੱਕ ਜਾਣ ਪਿਛੋਂ ਡਾਕਟਰ ਦਿਖਾਈ ਦਿੱਤਾ। ਕਿਸੇ ਮਰੀਜ਼ ਨੂੰ ਮੂਧਾ ਪਾ ਕੇ ਹੋਰ ਦੋ ਤਿੰਨ ਡਾਕਟਰਾਂ ਨਾਲ ਉਹ ਬਹਿਸ ਕਰ ਰਿਹਾ ਸੀ। ਅੰਦਰ ਵਾਰਡ ਵਿੱਚ ਐਨੀ ਹੁੰਮਸ ਸੀ ਕਿ ਮੈਂ ਤੁਰੰਤ ਬਾਹਰ ਆ ਗਿਆ ਸਾਂ।

ਬਾਹਰ ਪਏ ਇੱਕ ਬੈਂਚ ਉੱਤੇ ਮੈਂ ਲੱਤਾਂ ਪਸਾਰ ਕੇ ਬੈਠ ਗਿਆ।

ਖੱਬੇ ਪਾਸੇ ਇੱਕ ਲੰਬੀ ਕਤਾਰ ਦੇਖੀ। ਇੱਕ-ਇੱਕ ਆਦਮੀ ਅੱਗੇ ਵਲ ਵਧਦਾ ਅੜੇ ਹੱਥ ਵਿੱਚ ਫੜੀ ਪਰਚੀ ਨੂੰ ਖਿੜਕੀ ਅੰਦਰ ਸਰਕਾ ਦਿੰਦਾ। ਅੰਦਰ ਖਿੜਕੀ ਵਿੱਚ ਕੌਣ ਬੈਠਿਆ ਹੋਇਆ ਸੀ ਅਤੇ ਕਿਹੜਾ ਕੰਮ ਕਰਦਾ ਹੋਵੇਗਾ, ਪਤਾ ਲਾਉਣਾ ਕਠਨ ਸੀ। ਪਹਿਲੇ ਨੰਬਰ ਉੱਤੇ ਪਹੁੰਚਿਆ ਬੰਦਾ ਪੀਲੀ ਪਰਚੀ ਅੰਦਰ ਸਰਕਾ ਦਿੰਦਾ ਸੀ। ਕਾਫੀ ਦੇਰ ਪਿਛੋਂ ਖਿੜਕੀ ਦੇ ਮੂੰਹ ਵਿਚੋਂ ਪੰਦਰਾਂ-ਵੀਹ ਪੁੜੀਆਂ, ਬੋਤਲ ਵਗੈਰਾ ਉਸ ਦੀ ਤਲੀ ਉੱਤੇ ਰੱਖ ਦਿੱਤੀਆਂ ਜਾਂਦੀਆਂ। ਤਾਂ ਪਿੱਛੇ ਵਾਲਾ ਆਦਮੀ ਅੱਗੇ ਖਿਸਕਦਾ।

ਮੇਰਾ ਧਿਆਨ ਖੱਬੇ ਪਾਸੇ ਵਾਲੇ ਕਮਰੇ ਉੱਤੇ ਸੀ ਜਿਸ ਵਿੱਚ ਸਾਡਾ ਡਾਕਟਰ ਬੈਠਾ ਹੋਇਆ ਸੀ। ਅੰਦਰੋਂ ਕੋਈ ਬਾਹਰ ਨਿਕਲਦਾ, ਦਰਵਾਜ਼ਾ ਖੁਲ੍ਹਦਾ ਅਤੇ ਆਪਣੇ-ਆਪ ਬੰਦ ਹੋ ਜਾਂਦਾ। ਸਾਡੇ ਵਾਲਾ ਡਾਕਟਰ ਹਾਲੇ ਵੀ ਬਾਹਰ ਨਹੀਂ ਆਇਆ ਸੀ।

ਕਤਾਰ ਉੱਤੇ ਅਤੇ ਕਮਰੇ ਉੱਤੇ ਇਕੋ ਵੇਲੇ ਆਪਣੀਆਂ ਨਜ਼ਰਾਂ ਟਿਕਾਉਣ ਕਾਰਣੇ ਮੇਰੀਆਂ ਅੱਖਾਂ ਦਰਦ ਕਰਨ ਲੱਗ ਪਈਆਂ ਸਨ।

ਹਾਲ ਕਾਫੀ ਉੱਚਾ ਸੀ। ਲੰਬਾ-ਚੌੜਾ। ਵਾਤਾਵਰਣ ਵਿੱਚ ਚਹਿਲ-ਪਹਿਲ ਸੀ। ਲੱਤਾਂ ਦਾ ਅੱਗੇ-ਪਿੱਛੇ ਹੁੰਦੇ ਰਹਿਣਾ। ਜੁੱਤੀਆਂ ਦੀਆਂ ਆਵਾਜ਼ਾਂ ਕਾਰਣ ਹਾਲ ਏਨਾ ਡਰਾਉਣਾ ਲੱਗ ਰਿਹਾ ਸੀ ਕਿ ਮੇਰੀ ਇੱਛਾ ਹੋਈ ਕਿ ਜ਼ੋਰ ਨਾਲ ਕੂ, ਕ ਦੀਆਂ ਆਵਾਜ਼ਾਂ ਲਾਵਾਂ, ਦੇਖਾਂ ਕਿਵੇਂ ਸੁਣਾਈ ਦੇਵੇਗਾ? ਮਰੀਅਲ ਕਿਸਮ ਦੀ ਖੁਸਰ-ਫੁਸਰ ਕਾਰਣ ਹੀ ਸ਼ਾਇਦ ਅੰਦਰ ਦੇ ਸਾਰੇ ਮਰੀਜ਼ ਮਰ ਜਾਂਦੇ ਹੋਣਗੇ।

ਟੇਢਾ ਮੋੜ ਲੈਣ ਪਿਛੋਂ ਵੀ ਉਹ ਕਤਾਰ ਪਹਿਲਾਂ ਵਾਂਗ ਹੀ ਓਨੀ ਹੀ ਲੰਬੀ ਬਣੀ ਰਹੀ ਸੀ। ਉਹਦੇ ਵਿਚੋਂ ਇਕ-ਇਕ ਆਦਮੀ ਤਾਂ ਘੱਟ ਹੋ ਹੀ ਰਿਹਾ ਸੀ ਪਰ ਨਵਾਂ ਆਦਮੀ ਕਿਥੋਂ ਆ ਕੇ ਜੁੜ ਜਾਂਦਾ ਸੀ, ਪਤਾ ਨਹੀਂ ਲੱਗ ਸਕਿਆ।

ਪਰ ਉਸ ਸਮੇਂ ਮੇਰਾ ਧਿਆਨ ਦਸ-ਬਾਰਾਂ ਸਾਲ ਦੀ ਪਤਲੇ ਸਰੀਰ ਵਾਲੀ ਸ਼ਾਂਤ ਕਿਸਮ ਦੀ ਇਕ ਕੁੜੀ ਉੱਤੇ ਟਿਕਿਆ ਹੋਇਆ ਸੀ। ਕਤਾਰ ਅੱਗੇ ਵਧ ਰਹੀ ਸੀ, ਇਸਦਾ ਪਤਾ ਏਸੇ ਲਈ ਲੱਗ ਰਿਹਾ ਸੀ।

ਕੁੜੀ ਕਤਾਰ ਤੇ ਟੇਢੇ ਮੋੜ ਕੋਲ ਕਿਤੇ ਅੱਖੋਂ ਉਹਲੇ ਹੋ ਗਈ ਸੀ।

ਫੇਰ ਕਾਫੀ ਦੇਰ ਤੱਕ ਉਹਦਾ ਉਹ ਹਰੇ ਰੰਗ ਵਾਲਾ ਢਿੱਲਾ ਸਕੂਲੀ ਫਰਾਕ ਸਿਰਫ਼ ਦਿਖਾਈ ਦੇ ਰਿਹਾ ਸੀ। ਹੁਣ ਅੱਠ-ਦਸ ਲੋਕਾਂ ਪਿਛੋਂ ਨੰਬਰ ਲੱਗਣ ਹੀ ਵਾਲਾ ਸੀ। ਪਰ ਪਿੱਛੇ ਕਤਾਰ ਪਹਿਲਾਂ ਵਾਂਗ ਓਨੀ ਹੀ ਲੰਬੀ ਸੀ।

ਕੁੜੀ ਇਕਲੀ ਨਹੀਂ ਆਈ ਸੀ। ਇੱਕ ਆਦਮੀ ਜੋ ਉਹਦਾ ਬਾਪ ਜਾਂ ਮਾਮਾ ਜਾਂ ਕੋਈ ਹੋਰ ਵੀ ਹੋ ਸਕਦਾ ਸੀ ਲਗਾਤਾਰ ਉਹਦੇ ਕੋਲ ਆਉਂਦਾ ਅਤੇ ਕੁਝ ਕਹਿ ਕੇ ਉਥੋਂ ਤੁਰ ਜਾਂਦਾ। ਕਦੀ ਸਾਹਮਣੇ ਵਾਲੇ ਬੈਂਚ ਉੱਤੇ ਆ ਕੇ ਬੈਠ ਜਾਂਦਾ, ਫੇਰ ਏਧਰ-ਓਧਰ ਟਹਿਲਦਾ ਹੋਇਆ ਕੰਧ ਉੱਤੇ ਲੱਗੀਆਂ ਤਸਵੀਰਾਂ ਦੇਖਦਾ ਰਹਿੰਦਾ। ਫੇਰ ਕੁੜੀ ਕੋਲ ਜਾ ਕੇ ਮੁੜ

ਆਉਂਦਾ। ਇਹ ਆਦਮੀ ਜੋ ਉਹਦਾ ਬਾਪ ਜਾਂ ਮਾਮਾ ਜਾਂ ਕੋਈ ਹੋਰ ਸੀ, ਕੁੜੀ ਵਾਂਗ ਹੀ ਕਾਲਾ ਅਤੇ ਚੁਸਤ ਸੀ। ਦੋਹਾਂ ਦੇ ਕਪੜੇ ਸਸਤੀ ਕਿਸਮ ਦੇ ਸਨ। ਉਸ ਆਦਮੀ ਨੇ ਪੁਰਾਣੀ ਪਾਲਿਸ਼ ਕੀਤੀ ਜੁੱਤੀ ਪਾਈ ਹੋਈ ਸੀ। ਪਤਲੀਆਂ ਲੱਤਾਂ ਵਾਲੀ ਕੁੜੀ ਦੇ ਛੋਟੇ-ਛੋਟੇ ਪੈਰਾਂ ਵਿਚ ਪਲਾਸਟਿਕ ਦੀ ਚੱਪਲ ਸੀ। ਆਦਮੀ ਦੇ ਹੱਥ ਵਿਚ ਰਜਿਸਟਰ ਵਰਗੀ ਕੋਈ ਬਹੁਤ ਵੱਡੀ ਫਾਈਲ ਜਾਂ ਕੋਈ ਹੋਰ ਚੀਜ਼ ਸੀ।

ਜਿਵੇਂ-ਜਿਵੇਂ ਕਤਾਰ ਵਧਦੀ ਗਈ ਕੁੜੀ ਉਸ ਟੇਢੇ ਮੋੜ ਤੱਕ ਪਹੁੰਚ ਗਈ। ਉਹਦੀ ਗੱਲ ਅਤੇ ਗਰਦਨ ਉੱਤੇ ਗਿੱਠ ਭਰ ਲੰਬਾ ਚਿੱਟਾ ਦਾਗ਼ ਦਿਖਾਈ ਦਿੱਤਾ। ਉਦੋਂ ਤੋਂ ਮੈਂ ਆਪਣੀਆਂ ਨਜ਼ਰਾਂ ਉਸ ਉੱਤੇ ਪੱਕੀ ਤਰ੍ਹਾਂ ਗੱਡ ਦਿੱਤੀਆਂ ਸਨ।

ਅੱਗੇ ਸਰਕਦੇ-ਸਰਕਦੇ ਕੁੜੀ ਮੇਰੇ ਖੱਬੇ ਪਾਸੇ ਐਨ ਮੈਥੋਂ ਦੋ ਕਦਮਾਂ ਦੀ ਵਿੱਥ ਉੱਤੇ ਪਹੁੰਚ ਗਈ ਸੀ। ਹੁਣ ਉਹ ਸਿੱਧੀ ਖੜੀ ਸੀ। ਉਸਦੀ ਝਾਕਣੀ ਖਾਲੀ-ਖਾਲੀ ਸੀ।

ਉਸਦਾ ਮਾਮਾ ਜਾਂ ਬਾਪ ਹੁਣ ਉਸ ਦੇ ਨੇੜੇ, ਬਿਲਕੁਲ ਕੋਲ ਜਾ ਕੇ ਖੜਾ ਹੋ ਗਿਆ ਸੀ। ਸਭ ਕੁਝ ਦੇਖ ਰਿਹਾ ਸੀ। ਕੁੜੀ ਹੁਣ ਖਿੜਕੀ ਦੇ ਐਨ ਨੇੜੇ ਪਹੁੰਚ ਚੁੱਕੀ ਸੀ। ਉਹਦਾ ਬਾਪ ਉਥੇ ਆਇਆ, ਕੁੜੀ ਨੂੰ ਧੱਕ ਕੇ ਉਹਦੇ ਨੰਬਰ ਉੱਤੇ ਆਪ ਖੜਾ ਹੋ ਗਿਆ।

ਕੁੜੀ ਕਤਾਰ ਤੋਂ ਹਟ ਕੇ ਇੱਕ ਪਾਸੇ ਸਾਵਧਾਨ ਦੀ ਸਥਿਤੀ ਵਿੱਚ ਖੜੀ ਹੋ ਗਈ। ਉਹਨਾਂ ਦਾ ਨੰਬਰ ਆ ਗਿਆ ਸੀ। ਆਦਮੀ ਨੇ ਪਰਚੀ ਅੰਦਰ ਕਰ ਦਿੱਤੀ। ਕੁੜੀ ਫੇਰ ਖਿੜਕੀ ਦੇ ਕੋਲ ਨਹੀਂ ਆਈ। ਓਧਰ ਹੀ ਖੜੀ ਰਹੀ ਸੀ। ਉਹਨੇ ਸਿਰਫ਼ ਇੱਕ ਵਾਰ ਆਪਣਾ ਹੱਥ ਚੁੱਕ ਕੇ ਨੱਕ ਉੱਤੇ ਖਾਜ ਕੀਤੀ ਸੀ ਅਤੇ ਫੇਰ ਤੋਂ ਉਸ ਹੱਥ ਨੂੰ ਹੇਠਾਂ ਲਟਕਾ ਲਿਆ ਸੀ।

ਦੁਆਈ ਦੀ ਪੁੜੀ ਲੈ ਕੇ ਉਹ ਮੇਰੇ ਸਾਹਮਣੇ ਆ ਕੇ ਖੜ ਗਿਆ ਸੀ। ਪੁੜੀ ਨੂੰ ਰੁਮਾਲ ਵਿੱਚ ਲਪੇਟ ਕੇ ਓਧਰ ਕੁੜੀ ਨੂੰ ਉਹਨੇ ਇਸ਼ਾਰਾ ਕੀਤਾ ਸੀ। ਹੁਣ ਕੁੜੀ ਕਤਾਰ ਨੂੰ ਛੱਡ ਕੇ ਉਥੇ ਆ ਗਈ ਸੀ।

ਉਹ ਦੋਨੋਂ ਉਥੋਂ ਤੁਰ ਪਏ ਸਨ।

ਇਸ ਦੌਰਾਨ ਆਦਮੀ ਕੋਲ ਫੜੀ ਰਜਿਸਟਰ-ਨੁਮਾ ਫਾਈਲ ਵਿਚੋਂ ਕਾਗਜ਼ ਦਾ ਇੱਕ ਛੋਟਾ ਟੁਕੜਾ ਫਰਸ਼ ਉੱਤੇ ਡਿੱਗ ਪਿਆ ਸੀ। ਆਦਮੀ ਦਾ ਓਧਰ ਧਿਆਨ ਨਹੀਂ ਸੀ। ਮੈਂ ਆਪਣੀਆਂ ਲੱਤਾਂ ਇਕੱਠੀਆਂ ਕਰ ਲਈਆਂ। ਕੁੜੀ ਹੌਲੀ ਜੇਹੇ ਝੁਕੀ ਅਤੇ ਉਹਨੇ ਕਾਗਜ਼ ਚੁੱਕ ਕੇ ਆਦਮੀ ਦੇ ਹੱਥ ਵਿੱਚ ਦੇ ਦਿੱਤਾ। ਉਹ ਉਸ ਆਦਮੀ ਦੇ ਪਿੱਛੇ-ਪਿੱਛੇ ਹਾਲ ਤੋਂ ਬਾਹਰ ਚਲੀ ਗਈ।

ਉਹਦੇ ਤੁਰ ਜਾਣ ਪਿਛੋਂ ਕਤਾਰ ਵੱਲ ਦੇਖਣ ਦਾ ਮੇਰਾ ਮਨ ਹੀ ਨਹੀਂ ਕਰ ਰਿਹਾ ਸੀ। ਪੂਰੀ ਕਤਾਰ ਪਹਿਲਾਂ ਵਾਂਗ ਖਚਾਖਚ ਭਰੀ ਹੋਈ ਸੀ। ਜੀਹਦੇ ਉੱਤੇ ਧਿਆਨ ਕੇਂਦਰਿਤ ਹੋਵੇ, ਅਜਿਹਾ ਇੱਕ ਵੀ ਵਿਸ਼ੇਸ਼ ਆਦਮੀ ਉਹਦੇ ਵਿੱਚ ਹੁਣ ਨਹੀਂ ਸੀ। ਮੈਂ ਐਨਾ ਥੱਕ ਚੁੱਕਾ ਸਾਂ ਕਿ ਲੱਗਿਆ, ਆਪਣਾ ਡਾਕਟਰ ਦੋਸਤ ਜੇ ਨਾ ਹੀ ਮਿਲੇ ਤਾਂ ਚੰਗਾ ਹੈ। ਏਸ ਸੋਚ ਵਿੱਚ ਮੈਂ ਉਂਜ ਹੀ ਅੰਦਰ ਝਾਕਿਆ ਤਾਂ ਦੇਖਿਆ ਸਾਹਮਣੇ ਵਾਲੀ ਮੇਜ਼ ਕੋਲ ਤਿੰਨ-ਚਾਰ ਡਾਕਟਰ ਖੜੇ ਗੱਪਸ਼ੱਪ ਕਰ ਰਹੇ ਹਨ। ਮੈਨੂੰ ਦੇਖਦਿਆਂ ਹੀ ਸਾਡੇ ਵਾਲੇ ਡਾਕਟਰ ਨੇ ਕਿਹਾ, ਹੈਲੋ, ਮੀਟ,ਮਾਈ ਫ੍ਰੈਂਡਜ਼। ਫੇਰ ਉਹ ਮੈਨੂੰ ਡਾਕਟਰਾਂ ਵਾਲੀ ਸਾਫ਼-ਸੁਥਰੀ

ਕੈਂਟੀਨ ਵਿੱਚ ਲੈ ਗਿਆ ਅਤੇ ਉਥੇ ਖ਼ੂਬ ਨਾਸ਼ਤਾ ਕਰਵਾਇਆ। ਉਹਨੇ ਪੁੱਛਿਆ, ਬ੍ਰਾਂਡੀ ਪੀਣ ਦਾ ਮਨ ਹੋਵੇ ਤਾਂ ਪ੍ਰਬੰਧ ਹੋ ਜਾਵੇਗਾ।

ਉਸ ਪਿਛੋਂ ਮੈਂ ਮਧੂ ਦੇ ਕਮਰੇ ਵਿੱਚ ਚਲਿਆ ਗਿਆ। ਮਧੂ ਅਤੇ ਮੈਂ ਸਮੁੰਦਰ ਦੇ ਕੰਢੇ ਉੱਤੇ ਟਹਿਲਣ ਚਲੇ ਗਏ। ਸਮੁੰਦਰ ਵਿੱਚ ਆਤਮ-ਹੱਤਿਆ ਕਰਨਾ ਕਿੰਨਾ ਖ਼ੂਬਸੂਰਤ ਹੋਵੇਗਾ।

ਮਧੂ ਨੇ ਕਿਹਾ, ਮੱਛੀਆਂ ਖਾ ਲੈਂਦੀਆਂ ਹੋਣਗੀਆਂ।

ਪਰ ਹਵਾ ਦੇ ਮੁਕਾਬਲੇ ਉੱਤੇ ਪਾਣੀ ਦੀ ਮੌਤ ਜ਼ਿਆਦਾ ਖ਼ੂਬਸੂਰਤ।

ਅਸੀਂ ਉਥੇ ਕਾਫੀ ਦੇਰ ਤੱਕ ਬੈਠੇ ਰਹੇ। ਮਧੂ ਨੇ ਕਿਸੇ ਟਿਊਸ਼ਨ 'ਤੇ ਜਾਣਾ ਸੀ। ਮੈਂ ਰੇਲ-ਗੱਡੀ ਰਾਹੀਂ ਸਿੱਧਾ ਕਮਰੇ ਵਿੱਚ ਆ ਪੁੱਜਾ।

ਗੱਡੀ ਵਿੱਚ ਭੀੜ ਨਹੀਂ ਸੀ। ਮੇਰੇ ਕੋਲ ਗੰਦੀ ਕਿਸਮ ਦਾ ਇੱਕ ਆਦਮੀ ਬੈਠਾ ਹੋਇਆ ਸੀ। ਆਪਣੀ ਥੈਲੀ ਵਿੱਚੋਂ ਉਹਨੇ ਨਵੀਂ ਸ਼ੀਸ਼ੀ ਕੱਢੀ। ਸ਼ੀਸ਼ੀ ਉੱਤੇ ਲਿਖਿਆ ਨਾਂ, ਉਹਦਾ ਰੰਗ ਵਗੈਰਾ ਕਾਫੀ ਧਿਆਨ ਨਾਲ ਦੇਖਣ ਪਿਛੋਂ ਉਹਨੇ ਮੇਰੀ ਵਲ ਇੰਜ ਦੇਖਿਆ – ਜਿਵੇਂ ਮੈਂ ਹੁਣ ਤੀਕ ਉਹਦੀ ਵਲ ਬੜੀ ਉਤਸੁਕਤਾ ਨਾਲ ਦੇਖਦਾ ਰਿਹਾ ਹਾਂ। ਫੇਰ ਉਹਨੇ ਸ਼ੀਸ਼ੀ ਖੋਲ੍ਹੀ। ਥੋੜ੍ਹਾ ਜਿਹਾ ਇਤਰ ਆਪਣੇ ਰੁਮਾਲ ਉੱਤੇ ਲਾਇਆ। ਸ਼ੀਸ਼ੀ ਬੰਦ ਕਰ ਦਿੱਤੀ। ਰੁਮਾਲ ਨੂੰ ਸੁੰਘ ਕੇ ਫੇਰ ਮੇਰੀ ਵੱਲ ਬਿਲਕੁਲ ਪਹਿਲਾਂ ਵਾਂਗ ਦੇਖਿਆ। ਉਹਨੇ ਇੱਕ ਵਾਰ ਫੇਰ ਸ਼ੀਸ਼ੀ ਖੋਲ੍ਹੀ ਅਤੇ ਅੰਗੂਠੇ ਉੱਤੇ ਉਹਨੂੰ ਮੂਧਾ ਕੀਤਾ। ਮੇਰੀ ਵੱਲ ਅੰਗੂਠਾ ਵਧਾ ਕੇ ਮੇਰੀ ਤਲੀ ਦੇ ਪਿੱਛੇ ਥੋੜ੍ਹਾ ਜਿਹਾ ਮਲਿਆ। ਉਹਨੇ ਕਿਹਾ, ਇਤਰ ਵਧੀਆ ਹੈ। ਫੇਰ ਉਹ ਅਗਲੇ ਸਟੇਸ਼ਨ ਤੇ ਉਤਰ ਗਿਆ ਸੀ।

ਅਗਲੀ ਸੀਟ ਉਤੇ ਬੈਠੇ ਇੱਕ ਆਦਮੀ ਦੀ ਅੰਦਰਲੀ ਜੇਬ ਵਿੱਚ ਕਿਸੇ ਅਦਾਕਾਰਾ ਦੀ ਖ਼ੂਬਸੂਰਤ ਤਸਵੀਰ ਸੀ।

ਮੈਂ ਮਹਾਲਕਸ਼ਮੀ ਸਟੇਸ਼ਨ ਉਤਰਿਆ। ਸਟੇਸ਼ਨ ਤੋਂ ਬਾਹਰ ਆ ਗਿਆ। ਉਥੇ ਟੋਪੀ ਵਾਲੇ ਇੱਕ ਆਦਮੀ ਨੇ ਮੈਨੂੰ ਪੁੱਛਿਆ ਸੀ, ਤੇਰੇ ਕੋਲ ਪੰਜ-ਦਸ ਪੈਸੇ ਹੋਣਗੇ? ਕੁਝ ਅੱਗੇ ਜਾਣ ਪਿਛੋਂ ਮੇਰੇ ਧਿਆਨ ਵਿੱਚ ਇਹ ਗੱਲ ਆਈ। ਫੁਟਕਲ ਪੈਸੇ ਗਿਣਦਾ ਹੋਇਆ ਮੈਂ ਪਿੱਛੇ ਮੁੜਿਆ ਸਾਂ। ਜੇਬ ਵਿਚੋਂ ਚੁਆਨੀ ਕੱਢੀ ਉਸੇ ਆਦਮੀ ਨੂੰ ਲੱਭਣ ਲੱਗਾ। ਉਦੋਂ ਤੀਕ ਉਹ ਗ਼ਾਇਬ ਹੋ ਗਿਆ ਸੀ। ਭੀੜ ਵਿੱਚ ਟੋਪੀ ਵਾਲਾ ਇੱਕ ਵੀ ਆਦਮੀ ਨਹੀਂ ਸੀ। ਮੈਂ ਭੀੜ ਨੂੰ ਚੀਰਦਾ ਹੋਇਆ ਬਾਹਰ ਆ ਗਿਆ ਪਰ ਉਹ ਨਹੀਂ ਮਿਲਿਆ।

ਤਾਂ ਮੈਂ ਚੁਆਨੀ ਦੀ ਭੇਲ ਖਰੀਦੀ। ਪੈਦਲ ਮਧੂ ਦੇ ਕਮਰੇ ਵਿੱਚ ਪਹੁੰਚ ਗਿਆ। ਬਿਸਤਰੇ ਉਤੇ ਲੇਟ ਗਿਆ। ਸੋਚਿਆ, ਜ਼ਿੰਦਗੀ ਵਿੱਚ ਕੁਝ ਵੀ ਦਮ ਨਹੀਂ ਹੈ।

ਪੈਸਿਆਂ ਦੇ ਮਹੱਤਵ ਦਾ ਅੱਜ ਪਤਾ ਲੱਗਿਆ ਹੈ। ਏਸ ਤੋਂ ਪਹਿਲਾਂ ਪੈਸੇ ਕਾਰਣ ਕਦੀ ਘਬਰਾਹਟ ਨਹੀਂ ਹੋਈ ਸੀ ਕਿਉਂਕਿ ਪੈਸਾ ਕੋਲ ਹੁੰਦਾ ਸੀ। ਪੈਸਾ ਕੋਲ ਹੁੰਦਿਆਂ ਅਸੀਂ ਇਸ ਵੀਹਵੀਂ ਸ਼ਤਾਬਦੀ ਨੂੰ ਭੋਗਿਆ ਹੈ। ਬਿਨਾਂ ਪੈਸਿਆਂ ਦੇ ਰਹਿਣ ਦੀ ਨੌਬਤ ਸਾਡੇ

ਉੱਤੇ ਕਦੀ ਨਹੀਂ ਆਈ। ਏਸ ਲਈ ਤਾਂ ਇਸ ਸਾਲ ਹੁਣ ਨੌਕਰੀ ਕਰਨੀ ਹੀ ਹੈ। ਪਰ ਨੌਕਰੀ ਮਿਲਣ ਲਈ ਹਾਲੇ ਦੋ ਮਹੀਨੇ ਪਏ ਹਨ। ਉਦੋਂ ਤੀਕ ਕੀ ਕਰੀਏ? ਪੂਨੇ ਚਲਾ ਜਾਵਾਂ। ਪਰ ਉਦੋਂ ਤਕ ਵੀ ਤਾਂ ਪੈਸਾ ਚਾਹੀਦਾ ਹੈ। ਹੈ ਨਾ ਪਰੇਸ਼ਾਨੀ?

ਘੱਟੋ-ਘੱਟ ਡੇਢ ਸੌ ਰੁਪਏ ਤਾਂ ਜ਼ਰੂਰੀ ਹਨ। ਮਾਸੀ ਕੋਲ ਬਿਲਕੁਲ ਨਹੀਂ ਰਹਿਣਾ। ਡੇਢ ਸੌ ਮਧੂ ਕੋਲੋਂ ਮਿਲਣੇ ਮੁਸ਼ਕਿਲ ਹਨ। ਕੱਲ੍ਹ ਇੱਕ ਰਿਸ਼ਤੇਦਾਰ ਕੋਲ ਜਾਣਾ ਹੈ, ਕਿਉਂ ਨਾ ਉਹਨਾਂ ਤੋ ਮੰਗ ਲਵਾਂ?

ਮਧੂ ਆਇਆ ਅਤੇ ਤੁਰੰਤ ਸੌਂ ਗਿਆ। ਉਹਨੇ ਪੁੱਛਿਆ, ਭੋਜਨ ਕਿੱਥੇ ਕੀਤਾ?

ਮੈਂ ਕਿਹਾ, ਫੋਰਟ ਵਿੱਚ।

ਦੂਜੇ ਦਿਨ ਦੁਪਹਿਰ ਤੱਕ ਸੁੱਤਾ ਰਿਹਾ ਸਾਂ। ਉਠਿਆ। ਸਮਝ ਵਿੱਚ ਨਹੀਂ ਆ ਰਿਹਾ ਸੀ ਕਿ ਕੀ ਕਰਾਂ? ਏਥੇ ਆਇਆ ਹਾਂ, ਉਦੋਂ ਤੋਂ ਇਸ਼ਨਾਨ ਨਹੀਂ। ਸਵੇਰੇ-ਸਵੇਰੇ ਏਥੇ ਪਾਣੀ ਚਲਿਆ ਜਾਂਦਾ ਹੈ।

ਮਧੂ ਨੇ ਬਾਲਟੀ ਭਰ ਕੇ ਰੱਖੀ ਸੀ। ਮੂੰਹ ਧੋਤਾ ਅਤੇ ਤੇਜ਼ ਧੁੱਪ ਵਿੱਚ ਮਹਾਲਕਸ਼ਮੀ ਸਟੇਸ਼ਨ ਚਲਿਆ ਗਿਆ। ਕੋਈ ਗੱਡੀ ਨਹੀਂ ਸੀ। ਕਾਫੀ ਹੁੰਮਸ ਸੀ। ਟੀ-ਸਟਾਲ ਦਾ ਇੱਕ ਬੰਦਾ ਮੇਰੀ ਵੱਲ ਪਿੱਠ ਕਰਕੇ ਖੜਾ ਸੀ। ਮੈਂ ਚਾਹ ਪੀਤੀ ਅਤੇ ਪੈਸੇ ਪਲੇਟ ਵਿੱਚ ਰੱਖ ਦਿਤੇ। ਪਲੇਟ ਨੂੰ ਉਹਨੇ ਉਸ ਸਥਿਤੀ ਵਿਚ ਹੱਥ ਵਧਾ ਕੇ ਚੁੱਕ ਕੇ ਰੱਖ ਦਿੱਤਾ ਸੀ। ਇਕ ਅਪਾਹਜ ਬੁੱਢੀ ਔਰਤ ਭੀਖ ਮੰਗ ਰਹੀ ਸੀ। ਬਿਲਕੁਲ ਮੇਰੀਆਂ ਲੱਤਾਂ ਦੇ ਕੋਲ। ਕਿਸੇ ਨੂੰ ਭਰਮ ਹੋ ਸਕਦਾ ਸੀ ਕਿ ਉਥੇ ਕੋਈ ਭੀਖ ਦਾ ਨਾਟਕ ਖੇਡਿਆ ਜਾ ਰਿਹਾ ਸੀ।

ਕਾਫੀ ਦੇਰ ਪਿਛੋਂ ਕੋਈ ਗੱਡੀ ਆਉਂਦੀ ਹੋਈ ਦਿਖਾਈ ਦਿੱਤੀ ਸੀ। ਮੈਂ ਚੜ੍ਹਨ ਲਈ ਤਿਆਰ ਸਾਂ। ਪਰ ਗੱਡੀ ਉਥੇ ਬਿਨਾਂ ਰੁਕਿਆਂ ਖੜ-ਖੜ ਦੀ ਆਵਾਜ਼ ਕਰਦੀ ਅੱਗੇ ਨਿਕਲ ਗਈ ਸੀ। ਚਲਦੀ ਗੱਡੀ ਵਿਚਲੇ ਖੜੇ ਲੋਕਾਂ ਨੇ ਓਸ ਅਪਾਹਜ ਬਿਰਧ ਔਰਤ ਨੂੰ ਅਤੇ ਮੇਰਾ ਪ੍ਰਸੰਗ ਨੇੜ ਤੋਂ ਦੇਖਿਆ ਹੋਵੇਗਾ। ਗੱਡੀ ਚਲ ਪਈ। ਮੈਂ ਅਤੇ ਬਿਰਧ ਔਰਤ ਫੇਰ ਰਹਿ ਗਏ ਸਾਂ।

ਆਪਣੇ ਰਿਸ਼ਤੇਦਾਰ ਤੋਂ ਮੈਂ ਪੈਸੇ ਮੰਗੇ। ਕਿਸਮਤ ਚੰਗੀ ਸੀ, ਸ਼ਨੀਵਾਰ ਕਾਰਣ ਉਹ ਘਰ ਵਿੱਚ ਹੀ ਮਿਲ ਗਏ ਸਨ। ਮੈਂ ਮੰਗਣ ਵਾਲਾ ਸਾਂ ਡੇਢ ਸੌ। ਪਰ ਮੂੰਹ ਵਿਚੋਂ ਅਚਾਨਕ ਨਿਕਲ ਗਿਆ, ਚਾਰ ਸੌ। ਉਹਨਾਂ ਤੁਰੰਤ ਚਾਰ ਸੌ ਰੁਪਏ ਦੇ ਦਿੱਤੇ। ਮੈਂ ਕਿਹਾ, ਮੈਂ ਹੁਣੇ-ਹੁਣੇ ਭੋਜਨ ਕੀਤਾ ਹੈ। ਅਤੇ ਫੌਰਨ ਮਧੂ ਕੋਲ ਚਲਿਆ ਗਿਆ।

ਰਾਹ ਵਿੱਚ ਢਿੱਡ ਭਰ ਕੇ ਭੋਜਨ ਕੀਤਾ।

ਮਧੂ ਹਾਲੇ ਵੀ ਘਰ ਨਹੀਂ ਪਹੁੰਚਿਆ ਸੀ। ਉਂਜ ਮੈਂ ਮਧੂ ਕੋਲ ਦੋ-ਤਿੰਨ ਦਿਨ ਸੁੱਤੇ ਪਏ ਰਹਿਣ ਤੋਂ ਬਿਨਾਂ ਹੋਰ ਕਰਨਾ ਹੀ ਕੀ ਸੀ? ਮਧੂ ਰਾਤ ਨੂੰ ਜਦੋਂ ਵੀ ਆਉਂਦਾ, ਫੌਰਨ ਸੌਂ ਜਾਂਦਾ। ਅਕਸਰ ਮੈਂ ਹੀ ਗੱਲਾਂ ਕਰਦਾ ਰਹਿੰਦਾ ਸੀ, ਸ਼ਨੀਵਾਰ-ਐਤਵਾਰ ਛੁੱਟੀ ਵਾਲੇ ਦਿਨ ਆਪਾਂ, ਖੂਬ ਸੈਰ ਕਰਾਂਗੇ। ਪਰ ਉਹਦੇ ਆਉਣ ਵਿੱਚ ਹਾਲੇ ਇੱਕ-ਦੋ ਘੰਟੇ ਬਾਕੀ ਸਨ। ਤਾਂ ਮੈਂ ਆਪਣੀ ਪੇਟੀ ਭਰ ਲਈ। ਮਧੂ ਦੇ ਨਾਂ ਮੈਂ ਕੋਈ ਚਿੱਠੀ ਨਾ ਲਿਖੀ। ਤਾਲਾ

ਬੰਦ ਕਰਕੇ ਚਾਬੀ ਕਮਰੇ ਵਿੱਚ ਸੁਟ ਦਿੱਤੀ ਅਤੇ ਪੂਨੇ ਲਈ ਤੁਰ ਪਿਆ।

ਡੇਢ-ਦੋ ਮਹੀਨੇ ਪਿਛੋਂ ਪੂਨੇ ਦਾ ਅਭਿਨੰਦਨ ਕਰਨ ਦਾ ਮੌਕਾ ਮਿਲ ਰਿਹਾ ਸੀ। ਮੈਂ ਖ਼ੁਸ਼ ਸਾਂ। ਉਂਜ ਪੂਨਾ ਕੋਈ ਸੁਰਗ ਤਾਂ ਨਹੀਂ ਹੈ। ਕੁਝ ਲੋਕਾਂ ਲਈ ਉਹ ਅਜਿਹਾ ਹੋ ਸਕਦਾ ਹੈ। ਪਰ ਇਹਨਾਂ ਦੋ ਮਹੀਨਿਆਂ ਵਿੱਚ ਮੈਂ ਸਚਮੁੱਚ ਸ਼ੈਤਾਨ ਵਾਂਗ ਪੜ੍ਹਾਈ ਕੀਤੀ ਸੀ। ਬੰਬਈ ਵਿੱਚ ਇੱਕ ਵਾਰ ਨੌਕਰੀ ਵਿੱਚ ਫਸ ਗਿਆ ਤਾਂ ਫੇਰ ਪੜ੍ਹਾਈ ਲਈ ਏਨਾ ਸਮਾਂ ਨਹੀਂ ਮਿਲ ਸਕੇਗਾ। ਏਸ ਲਈ ਸੋਚਿਆ, ਏਹੀ ਮੌਕਾ ਹੈ, ਸਭ-ਕੁਝ ਪੂਰਾ ਕਰ ਲੈਣਾ ਚਾਹੀਦਾ। ਏਸ ਲਈ ਮੈਂ ਇਮਤਿਹਾਨ ਦਾ ਪਾਠਕ੍ਰਮ ਖਰੀਦ ਲਿਆ ਸੀ। ਬਦਲੀਆਂ ਹੋਈਆਂ ਸਾਰੀਆਂ ਕਿਤਾਬਾਂ ਤੁਰੰਤ ਲੈ ਆਇਆ। ਪੰਦਰਾਂ ਦਿਨ ਵਿੱਚ, ਰਾਤਾਂ ਨੂੰ ਜਾਗ ਕੇ ਇਹਨਾਂ ਨੂੰ ਪੜ੍ਹ ਕੇ ਮੁਕਾ ਛੱਡਿਆ। ਦਿਨੇ ਪੁਸਤਕਾਲੇ ਵਿੱਚ ਚਲਿਆ ਜਾਂਦਾ। ਜ਼ਰੂਰੀ ਨੋਟਸ ਫਟਾਫਟ ਬਣਾ ਲਏ ਸਨ।

ਪਰ ਹਾਲੇ ਵੀ ਮੁੰਬਈ ਤੋਂ ਕੋਈ ਚਿੱਠੀ ਨਹੀਂ ਸੀ ਆਈ। ਚਿੰਤਾ ਹੋਣ ਲੱਗੀ ਸੀ।

ਆਖਰ ਦੋ ਚਿੱਠੀਆਂ ਮਿਲੀਆਂ।

ਪਹਿਲੀ ਘਰ ਤੋਂ ਕਿ ਤੇਰਾ ਇਹੀ ਪਤਾ ਵੀ ਤਾਂ ਸਹੀ ਹੈ ਨਾ? ਬਿਨਾਂ ਸੋਚੇ-ਸਮਝੇ ਤੂੰ ਚਲਿਆ ਗਿਆ। ਇਹ ਚੰਗਾ ਨਹੀਂ ਹੋਇਆ। ਅਸੀਂ ਤੈਨੂੰ ਕਿੰਨਾ ਪਿਆਰ ਕਰਦੇ ਹਾਂ, ਇਹਨੂੰ ਤੂੰ ਸਮਝ ਨਹੀਂ ਸਕੇਂਗਾ। ਪਿਛਲੇ ਦੋ ਮਹੀਨੇ ਸਾਡੇ ਲਈ ਬਹੁਤ ਹੀ ਬੁਰੇ ਸਨ। ਪਿੰਡ ਵਿੱਚ ਕਿਸੇ ਨੂੰ ਪਤਾ ਨਾ ਲੱਗੇ, ਏਸ ਲਈ ਅਸੀਂ ਚੁੱਪ ਸਾਂ। ਅਤੇ ਤੇਰੀ ਚਿੱਠੀ ਦਾ ਚੋਰੀ ਛਿੱਪੇ ਇੰਤਜ਼ਾਰ ਕਰ ਰਹੇ ਸਾਂ। ਮਾਮਾ ਜੀ ਦੀ ਚਿੱਠੀ ਆਈ ਤਾਂ ਕਿਤੇ ਤੇਰੀ ਰਾਜ਼ੀ-ਖੁਸ਼ੀ ਦਾ ਪਤਾ ਲੱਗਿਆ। ਤੂੰ ਉਹਨਾਂ ਕੋਲ ਨੌਕਰੀ ਲਈ ਕਿਉਂ ਗਿਆ? ਉਂਜ ਤੈਨੂੰ ਨੌਕਰੀ ਦੀ ਕੀ ਲੋੜ ਹੈ? ਕੀ ਤੈਨੂੰ ਪੈਸਿਆਂ ਲਈ ਅਸੀਂ ਕਦੀ ਪਰੇਸ਼ਾਨ ਕੀਤਾ ਸੀ? ਇੰਗਲੇ ਸਾਹਿਬ ਤੋਂ ਤੈਨੂੰ ਐਨੇ ਪੈਸੇ ਨਹੀਂ ਲੈਣੇ ਚਾਹੀਦੇ ਸਨ। ਉਹਨਾਂ ਦੇ ਚਾਰ ਸੌ ਰੁਪਏ ਅਸੀਂ ਭੇਜ ਦਿੱਤੇ ਹਨ। ਤੈਨੂੰ ਲੋੜ ਹੈ ਤਾਂ ਖ਼ਬਰ ਕਰੇਂ। ਤੇਰਾ ਪਤਾ ਏਹੀ ਹੈ ਨਾ? ਅਸੀਂ ਲੰਬੀਆਂ-ਲੰਬੀਆਂ ਚਿੱਠੀਆਂ ਅੱਡ ਅੱਡ ਪਤਿਆਂ ਉੱਤੇ ਭੇਜੀਆਂ। ਥਕ ਗਏ ਪਰ ਕੋਈ ਲਾਭ ਨਾ ਹੋਇਆ, ਏਸ ਲਈ ਇਹ ਛੋਟੀ ਜਿਹੀ ਚਿੱਠੀ ਲਿਖੀ ਹੈ।

ਦੂਜੀ ਚਿੱਠੀ ਮਾਮਾ ਜੀ ਦੀ ਸੀ - ਕਿ ਤੇਰੇ ਲਈ ਨੌਕਰੀ ਢੂੰਡ ਰੱਖੀ ਸੀ। ਪਰ ਤੇਰੇ ਪਿਤਾ ਜੀ ਨੇ ਸਾਨੂੰ ਹੀ ਦੋਸ਼ ਦਿੱਤਾ ਅਤੇ ਖ਼ਬਰਦਾਰ ਕੀਤਾ ਕਿ ਉਹਨੂੰ ਨੌਕਰੀ - ਨੂਕਰੀ ਦੇ ਫੰਦੇ ਵਿੱਚ ਨਾ ਫਸਾਉਣਾ।

ਇਸ ਪਿਛੋਂ ਮਹੀਨੇ ਤੱਕ ਚੁੱਪ ਬੈਠਾ ਰਿਹਾ।

ਇਕ ਵਾਰ ਸੜਕ ਉੱਤੇ ਨਾਨੇ ਅਤੇ ਮਾਸੀ ਨਾਲ ਅਚਾਨਕ ਮੁਲਾਕਾਤ ਹੋ ਗਈ ਸੀ। ਉਹਨਾਂ ਭਰੀ ਹੋਈ ਸੜਕ ਉੱਤੇ ਮੇਰੀ ਖੁੰਬ ਠੱਪੀ ਸੀ। ਤੂੰ ਪੂਨਾ ਕਦੋਂ ਆਇਆ? ਰਹਿੰਦਾ ਕਿੱਥੇ ਏਂ? ਇਕ ਅੱਧ ਵਾਰ ਸਾਡੇ ਕੋਲ ਨਹੀਂ ਆ ਸਕਦਾ ਸੀ? ਤੇਰੇ ਮਾਂ-ਪਿਉ ਨੇ ਲੰਬੀਆਂ-ਲੰਬੀਆਂ ਚਿੱਠੀਆਂ ਲਿਖ ਕੇ ਸਾਨੂੰ ਹੀ ਦੋਸ਼ ਦਿੱਤਾ ਹੈ ਕਿ ਅਸੀਂ ਤੇਰੀ ਵੱਲ

ਧਿਆਨ ਨਹੀਂ ਕਰਦੇ। ਏਸੇ ਸ਼ਹਿਰ ਵਿੱਚ ਤੁਸੀਂ ਲੋਕ ਰਹਿੰਦੇ ਹੋ, ਫੇਰ ਵੀ ਸਾਡੇ ਮੁੰਡੇ ਨੂੰ ਚੰਗੇ ਸੰਸਕਾਰ ਨਹੀਂ ਦੇ ਸਕੇ?

ਹੁਣ ਦੱਸੋ, ਕੀ ਤੁਸੀਂ ਬੱਚੇ ਹੋ ਜਿਹੜਾ ਇਸ ਤਰ੍ਹਾਂ ਪੇਸ਼ ਆਉਂਦੇ ਹੋ। ਤੁਹਾਡਾ ਸਾਡੇ ਕੋਲ ਨਾ ਆਉਣ ਕਰਕੇ ਸਾਡਾ ਕੋਈ ਨੁਕਸਾਨ ਨਹੀਂ। ਜਿਹੜਾ ਆਏਗਾ ਉਹਦੇ ਲਈ ਘਰ ਹੈ ਜਿਹੜਾ ਚਲਿਆ ਜਾਵੇ ਉਹਦੇ ਲਈ ਦਰ ਹੈ। ਤੂੰ ਆਵਾਰਾ ਏਂ। ਤੇਰੇ ਵਰਗੀ ਸੰਤਾਨ ਸਾਡੇ ਵੰਸ਼ ਵਿੱਚ ਛਪੰਜਾ ਪੁਸ਼ਤਾਂ ਤੋਂ ਕਦੀ ਪੈਦਾ ਨਹੀਂ ਹੋਈ ਸੀ। ਅਤੇ ਫੇਰ ਜੇਬਾਂ ਵਿੱਚ ਸਿਗਰਟਾਂ ਦਾ ਪੈਕਟ ਲੈ ਕੇ ਅਵਾਰਾਗਰਦੀ ਕਰਦੇ ਰਹਿੰਦੇ ਹੋ।

ਮਤਲਬ, ਕੁਲ ਮਿਲਾ ਕੇ ਨੌਕਰੀ ਵਾਲੀ ਗੱਲ ਹਵਾ ਵਿੱਚ ਲਟਕ ਗਈ ਸੀ। ਆਪਣੇ ਤੋਂ ਸਭ-ਕੁਝ ਸਿਰੇ ਚੜ੍ਹਨ ਵਾਲਾ ਨਹੀਂ ਹੈ। ਜਿਥੇ-ਕਿਤੇ ਘਰ ਬਾਰੇ ਸੋਚਿਆ ਬਣ ਕੇ ਖੜਾ ਹੋ ਜਾਂਦਾ ਹੈ। ਇਹ ਮੇਰੇ ਪੈਰ ਪੂਰੀ ਤਰ੍ਹਾਂ ਘਰ ਵਿੱਚ ਫਸ ਗਏ ਹਨ। ਇਕੱਲਾ ਜੁ ਹਾਂ।

ਇਸ ਪਿਛੋਂ ਨਿਸਚਿਤ ਰੂਪ ਵਿੱਚ ਡਾਕਟਰ ਕੋਲ ਜਾਣ ਲੱਗ ਪਿਆ ਸਾਂ, ਟੀਕੇ ਲੁਆਉਣ ਲੱਗ ਪਿਆ ਸਾਂ। ਡਾਕਟਰ ਨੇ ਕਿਹਾ, ਇੱਕ ਸਾਲ ਵਿੱਚ ਤੈਨੂੰ ਠੀਕ ਕਰ ਦਿਆਂਗਾ। ਪਰ ਇਲਾਜ ਬਾਕਾਇਦਗੀ ਨਾਲ ਕਰਾਉਣਾ ਪਵੇਗਾ। ਮੈਂ ਸਾਰੇ ਝਮੇਲਿਆਂ ਨੂੰ ਇੱਕ ਪਾਸੇ ਕਰ ਦਿੱਤਾ ਅਤੇ ਹਰ ਮੰਗਲਵਾਰ ਡਾਕਟਰ ਕੋਲ ਜਾਣ ਲੱਗ ਪਿਆ ਸੀ। ਦੁਆਈ ਲਗਾਤਾਰ ਲੈ ਰਿਹਾ ਸੀ। ਡਾਕਟਰ ਨੂੰ ਦਿਖਾ ਕੇ ਬਾਹਰ ਨਿਕਲਦਾ ਅਤੇ ਹੇਠਾਂ ਸ਼ਾਹੀ ਹੋਟਲ ਵਿੱਚ ਨਾਸ਼ਤਾ ਕਰ ਲੈਂਦਾ ਅਤੇ ਬੈਠਾ ਗਾਣੇ ਸੁਣਦਾ ਰਹਿੰਦਾ। ਬਹਿਰਿਆਂ ਨੂੰ ਭਰਵੀਂ ਟਿੱਪ ਦੇਣ ਲੱਗ ਪਿਆ ਸਾਂ। ਮੈਂ ਕਿਹਾ, ਛੱਡੋ ਸਾਰੀਆਂ ਗੱਲਾਂ ਨੂੰ। ਜਾਨ ਸੁਖੀ ਤਾਂ ਸਾਰੇ ਸੁਖੀ।

ਪਰ ਏਸ ਤਰ੍ਹਾਂ ਮੌਜ ਕਰਨਾ ਵੀ ਸਾਡੇ ਲਈ ਕਿੱਥੇ ਆਸਾਨ ਸੀ? ਦੇਰ ਤੱਕ ਸੌਣ ਦੀ ਆਦਤ ਬਰਕਰਾਰ ਸੀ। ਅਤੇ ਫੇਰ ਜੋ ਵੀ ਕਰ ਰਿਹਾ ਸਾਂ ਸਭ ਦੂਜਿਆਂ ਲਈ ਹੀ ਤਾਂ ਕਰ ਰਿਹਾ ਸੀ। ਆਪਣੇ ਲਈ ਇਹਦੇ ਵਿੱਚ ਕੀ ਸੀ, ਇਸ ਉੱਤੇ ਕਾਫੀ ਸੋਚਿਆ ਪਰ ਕੋਈ ਉਤਰ ਨਹੀਂ ਮਿਲ ਰਿਹਾ ਸੀ।

ਤਾਂ ਫੇਰ ਕੀ ਕੀਤਾ ਜਾਵੇ? ਇਹ ਦੇਸ਼ ਹੀ ਭਿਖਾਰੀ ਹੈ। ਏਥੇ ਨੌਜੁਆਨਾਂ ਦੇ ਕਰਨ ਲਈ ਕੁਝ ਵੀ ਨਹੀਂ ਹੈ। ਸਾਰਾ ਮਾਹੌਲ ਬੁੱਢਾ ਹੈ। ਏਥੋਂ ਦੇ ਨੌਜੁਆਨ ਬਿਲਕੁਲ ਮੇਰੇ ਵਾਂਗ ਹਨ। ਲਗਦਾ ਹੈ, ਏਥੇ ਜਲਦੀ-ਜਲਦੀ ਬੁੱਢੇ ਹੋ ਜਾਈਏ ਤਾਂ ਹੀ ਕੋਈ ਸੰਤੁਸ਼ਟੀ ਸੰਭਵ ਹੈ। ਯੁਵਾ ਚੇਤਨਾ ਦਿਆਂ ਝਮੇਲਿਆਂ ਵਿੱਚ ਪਏ ਨਹੀਂ ਕਿ ਸਮਝੋ ਪਰੇਸ਼ਾਨੀ ਸ਼ੁਰੂ। ਮਤਲਬ ਇਹ ਕਿ ਅਸੀਂ ਬਿਲਕੁਲ ਉਚਿੱਤ ਦੇਸ਼ ਵਿੱਚ ਪੈਦਾ ਹੋਏ ਹਾਂ।

ਸਾਰੀ ਦੁਨੀਆ ਭਿਖਾਰੀ ਹੈ। ਏਥੇ ਸਿਰਫ਼ ਇੱਕ ਵਿਚਾਰ ਚਲਦਾ ਆ ਰਿਹਾ ਹੈ ਕਿ ਯੁਵਕਾਂ ਨੂੰ ਕੁਝ ਤਾਂ ਕਰਨਾ ਚਾਹੀਦਾ ਹੈ। ਪਰ ਕਰ-ਕਰਾ ਕੇ ਜੋ ਹੱਥ ਆਉਂਦਾ ਹੈ, ਉਹ ਸਿਵਾ ਬੁਢਾਪੇ ਦੇ ਹੋਰ ਕੁਝ ਹੁੰਦਾ ਹੀ ਨਹੀਂ।

ਪਿਛਲੀਆਂ ਛੁੱਟੀਆਂ ਵਿੱਚ ਸੋਚਿਆ ਸੀ ਕਿ ਪ੍ਰੀਖਿਆ-ਪਰੂਖਿਆ ਕੁਝ ਨਹੀਂ ਦੇਣੀ ਹੈ। ਕਿਸੇ ਵੀ ਚੱਕਰ ਵਿੱਚ ਨਹੀਂ ਫਸਣਾ ਹੈ। ਘੁਟਣ ਹੁੰਦਿਆਂ ਹੀ ਦਾਇਰੇ ਨੂੰ ਤੋੜ ਦੇਣਾ ਜ਼ਰੂਰੀ ਹੈ।

ਪਰ ਇਹ ਸਾਰੇ ਇਰਾਦੇ ਭੁਲਾਉਣੇ ਪਏ ਸਨ। ਅੱਜ ਫੇਰ ਯੂਨੀਵਰਸਿਟੀ ਦੀ ਉਸ ਫਾਲਤੂ ਡਿਗਰੀ ਲਈ ਏਸ ਸਾਲ ਨੂੰ ਕਿੱਲੀ ਉੱਤੇ ਟੰਗਣਾ ਪੈ ਰਿਹਾ ਹੈ।

ਫੇਰ ਵੀ ਮੈਂ ਪੂਰਾ ਸਾਲ ਐਸ਼ ਕਰਦਿਆਂ ਗੁਜ਼ਾਰ ਦਿੱਤਾ ਸੀ। ਪੜ੍ਹਾਈ ਕਰਨੀ ਨਹੀਂ

ਹੈ। ਹੁਣ ਤਾਂ ਮਨ-ਚਾਹਿਆ ਸਭ-ਕੁਝ ਕਰਦੇ ਰਹਿਣਾ ਹੈ। ਸੈਰ, ਮਟਰਗਸ਼ਤੀ, ਹੋਟਲਾਂ ਵਿੱਚ ਚਾਰ-ਚਾਰ ਘੰਟੇ ਬੈਠੇ ਰਹਿਣਾ, ਮਨ ਵਿੱਚ ਜਦੋਂ ਆਇਆ ਤਾਂ ਫਿਲਮਾਂ, ਕਦੀ ਇਕੱਲੇ ਤੇ ਕਦੀ ਪੈ ਨੂੰ ਨਾਲ ਲੈ ਕੇ ਮਾਥੇਰਾਨ, ਮਹਾਂਬਲੇਸ਼ਵਰ ਦੀ ਸੈਰ।

ਪੈ ਮੇਰਾ ਨਵਾਂ ਦੋਸਤ। ਲਾਜ ਉੱਤੇ ਮੇਰੇ ਨਾਲ ਵਾਲੇ ਕਮਰੇ ਵਿੱਚ ਰਹਿੰਦਾ ਹੈ। ਤਿੰਨ ਸੌ ਰੁਪੇ ਤਨਖ਼ਾਹ ਲੈਂਦਾ ਹੈ। ਸਾਰੇ ਖਰਚ ਕਰ ਦਿੰਦਾ ਹੈ। ਢੰਗ ਦੇ ਕੱਪੜੇ ਸਮੇਂ ਸਿਰ ਖਾਣਾ-ਪੀਣਾ, ਨਿਯਮ ਨਾਲ ਸੰਗੀਤ ਦੀ ਕਲਾਸ ਅਤੇ ਮੇਰੇ ਨਾਲ ਸੈਰ ਲਈ ਤਿਆਰ। ਇਹਨਾਂ ਗੱਲਾਂ ਵਿੱਚ ਕੋਈ ਬੁਰਾਈ ਤਾਂ ਨਹੀਂ ਹੈ। ਸਾਡੇ ਨਾਲ ਮਿੱਤਰਾਂ ਵਾਂਗ ਪੇਸ਼ ਆਉਂਦਾ ਹੈ ਨਾ? ਹੋਰ ਕੀ ਚਾਹੀਦਾ? ਪੈ ਵਰਗੇ ਲੋਕਾਂ ਨਾਲ ਜੇ ਪੂਰਾ ਸਮਾਜ ਭਰਿਆ ਹੋਵੇ ਤਾਂ ਕਿਸੇ ਨੂੰ ਕਿਸੇ ਨਾਲ ਦੁੱਖ ਦੀ ਕੋਈ ਗੁੰਜਾਇਸ਼ ਹੀ ਨਹੀਂ ਰਹੇਗੀ। ਪੈ ਦੀ ਇੱਕ ਗੱਲ ਬੁਰੀ ਸੀ। ਉਹ ਰੰਡੀਬਾਜ਼ ਸੀ। ਏਸ ਸਬੰਧ ਵਿੱਚ ਮੈਂ ਉਹਨੂੰ ਕਦੀ ਕੁਝ ਨਹੀਂ ਕਿਹਾ। ਉਹਦਾ ਕਮਰਾ ਜਦੋਂ ਵੀ ਬੰਦ ਹੁੰਦਾ, ਮੈਂ ਕਦੀ ਦਸਤਕ ਨਹੀਂ ਦਿੱਤੀ। ਰਾਤ-ਬਰਾਤੇ ਪੌੜੀਆਂ ਚੜ੍ਹਦੇ ਸਮੇਂ ਮੈਂ ਉਹਦੇ ਨਾਲ ਕਿਸੇ ਕੁੜੀ ਨੂੰ ਉਤਰਦਿਆਂ ਦੇਖ ਵੀ ਲੈਂਦਾ, ਤਾਂ ਵੀ ਓਧਰ ਧਿਆਨ ਨਾ ਦਿੰਦਾ। ਬਸ ਉਹਨੂੰ ਹੈਲੋ ਆਖਦਾ ਅਤੇ ਸਿੱਧਾ ਉਪਰ ਆਪਣੇ ਕਮਰੇ ਵਿੱਚ।

ਪੈ ਹਰ ਰੋਜ਼ ਨਵੀਆਂ-ਨਵੀਆਂ ਕੁੜੀਆਂ ਲੈ ਕੇ ਆਉਂਦਾ। ਇੱਕ ਵਾਰ ਮੈਂ ਦੇਖਿਆ ਕਿ ਮੇਰੇ ਨਾਲ ਕਦੀ ਪੜ੍ਹਨ ਵਾਲੀ ਚੰਗੇ ਘਰ ਦੀ ਇੱਕ ਕੁੜੀ ਉਹਦੇ ਨਾਲ ਸੀ।

ਹਾਂ, ਇੱਕ ਵਾਰ ਮੈਂ ਪੈ ਉੱਤੇ ਗੁੱਸੇ ਹੋਇਆ ਸਾਂ।

ਰਾਤ ਦੇ ਕੋਈ ਦਸ ਵਜੇ ਹੋਣਗੇ। ਮੈਂ ਕਮਰੇ ਵਿੱਚ ਆਇਆ ਸਾਂ। ਦਰਵਾਜ਼ਾ ਖੋਲ੍ਹਿਆ। ਏਨੇ ਵਿੱਚ ਪੈ ਪੌੜੀਆਂ ਚੜ੍ਹ ਕੇ ਉੱਪਰ ਆਇਆ ਸੀ। ਉਹਦੇ ਪਿੱਛੇ-ਪਿੱਛੇ ਦੋ ਕੁੜੀਆਂ। ਦੋਵੇ ਨਾਬਾਲਿਗ ਅਤੇ ਸੁੰਦਰ ਸਨ। ਪੈ ਮੇਰੇ ਕੋਲ ਆ ਗਿਆ ਸੀ। ਪਰ ਉਹ ਦੋਵੇਂ ਹੇਠਾਂ ਪੌੜੀਆਂ ਵਿੱਚ ਰੁਕ ਗਈਆਂ ਸਨ।

ਪੈ ਨੇ ਕਿਹਾ, ਸਾਂਗਵੀਕਰ, ਪਲੀਜ਼ ਇੱਕ ਗੱਲ ਕਰੋ, ਉਹ ਦੂਜੀ, ਲਾਲ ਸਕ੍ਰਟ ਵਾਲੀ ਹੈ ਨਾ - ਬਾਬ ਵਾਲੀ ਨਹੀਂ ਦੂਜੀ - ਉਹਨੂੰ ਤੂੰ ਆਪਣੇ ਕਮਰੇ ਵਿੱਚ ਲੈ ਕੇ ਬੈਠ। ਮੈਂ ਇੱਕ ਨੂੰ ਅੰਦਰ ਲੈ ਜਾਂਦਾ ਹਾਂ।

ਪੈ; ਕੀ ਮਤਲਬ ਹੈ ਤੇਰਾ?

ਓ ਬਈ, ਉਹ ਬਾਬੀ ਆਉਣ ਲਈ ਤਿਆਰ ਹੈ। ਪਰ ਦੂਜੀ ਕਹਿੰਦੀ ਹੈ ਕਿ ਉਦੋਂ ਤੀਕ ਮੈਂ ਕੀ ਕਰਾਂ? ਏਸ ਲਈ ਮੈਂ ਚਾਹੁੰਦਾ ਹਾਂ ਕਿ ਤੂੰ ਥੋੜ੍ਹੀ ਦੇਰ ਲਈ ਉਹਨੂੰ ਆਪਣੇ ਕਮਰੇ ਵਿੱਚ ਬਿਠਾਈ ਰੱਖ। ਕੁਝ ਵੀ ਕਰ।

ਨਹੀਂ। ਸੌਰੀ ਪੈ।

ਅਤੇ ਮੈਂ ਕਮਰੇ ਵਿੱਚ ਘੁਸ ਗਿਆ। ਮੈਂ ਅੰਦਰੋਂ ਦਰਵਾਜ਼ਾ ਬੰਦ ਕਰ ਲਿਆ। ਦੋਨੋ ਕੁੜੀਆਂ ਬੜੀ ਉਤਸੁਕਤਾ ਨਾਲ ਸਾਡੀ ਵੱਲ ਦੇਖ ਰਹੀਆਂ ਸਨ। ਮੈਂ ਪੈ ਦਾ ਸ਼ਿਕਾਰ ਗੁਆ ਦਿੱਤਾ ਸੀ। ਉਹਨੇ ਇਹਨਾਂ ਸਕੂਲੀ ਕੁੜੀਆਂ ਨੂੰ ਬੜੇ ਜਤਨਾਂ ਨਾਲ ਪ੍ਰਾਪਤ ਕੀਤਾ ਸੀ। ਪਰ ਇਹ ਦੋਨੋਂ ਕੁੜੀਆਂ ਐਨੀਆਂ ਸ਼ਰਮੀਲੀਆਂ ਸਨ ਕਿ ਇੱਕ-ਦੂਜੀ ਨੂੰ ਛੱਡ ਕੇ ਇਕੱਲੀ ਜਾਣਾ ਨਹੀਂ ਚਾਹੁੰਦੀਆਂ ਸਨ।

ਪਿਛੋਂ ਰਾਤ ਨੂੰ ਪੈ ਨੇ ਮੈਨੂੰ ਕਿਹਾ, ਸਾਂਗਵੀਕਰ ਤੇਰੀ ਗੱਲ ਵੀ ਸਹੀ ਸੀ।.ਪਰ ਕੁਝ

ਵੀ ਆਖੋ, ਤੂੰ ਆਖ਼ਰ ਖ਼ੂਬ ਨਿਕਲਿਆ।

ਬੂੰਦੀ ਸਾਰੇ ਅਰਥਾਂ ਵਿੱਚ ਪੂਰੀ ਨਾਰੀ ਸੀ। ਰੰਗ, ਚਿਹਰਾ, ਉਂਗਲੀਆਂ, ਅੱਖਾਂ, ਛਾਤੀ, ਗਰਦਣ – ਪੂਰੀ ਨਾਰੀ। ਸਲਿਮ।

ਉਹਨੇ ਹੀ ਕਿਹਾ ਸੀ, ਮੈਂ ਤੈਨੂੰ ਜਾਣਦੀ ਹਾਂ। ਅਸੀਂ ਫਲਾਂ-ਫਲਾਂ ਥਾਂ ਉੱਤੇ ਪਹਿਲੀ ਵਾਰ ਮਿਲੇ ਸਾਂ। ਦੇਸ਼ਪਾਂਡੇ ਅੱਜ ਕੱਲ੍ਹ ਦਿੱਲੀ ਵਿੱਚ ਹੈ। ਤੇਰੇ ਬਾਰੇ ਕਿੰਨੀ ਮਹਾਨ ਰਾਇ ਹੈ ਉਹਦੀ ਵਗੈਰਾ।

ਮੈਂ ਕਿਹਾ, ਦੇਸ਼ ਪਾਂਡੇ ਬਿਲਕੁਲ ਬੁੱਧੂ ਹੈ।

ਉਹਨੇ ਕਿਹਾ, ਬਿਲਕੁਲ ਸਹੀ।

ਫੇਰ ਓਸੇ ਨੇ ਕਿਹਾ, ਕਿੱਥੇ ਜਾ ਰਹੇ ਹੋ?

ਮੈਂ ਕਿਹਾ, ਹੁਣ ਜਦੋਂ ਐਨਾ ਚਿਰ 'ਗਿਆਨੇਸ਼ਵਰੀ' ਪੜ੍ਹ ਲਈ ਹੈ ਤਾਂ ਚਾਹ ਤਾਂ ਬਹੁਤ ਜ਼ਰੂਰੀ ਹੈ।

ਮੇਰੇ ਸਿਰਫ਼ ਪੁੱਛ ਲੈਣ ਉੱਤੇ ਉਹ ਮੇਰੇ ਨਾਲ ਚਲੀ ਆਈ ਸੀ।

ਉਹਨੂੰ ਇੱਕ ਆਦਤ ਸੀ, ਲਗਾਤਾਰ ਬੁੜਬੁੜ ਕਰਦੀ ਰਹਿੰਦੀ। ਮੈਨੂੰ ਜਾਪਿਆ, ਉਹਨੂੰ ਕੋਈ ਸਰੋਤਾ ਚਾਹੀਦਾ ਹੈ। ਏਸੇ ਲਈ ਤਾਂ ਇਹ ਸਾਡੇ ਪਿੱਛੇ ਪਈ ਹੋਈ ਹੈ। ਕਈ ਵਾਰ ਮੈਂ ਕੈਂਟੀਨ ਵਿੱਚ ਇਕੱਲਾ ਬੈਠਾ ਹੁੰਦਾ, ਉਹ ਮੈਨੂੰ ਫੜ ਲੈਂਦੀ। ਪਰ ਉਂਜ ਵੀ ਇਹਦੀ ਏਹੀ ਖ਼ੂਬੀ ਸੀ। ਕੁਲ ਮਿਲਾ ਕੇ ਉਹਦੇ ਕਾਰਣ ਮੈਂ ਕਦੀ ਅੱਕਿਆ ਨਹੀਂ ਸਾਂ। ਉਹਦੇ ਕੋਲ ਨਵੇਂ-ਨਵੇਂ ਕਿੱਸਿਆਂ ਦਾ ਜ਼ਖ਼ੀਰਾ ਭਰਿਆ ਪਿਆ ਰਹਿੰਦਾ।

ਪਰਸੋਂ ਫਲਾਂ ਰਾਜਨੀਤਕ ਨੇਤਾ ਨੇ ਕੀ ਕਿਹਾ ਸੀ, ਉਸ ਪਿਛੋਂ ਉਸ ਨੇਤਾ ਦੀਆਂ ਪ੍ਰਾਈਵੇਟ ਗੱਲਾਂ ਸ਼ੁਰੂ। ਫਲਾਣੀ ਪੁਸਤਕ ਤੁਹਾਨੂੰ ਕਿਹੋ ਜੇਹੀ ਲੱਗੀ? ਫਿਲਮਾਂ ਬਾਰੇ ਤਾਂ ਪੁੱਛੋ ਹੀ ਨਾ। ਉਹਨੂੰ ਆਪਣੇ ਭਰਾ ਤੋਂ ਫ਼ਿਲਮ ਦਾ ਪਾਸ ਮਿਲ ਜਾਂਦਾ। ਕਦੇ ਦੋ ਪਾਸ ਮਿਲ ਜਾਂਦੇ ਤਾਂ ਉਹ ਮੈਨੂੰ ਜਾਣ ਲਈ ਕਹਿੰਦੀ। ਪਰ ਮੈਂ ਇਹ ਕਹਿ ਕੇ ਟਾਲ ਦਿੰਦਾ ਕਿ ਮੈਂ ਤਾਂ ਇਹ ਫਿਲਮ ਪਹਿਲਾਂ ਹੀ ਦੇਖੀ ਹੋਈ ਹੈ। ਅਤੇ ਫੇਰ ਉਸ ਫਿਲਮ ਨੂੰ ਪਿਛੋਂ ਇਕਲੇ ਹੀ ਦੇਖ ਲੈਂਦਾ।

ਬੂੰਦੀ ਨੇ ਉਸਦੀ ਨਜ਼ਰ ਵਿੱਚ ਕਿਸੇ ਬਹੁਤ ਚੰਗੀ ਫਿਲਮ ਦਾ ਜ਼ਿਕਰ ਕੀਤਾ ਸੀ। ਕਹਿਣ ਲੱਗੀ, ਤੂੰ ਜ਼ਰੂਰ ਦੇਖ ਆ। ਕਿਸੇ ਘਰ ਵਿੱਚ ਬੱਚਿਆਂ ਨੂੰ ਭੂਤਾਂ ਨੇ ਪਛਾੜ ਦਿੱਤਾ ਹੈ। ਬੱਚੇ ਬੜੇ ਸ਼ਰਾਰਤੀ। ਬੱਚਿਆਂ ਦੀ ਟੀਚਰ ਭੂਤਾਂ ਨੂੰ ਲੱਭ ਲੈਂਦੀ ਹੈ। ਛੱਤ ਉੱਤੇ ਉਹਨੂੰ ਪਹਿਲਾਂ ਇੱਕ ਅਸਪਸ਼ਟ-ਜਿਹਾ ਭੂਤ ਨਜ਼ਰ ਆਉਂਦਾ ਹੈ। ਕੋਟ ਪਾਇਆ ਹੋਇਆ, ਚੌਕੋਰ ਚਿਹਰੇ ਵਾਲਾ। ਉੱਪਰ ਪੰਛੀਆਂ ਦੀ ਭੀੜ ਅਤੇ ਸੂਰਜ ਦੀ ਤੇਜ਼ ਧੁੱਪ ਦੇ ਕਾਰਣ ਉਹਦੀਆਂ ਅੱਖਾਂ ਚੁੰਧਿਆ ਜਾਂਦੀਆਂ ਹਨ। ਭੂਤ ਬਹੁਤ ਹੀ ਘੱਟ ਦਿਖਾਈ ਦੇ ਰਿਹਾ ਸੀ। ਤਾਂ ਟੀਚਰ ਭੱਜੀ-ਭੱਜੀ ਛੱਤ ਉੱਤੇ ਪਹੁੰਚੀ ਕੀ ਦੇਖਦੀ ਹੈ ਕਿ ਸੈਂਕੜੇ ਕਬੂਤਰ ਅਤੇ ਉਹਨਾਂ ਦੀਆਂ ਆਵਾਜ਼ਾਂ ਸੁਣਾਈ ਦੇ ਰਹੀਆਂ ਹਨ। ਇਹ ਸ਼ੋਰ ਤਾਂ ਬਹੁਤ ਹੀ ਖ਼ੂਬਸੂਰਤ ਹੈ। ਤੁਸੀਂ ਜ਼ਰੂਰ ਦੇਖੋ।

ਪਿਛੋਂ ਮੈਂ ਇਹ ਫਿਲਮ ਦੇਖੀ ਸੀ। ਉਸ ਸ਼ਾਟ ਵੱਲ ਹੀ ਮੇਰਾ ਧਿਆਨ ਸੀ। ਕਦੋਂ ਆਉਂਦਾ ਹੈ, ਦੇਖਦਾ ਰਿਹਾ ਸੀ। ਬੂੰਦੀ ਦਾ ਵਰਣਨ ਬਿਲਕਲ ਸਹੀ-ਸਹੀ ਸੀ। ਉਹ ਦ੍ਰਿਸ਼ ਤਾਂ ਬਹੁਤ ਖ਼ੂਬਸੂਰਤ ਸੀ।

ਉਸ ਪਿਛੋਂ ਇੱਕ ਵਾਰ ਫੇਰ ਬੂੰਦੀ ਮਿਲੀ ਸੀ। ਪਰ ਫਿਲਮ ਬਾਰੇ ਕੁਝ ਵੀ ਨਾ ਬੋਲੀ ਏਸ ਵਾਰ ਬਿਲਕੁਲ ਨਵੀਂ ਗੱਲ।

ਸਾਂਗਵੀਕਰ, ਕੱਲ੍ਹ ਬੜਾ ਸੁਆਦ ਆਇਆ। ਹੇਠਾਂ ਵਾਲੀ ਮੰਜ਼ਿਲ ਉੱਤੇ ਮਕਾਨ-ਮਾਲਿਕ ਦਾ ਨਾਨਿਆ ਨਾਂ ਦਾ ਇੱਕ ਬਾਂਦਰ ਹੈ। ਮੈਂ ਕਾਲਜ ਜਾ ਰਹੀ ਸਾਂ। ਮੈਂ ਮਖੌਲ ਦੇ ਤੌਰ 'ਤੇ ਸਾਈਕਲ ਦੀ ਚਾਬੀ ਬਾਂਦਰ ਦੇ ਸਾਹਮਣੇ ਕਰ ਦਿੱਤੀ। ਬਾਂਦਰ ਨੇ ਛਾਲ ਮਾਰੀ ਅਤੇ ਉਹਨੇ ਮੈਥੋਂ ਚਾਬੀ ਖੋਹ ਲਈ ਅਤੇ ਉਹਨੂੰ ਨਿਗਲ ਗਿਆ। ਮੈਨੂੰ ਲੱਗਿਆ ਹੁਣ ਚਾਬੀ ਗਈ। ਹੁਣ ਕਾਲਜ ਪੈਦਲ ਜਾਣ ਦੀ ਸਥਿਤੀ ਸੀ। ਬਾਬੂ ਮੇਰੀ ਸਾਈਕਲ ਚਾਬੀ ਵਾਲੇ ਕੋਲ ਲੈ ਗਿਆ। ਮਕਾਨ-ਮਾਲਿਕ ਜਦੋਂ ਮੁੜਿਆ, ਅਸੀਂ ਨਾਨਿਆ ਬਾਰੇ ਉਹਦੇ ਨਾਲ ਉਲਝ ਗਏ ਸਾਂ। ਮਾਲਿਕ ਨੇ ਕਿਹਾ, ਇੱਕ ਬ੍ਰੈੱਡ ਦਾ ਟੁਕੜਾ ਲਿਆਉ। ਉਹਨਾਂ ਬ੍ਰੈੱਡ ਨਾਨਿਆ ਨੂੰ ਦਿਖਾਈ ਅਤੇ ਕਿਹਾ, ਨਾਨਿਆ ਚਾਬੀ ਕੱਢੋ। ਤਾਂ ਨਾਨਿਆ ਨੇ ਫੌਰਨ ਮੂੰਹ ਅੰਦਰੋਂ ਦੂਰ ਤੋਂ ਚਾਬੀ ਕੱਢ ਕੇ ਧਰਤੀ ਉੱਤੇ ਰੱਖ ਦਿੱਤੀ ਅਤੇ ਬ੍ਰੈੱਡ ਖਾਣ ਲੱਗਾ। ਹੁਣ ਸਾਡੇ ਕੋਲ ਸਾਈਕਲ ਦੀਆਂ ਦੋ ਚਾਬੀਆਂ ਹਨ।

ਏਸ ਤਰ੍ਹਾਂ ਦੀਆਂ ਊਟ-ਪਟਾਂਗ ਗੱਲਾਂ ਕਰਦੇ ਰਹਿਣ ਦਾ ਬੂੰਦੀ ਨੂੰ ਬੜਾ ਸ਼ੌਕ ਸੀ। ਇੱਕ ਵਾਰ ਉਹਨੇ ਕਿਹਾ, ਮੈਂ ਅੱਜ ਦੋ ਪਾਸ ਲਿਆਈ ਹਾਂ। ਅੱਜ ਆਪਾਂ ਫਿਲਮ ਦੇਖਣ ਜ਼ਰੂਰ ਜਾਣਾ ਹੈ।

ਮੈਂ 'ਨਾਂਹ' ਕੀਤੀ।

ਉਹਨੇ ਕਿਹਾ, ਤਾਂ ਫੇਰ ਟਹਿਲਣ ਲਈ ਕਿਤੇ ਦੂਰ ਚਲੇਂਗਾ।

ਮੈਂ 'ਨਾਂਹ' ਆਖੀ।

ਧੌਣ ਟੇਢੀ ਕਰਦਿਆਂ ਉਹਨੇ ਕਿਹਾ, ਅੱਜ ਹਵਾ ਕਿੰਨੀ ਸੁਹਾਵਣੀ ਹੈ।

ਮੈਂ ਕਿਹਾ, ਹਾਂ।

ਫੇਰ ਚਲਿਆ ਜਾਵੇ? ਕੀ ਖ਼ਿਆਲ ਹੈ?

ਮੈਂ ਉਹਦੇ ਸਾਰੇ ਨਖਰੇ ਦੇਖ ਹੀ ਰਿਹਾ ਸਾਂ। ਮੈਂ ਸਿਗਰਟ ਜਲਾਈ।

ਮੇਰੇ ਕੰਨ ਕੋਲ ਆਪਣੇ ਬੁੱਲ ਲਿਆ ਕੇ ਉਹਨੇ ਹੌਲੀ ਜੇਹੀ ਕਿਹਾ, ਹੁਣ ਬਸ ਵੀ ਕਰੋ।

ਤਾਂ ਫੇਰ ਮੈਂ ਸਿਗਰਟ ਸਿੱਧੀ ਫੜੀ ਅਤੇ ਉਹਦੇ ਹੱਥ ਉੱਤੇ ਇੱਕ ਜ਼ੋਰਦਾਰ ਝਟਕਾ ਦਿੱਤਾ।

ਸਿਗਰਟ ਦੀ ਸੁਆਹ ਨੂੰ ਮਲਦੇ ਹੋਏ ਉਹਨੇ ਕਿਹਾ, ਯੂ ਬਰੂਟ!

ਕੋਲ ਖੜੇ ਲੋਕ ਇਹ ਸਭ ਦੇਖ ਹੀ ਰਹੇ ਸਨ। ਮੈਨੂੰ ਲੱਗਿਆ, ਇਹਦੇ ਹੱਥੋਂ ਸਾਡੀ ਪਿਟਾਈ ਨਿਸਚਿਤ ਹੈ। ਪਰ ਮੇਜ਼ ਉੱਤੇ ਰੱਖੀ ਆਪਣੀ ਚਾਬੀ ਲੈ ਕੇ ਉਹ ਚੁੱਪਚਾਪ ਨਿਕਲ ਗਈ ਸੀ।

ਉਸ ਪਿਛੋਂ ਮੈਂ ਕਮਰੇ ਵਿੱਚ ਆ ਗਿਆ ਸਾਂ। ਸਾਰਾ ਸਰੀਰ ਜਿਵੇਂ ਭਾਰੀ-ਭਾਰੀ ਲਗ ਰਿਹਾ ਸੀ। ਪਰ ਬੂੰਦੀ ਜਿੰਨੀ ਚੰਗੀ ਸੀ, ਮੈਂ ਕੁਝ ਜ਼ਿਆਦਾ ਹੀ ਸ਼ਰਾਰਤੀ ਸਗੋਂ ਸ਼ੈਤਾਨ।

ਬੂੰਦੀ ਦੇ ਪ੍ਰਸੰਗ ਸਮਾਪਤ ਹੋ ਗਏ ਸਨ।

ਏਸ ਸਾਲ ਮੇਰਾ ਇੱਕ ਖ਼ਾਸ ਸ਼ੌਕ ਇਹ ਸੀ ਕਿ ਜਦੋਂ ਵੀ ਕੋਈ ਪੁਰਾਣਾ ਮਿੱਤਰ ਮਿਲਦਾ, ਕਿਹਾ-ਸੁਣੀ ਕਰਕੇ ਉਹਨੂੰ ਝਾੜ ਦਿੰਦਾ। ਪੁਰਾਣੇ ਸਾਰੇ ਮਿੱਤਰ ਬੜੇ ਮਿਲਣਸਾਰ।

ਇੱਕ ਪੁਰਾਣਾ ਮਿੱਤਰ ਮਿਲਿਆ ਸੀ। ਨੌਕਰੀ ਮਿਲਣ ਦੀ ਖ਼ੁਸ਼ੀ ਵਿੱਚ ਮੈਨੂੰ ਚਾਹ ਉੱਤੇ ਸੱਦ ਰਿਹਾ ਸੀ। ਮੈਂ ਕਿਹਾ, ਚਾਹ-ਚੂਹ ਕੁਝ ਨਹੀਂ ਚਾਹੀਦੀ। ਦਫਤਰ ਵਿੱਚ ਗਿਆਰਾਂ ਤੋਂ ਲੈ ਕੇ ਛੇ ਤਕ ਇਹ ਆਦਮੀ ਕੀ ਕਰਦਾ ਹੋਵੇਗਾ? ਕੰਮ ਸੀ, ਇੱਕ ਕਾਪੀ ਵਿੱਚ ਲਿਖੇ ਹਿਸਾਬ ਦੀ ਦੂਜੀਆਂ ਕਾਪੀਆਂ ਵਿੱਚ ਸਹੀ-ਸਹੀ ਨਕਲ ਹੋਈ ਹੈ ਕਿ ਨਹੀਂ, ਇਹਦੀ ਪੜਤਾਲ ਕਰਨਾ। ਫੇਰ ਨਕਲ ਸਹੀ ਹੈ ਤਾਂ ਆਪਣੇ ਦਸਤਖਤ ਕਰਨਾ। ਅੱਗੇ ਏਹੀ ਕੰਮ ਚਾਲੂ। ਦੱਸੋ, ਅਜਿਹੇ ਬਾਬੂ ਲੋਕ ਸਾਡੇ ਮਿੱਤਰ ਵੀ ਹੋਣ ਤਾਂ ਕੀ ਲਾਭ?

ਇੱਕ ਨੂੰ ਮੈਂ ਕਿਹਾ, ਕਮਰੇ ਵਿੱਚ ਆਵੋ। ਗੱਲਾਂ ਕਰਾਂਗੇ। ਸੱਚ ਪੁੱਛੋਂ ਤਾਂ ਮੇਰੀ ਇੱਛਾ ਨਹੀਂ ਹੈ ਕਿ ਤੂੰ ਆਵੇਂ, ਪਰ ਉਂਜ ਹੀ ਸਿਸ਼ਟਾਚਾਰ ਦੀ ਖ਼ਾਤਰ ਮੈਂ ਇਹ ਕਿਹਾ ਹੈ।

ਏਸ ਲਈ ਉਹ ਸਾਰੇ ਲੋਕ ਜਿਹੜੇ ਮੈਨੂੰ ਹਮੇਸ਼ਾ ਇੱਕ ਫਾਲਤੂ ਸੁਆਲ ਪੁੱਛਦੇ - ਅੱਜਕੱਲ ਕੀ ਕਰ ਰਹੇ ਹੋ - ਏਧਰ ਆਉਣਾ ਹਮੇਸ਼ਾ ਲਈ ਸਮਾਪਤ ਹੋ ਗਿਆ। ਵੱਧ ਤੋਂ ਵੱਧ ਮਿਲਣ ਵਾਲਿਆਂ ਨਾਲ ਸਿਰਫ ਨਮਸਕਾਰ ਕਰਨਾ ਪਵੇਗਾ। ਬਾਕੀ ਉਹਨਾਂ ਨੂੰ ਟਾਲਣਾ। ਸਹਿਜ ਹੀ ਸੰਭਵ ਹੋ ਜਾਵੇਗਾ। ਇਕੱਲਾ ਪੈ ਮਿੱਤਰ ਦੇ ਨਾਤੇ ਉਪਲਬਧ ਹੈ। ਉਹਦੇ ਨਾਲ ਇਹ ਝੰਜਟ ਨਹੀਂ, ਕਿ ਪਿੰਡ ਕਿਹੜਾ ਹੈ, ਕਿਹੜੀ ਭਾਸ਼ਾ ਬੋਲਦੇ ਹੋਂ, ਕਿੰਨੀ ਪੜ੍ਹਾਈ ਹੋਈ, ਪੜ੍ਹਾਈ ਕਰਦੇ ਹੋ ਕਿ ਨਹੀਂ, ਅੱਗੇ ਕੀ ਸੋਚਿਆ ਹੈ, ਕਿਸ ਖੇਤਰ ਵਿੱਚ ਸਕੋਪ ਹੈ - ਇਹ ਸੁਆਲ ਖ਼ਤਮ। ਸ਼ਹਿਰਾਂ ਵਿੱਚ ਏਹੀ ਤਾਂ ਸੁਆਦੀ ਜ਼ਿੰਦਗੀ ਹੈ। ਲੌਜ ਵਿੱਚ ਪੜੋਸੀ ਹੈ ਨਾ? ਤਾਂ ਫੇਰ ਮਿੱਤਰ ਤੋਂ ਬਿਨਾਂ ਉਹਨੂੰ ਕੁਝ ਨਹੀਂ ਹੋਣਾ ਚਾਹੀਦਾ। ਬਾਕੀ ਫਾਲਤੂ ਝਮੇਲਿਆਂ ਵਿੱਚ ਕੋਈ ਕਿਉਂ ਪਏ?

ਇਸ ਤੋਂ ਉਲਟ ਤਾਂਬੇ ਜਦੋਂ ਵੀ ਮਿਲਦਾ ਹੈ, ਪੁਰਾਣੀਆਂ ਯਾਦਾਂ ਨੂੰ ਦੁਹਰਾਉਂਦਾ ਰਹਿੰਦਾ ਹੈ। ਅਕ ਜਾਂਦਾ ਹਾਂ। ਆਪਣੀਆਂ ਕਵਿਤਾਵਾਂ ਵੀ ਦਿਖਾਉਂਦਾ ਰਹਿੰਦਾ ਹੈ। ਆਪਣੇ ਕਮਰੇ ਵਿੱਚ ਸੱਦ ਕੇ ਉਹਨੂੰ ਨੂੰ ਪੜ੍ਹ ਕੇ ਵੀ ਸੁਣਾਉਂਦਾ ਹੈ। ਆਪਣੀ ਓਸ ਡਾਇਰੀ ਨੂੰ ਜੀਹਦੇ ਵਿੱਚ ਹਰ ਚੀਜ਼ ਨਾਲ ਵਿਸ਼ੇਸ਼ਣ ਲੱਗਿਆ ਹੋਇਆ ਹੈ - "ਅਮਰ", ਮੈਨੂੰ ਪੜ੍ਹ ਕੇ ਸੁਣਾਉਂਦਾ ਹੈ - ਉਹ ਅਮਰ ਸ਼ਾਮ, ਉਹ ਅਮਰ ਹੋਸਟਲ ਹੁਣ ਵੀ ਯਾਦ ਆਉਂਦਾ ਹੈ, ਉਥੋਂ ਦੀਆਂ ਅਮਰ ਰਾਤਾਂ।

ਅਸਲ ਵਿੱਚ ਏਸੇ ਦੀ ਡਾਇਰੀ ਦੇਖ ਕੇ ਮੈਂ ਆਪਣੀ ਲਿਖਤ ਬੰਦ ਕਰ ਦਿੱਤੀ ਸੀ। ਆਪਣਾ ਚਿਹਰਾ ਸ਼ੀਸ਼ੇ ਵਿੱਚ ਦੇਖਣ ਵਾਲੇ ਕਿਸੇ ਰੰਗਰੂਟ ਵਾਂਗ, ਖ਼ੂਬਸੂਰਤ ਸ਼ਬਦਾਂ ਦੀਆਂ ਪੰਕਤੀਆਂ ਜੋੜਦੇ ਰਹੋ। ਦਿਨ ਵਿੱਚ ਕੀ-ਕੀ ਕਰਦੇ ਰਹੇ, ਇਹਨੂੰ ਰਾਤ ਨੂੰ ਯਾਦ ਕਰਕੇ ਲਿਖਦੇ ਰਹੋ।

ਪਰ ਮੈਂ ਇਹ ਸਭ ਸਹਿ ਲੈਂਦਾ ਹਾਂ। ਘੱਟੋ-ਘੱਟ ਤਾਂਬੇ ਨੂੰ ਤਾਂ ਸਹਿਣ ਕਰਨਾ ਹੀ ਪਵੇਗਾ। ਹੋਰਾਂ ਵਾਂਗ ਤਾਂਬੇ ਨੂੰ ਟਾਲ ਨਹੀਂ ਸਕਦਾ। ਓਸ ਪੱਖ ਤੋਂ ਸੁਰੇਸ਼ ਵੀ ਠੀਕ ਹੈ। ਪਰ ਉਹ ਏਨਾ ਹੀ ਠੀਕ ਹੈ, ਬਸ। ਜਦੋਂ ਦਾ ਗਿਆ ਹੈ, ਕੋਈ ਚਿੱਠੀ ਨਹੀਂ। ਏਥੇ ਆ ਕੇ ਵੀ ਮੈਨੂੰ ਮਿਲਿਆ ਨਹੀਂ, ਚੰਗਾ ਹੀ ਹੋਇਆ। ਸੁਣਿਆ, ਇਕੱਲੇ ਤਾਂਬੇ ਨੂੰ ਮਿਲਿਆ ਸੀ। ਪਰ ਉਸ ਤੋਂ ਮੇਰੇ ਬਾਰੇ ਕੋਈ ਪੁੱਛ-ਗਿੱਛ ਨਹੀਂ ਕੀਤੀ।

ਵਾਸਤਵ ਵਿੱਚ ਇਹ ਸਾਡਾ ਦੁਰਭਾਗ ਹੀ ਹੈ ਕਿ ਇਹ ਲੋਕ ਸਾਡੇ ਵਰਗੇ ਸੈਂਕੜੇ ਹਮ-ਉਮਰ ਬੱਚਿਆਂ ਨੂੰ ਕਾਲਜ ਵਿੱਚ ਜਾਂ ਹੋਰ ਕਿਧਰੇ ਫਸਾ ਕੇ ਆਪ ਮੁਕਤ ਹੋ ਜਾਂਦੇ ਹਨ। ਫੇਰ ਭਾਵੇਂ ਕੋਈ ਆਪਣੇ ਆਪ ਨੂੰ ਸਮਰੱਥਾ ਵਿੱਚ ਰੱਖ ਸਕੇ, ਨਾ ਰੱਖ ਸਕੇ। ਅਜਿਹੀ

ਸਥਿਤੀ ਦਾ ਪਰਿਣਾਮ ਨਿਸਚਿਤ ਸੀ ਕਿ ਸਾਡੇ ਉਸ ਤਿਗੜਮੀ ਮਿੱਤਰ ਦੇਸਾਈ ਵਰਗਾ ਕੋਈ ਜਿਹੜਾ ਕਿਹਾ ਕਰਦਾ ਸੀ ਕਿ ਉਹ ਬੀ.ਏ. ਐਲ.ਐਲ.ਬੀ. ਕਰਨ ਵਾਲਾ ਹੈ, ਹੁਣ ਸੜਕਾਂ ਉੱਤੇ ਘੁੰਮਦਾ ਨਜ਼ਰ ਆਉਂਦਾ ਹੈ। ਅਤੇ ਉਸ ਜ਼ਮਾਨੇ ਵਿੱਚ ਭੋਜਨ ਉੱਤੇ ਸੱਦ ਕੇ ਸਾਹਿਤ ਉੱਤੇ ਮੌਲਿਕ ਚਰਚਾ ਕਰਨ ਵਾਲਾ ਦੇਸ਼ਪਾਂਡੇ ਕਦੇ ਪੂਨੇ ਆ ਗਿਆ ਤਾਂ ਸਮਝੋ, ਸਾਨੂੰ ਫੇਰ ਭੋਜਨ ਉੱਤੇ ਸੱਦੇਗਾ। ਇਹਦੇ ਮੁਕਾਬਲੇ ਉੱਤੇ ਉਹ ਦੋਨੋਂ ਕੀ ਬੁਰੇ ਹਨ? ਏਧਰ ਜਦੋਂ ਸਾਡੇ ਮਿੱਤਰਾਂ ਦੇ ਅਭਾਵ ਕਾਰਣ ਮੰਦੇ ਹਾਲ ਹਨ, ਇਹ ਲੋਕ ਰਾਤ ਗਿਆਰਾਂ ਵਜੇ ਤੱਕ ਸਾਥ ਨਹੀਂ ਛੱਡਦੇ ਹਨ। ਇਹਨਾਂ ਵਿਚੋਂ ਸਰਦਾਰ ਜੀ ਦਾ ਤਾਂ ਕੋਈ ਮੁਕਾਬਲਾ ਨਹੀਂ। ਕਪੂਰ ਜ਼ਿੰਦਾਬਾਦ।

ਪਰ ਇਹ ਸਭ ਸਿਰਫ ਫਰਵਰੀ ਤਕ ਚਲਦਾ ਰਿਹਾ ਸੀ। ਉਂਜ ਵੀ ਮੈਂ ਏਸ ਅਵਾਰਾਗਰਦੀ ਤੋਂ ਕਦੋਂ ਦਾ ਅੱਕ ਗਿਆ ਹਾਂ। ਅਤੇ ਆਪਣੇ-ਆਪ ਪੜ੍ਹਾਈ ਵਿੱਚ ਜੁਟ ਗਿਆ ਹਾਂ। ਮੈਨੂੰ ਅਹਿਸਾਸ ਹੋ ਰਿਹਾ ਹੈ ਕਿ ਅਸੀਂ ਓਸੇ ਇੱਕ ਇਮਤਿਹਾਨ ਨੂੰ ਕਈ ਵਾਰ ਦੇ ਰਹੇ ਹਾਂ। ਲੱਗਿਆ, ਏਸ ਵਾਰ ਵੀ ਓਸੇ ਨੂੰ ਅਜ਼ਮਾ ਕੇ ਦੇਖਣਾ ਹੈ। ਪਰ ਏਸ ਵਾਰ ਸਾਰੇ ਪੇਪਰ ਕਰਨੇ ਹਨ। ਇਮਤਿਹਾਨ ਬਾਰੇ ਕੋਈ ਚਿੰਤਾ ਨਹੀਂ ਕਰਨੀ। ਇਹਨਾਂ ਗੱਲਾਂ ਨੂੰ ਲੈ ਕੇ ਚਿੰਤਾ ਕਰਦੇ ਰਹੋ ਤਾਂ ਸਮਝੋ ਧੋਖਾ ਖਾ ਹੀ ਗਏ। ਏਸ ਲਈ ਏਸ ਵਾਰੀ ਉਹਨਾਂ ਟਾਈਮ-ਟੇਬਲਾਂ ਨੂੰ ਲੈ ਕੇ ਬਿਲਕੁਲ ਵਿਚਾਰ ਨਹੀਂ ਕਰਨਾ ਹੈ - ਕਿਹੜੇ ਦਿਨ ਕਿਹੜਾ ਪੇਪਰ ਹੈ, ਕਿਹੜੇ ਦਿਨ ਕਿਹੜੇ ਪੇਪਰ ਦੀ ਤਿਆਰੀ ਕਰਨੀ ਹੈ - ਵਗੈਰਾ। ਜਿਵੇਂ ਵੀ ਸੰਭਵ ਹੋਵੇਗਾ, ਅੱਗੇ ਵਧਦੇ ਰਹਿਣਾ ਹੈ। ਪਿਤਾ ਜੀ ਦੇ ਕਹਿਣ ਅਨੁਸਾਰ, ਪੱਥਰ ਹੱਥ ਵਿੱਚ ਫੜ ਰੱਖਿਆ ਹੈ, ਨਾ? ਉਹਨੂੰ ਕਦੀ ਉਛਾਲਣਾ ਹੀ ਤਾਂ ਹੈ। ਤਾਂ ਫੇਰ ਜਕੋ-ਤੱਕੋ ਕਾਹਦੇ ਲਈ? ਇਹਨੂੰ ਧਿਆਨ ਵਿੱਚ ਰੱਖ ਕੇ ਅਮਲ ਕਰਨਾ ਹੈ।

ਇਮਤਿਹਾਨ ਦੇ ਦਿਨਾਂ ਵਿੱਚ ਕਿਸੇ ਰਾਤ ਨੂੰ ਮੈਂ ਪ੍ਰਸ਼ਨ ਤਿਆਰ ਕਰ ਲਿਆ ਸੀ। ਅਤੇ ਅਚਾਨਕ ਮੈਂ ਅੱਕ ਗਿਆ ਸਾਂ। ਕਮਰੇ ਤੋਂ ਬਾਹਰ ਆ ਗਿਆ ਸਾਂ। ਬਾਹਰ ਹਨੇਰਾ ਹੋਰ ਵੀ ਜ਼ਿਆਦਾ ਅਕਾਊ ਸੀ। ਨਾਲ ਹੀ ਹੋਟਲ ਵਿੱਚ ਰੇਡੀਓ ਉੱਤੇ ਦੋਨੋਂ ਸਾਈਡ ਵਾਲੇ ਰੀਕਾਰਡ ਉੱਤੇ ਕੋਈ ਗੀਤ ਵਜ ਰਿਹਾ ਸੀ। ਉਹ ਕਹਿੰਦੀ, ਮੈਨੂੰ ਛੱਡ ਕੇ ਨਾ ਜਾਵੀਂ। ਜਾਂ ਏਸ ਤਰ੍ਹਾਂ ਦਾ ਕੁਝ। ਤਾਂ ਉਹ ਕਹਿੰਦਾ, ਮੈਨੂੰ ਛੱਡ ਕੇ ਨਾ ਜਾਵੀਂ। ਫੇਰ ਦੋਨੋਂ ਮਿਲ ਕੇ ਕਹਿੰਦੇ, ਮੈਨੂੰ ਛੱਡ ਕੇ ਨਾ ਜਾਣਾ। ਜਾਂ ਅਜਿਹਾ ਹੀ ਕੁਝ। ਉਦੋਂ ਮੈਂ ਕਮਰੇ ਵਿੱਚ ਮੁੜ ਆਇਆ ਅਤੇ ਪਏ-ਪਏ ਫੇਰ ਪੜ੍ਹਨ ਲੱਗ ਪਿਆ ਸਾਂ।

ਮਾਂ ਮੈਟ੍ਰਿਕ ਦੀ ਪੜ੍ਹਾਈ ਵੇਲੇ ਚਾਹ ਬਣਾ ਕੇ ਦਿਆ ਕਰਦੀ ਸੀ। ਉਹਨਾਂ ਯਾਦਾਂ ਨੂੰ ਫੇਰ ਤੋਂ ਤਾਜ਼ਾ ਕਰਨ ਦੀ ਇੱਛਾ ਹੋਈ ਸੀ। ਮਾਂ ਚਾਹ ਬਹੁਤ ਵਧੀਆ ਬਣਾਉਂਦੀ ਹੈ। ਉਸ ਜ਼ਮਾਨੇ ਦਾ ਸਾਡਾ ਉਹ ਪੁਰਾਣਾ ਮਕਾਨ ਕਿੰਨਾ ਚੰਗਾ ਸੀ। ਗਿਆਰਾਂ-ਬਾਰਾਂ ਵਜੇ ਤਕ ਮਾਂ ਦੀ ਇਕ ਨੀਂਦ ਪੂਰੀ ਹੋ ਜਾਂਦੀ ਤਾਂ ਉਹ ਮੇਰੇ ਵਾਸਤੇ ਚਾਹ ਬਣਾਉਂਦੀ। ਕਈ ਵਾਰ ਤਾਂ ਚਾਹ ਦੀ ਪਤੀਲੀ ਚੁਲ੍ਹੇ ਉੱਤੇ ਪਈ ਰਹਿੰਦੀ ਅਤੇ ਉਹ ਬੈਠੀ ਬੈਠੀ ਊਂਘਦੀ ਰਹਿੰਦੀ। ਦ੍ਰਿਸ਼ ਬੜਾ ਮਜ਼ਾਕੀਆ ਹੁੰਦਾ। ਉਦੋਂ ਤਕ ਮੈਂ ਪਿਆਲੀ ਸਾਫ਼ ਕਰ ਕੇ ਉਹਦੇ ਸਾਹਮਣੇ ਰੱਖ ਦਿੰਦਾ। ਫਿਰ ਮੈਟ੍ਰਿਕ ਦੀ ਪੜ੍ਹਾਈ।

ਇਸ ਸੋਚ ਵਿੱਚ ਮੈਂ ਗੂੜ੍ਹੀ ਨੀਂਦ ਸੌਂ ਗਿਆ ਸੀ। ਕਿਤਾਬ ਉੱਤੇ ਰੱਖੀ ਉਂਗਲੀ ਉਥੇ ਹੀ ਰੱਖੀ ਰਹਿ ਗਈ ਸੀ।

ਬੱਤੀ ਸਾਰੀ ਰਾਤ ਜਲਦੀ ਰਹੀ। ਸਵੇਰੇ ਉੱਠ ਕੇ ਮੈਂ ਉਹਨੂੰ ਬੁਝਾਇਆ। ਸਵੇਰ ਦੇ ਵਾਤਾਵਰਣ ਦੀ ਖ਼ਬਰ ਹੋਈ ਤਾਂ ਮੈਂ ਫੇਰ ਆਰਾਮ ਨਾਲ ਸੌਂ ਗਿਆ।

ਇਮਤਿਹਾਨ ਨੂੰ ਲੈ ਕੇ ਇਸ ਵਾਰ ਬਿਲਕੁਲ ਪਰੇਸ਼ਾਨ ਨਹੀਂ ਸਾਂ। ਤਿੰਨ ਘੰਟੇ ਤਕ ਜੋ ਕੁਝ ਵੀ ਲਿਖਣਾ ਹੁੰਦਾ, ਸ਼ਾਂਤੀ ਨਾਲ ਲਿਖਦਾ। ਲੌਜ ਵਿੱਚ ਮੁੜਨ ਉੱਤੇ ਨੰਬਰਾਂ ਦੀ ਗਿਣਤੀ ਬਿਲਕੁਲ ਨਹੀਂ ਕੀਤੀ। ਨੋ ਪੋਸਟਮਾਰਟਮ। ਨੋ ਰਮੀ। ਏਸ ਵਾਰ ਢੂੰਡਣ ਉੱਤੇ ਵੀ ਖਾਨੋਲਕਰ ਵਰਗਾ ਕੋਈ ਆਦਮੀ ਨਹੀਂ ਮਿਲਿਆ ਸੀ। ਉਹਨਾਂ ਵਰਗੇ ਬਹੁਤ ਘੱਟ ਲੋਕ ਇਮਤਿਹਾਨ ਵਿੱਚ ਬੈਠਦੇ ਹੋਣਗੇ। ਮੈਂ ਇਸ ਵਾਰ ਖ਼ੁਸ਼ਕਿਸਮਤ ਸਾਂ। ਇਸ ਵਾਰ ਮੇਰਾ ਸੀਟ-ਨੰਬਰ ਵਿਚਲੀ ਥਾਂ ਉੱਤੇ ਪਿਆ ਸੀ।

ਇਸ ਤੋਂ ਪਹਿਲਾਂ ਮੇਰੇ ਨੰਬਰ ਅਜੀਬ ਥਾਵਾਂ ਉੱਤੇ ਆਉਂਦੇ ਰਹੇ ਸਨ। ਇਕ ਵਾਰ ਸਭ ਤੋਂ ਅਗਲੀ ਕਤਾਰ ਦੇ ਕੋਨੇ ਉੱਤੇ ਮੇਰਾ ਨੰਬਰ ਪਿਆ ਸੀ। ਸਾਹਮਣੇ ਇੱਕ ਵੱਡੀ ਕੰਧ ਸੀ। ਸੱਜੇ ਪਾਸੇ ਵੀ ਕੰਧ। ਮੈਨੂੰ ਲੱਗਿਆ, ਅੱਗੇ ਵਾਲੀ ਉਸ ਕੰਧ ਨਾਲ ਕੀ ਆਪਣਾ ਸਿਰ ਮਾਰ ਦਿਆਂ?

ਇੱਕ ਵਾਰ ਖਿੜਕੀ ਦੇ ਨਾਲ ਵਾਲੇ ਟੇਢੇ ਬੈਂਚ ਉੱਤੇ ਨੰਬਰ ਪਿਆ ਸੀ। ਦੁਪਹਿਰ ਦੀ ਤੇਜ਼ ਧੁੱਪ ਸਿੱਧੀ ਮੇਰੇ ਉੱਤੇ। ਇਮਤਿਹਾਨ ਅਪ੍ਰੈਲ ਵਿੱਚ। ਦਿਮਾਗ਼ ਦੁਖੀ ਹੋ ਜਾਂਦਾ। ਖਿੜਕੀ ਬੰਦ ਕਰਵਾਈਏ ਤਾਂ ਹਵਾ ਬੰਦ। ਸਾਰਾ ਦਿਨ ਗਰਮ ਪਸੀਨੇ ਨਾਲ ਭਿੱਜਿਆ ਰਿਹਾ। ਖੱਬੇ ਪਾਸੇ ਦੇ ਬੈਂਚ ਉੱਤੇ ਬੈਠਾ ਚਸ਼ਮੇ ਵਾਲਾ ਮੁੰਡਾ ਲਗਾਤਾਰ ਮੇਰੀ ਵੱਲ ਦੇਖ ਤਾਂ ਨਹੀਂ ਰਿਹਾ ਹੈ - ਚਸ਼ਮੇ ਦੇ ਚਮਕਣ ਵਾਲੇ ਸ਼ੀਸ਼ੇ ਦੇ ਕਾਰਣ ਮੈਨੂੰ ਏਹੀ ਅਹਿਸਾਸ ਹੁੰਦਾ ਰਿਹਾ ਸੀ। ਪਰ ਆਪਣੇ ਪਰਚੇ ਲਿਖਣੇ ਛੱਡ ਕੇ ਉਹ ਮੇਰੀ ਵੱਲ ਕਾਹਦੇ ਲਈ ਦੇਖੇਗਾ? ਏਸੇ ਉਧੇੜ-ਬੁਣ ਵਿੱਚ ਮੈਂ ਆਖ਼ਰ ਤੱਕ ਆਪਣੇ ਪਰਚੇ ਠੀਕ ਢੰਗ ਨਾਲ ਨਹੀਂ ਕਰ ਸਕਿਆ ਸੀ। ਮੈਂ ਰੁਕ-ਰੁਕ ਕੇ ਜਦੋਂ ਵੀ ਉਹਦੀ ਵੱਲ ਦੇਖਦਾ, ਉਹ ਬੜੀ ਸ਼ਾਂਤੀ ਨਾਲ ਆਪਣਾ ਪਰਚਾ ਲਿਖਦਾ ਹੋਇਆ ਦਿਖਾਈ ਦਿੰਦਾ। ਫੇਰ ਵੀ ਕੁਲ ਮਿਲਾ ਕੇ ਮੈਂ ਸਥਿਰ ਨਹੀਂ ਹੋ ਸਕਿਆ ਸੀ।

ਪਿਛਲੀ ਵਾਰ ਤਾਂ ਮੇਰੀ ਬਿਲਕੁਲ ਸਾਹਮਣੇ ਵਾਲੀ ਸੀਟ ਉੱਤੇ ਇੱਕ ਵਿਆਹੀ ਹੋਈ ਮੋਟੀ ਜਿਹੀ ਕੁੜੀ ਦਾ ਨੰਬਰ ਸੀ। ਇਮਤਿਹਾਨ ਦੇ ਦਿਨਾਂ ਵਿੱਚ ਵਾਲ-ਵੂਲ ਧੋਣ ਲਈ ਉਹਨੂੰ ਸਮਾਂ ਨਹੀਂ ਮਿਲਿਆ ਹੋਵੇਗਾ ਜਾਂ ਉਹਦੇ ਪਤੀ ਦੇ ਧਿਆਨ ਵਿੱਚ ਇਹ ਗੱਲ ਨਹੀਂ ਆਈ ਹੋਵੇਗੀ, ਏਸ ਲਈ ਉਹਦੇ ਸੰਘਣੇ ਵਾਲਾਂ ਵਿਚੋਂ ਪਸੀਨੇ ਦੀ ਸਖ਼ਤ ਤੇਜ਼ ਬੂ ਆ ਰਹੀ ਸੀ।

ਪਰ ਇਸ ਵਾਰ ਖੜੀਆਂ ਕਤਾਰਾਂ ਦੀ ਵਿਚਲੀ ਕਤਾਰ ਵਿੱਚ ਨੰਬਰ ਪਿਆ ਸੀ। ਕੋਈ ਬੂ ਨਹੀਂ ਅਤੇ ਨਾ ਕੋਈ ਕੰਧ। ਫੇਰ ਵੀ ਗ਼ਜ਼ਬ ਦੀ ਹੁੰਮਸ ਸੀ। ਏਸ ਲਈ ਮੈਂ ਸ਼ਰੇਆਮ ਕੁੜਤਾ ਲਾਹ ਸੁਟਿਆ ਸੀ। ਅਤੇ ਬਨੈਣ ਪਾ ਕੇ ਹੀ ਦੁਪਹਿਰ ਦੇ ਪੇਪਰ ਲਿਖੇ ਸਨ।

ਉਦੋਂ ਕੋਈ ਹੱਸਿਆ ਸੀ। ਉਹਨਾਂ ਲਈ ਮੈਂ ਨਵਾਂ ਜੁ ਸੀ। ਮੇਰੀ ਉਹਨਾਂ ਨਾਲ ਕਿਹੜੀ ਜਾਣ-ਪਛਾਣ? ਅਤੇ ਫੇਰ ਅਜੰਤਾ ਦੀਆਂ ਗੁਫਾਵਾਂ ਵਿੱਚ ਪੁਲਕੇਸ਼ੀ ਜਾਂ ਪਤਾ ਨਹੀਂ ਕੌਣ ਸ਼ਮਰਾਟ ਆਪਣੇ ਦਰਬਾਰ ਵਿੱਚ ਖੁਲ੍ਹੇ-ਆਮ ਨੰਗੇ ਸਰੀਰ ਵਿੱਚ ਬੈਠਾ ਹੈ ਜਦੋਂ ਕਿ ਉਹਦੇ ਦਰਬਾਰ ਵਿੱਚ ਵਿਦੇਸ਼ੀ ਵਕੀਲ ਵੀ ਹੈ। ਪੈਂਟ ਵਿੱਚ ਕੁੜਤਾ ਵਗੈਰਾ ਘਸੋੜ ਕੇ ਅਪ੍ਰੈਲ ਦੀ ਦੁਪਹਿਰ ਵਿੱਚ ਤਿੰਨ ਵਜੇ ਕੌਣ ਪਰਚੇ ਲਿਖੇਗਾ? ਲਿਖਣ ਵਾਲੇ ਖ਼ੁਸ਼ੀ ਨਾਲ ਲਿਖਦੇ

ਰਹੇ।

ਇਮਤਿਹਾਨ ਖ਼ਤਮ ਹੋਏ। ਅਸੀਂ ਸੋਚਿਆ, ਹੁਣ ਇਹ ਇਮਤਿਹਾਨ ਆਖਰੀ ਹੋਵੇਗਾ। ਏਸ ਵਾਰ ਭਾਵੇਂ ਪਾਸ ਹੋਈਏ ਭਾਵੇਂ ਫੇਲ੍ਹ, ਇਹ ਬਿਲਕੁਲ ਆਖਰੀ। ਇਸ ਇਰਾਦੇ ਨਾਲ ਅਸੀਂ ਸਾਲਾਂ ਤੋਂ ਚਲੀ ਆਉਂਦੀ ਇਮਤਿਹਾਨਾਂ ਦੀ ਏਸ ਸਾੜ੍ਹਸਤੀ ਨੂੰ ਸਮਾਪਤ ਕਰ ਦਿੱਤਾ ਸੀ। ਹੁਣ ਅਸੀਂ ਆਪਣੀ ਪੂਰੀ ਜ਼ਿੰਦਗੀ ਘਰ ਵਿੱਚ ਹੀ ਕੱਟਣੀ ਹੈ। ਫੇਰ ਤੋਂ ਪੂਨੇ ਦਾ ਨਾਂ ਨਹੀਂ ਲੈਣਾ ਅਤੇ ਅਸੀਂ ਪੂਨਾ ਛੱਡ ਕੇ ਤੁਰ ਪਏ।

ਹੁਣ ਮੈਂ ਸਥਾਈ ਰੂਪ ਨਾਲ ਘਰ ਵੱਲ ਤੁਰ ਪਿਆ ਸਾਂ।

# ਪੰਜ

ਫੇਰ ਮੈਂ ਘਰ ਆ ਗਿਆ।

ਸਭ ਤੋਂ ਛੋਟੀ ਕੁੜੀ ਨਲੀ ਨੂੰ ਆਪਣੇ ਕੋਲ ਬਿਠਾਉਂਦੇ ਹੋਏ ਪਿਤਾ ਜੀ ਮੈਨੂੰ ਕਹਿਣ ਲੱਗੇ, ਏਸ ਦੀ ਥਾਂ ਜੇ ਮੁੰਡਾ ਹੁੰਦਾ ਤਾਂ ਤੇਰੇ ਵਰਗੇ ਘਰ-ਡੋਬੂ ਮੁੰਡੇ ਵਿੱਚ ਸਾਡੀ ਜਾਨ ਕਿਉਂ ਅਟਕੀ ਪਈ ਰਹਿੰਦੀ?

ਮਾਂ ਨੇ ਕਿਹਾ, ਆਪਣੇ ਘਰ ਹਰ ਰੋਜ਼ ਉਂਜ ਵੀ ਪੰਦਰਾਂ-ਵੀਹ ਲੋਕਾਂ ਦਾ ਜ਼ਿਆਦਾ ਭੋਜਨ ਬਣਦਾ ਹੀ ਹੈ। ਪੇਟੋਂ ਜੰਮਿਆ ਕੀ ਜ਼ਿਆਦਾ ਹੈ? ਹਾਂ, ਤੇਰਾ ਇਹ ਬੁੜਬੁੜ ਕਰਨਾ ਮੈਥੋਂ ਸਹਿਣ ਨਹੀਂ ਹੋਵੇਗਾ।

ਦਾਦੀ ਨੇ ਕਿਹਾ, ਪਾਂਡੋਬਾ! ਤੂੰ ਏਨੇ ਸਾਲਾਂ ਤੋਂ ਕੀ ਪੜ੍ਹ ਰਿਹਾ ਏਂ? ਮੇਰੀ ਸਮਝ ਵਿੱਚ ਕੁਝ ਨਹੀਂ ਆਉਂਦਾ। ਆਖ਼ਰ ਤੂੰ ਕੀ ਬਣ ਕੇ ਆਇਆ ਏਂ?

ਨੌਕਰਾਂ ਨੇ ਪੁੱਛਿਆ, ਏਸ ਵਾਰ ਕੀ ਏਧਰ ਹੀ ਰਹਿਣਾ ਹੈ?

ਮੈਂ ਸੋਚਿਆ, ਇਹਨਾਂ ਲੋਕਾਂ ਨੂੰ ਜਿੰਨਾ ਨਜ਼ਰਅੰਦਾਜ਼ ਕੀਤਾ ਜਾਵੇ, ਓਨਾ ਹੀ ਠੀਕ ਹੈ।

ਕੋਈ ਆਦਮੀ ਮੇਰੀ ਖਿੱਲੀ ਉਡਾਉਣ ਦੇ ਇਰਾਦੇ ਨਾਲ ਸੁਆਲ ਕਰਦਾ, ਤਾਂ ਮੈਂ ਉੱਤਰ ਦਿੰਦਾ, ਓਧਰ ਰੋਜ਼ ਸਬਜ਼ੀ ਅਤੇ ਚਪਾਤੀ ਦੇ ਬਿਨਾਂ ਕੁਝ ਨਹੀਂ ਮਿਲਦਾ। ਸਾਨੂੰ ਰੋਟੀ ਚਾਹੀਦੀ ਹੈ। ਰੋਟੀ ਉਥੇ ਕਿੱਥੇ?

ਜਾਂ ਇਉਂ ਕਹਿੰਦਾ, ਸਾਲੇ ਸ਼ਹਿਰੀ ਲੋਕ ਦੂਜੀ ਜਾਂ ਤੀਜੀ ਮੰਜ਼ਿਲ ਉੱਤੇ ਰਹਿੰਦੇ ਹਨ। ਦੱਸੋ, ਅਜਿਹੇ ਪੂਨਾ ਸ਼ਹਿਰ ਵਿੱਚ ਕੌਣ ਰਹਿਣਾ ਪਸੰਦ ਕਰੇਗਾ?

ਮੈਨੂੰ ਗੁੰਮ-ਸੁੰਮ ਬੈਠਾ ਦੇਖ ਕੇ ਕਦੀ ਮਾਂ ਕਹਿੰਦੀ, ਓਧਰ ਮਹਿਮਾਨ ਇਕੱਲੇ ਬੈਠੇ ਹਨ ਅਤੇ ਤੂੰ ਏਧਰ?

ਉਥੇ ਬੈਠ ਕੇ ਵੀ ਕੀ ਕਰਾਂਗਾ?

ਤਾਂ ਮਾਂ ਕਹਿੰਦੀ – ਉਹਨਾਂ ਨਾਲ ਏਧਰ-ਓਧਰ ਦੀਆਂ ਗੱਲਾਂ ਕਰੋ। ਕੋਈ ਬਹਿਸ ਕਰੋ। ਕੁਝ ਨਹੀਂ, ਤਾਂ ਆਪਣੇ ਨਹੁੰ ਕਟਦੇ ਬੈਠੇ ਰਹੋ। ਦੇਖਿਆ, ਕਿੰਨੇ ਵਧ ਗਏ ਹਨ?

ਸਾਡੇ ਪਿੰਡ ਦਾ ਇੱਕ ਵਾਇਰਮੈਨ ਬਿਜਲੀ ਦੀ ਤਾਰ ਨਾਲ ਚਿੰਬੜ ਕੇ ਮਰ ਗਿਆ ਸੀ। ਚੰਗਾ ਆਦਮੀ ਸੀ। ਏਸ ਲਈ ਠੇਕੇਦਾਰ ਨੇ ਉਹਦੀ ਲਾਸ਼ ਨੂੰ ਏਥੇ ਸਾਂਗਵੀ ਪਹੁੰਚਾ ਦਿੱਤਾ ਸੀ।

ਪਿਤਾ ਜੀ ਨੇ ਕਿਹਾ ਸੀ; ਦੇਖਿਆ। ਕਿੰਨੀ ਵੱਡੀ ਗੱਲ ਹੈ। ਕਰੇਗਾ ਤੇਰੇ ਵਾਸਤੇ ਕੋਈ ਅਜਿਹਾ ਕੰਮ?

ਉਹਨਾਂ ਫੇਰ ਕਿਹਾ ਸੀ, ਬਾਰਾਂ ਹਜ਼ਾਰ ਪ੍ਰਤੀ ਸਾਲ ਦੇ ਹਿਸਾਬ ਨਾਲ ਤੇਰੇ ਉੱਤੇ ਕੀਤੇ ਖਰਚ ਦਾ ਹਿਸਾਬ ਕੀਤਾ ਜਾਵੇ ਤਾਂ ਜਿਹੜਾ ਪਰਿਣਾਮ ਨਿਕਲੇਗਾ ਉਹ ਹੋਵੇਗਾ ਸਿਰਫ਼ ਜ਼ੀਰੋ।

ਨਲੀ ਨੂੰ ਹੁਣੇ-ਹੁਣੇ ਸਕੂਲ ਵਿੱਚ ਦਾਖ਼ਲ ਕਰਵਾਇਆ ਸੀ। ਖਾਲੀ ਬੈਠੇ ਰਹਿਣ ਦੀ ਆਦਤ ਪੈ ਗਈ ਸੀ, ਏਸ ਲਈ ਸਕੂਲ ਜਾਣਾ ਉਹਨੂੰ ਡਰਾਉਣਾ ਲਗਦਾ। ਘਬਰਾਈ ਹੋਈ ਸਥਿਤੀ ਵਿੱਚ ਉਹ ਸਕੂਲ ਜਾਣ ਦੀ ਤਿਆਰੀ ਕਰਦੀ।

ਅਤੇ ਫੇਰ ਉਹਦੀ ਜਮਾਤ ਵਿੱਚ ਪੜ੍ਹਨ ਵਾਲੀਆਂ ਇੱਕ ਦੋ ਸ਼ਰਾਰਤੀ ਕੁੜੀਆਂ ਉਹਨੂੰ ਪਰੇਸ਼ਾਨ ਕਰੀ ਰਖਦੀਆਂ। ਉਸ ਦੀ ਟੀਚਰ ਵੀ ਕਦੀ ਉਹਨਾਂ ਕੁੜੀਆਂ ਨੂੰ ਫਟਕਾਰਦੀ ਨਹੀਂ ਸੀ।

ਪਹਿਲਾਂ-ਪਹਿਲਾਂ ਉਹਨੂੰ ਸਕੂਲ ਪਹੁੰਚਾਉਣ ਦਾ ਕੰਮ ਮੇਰੇ ਜ਼ਿੰਮੇ ਸੀ। ਸਕੂਲ ਦੇ ਬਾਹਰ ਨਿੰਮ ਦਾ ਇੱਕ ਚਬੂਤਰਾ ਹੈ। ਉਥੇ ਮੈਂ ਖੜ੍ਹਾ ਹੋ ਜਾਂਦਾ, ਉਹ ਸਕੂਲ ਅੰਦਰ ਗਈ ਕਿ ਮੈਂ ਮੁੜ ਆਉਂਦਾ।

ਇੱਕ ਵਾਰ ਕੁੜੀਆਂ ਹਾਲੇ ਅੰਦਰ ਜਾ ਰਹੀਆਂ ਸਨ, ਉਹ ਮੇਰੇ ਨਾਲ ਚਬੂਤਰੇ ਦੇ ਕੋਲ ਰੁਕ ਗਈ ਸੀ। ਮੈਂ ਖੜ੍ਹਾ ਹੋਇਆ ਸਾਂ। ਉਹ ਚਬੂਤਰੇ ਉੱਤੇ ਬਹਿ ਗਈ। ਉਹਨੇ ਆਪਣੇ ਬਸਤੇ ਵਿੱਚੋਂ ਇੱਕ ਕਾਪੀ ਕੱਢੀ। ਕਿਤਾਬਾਂ ਕੱਢੀਆਂ। ਤਖਤੀ ਹੇਠਾਂ ਰਖ ਕੇ, ਉਹਦੇ ਉੱਤੇ ਉਹਨਾਂ ਨੂੰ ਧਰ ਦਿੱਤਾ। ਬਸਤਾ ਝਟਕ ਕੇ ਖਾਲੀ ਕੀਤਾ। ਹੇਠਾਂ ਡਿੱਗੇ ਪੈਂਸਿਲ ਦੇ ਟੋਟਿਆਂ ਨੂੰ ਕਿਤਾਬ ਉੱਤੇ ਰੱਖਿਆ। ਖਾਲੀ ਬਸਤਾ ਇੱਕ ਪਾਸੇ ਵਿਛਾਇਆ। ਉਸ ਉੱਤੇ ਹੱਥਾਂ ਨੂੰ ਪਟਕਦੇ ਹੋਏ ਮੈਨੂੰ ਕਿਹਾ, ਹੁਣ ਬੈਠੋ।

ਮੈਂ ਬੈਠਦਿਆਂ ਕਿਹਾ, ਕਿਉਂ ਨਲਿਨੀ ਬਾਈ, ਅੱਜ ਕੀ ਇਰਾਦਾ ਹੈ?

ਉਹਨੇ ਆਪਣੀ ਜੇਬ ਵਿਚੋਂ ਖੁਰਮਾਣੀ ਕੱਢੀ ਅਤੇ ਆਪਣੇ ਮੂੰਹ ਵਿੱਚ ਪਾ ਲਈ। ਮੈਨੂੰ ਕਿਹਾ, ਹਾਲੇ ਸਕੂਲ ਨਹੀਂ ਲਗਿਆ ਹੈ। ਉਦੋਂ ਤਕ ਤੂੰ ਅਤੇ ਮੈਂ ਏਥੇ ਬੈਠਾਂਗੇ। ਜਦੋਂ ਘੰਟੀ ਵੱਜੇਗੀ, ਤੂੰ ਘਰ ਚਲੇ ਜਾਣਾ। ਮੈਂ ਅੰਦਰ ਚਲੀ ਜਾਵਾਂਗੀ।

ਮੈਂ ਕਿਹਾ, ਭੈਣ ਜੀ, ਹੁਣ ਸਮਾਂ ਹੀ ਕਿੰਨਾ ਬਚਿਆ ਹੈ?

ਫੇਰ ਉਹਨੇ ਉਂਜ ਹੀ ਏਧਰ-ਉਧਰ ਨਜ਼ਰਾਂ ਘੁਮਾਈਆਂ ਅਤੇ ਮੂੰਹ ਵਿੱਚ ਰੱਖੀ ਖੁਰਮਾਣੀ ਖਾ ਲਈ। ਖੁਰਮਾਣੀ ਦਾ ਬੀ ਹੇਠਾਂ ਰੱਖ ਦਿੱਤਾ ਅਤੇ ਛੋਟਾ ਜਿਹਾ ਪੱਥਰ ਲੱਭਣ ਲੱਗੀ। ਮੈਂ ਕਿਹਾ, ਤੂੰ ਠੀਕ ਤਰ੍ਹਾਂ ਨਾਲ ਤੋੜ ਨਹੀਂ ਸਕੇਂਗੀ। ਲਿਆ, ਮੈਨੂੰ ਦੇ।

ਫੇਰ ਮੈਂ ਪੱਥਰ ਚੁੱਕਿਆ ਅਤੇ ਜ਼ੋਰ ਨਾਲ ਬੀ ਉੱਤੇ ਮਾਰਿਆ। ਬੀ ਕਿੱਥੇ ਉੱਡ ਗਿਆ, ਪਤਾ ਨਹੀਂ ਲੱਗਿਆ। ਤਾਂ ਮੈਂ ਉਸ ਬੀ ਨੂੰ ਲੱਭਣ ਲੱਗਾ।

ਉਹਨੇ ਕਿਹਾ, ਦਾਦਾ, ਇੱਕ ਵਾਰ ਉੱਡਿਆ ਬੀ ਫੇਰ ਨਹੀਂ ਮਿਲਦਾ। ਠਹਿਰੋ, ਮੈਂ ਦੂਜਾ ਬੀ ਦਿੰਦੀ ਹਾਂ।

ਫੇਰ ਉਹਨੇ ਏਧਰ-ਓਧਰ ਦੇਖਦੇ ਹੋਏ ਜੇਬ ਵਿਚੋਂ ਦੂਜੀ ਖੁਰਮਾਣੀ ਕੱਢੀ। ਆਪਣੀਆਂ ਅੱਖਾਂ ਚੌੜੀਆਂ ਕਰਕੇ ਉਹਨੇ ਉਹਨੂੰ ਝੱਟ ਮੂੰਹ ਵਿੱਚ ਦੱਬ ਲਿਆ। ਅਤੇ ਥੁੱਕ ਨਾਲ ਭਰਿਆ ਬੀ ਮੇਰੇ ਹੱਥ ਵਿੱਚ ਰੱਖ ਦਿੱਤਾ।

ਏਸ ਵਾਰ ਮੈਂ ਬੀ ਨੂੰ ਦੋ ਉਂਗਲੀਆਂ ਵਿਚਕਾਰ ਫੜ ਕੇ ਉਸ ਉੱਤੇ ਜ਼ੋਰ ਨਾਲ ਪੱਥਰ ਮਾਰ ਦਿੱਤਾ ਸੀ। ਚੋਟ ਜ਼ੋਰ ਨਾਲ ਲੱਗੀ ਸੀ। ਪਦਾਮ ਦੇ. ਬੀ ਦੇ ਟੋਟੇ-ਟੋਟੇ ਹੋ ਗਏ।

ਫੇਰ ਉਹਨੇ ਟੁਕੜੇ ਚੁਣੇ ਅਤੇ ਉਹਨਾਂ ਨੂੰ ਜੀਭ ਉੱਤੇ ਰੱਖ ਕੇ ਚੱਬ ਲਿਆ। ਮੈਂ ਸ਼ਰਮਿੰਦਾ ਸਾਂ।

ਮੈਂ ਕਿਹਾ, ਕੋਈ ਹੋਰ ਖੁਰਮਾਣੀ ਹੈ?

ਉਹਨੇ ਕਿਹਾ, ਇੱਕ ਹੈ।

ਮੈਂ ਕਿਹਾ, ਲਿਆ ਸਹੀ ਤਰ੍ਹਾਂ ਨਾਲ ਤੋੜ ਦਿੰਦਾ ਹਾਂ।

ਪਰ ਉਹਨੇ ਕਿਹਾ, ਹਾਲੇ ਨਹੀਂ। ਅੱਧੀ ਛੁੱਟੀ ਵੇਲੇ।

ਫੇਰ ਉਹਨੇ ਆਪਣੇ ਬਸਤੇ ਨੂੰ ਢੰਗ ਨਾਲ ਭਰ ਲਿਆ ਅਤੇ ਭਜਦੀ-ਭਜਦੀ ਸਕੂਲ ਦੇ ਦਰਵਾਜ਼ੇ ਤੋਂ ਓਹਲੇ ਹੋ ਗਈ।

ਮੈਂ ਕਿਹਾ, ਭੈਣੇ, ਇਸ ਵਿੱਚ ਕਿਸੇ ਦੀ ਮੁਕਤੀ ਨਹੀਂ ਹੈ। ਆਦਤ ਬਣਾ ਲਵੋ। ਅੱਗੇ ਕਈ ਸਾਲ ਇਸ ਤੋਂ ਮੁਕਤੀ ਨਹੀਂ।

ਇਹ ਰਹੀ ਨਲੀ।

ਇਸ ਤੋਂ ਵੱਡੀ ਸੀ ਜਾਈ। ਬੜੀ ਮੂੰਹ-ਫਟ। ਮੇਰੀ ਅਤੇ ਉਹਦੀ ਬਿਲਕੁਲ ਨਹੀਂ ਬਣਦੀ। ਮੀਂਹ ਪੈ ਰਿਹਾ ਸੀ। ਸਕੂਲ ਤੋਂ ਲਿਆਣ ਲਈ ਛਤਰੀ ਲੈ ਕੇ ਮੈਂ ਸਕੂਲ ਦੇ ਗੇਟ ਉੱਤੇ ਖੜ੍ਹਾ ਸਾਂ। ਪਰ ਉਹ ਕਿਤੇ ਦਿਖਾਈ ਨਹੀਂ ਦੇ ਰਹੀ ਸੀ। ਥੋੜ੍ਹੀ ਦੇਰ ਉਡੀਕਣ ਪਿਛੋਂ ਮੈਂ ਘਰ ਮੁੜ ਆਇਆ ਸਾਂ। ਦੇਖਦਾ ਹਾਂ ਕਿ ਉਹ ਸਿਰਫ ਨਿਕਰ ਪਾਈ ਭਿੱਜੇ ਕਪੜਿਆਂ ਨੂੰ ਨਚੋੜ ਕੇ ਸੁਕਾ ਰਹੀ ਸੀ। ਮੈਂ ਕਿਹਾ, ਕਿੱਥੇ ਚਲੀ ਗਈ ਸੀ, ਪਗਲੀ?

ਉਹਨੇ ਕਿਹਾ, ਬਹੁਤੇ ਚੁਸਤ ਨਾ ਬਣੋ - ਮੈਂ ਤੈਨੂੰ ਦੇਖ ਲਿਆ ਸੀ। ਪਰ ਮੈਂ ਤੈਨੂੰ ਟਾਲਣਾ ਚਾਹੁੰਦੀ ਸਾਂ, ਏਸ ਲਈ ਦੂਰ ਤੋਂ ਨਿਕਲ ਗਈ। ਨਹੀਂ ਤਾਂ ਸਹੇਲੀਆਂ ਨੇ ਕਹਿਣਾ ਸੀ, ਕਿਉਂ ਅੱਜਕੱਲ੍ਹ ਤੇਰਾ ਦਾਦਾ ਤੈਨੂੰ ਛਤਰੀਆਂ ਲਿਆ ਕੇ ਦਿੰਦਾ ਹੈ ਕੀ?

ਉਹਨੂੰ ਇਕੋ ਹੀ ਗਾਲ੍ਹ ਆਉਂਦੀ ਸੀ, ਹਮੇਸ਼ਾ ਏਸੇ ਦਾ ਪ੍ਰਯੋਗ ਕਰਦੀ - ਬਹੁਤੇ ਚੁਸਤ ਨਾ ਬਣੋ। ਮੈਂ ਪੁੱਛਿਆ, ਸਕੂਲ ਵਿੱਚ ਤੇਰੀ ਪੜ੍ਹਾਈ ਚਲਦੀ ਹੈ ਜਾਂ ਓਹੀ ਬੁੜਬੁੜ? ਤਾਂ ਉਹਦੇ ਸ਼ਬਦਾਂ ਵਿੱਚ ਮੈਂ ਬਹੁਤਾ ਚੁਸਤ ਬਣ ਰਿਹਾ ਹਾਂ। ਮਾਂ ਕਦੀ ਕਹਿੰਦੀ ਹੈ, ਪਹਿਲਾਂ ਮੰਜਨ ਕਿਉਂ ਨਹੀਂ ਕਰਦੀ? ਤਾਂ ਉਸਦੇ ਸ਼ਬਦਾਂ ਵਿੱਚ - ਮਾਂ ਬਹੁਤੀ ਚੁਸਤ ਬਣਦੀ ਹੈ, ਅਤੇ ਉਹ ਸਿੱਧੀ ਗੁਸਲਖ਼ਾਨੇ ਵਿੱਚ ਭੱਜ ਜਾਂਦੀ। ਕਦੀ ਦਾਦੀ ਨੇ ਕਿਹਾ ਇਹ ਕੁੜੀ ਅੱਜਕੱਲ੍ਹ ਬੜੀ ਸ਼ਰਾਰਤੀ ਹੋ ਗਈ ਹੈ। ਤਾਂ ਉਹਦਾ ਉੱਤਰ - ਦਾਦੀ ਬਹੁਤੀ ਚੁਸਤ ਬਣਦੀ ਹੈ।

ਜਾਈ ਤੋਂ ਵੱਡੀ ਸੀ ਮਨੀ।

ਮਨੀ ਤੋਂ ਵੱਡੀ ਸੁਮੀ। ਸੁਮੀ ਦੀ ਸ਼ਾਦੀ ਹੋ ਚੁੱਕੀ ਹੈ। ਉਹ ਨਾਗਪੁਰ ਰਹਿੰਦੀ ਹੈ। ਉਹ ਬੜੀ ਸਿਆਣੀ ਨਿਕਲੀ, ਪਿਛੋਂ ਕਦੀ ਆਪਣੇ ਪੇ ਕੇ ਆਈ ਹੀ ਨਹੀਂ ਸੀ।

ਪਰ ਕਦੀ-ਕਦੀ ਲੰਬੀਆਂ ਚਿੱਠੀਆਂ ਲਿਖਦੀ ਰਹਿੰਦੀ ਹੈ। ਚਿੱਠੀਆਂ ਵਿੱਚ ਏਹੀ ਹੁੰਦਾ ਹੈ ਕਿ ਓਧਰ ਉਹਨੂੰ ਕਾਫੀ ਮਿਹਨਤ ਕਰਨੀ ਪੈਂਦੀ ਹੈ। ਕਿ ਬਹੁਤ ਪਰੇਸ਼ਾਨ ਰਹਿੰਦੀ ਹੈ।

ਕੋਈ ਚੰਗਾ ਨੌਕਰ ਨਹੀਂ ਮਿਲਦਾ। ਜਿਹੜਾ ਵੀ ਮਿਲਦਾ ਹੈ, ਉਹ ਆਖ਼ਰ ਲੁੱਚਾ ਨਿਕਲਦਾ ਹੈ।

ਆਖ਼ਰ ਉਹਦੇ ਪਤੀ ਨੇ ਇੱਕ ਨੌਕਰ ਲੱਭ ਹੀ ਲਿਆ ਸੀ। ਪਰ ਉਹ ਲਗਭਗ ਪਾਗ਼ਲ ਸੀ। ਕੋਈ ਕੰਮ ਠੀਕ ਢੰਗ ਨਾਲ ਨਹੀਂ ਕਰਦਾ ਸੀ। ਪੀਪੇ ਤੋਂ ਬੋਤਲ ਵਿੱਚ ਤੇਲ ਭਰਦੇ ਸਮੇਂ ਕੁੱਪੀ ਨੂੰ ਬੋਤਲ ਉੱਤੇ ਮੂਧੀ ਰੱਖ ਦਿੰਦਾ ਅਤੇ ਛੋਟੀ ਨਲਕੀ ਨਾਲ ਤੇਲ ਪਲਟਾਉਣ ਦੀ ਕੋਸ਼ਿਸ਼ ਕਰਦਾ। ਇਕ ਵਾਰ ਉਹਨੂੰ ਘਿਓ ਲਿਆਉਣ ਲਈ ਭੇਜਿਆ ਸੀ ਤਾਂ ਉਹ ਭਾਂਡਾ ਲਿਜਾਣਾ ਭੁੱਲ ਗਿਆ ਸੀ, ਏਸ ਲਈ ਆਪਣੀ ਟੋਪੀ ਵਿੱਚ ਘਿਓ ਲੈ ਆਇਆ ਸੀ। ਉਸ ਦੀਆਂ ਇਹ ਪਾਗ਼ਲਾਂ ਵਾਲੀਆਂ ਹਰਕਤਾਂ ਚਾਰ-ਪੰਜ ਮਹੀਨੇ ਚਲਦੀਆਂ ਰਹੀਆਂ। ਫੇਰ ਇੱਕ ਦਿਨ ਉਹ ਮੇਜ਼ ਦੀ ਦਰਾਜ਼ ਤੋਂ ਚਾਰ ਸੌ ਰੁਪਏ, ਘੜੀ ਅਤੇ ਕੋਟ ਚੋਰੀ ਕਰਕੇ ਭੱਜ ਗਿਆ ਸੀ।

ਸੁਮੀ ਤੋਂ ਵੱਡਾ ਮੈਂ।

ਪਿਤਾ ਜੀ ਨੇ ਏਧਰ ਕਈ ਲਫੜੇ ਸ਼ੁਰੂ ਕਰ ਦਿੱਤੇ ਸਨ, ਮਤਲਬ ਚੋਣ ਵਗੈਰਾ।

ਇੱਕ ਵਾਰ ਚੋਣਾਂ ਵਿੱਚ ਵਿਰੋਧੀ ਦਲ ਦਾ ਪੱਲੜਾ ਕੁਝ ਭਾਰੀ ਹੋ ਗਿਆ ਸੀ। ਉਦੋਂ ਉਹਨਾਂ ਦੇ ਯਾਰਾਂ-ਦੋਸਤਾਂ ਨੇ ਉਹਨਾਂ ਨੂੰ ਸਲਾਹ ਦਿੱਤੀ ਸੀ ਕਿ ਸ਼ਰਾਬ ਦਾ ਪੀਪਾ ਖੋਲ੍ਹੋ, ਫੇਰ ਦੇਖਦੇ ਹਾਂ, ਸਾਡਾ ਪਲੜਾ ਕਿਵੇਂ ਭਾਰੀ ਨਹੀਂ ਹੁੰਦਾ?

ਪਿਤਾ ਜੀ ਨੇ ਕਿਹਾ, ਇਹ ਸਾਥੋਂ ਨਹੀਂ ਹੋਵੇਗਾ ਅਤੇ ਫੇਰ ਅਸੀਂ ਲੋਕ ਆਰਾਮ ਪ੍ਰਸਤ ਹਾਂ।

ਫੇਰ ਵੋਟਾਂ ਦੀ ਗਿਣਤੀ ਹੋਈ। ਪਿਤਾ ਜੀ ਨੂੰ ਬਹੁਤ ਘੱਟ ਵੋਟ ਮਿਲੇ ਸਨ। ਹਾਂ, ਜ਼ਮਾਨਤ ਬਚ ਗਈ ਸੀ। ਵਿਰੋਧੀ ਦਲ ਬਹੁਤ ਅਧਿਕ ਵੋਟਾਂ ਨਾਲ ਜਿੱਤ ਗਿਆ ਸੀ। ਓਸੇ ਸਮੇਂ, ਓਸੇ ਥਾਂ ਸਭ ਦੇ ਸਾਹਮਣੇ ਪਿਤਾ ਜੀ ਨੇ ਕਿਹਾ ਸੀ, ਦੇਖੋ, ਆਖ਼ਰ ਇਹ ਲੋਕ ਚੋਣ ਜਿੱਤ ਹੀ ਗਏ ਹਨ ਨਾ? ਮੈਂ ਪਹਿਲਾਂ ਹੀ ਕਿਹਾ ਸੀ, ਜ਼ਮਾਨਤ ਬਚਾਉਣ ਲਈ ਸ਼ਰਾਬ ਉੱਤੇ ਖਰਚ ਕਰਨ ਦੀ ਕੋਈ ਲੋੜ ਨਹੀਂ ਹੈ।

ਰੇਡੀਓ ਉੱਤੇ ਨਿਯਮਿਤ ਰੂਪ ਨਾਲ ਬੁੱਧਵਾਰ-ਐਤਵਾਰ ਉਹ ਕੀਰਤਨ ਸੁਣਿਆ ਕਰਦੇ, ਉਹ ਠੀਕ। ਪਰ ਇੱਕ ਵਾਰ ਅਹਿੰਸਾ ਵਿਸ਼ੇ ਉੱਤੇ ਕੀਰਤਨ ਚੱਲ ਰਿਹਾ ਸੀ। ਮੈਂ ਅੱਕ ਕੇ ਕਿਹਾ, ਕੀ ਕਿਸੇ ਲਈ ਐਨੀ ਅਹਿੰਸਾ ਸੰਭਵ ਹੈ ਤਾਂ ਉਹਨਾਂ ਨੇ ਰੇਡੀਓ ਦੀ ਆਵਾਜ਼ ਹੋਰ ਉੱਚੀ ਕਰ ਦਿੱਤੀ।

ਇੱਕ ਵਾਰ ਉਹਨਾਂ ਨੇ ਮੈਨੂੰ ਕਿਹਾ ਸੀ, ਮੱਝ ਚੋਣੀ ਕਦੋਂ ਸਿੱਖੇਗਾ? ਚੱਲ, ਤੈਨੂੰ ਸਿਖਾ ਦਿੰਦੇ ਹਾਂ।

ਮੈਂ ਮੱਝ ਦੇ ਥਣਾਂ ਨੂੰ ਮੱਖਣ ਨਾਲ ਚੋਪੜਿਆ। ਥਣਾਂ ਨੂੰ ਜ਼ੋਰ-ਜ਼ੋਰ ਨਾਲ ਖਿਚਦਾ ਰਿਹਾ, ਪਰ ਦੁੱਧ ਕੁਝ ਨਿਕਲ ਨਹੀਂ ਰਿਹਾ ਸੀ।

ਆਖ਼ਰ ਮੈਂ ਉਠ ਗਿਆ। ਮੈਂ ਕਿਹਾ, ਛੱਡੋ, ਬਹੁਤ ਹੀ ਲਿਜਲਿਜਾ ਲਗਦਾ ਹੈ।

ਏਸ ਉੱਤੇ ਉਹਨਾਂ ਕਿਹਾ ਸੀ - ਬਈ, ਸਭ ਤੋਂ ਪਹਿਲਾਂ ਮੱਝ ਉੱਤੇ ਹੀ ਤਾਂ ਅਭਿਆਸ ਕਰਨਾ ਪੈਂਦਾ ਹੈ।

ਇਕ ਵਾਰ ਸਾਡੇ ਖੇਤ ਤੋਂ ਪੰਪ ਦਾ ਕੁਝ ਸਾਮਾਨ ਕੋਈ ਚੋਰੀ ਕਰਕੇ ਲੈ ਗਿਆ ਸੀ। ਬਹੁਤ ਢੂੰਡਿਆ। ਆਖ਼ਰ ਨਵਾਂ ਸਾਮਾਨ ਮੰਗਵਾਉਣਾ ਪਿਆ ਸੀ, ਤਦ ਕਿਤੇ ਪਾਣੀ

ਸ਼ੁਰੂ ਹੋਇਆ।

ਉਸ ਸਮੇਂ ਕੋਈ ਅਣਪਛਾਤਾ ਆਦਮੀ ਸਾਡੇ ਘਰ ਆਇਆ ਸੀ। ਉਹਨੇ ਕਿਹਾ, ਮਹਾਜਨ ਸਾਹਿਬ ਤੁਹਾਡਾ ਸਾਮਾਨ ਮੈਂ ਫੜਵਾ ਦਿੰਦਾ ਹਾਂ। ਕੋਈ ਦੋ ਸੌ ਰੁਪਏ ਖਰਚਣੇ ਪੈਣਗੇ। ਕੰਮ ਬਣ ਜਾਵੇਗਾ।

ਪਿਤਾ ਜੀ ਨੇ ਕਾਫੀ ਵਿਚਾਰ ਕੀਤਾ ਅਤੇ ਉਹਨੂੰ ਕਿਹਾ, ਅਸੀਂ ਨਵਾਂ ਸਾਮਾਨ ਖ਼ਰੀਦ ਲਿਆ ਹੈ। ਪੰਜ ਸੌ ਰੁਪਏ ਉਂਜ ਵੀ ਖਰਚ ਹੋ ਚੁੱਕੇ ਹਨ। ਚੋਰੀ ਦਾ ਸਾਮਾਨ ਤੁਸੀਂ ਆਪਣੇ ਕੋਲ ਹੀ ਰੱਖੋ। ਨਵੇਂ ਸਾਮਾਨ ਦੀ ਚੋਰੀ ਨਾ ਕਰਨਾ, ਬਸ।

ਦੇਖੋ ਜੀ, ਇਹਨਾਂ ਨੂੰ ਚਾਹ ਪਿਆ ਦਿਓ।

ਮੈਂ ਉਸ ਆਦਮੀ ਨੂੰ ਸਾਹਮਣੇ ਵਾਲੇ ਹੋਟਲ ਵਿੱਚ ਲੈ ਗਿਆ ਅਤੇ ਚਾਹ ਪਿਆਈ।

ਉਸ ਪਿਛੋਂ ਨਾਲ ਦੇ ਖੇਤਾਂ ਵਿੱਚ ਚੋਰੀਆਂ ਹੁੰਦੀਆਂ ਰਹੀਆਂ। ਪਰ ਸਾਡੇ ਖੇਤ ਵਿਚ ਕੋਈ ਚੋਰੀ ਨਹੀਂ ਹੋਈ।

ਸਾਡੀਆਂ ਮੁੰਗਫਲੀਆਂ ਇੱਕ ਮਾਰਵਾੜੀ ਦੀ ਮਿੱਲ ਵਿੱਚ ਭੇਜੀਆਂ ਜਾਂਦੀਆਂ ਸਨ। ਇਕ ਵਾਰ ਉਸ ਮਾਰਵਾੜੀ ਦਾ ਦਿਵਾਲਾ ਨਿਕਲ ਗਿਆ। ਅਤੇ ਸਾਡੇ ਪਿੰਡ ਦੇ ਬਹੁਤ ਸਾਰੇ ਕਿਸਾਨਾਂ ਦਾ ਉਸ ਉੱਤੇ ਨਿਕਲਣ ਵਾਲਾ ਪੈਸਾ ਰੁਕ ਗਿਆ। ਤਾਂ ਲੋਕਾਂ ਨੇ ਕਾਨੂੰਨ ਦਾ ਸਹਾਰਾ ਲੈ ਕੇ ਉਹਦੀ ਮਿੱਲ ਅਤੇ ਮਿੱਲ ਦੇ ਅਹਾਤੇ ਵਿੱਚ ਬਣੇ ਉਸ ਦੇ ਬੰਗਲੇ ਉੱਤੇ ਧਾਵਾ ਬੋਲ ਦਿੱਤਾ ਅਤੇ ਚੀਜ਼ਾਂ ਚੁੱਕ ਕੇ ਲੈ ਆਏ ਸਨ।

ਪਿਤਾ ਜੀ ਨੇ ਇਸ ਲੁੱਟ ਵਿੱਚ ਛੋਟੀਆਂ-ਮੋਟੀਆਂ ਚੀਜ਼ਾਂ ਨੂੰ ਨਜ਼ਰਅੰਦਾਜ਼ ਕਰ ਦਿੱਤਾ। ਉਹਨਾਂ ਤਿਜੌਰੀ ਵਰਗੀ ਇੱਕ ਵੱਡੀ ਅਲਮਾਰੀ ਚੁੱਕ ਲਈ ਸੀ। ਕਿਰਾਏ ਦੇ ਟਰੱਕ ਉੱਤੇ ਲੱਦ ਕੇ ਉਹਨੂੰ ਘਰ ਲੈ ਆਏ ਸਨ।

ਪਿਤਾ ਜੀ ਖ਼ੁਸ਼ ਸਨ। ਉਹਨਾਂ ਲੋਕਾਂ ਨੂੰ ਕਿਹਾ, ਸਾਲਿਉ, ਤੁਸੀਂ ਮਿੱਲ ਦੇ ਚੱਕਿਆਂ ਨੂੰ ਚੁੱਕ ਲਿਆਏ ਹੋ, ਉਹਦਾ ਕੋਹਲੂ ਬਣਾਉਣ ਜਾ ਰਹੇ ਹੋ? ਚੀਜ਼ ਹੋਵੇ ਤਾਂ ਸਾਡੇ ਵਰਗੀ।

ਇਸ ਅਲਮਾਰੀ ਵਿੱਚ ਇਕ ਵੱਡਾ ਸ਼ੀਸ਼ਾ ਲੱਗਿਆ ਹੋਇਆ ਸੀ। ਕਈ ਦਰਾਜ਼ ਵੀ ਸਨ। ਅਸੀਂ ਇਹਦੇ ਵਿੱਚ ਕਪੜੇ, ਜ਼ੇਵਰ ਰੱਖਣ ਲੱਗ ਪਏ ਸਾਂ।

ਪਿਤਾ ਜੀ ਪੁਛਦੇ, ਕਿਉਂ ਇਹਨੂੰ ਏਥੇ ਹੀ ਰਹਿਣ ਦੇਈਏ ਜਾਂ ਓਸ ਨੁੱਕਰ ਵਿੱਚ ਕਿਵੇਂ ਲੱਗੇਗੀ? ਬਾਹਰ ਜਾਣ ਤੋਂ ਪਹਿਲਾਂ ਉਸ ਸ਼ੀਸ਼ੇ ਵਿੱਚ ਦੇਖ ਕੇ ਉਹ ਟੋਪੀ ਪਾਇਆ ਕਰਦੇ ਸਨ। ਫੇਰ ਬਾਹਰ ਚਲੇ ਜਾਂਦੇ।

ਪਰ ਇਹ ਸਿਲਸਿਲਾ ਅੱਠ ਦਿਨ ਤੋਂ ਵਧ ਨਹੀਂ ਚੱਲਿਆ। ਕਿਉਂਕਿ ਪਿਛੋਂ ਇੱਕ ਵਕੀਲ ਨੇ ਉਹਨਾਂ ਨੂੰ ਗੁਪਤ ਖ਼ਬਰ ਭੇਜੀ ਕਿ ਅਲਮਾਰੀ ਮਾਰਵਾੜੀ ਦੀ ਪਤਨੀ ਦੇ ਨਾਂ ਉੱਤੇ ਲਿਖੀ ਹੋਈ ਹੈ। ਏਸ ਲਈ ਸਮਨ ਜਾਰੀ ਹੋਣ ਤੋਂ ਪਹਿਲਾਂ ਉਹਨੂੰ ਮੋੜ ਦਿਓ।

ਉਦੋਂ ਅਲਮਾਰੀ ਨੂੰ ਫੌਰਨ ਖਾਲੀ ਕਰਨਾ ਪਿਆ ਸੀ ਅਤੇ ਓਸੇ ਰਾਤ ਕਿਰਾਏ ਦੇ ਟਰੱਕ ਉੱਤੇ ਲੱਦ ਕੇ ਮਾਰਵਾੜੀ ਦੀ ਮਿੱਲ ਵਿਚ ਪਹੁੰਚਾਉਣਾ ਪਿਆ ਸੀ।

ਬਸਤੀ ਦੇ ਹਰ ਮਸਲੇ ਉੱਤੇ ਪਿਤਾ ਜੀ ਦੀ ਰਾਇ ਪੁੱਛੀ ਜਾਂਦੀ ਹੈ ਕਿਉਂਕਿ ਉਹ ਕਿਸੇ ਨੂੰ ਵੀ ਸਪਸ਼ਟ ਸਲਾਹ ਨਹੀਂ ਦਿੰਦੇ ਸਨ।

ਮੰਨ ਲਵੋ ਜੇ ਕਿਸੇ ਨੇ ਕਿਸੇ ਦੂਜੇ ਨੂੰ ਧੋਖਾ ਦਿੱਤਾ ਹੋਵੇ, ਤਾਂ ਉਹ ਦੋਹਾਂ ਧਿਰਾਂ ਨੂੰ ਫਟਕਾਰਨਗੇ ਅਤੇ ਕਹਿਣਗੇ, ਦੇਖੋ ਬਈ ਤੁਸੀਂ ਲੋਕ ਆਪੋ-ਵਿੱਚ ਬੈਠ ਕੇ ਫੈਸਲਾ ਕਰ

ਲਵੋ।

ਖੇਤੀ ਦੇ ਝਗੜਿਆਂ ਵਿੱਚ ਲੋਕਾਂ ਵਿੱਚ ਹੱਥੋਪਾਈ ਹੋ ਜਾਂਦੀ ਅਤੇ ਲੋਕ ਉਹਨਾਂ ਕੋਲ ਮਸ਼ਵਰੇ ਲਈ ਆਉਂਦੇ ਤਾਂ ਉਹ ਰੁੱਖੇ ਹੋ ਕੇ ਉਹਨਾਂ ਨੂੰ ਕਹਿੰਦੇ, ਸਾਲਿਉ, ਥੋੜ੍ਹੀਜਿਹੀ ਧਰਤੀ ਦੇ ਟੋਟੇ ਲਈ ਇੱਕਦੂਜੇ ਦੇ ਸਿਰ ਪਾੜਦੇ ਰਹਿੰਦੇ ਹੋ। ਇਸ ਤੋਂ ਤਾਂ ਚੰਗਾ ਹੈ ਕਿ ਆਪਣਾ ਦਿਮਾਗ ਵਰਤੋ ਅਤੇ ਆਪਣੇ ਹਿੱਸੇ ਦੇ ਟੁਕੜੇ ਉੱਤੇ ਮਿਹਨਤ ਕਰ ਕੇ ਹੋਰ ਜ਼ਮੀਨ ਖ਼ਰੀਦ ਲਵੋ ਤਾਂ ਕਿਤੇ ਚੰਗਾ ਹੈ।

ਹਾਂ, ਉਹਨਾਂ ਦੀ ਇਹ ਰਾਇ ਮੈਨੂੰ ਕੁਝ ਪਸੰਦ ਆਈ ਸੀ।

ਕੁਝ ਦਿਨ ਪਹਿਲਾਂ ਤੱਕ ਸਾਡੇ ਘਰ ਕਰਜ਼ਾ ਲੈਣ ਵਾਲਿਆਂ ਦੀ ਕਾਫੀ ਭੀੜ ਜੁੜਦੀ ਰਹਿੰਦੀ ਸੀ। ਪਰ ਜਦੋਂ ਤੋਂ ਸਾਡਾ ਝਗੜੂ ਨੌਕਰ ਚਲਿਆ ਗਿਆ ਸੀ, ਇਹ ਸਭ ਖ਼ਤਮ ਹੋ ਗਿਆ ਸੀ।

ਅੱਜ ਸੌ ਰੁਪਏ ਲੈ ਜਾਓ ਅਤੇ ਅਗਲੇ ਮਹੀਨੇ ਉਸ ਦਾ ਸਵਾ ਸੌ ਮੋੜ ਦਿਓ - ਬਸ ਏਹੀ ਜ਼ਬਾਨੀ ਹਿਸਾਬ ਸੀ। ਫੇਰ ਵੀ ਲੋੜਵੰਦ ਲੋਕਾਂ ਦੀ ਕਮੀ ਨਹੀਂ ਸੀ। ਕਈ ਵਾਰ ਤਾਂ ਇਹ ਲੋਕ ਪਿਤਾ ਜੀ ਦੇ ਪੈਰ ਫੜ ਕੇ ਉਹਨਾਂ ਦੀਆਂ ਮਿੰਨਤਾਂ ਕਰਦੇ ਪਰ ਉਹ ਕਰਜ਼ਾ ਦੇਣ ਤੋਂ ਇਨਕਾਰ ਕਰ ਦਿੰਦੇ।

ਪਿਤਾ ਜੀ ਕਿਹਾ ਕਰਦੇ ਸਨ, ਇਹ ਸਭ ਕੁਝ ਮੈਂ ਉਪਕਾਰ ਦੀ ਭਾਵਨਾ ਨਾਲ ਕਰਦਾ ਹਾਂ। ਦੋ ਮਹੀਨਿਆਂ ਤੋਂ ਵੱਧ ਸਮਾਂ ਹੋ ਜਾਂਦਾ ਤਾਂ ਝਗੜੂ ਓਸ ਕਰਜ਼ਦਾਰ ਨੂੰ ਆਪਣੇ ਕਬਜ਼ੇ ਵਿੱਚ ਕਰ ਲੈਂਦਾ।

ਏਸ ਲਈ ਝਗੜੂ ਦੇ ਜਾਣ ਪਿਛੋਂ ਪਿਤਾ ਜੀ ਦਾ ਬਹੁਤ ਨੁਕਸਾਨ ਹੋਇਆ ਸੀ। ਇਹ ਬੰਦਾ ਦੂਜਿਆਂ ਦਾ ਭਾਵੇਂ ਕਿੰਨਾ ਹੀ ਦੁਸ਼ਮਣ ਹੋਵੇ ਆਪਣੇ ਮਾਲਿਕ ਲਈ ਬਹੁਤ ਹੀ ਈਮਾਨਦਾਰ ਸੇਵਕ ਸੀ। ਪਰ ਸਨਕੀ ਹੋਣ ਕਾਰਣ ਪੂਰੀ ਤਰ੍ਹਾਂ ਬਰਬਾਦ ਹੋ ਗਿਆ ਸੀ।

ਝਗੜੂ ਇੱਕ ਵਾਰ ਵਿੱਚ ਅੱਠ ਰੋਟੀਆਂ ਖਾ ਜਾਂਦਾ। ਮਾਂ ਉਹਨੂੰ ਉਹਦੀ ਹਾਜ਼ਰੀ ਵਿੱਚ ਕਹਿੰਦੀ, ਤੂੰ ਤਾਂ ਮੇਰਾ ਬੈਰੀ ਏਂ।

ਇਸਦਾ ਕਿਸੇ ਕਰਜ਼ਦਾਰ ਦੇ ਘਰ ਜਾ ਕੇ ਦਸਤਕ ਦੇਣਾ ਕਾਫੀ ਸੀ। ਸਮਝੋ, ਪੈਸਾ ਆਪਣੇ-ਆਪ ਨਿਕਲ ਆਉਂਦਾ।

ਪਰ ਝਗੜੂ ਨੂੰ ਉਂਜ ਕਿਸੇ ਦੀ ਗੱਲ ਵਿੱਚ ਰੁਚੀ ਨਹੀਂ ਸੀ। ਹਾਂ, ਤਮਾਸ਼ਾ ਉਹਦੀ ਕਮਜ਼ੋਰੀ ਸੀ। ਆਸ-ਪੜੋਸ ਦੇ ਕਿਸੇ ਵੀ ਪਿੰਡ ਵਿੱਚ ਤਮਾਸ਼ਾ ਹੁੰਦਾ ਤਾਂ ਝਗੜੂ ਸਾਰਾ ਕੰਮ-ਕਾਰ ਛੱਡ ਉਥੇ ਤੁਰ ਜਾਂਦਾ।

ਉਸਦੇ ਮਾਂ-ਬਾਪ ਸਨ। ਪਰ ਝਗੜੂ ਸਾਡੇ ਅਹਾਤੇ ਵਿੱਚ ਹੀ ਰਹਿੰਦਾ ਸੀ।

ਅਤੇ ਫੇਰ ਸਾਡੇ ਬਸੀਆ ਸ੍ਥਾਨ ਦਾ ਸਾਰਾ ਪ੍ਰਬੰਧ ਓਸੇ ਦੇ ਜ਼ਿੰਮੇ ਸੀ। ਹਾਂ, ਆਗਿਆ ਪਿਤਾ ਜੀ ਦੀ ਜ਼ਰੂਰੀ ਸੀ।

ਲੋਕ ਆਪਣੀ ਗਾਂ ਲੈ ਕੇ ਆਉਂਦੇ। ਸਾਹਮਣੇ ਵਾਲੇ ਖੰਬੇ ਨਾਲ ਉਹਨੂੰ ਬੰਨ੍ਹ ਕੇ ਪਿਤਾ ਜੀ ਨੂੰ ਪੁੱਛਦੇ, ਇਹਨੂੰ ਹਰੀ ਕਰ੍ਵਾਉਣਾ ਹੈ।

ਬਚਪਨ ਵਿੱਚ ਮਾਂ-ਭੈਣਾਂ ਵਗੈਰਾ ਦੇ ਸਾਹਮਣੇ ਇਹ ਦ੍ਰਿਸ਼ ਮੈਨੂੰ ਬੜਾ ਅਸ਼ਲੀਲ ਲਗਦਾ।

ਹਰ ਗਾਂ ਵਾਲਾ ਝਗੜੂ ਨੂੰ ਹਰੇਕ ਕਾਰਜ ਦੇ ਬਦਲੇ ਦੋ ਸੇਰ ਜੁਆਰ ਦਿੰਦਾ। ਏਸ

ਤੋਂ ਬਿਨਾਂ ਪਿਤਾ ਜੀ ਤੋਂ ਤੀਹ ਰੁਪਏ ਮਹੀਨਾ ਮਿਲਦੇ, ਉਹ ਵਖਰੇ। ਝਗੜੂ ਦੀ ਏਨੀ ਹੀ ਕਮਾਈ ਸੀ। ਪਰ ਸਾਰੇ ਦੇ ਸਾਰੇ ਤੀਹ ਰੁਪਏ ਉਹ ਸੱਟੇ ਉੱਤੇ ਲਾ ਦਿੰਦਾ ਸੀ। ਸਿਰਫ ਸ੍ਹਾਨ ਦੀ ਹੋਈ ਕਮਾਈ ਨਾਲ ਆਪਣਾ ਨਿਰਬਾਹ ਕਰ ਲੈਂਦਾ।

ਇੱਕ ਵਾਰ ਅਚਾਨਕ ਉਹਦਾ ਨੰਬਰ ਆ ਗਿਆ ਅਤੇ ਡੇਢ ਹਜ਼ਾਰ ਰੁਪਏ ਉਹਨੂੰ ਮਿਲੇ, ਤਾਂ ਪਿਤਾ ਜੀ ਨੇ ਕਿਹਾ ਸੀ, ਹਾਲੇ ਤੀਕ ਕਦੀ ਮੈਂ ਤੈਥੋਂ ਕੁਝ ਨਹੀਂ ਪੁੱਛਿਆ। ਪਰ ਹੁਣ ਕਹਿ ਦਿੰਦਾ ਹਾਂ, ਇਹ ਪੈਸਾ ਸੱਟੇ ਉਤੇ ਨਹੀਂ ਲੱਗੇਗਾ। ਇਹਦੇ ਵਿਚੋਂ ਕੇਵਲ ਸੌ ਰੁਪਏ ਤੂੰ ਆਪਣੇ ਕੋਲ ਰੱਖ ਲੈ। ਬਾਕੀ ਮੈਂ ਕਰਜ਼ੇ ਉੱਤੇ ਦੇ ਦਿੰਦਾ ਹਾਂ। ਦੋ ਸਾਲਾਂ ਪਿਛੋਂ ਵਿਆਜ ਸਮੇਤ ਤੇਰਾ ਪੈਸਾ ਤੈਨੂੰ ਮੋੜ ਦਿਆਂਗਾ।

ਉਹ ਸੌ ਰੁਪਏ ਝਗੜੂ ਸੱਟੇ ਵਿੱਚ ਹਾਰ ਗਿਆ ਸੀ। ਵਿਆਜੂ ਦਿੱਤਾ ਪੈਸਾ ਵਧ ਕੇ ਚਾਰ ਹਜ਼ਾਰ ਤੱਕ ਪਹੁੰਚ ਗਿਆ ਤਾਂ ਪਿਤਾ ਜੀ ਨੇ ਝਗੜੂ ਨੂੰ ਕਿਹਾ, ਤੈਨੂੰ ਇੱਕ ਖੇਤ ਦੁਆ ਦਿੰਦਾ ਹਾਂ। ਪਹਾੜਾਂ ਵਿੱਚ ਹੈ ਤਾਂ ਕੀ ਹੋਇਆ? ਸਾਡੀ ਖੇਤੀ ਵੀ ਤਾਂ ਉਥੋਂ ਤੀਕ ਪਸਰੀ ਹੋਈ ਹੈ। ਕੁਝ ਨਹੀਂ ਤਾਂ ਬਾਜਰਾ ਤਾਂ ਹੋ ਹੀ ਜਾਵੇਗਾ।

ਫੇਰ ਝਗੜੂ ਨੇ ਆਪਣੀ ਖੇਤੀ ਉੱਤੇ ਬੜੀ ਮਿਹਨਤ ਕੀਤੀ। ਬਸਤੀ ਵਿੱਚ ਉਹਦੀ ਇੱਜ਼ਤ ਵਧ ਗਈ। ਛੇ ਬਿੱਘੇ ਜ਼ਮੀਨ ਦਾ ਉਹ ਮਾਲਕ ਸੀ। ਉਹਦੇ ਲਈ ਰਿਸ਼ਤਾ ਆਇਆ ਸੀ। ਉਹਦੀ ਸ਼ਾਦੀ ਹੋਈ। ਉਹਦੇ ਸੰਤਾਨ ਵੀ ਹੋਈ ਅਤੇ ਇੱਕ ਦਿਨ ਅਚਾਨਕ ਬਸਤੀ ਤੋਂ ਗਾਇਬ ਹੋ ਗਿਆ ਸੀ।

ਕਿਸੇ ਨੇ ਕਿਹਾ, ਉਹਨੂੰ ਅਸੀਂ ਝੇਲੀ-ਫੂਲੀ ਦੇ ਖੇਤ ਵਿੱਚ ਗੀਤ ਗਾਉਂਦੇ ਹੋਏ ਦੇਖਿਆ ਸੀ। ਕਿਸੇ ਨੇ ਕਿਹਾ, ਉਹਨੂੰ ਅਸੀਂ ਜੇਜੂਰੀ ਦੇ ਮੇਲੇ ਵਿੱਚ ਦੇਖਿਆ ਸੀ।

ਹੁਣ ਰਿਹਾ ਖੇਤ ਦਾ ਨਿਪਟਾਰਾ। ਉਹਦੇ ਮਾਂ-ਪਿਉ ਨੇ ਪਿਤਾ ਜੀ ਨੂੰ ਕਿਹਾ, ਖੇਤ ਨੂੰ ਸਾਡੇ ਨਾਂ ਕਰ ਦਿਓ।

ਪਿਤਾ ਜੀ ਨੇ ਕਿਹਾ, ਖੇਤ ਉੱਤੇ ਝਗੜੂ ਦੀ ਪਤਨੀ ਦੀ ਮਾਲਕੀ ਹੋਵੇਗੀ। ਉਹਦੀ ਕੁੜੀ ਜਦੋਂ ਵੱਡੀ ਹੋ ਜਾਵੇਗੀ, ਤਾਂ ਕੁੜੀ ਦਾ ਨਾਂ ਚੜ੍ਹਵਾ ਦਿੱਤਾ ਜਾਵੇਗਾ।

ਉਹਦੇ ਮਾਂ-ਪਿਉ ਨੇ ਕਿਹਾ ਸੀ, ਇਹ ਕੁੜੀ ਝਗੜੂ ਦੀ ਸੰਤਾਨ ਨਹੀਂ ਹੈ।

ਝਗੜੂ ਦੀ ਪਤਨੀ ਨੇ ਕਿਹਾ ਸੀ, ਇਹ ਝਗੜੂ ਦੀ ਹੀ ਹੈ।

ਫੇਰ ਪਿਤਾ ਜੀ ਨੇ ਅਖਬਾਰ ਵਿੱਚ ਝਗੜੂ ਨੂੰ ਮੁੜ ਆਉਣ ਦੀ ਅਪੀਲ ਕਢਵਾਈ ਸੀ।

ਇੱਕ ਸਾਲ ਲੰਘ ਗਿਆ। ਪਰ ਉਹ ਨਹੀਂ ਆਇਆ। ਉਹ ਕਾਹਦੇ ਲਈ ਅਖ਼ਬਾਰ ਪੜ੍ਹਦਾ? ਸਚਾਈ ਇਹ ਸੀ ਕਿ ਉਹਨੂੰ ਆਪਣੀ ਜਾਇਦਾਦ ਦੀ ਕੋਈ ਚਿੰਤਾ ਨਹੀਂ ਸੀ।

ਤਾਂ ਪਿਤਾ ਜੀ ਨੇ ਕਿਰਾਏਦਾਰੀ ਕਾਨੂੰਨ ਦੇ ਅੰਤਰਗਤ ਉਹਦਾ ਖੇਤ ਆਪਣੇ ਨਾਂ ਕਰਵਾ ਲਿਆ ਸੀ। ਉਹਨਾਂ ਕਿਹਾ ਸੀ, ਖੇਤ ਦੇ ਮਾਮਲੇ ਵਿੱਚ ਉਂਜ ਝਗੜੂ ਦਾ ਸਿਰਫ਼ ਦੋ ਹਜ਼ਾਰ ਹੀ ਲੱਗਿਆ ਹੈ। ਪਰ ਉਹ ਭਾਵੇਂ ਜਦੋਂ ਵੀ ਵਾਪਸ ਆਵੇਗਾ, ਅਸੀਂ ਉਹਦੇ ਚਾਰ ਹਜ਼ਾਰ ਦੇ ਕਰਜ਼ਦਾਰ ਹਾਂ।

ਝਗੜੂ ਵਾਲਾ ਇਹ ਮਾਮਲਾ ਉਸ ਸਮੇਂ ਤੱਕ ਚਲਦਾ ਰਿਹਾ ਸੀ ਜਦੋਂ ਮੈਂ ਦੂਜੀ ਵਾਰ ਬੀ.ਏ. ਦਾ ਇਮਤਿਹਾਨ ਦੇ ਰਿਹਾ ਸਾਂ।

ਉਸ ਪਿਛੋਂ ਕੁਝ ਦਿਨ ਪਹਿਲਾਂ ਭੂਆ ਕੋਲ ਇੰਦੌਰ ਗਿਆ ਸਾਂ। ਭੂਆ ਨੇ ਮੈਨੂੰ ਕਿਹਾ,

ਸਾਡੇ ਵਾਲਾ ਉਹ ਝਗੜੂ ਨੌਕਰ ਹਾਲੀਂ ਕੁਝ ਦਿਨ ਪਹਿਲਾਂ ਏਥੇ ਆਇਆ ਸੀ। ਮੈਂ ਇਹ ਸੋਚ ਕੇ ਕਿ ਆਪਣੇ ਪਿੰਡ ਦਾ ਆਦਮੀ ਹੈ, ਉਹਨੂੰ ਖਾਣਾ ਖੁਆਇਆ। ਉਹਦਾ ਹੁਲੀਆ ਕੁਝ ਠੀਕ ਨਹੀਂ ਲੱਗ ਰਿਹਾ ਸੀ। ਉਹਨੇ ਬੇਟੀ ਨੂੰ ਮਿਠਾਈ ਵਾਸਤੇ ਇਕਦਮ ਪੰਜ ਰੁਪਏ ਦਿੱਤੇ ਅਤੇ ਫੇਰ ਤੁਰਨ ਲੱਗਾ। ਮੈਂ ਉਹਨੂੰ ਪੁੱਛਿਆ, ਐਨੇ ਕਿਉਂ? ਉਹਨੇ ਉੱਤਰ ਦਿੱਤਾ, ਭੈਣ ਜੀ, ਕੱਲ੍ਹ ਸਾਡਾ ਇੱਕ ਵੱਡਾ ਸੱਟਾ ਲਗ ਗਿਆ ਸੀ। ਉਸ ਪਿਛੋਂ ਉਹ ਕਦੀ ਨਹੀਂ ਆਇਆ। ਮੈਂ ਵੀ ਉਹਨੂੰ ਫੇਰ ਆਉਣ ਲਈ ਨਹੀਂ ਕਿਹਾ।

ਫੇਰ ਝਗੜੂ ਦਾ ਪਤਾ ਕਰਨ ਦੇ ਇਰਾਦੇ ਨਾਲ ਮੈਂ ਦੇਵੀ ਵਾਲੇ ਮੇਲੇ ਵਿੱਚ ਘੁੰਮ ਆਇਆ ਸਾਂ। ਜੁਆਰੀਆਂ ਦੇ ਸਾਰੇ ਅੱਡੇ ਦੇਖ ਲਏ ਸਨ ਪਰ ਝਗੜੂ ਦਾ ਕਿਤੇ ਵੀ ਕੋਈ ਪਤਾ ਨਹੀਂ ਲੱਗਿਆ ਸੀ।

ਮੇਰੇ ਕਪੜੇ ਆਦਿ ਦੇਖ ਕੇ ਲੋਕ ਆਪੋ-ਵਿੱਚ ਖੁਸਰ-ਫੁਸਰ ਕਰਨ ਲੱਗ ਪਏ ਸਨ। ਮੈਂ ਉਹਨਾਂ ਨੂੰ ਪੁੱਛਿਆ ਸੀ, ਕੀ ਤੁਸੀਂ ਸਾਂਗਵੀ ਦਾ ਕੋਈ ਝਗੜੂ ਨਾਂ ਦਾ ਤਕੜਾ ਆਦਮੀ ਏਥੇ ਕਦੀ ਦੇਖਿਆ ਹੈ?

ਇੱਕ ਨੇ ਕਿਹਾ, ਭਾਈ ਸਾਹਿਬ, ਅੱਡੇ ਵਾਲਾ ਕੌਣ ਤੁਹਾਨੂੰ ਦੱਸੇਗਾ? ਤੁਸੀਂ ਓਸ ਝਗੜੂ ਨੂੰ ਹਿਰਾਸਤ ਵਿੱਚ ਲੈਣਾ ਚਾਹੁੰਦੇ ਹੋ ਤਾਂ ਆਪ ਜਤਨ ਕਰੋ।

ਮੈਂ ਕਿਹਾ, ਭਰਾ ਮੇਰੇ, ਮੈਂ ਪੁਲਸ-ਪਲਸ ਦਾ ਆਦਮੀ ਨਹੀਂ ਹਾਂ। ਸਾਡੇ ਕੋਲ ਝਗੜੂ ਦਾ ਚਾਰ ਹਜ਼ਾਰ ਰੁਪਿਆ ਪਿਆ ਹੋਇਆ ਹੈ। ਉਹਦਾ ਪੈਸਾ ਮੋੜਨਾ ਹੈ।

ਪਰ ਆਖ਼ਰ ਤਕ ਝਗੜੂ ਦਾ ਪਤਾ ਨਹੀਂ ਲੱਗਿਆ। ਪਿੰਡ ਮੁੜਨ ਉੱਤੇ, ਮੈਂ ਉਹਦੀ ਪਤਨੀ ਨੂੰ ਸੱਦਿਆ। ਉਹਨੇ ਕਿਹਾ, ਉਦੋਂ ਮੇਰੀਆਂ ਜੁੱਤੀਆਂ ਨਾਲ ਲੈ ਜਾਂਦੇ ਤਾਂ ਚੰਗਾ ਸੀ।

ਉਂਜ ਸਾਡੇ ਪਿੰਡ ਵਿੱਚ ਅਜਿਹੇ ਕਈ ਲੋਕ ਹੋਣਗੇ, ਜਿਨ੍ਹਾਂ ਦੇ ਚਲੇ ਜਾਣ ਪਿਛੋਂ ਉਹਨਾਂ ਦਾ ਹਾਲੇ ਤੀਕ ਕੋਈ ਪਤਾ ਨਹੀਂ ਲੱਗਿਆ ਸੀ। ਪਿੰਡ ਵਿੱਚ ਇੱਕ ਮੁਹਾਵਰਾ ਪ੍ਰਚਲਿਤ ਸੀ। ਲੋਕ ਕਹਿੰਦੇ, ਜਿਹੜਾ ਇੱਕ ਵਾਰ ਸਾਂਗਵੀ ਛੱਡ ਕੇ ਚਲਿਆ ਗਿਆ, ਉਹ ਮੁੜ ਕੇ ਨਹੀਂ ਆਉਂਦਾ ਅਤੇ ਜਿਹੜਾ ਸਾਂਗਵੀ ਆ ਗਿਆ, ਉਹ ਕਦੀ ਵਾਪਸ ਜਾਂਦਾ ਨਹੀਂ ਹੈ।

ਬਸਤੀ ਤੋਂ ਬਾਹਰ ਖੁਲੀ ਥਾਂ ਵਿੱਚ ਸੁਨਾਟ ਬਾਬੂ ਦਾ ਇੱਕ ਹੋਟਲ ਸੀ। ਬਸਤੀ ਦਾ ਇੱਕੋ ਇੱਕ ਹੋਟਲ, ਕਿਉਂਕਿ ਕੋਈ ਦੂਜਾ ਹੋਟਲ ਏਥੇ ਚੱਲ ਨਹੀਂ ਸਕਦਾ ਸੀ। ਮੰਨ ਲਓ ਕਦੀ ਚੱਲਣ ਲੱਗੇ, ਤਾਂ ਸੁਨਾਟ ਓਸ ਹੋਟਲ ਵਾਲੇ ਨੂੰ ਧਮਕੀ ਦਿੰਦਾ ਕਿ ਉਹਦਾ ਹੋਟਲ ਉਸ ਰਾਤ ਉਖਾੜ ਦਿੱਤਾ ਜਾਵੇਗਾ।

ਇਹ ਸ੍ਰੀਮਾਨ ਸੰਨ ਪੈਂਤੀ ਵਿੱਚ ਬਸਤੀ ਵਿੱਚ ਆਵਾਰਗਰਦੀ ਕਰਿਆ ਕਰਦੇ ਸਨ। ਘਰ ਵਾਲਿਆਂ ਨੇ ਉਦੋਂ ਇਹਨੂੰ ਜ਼ਬਰਦਸਤੀ ਫੌਜ ਵਿੱਚ ਭਰਤੀ ਕਰਵਾ ਦਿੱਤਾ ਸੀ। ਪਿਛੋਂ ਉਹ ਆਜ਼ਾਦ ਹਿੰਦ ਫੌਜ ਵਿੱਚ ਸ਼ਾਮਲ ਹੋ ਗਿਆ ਸੀ। ਇਹਦੇ ਕੋਲ ਪੰਜ-ਦਸ ਤਗਮੇ ਅੱਜ ਵੀ ਰੱਖੇ ਹੋਏ ਹਨ। ਉਹ ਇਹਨਾਂ ਨੂੰ ਵਿਸ਼ੇਸ਼ ਪ੍ਰਸੰਗਾਂ ਜਾਂ ਚੋਣਾਂ ਆਦਿ ਦੇ ਮੌਕੇ ਉੱਤੇ ਲਾ ਲੈਂਦਾ ਹੈ।

ਇਹਦਾ ਹੋਟਲ ਸਿਰਫ਼ ਸ਼ਰਾਬੀਆਂ ਅਤੇ ਸੱਟੇਬਾਜ਼ਾਂ ਦੇ ਸਹਾਰੇ ਚਲਦਾ ਸੀ। ਫੇਰ ਵੀ ਸੁਨਾਟ ਉਹਨਾਂ ਲੋਕਾਂ ਨੂੰ ਕਹਿੰਦਾ ਰਹਿੰਦਾ ਕਿ ਸ਼ਰਾਬ ਭੈੜੀ ਚੀਜ਼ ਹੈ ਅਤੇ ਸੱਟਾ ਵੀ ਭੈੜੀ ਚੀਜ਼ ਹੈ। ਸ਼ਰਾਬ ਪੀ ਕੇ ਜਿਹੜਾ ਆਦਮੀ ਸੱਟਾ ਖੇਲਦਾ ਹੈ, ਉਹ ਤਾਂ ਹੋਰ ਵੀ ਭੈੜਾ

ਹੁੰਦਾ ਹੈ। ਪੈਸਾ ਹੀ ਉਡਾਉਣ ਦੀ ਮਸਤੀ ਹੋਵੇ ਤਾਂ ਏਥੇ ਕੀ ਧਰਿਆ ਪਿਆ ਹੈ? ਇਹਦੇ ਲਈ ਤਾਂ ਬੁਰਹਾਨਪੁਰ ਤੋਂ ਚੰਗੀ ਹੋਰ ਕੋਈ ਥਾਂ ਨਹੀਂ ਹੈ।

ਸੌ ਰੁਪਏ ਦੀ ਰਕਮ ਜਿਉਂ ਹੀ ਜ਼ਮਾ ਹੋ ਜਾਂਦੀ, ਸੁਨਾਟ ਬੁਰਹਾਨਪੁਰ ਚਲਿਆ ਜਾਂਦਾ। ਉਹਦੀ ਗ਼ੈਰਹਾਜ਼ਰੀ ਵਿੱਚ ਉਹਦਾ ਪੁੱਤਰ ਰਾਧੋ ਦਸ ਰੁਪਏ ਮਹੀਨੇ ਦੇ ਕਿਰਾਏ ਉੱਤੇ ਹੋਟਲ ਆਪਣੇ ਕਬਜ਼ੇ ਵਿੱਚ ਕਰ ਲੈਂਦਾ ਸੀ। ਸੁਨਾਟ ਮੁੜਦਾ ਅਤੇ ਪੁੱਤਰ ਤੋਂ ਦਸ ਰੁਪਏ ਵਸੂਲ ਕਰਦਾ।

ਤਾਂ ਰਾਧੋ ਬੁਰਹਾਨਪੁਰ ਚਲਿਆ ਜਾਂਦਾ। ਪਰ ਰਾਧੋ ਦੇ ਮੁੜਨ ਦਾ ਸਮਾਂ ਨਿਸਚਿਤ ਨਹੀਂ ਹੁੰਦਾ ਸੀ। ਕਿਉਂਕਿ ਮੁੜਨ ਉੱਤੇ ਇਹ ਕੋਈ ਗਾਰੰਟੀ ਨਹੀਂ ਹੁੰਦੀ ਸੀ ਕਿ ਹੋਟਲ ਉਹਨੂੰ ਕਿਰਾਏ ਉੱਤੇ ਮਿਲੇਗਾ। ਕਿਉਂਕਿ ਹੋਟਲ ਛੱਡਣਾ-ਨਾ-ਛੱਡਣਾ ਸੁਨਾਟ ਦੇ ਸੌ ਰੁਪਏ ਜਮ੍ਹਾ ਹੋਣ ਉੱਤੇ ਨਿਰਭਰ ਕਰਦਾ ਸੀ।

ਉਂਜ ਪਿਤਾ-ਪੁੱਤਰ ਦੇ ਸੰਬੰਧ ਬੁਰੇ ਨਹੀਂ ਸਨ। ਕਦੇ ਸੁਨਾਟ ਦੂਜੇ ਪਿੰਡ ਜਾਂਦਾ ਤਾਂ ਰਾਧੋ ਨੂੰ ਦੋ-ਚਾਰ ਰੁਪਏ ਉਧਾਰ ਜ਼ਰੂਰ ਦੇ ਜਾਂਦਾ।

ਇੱਕ ਵਾਰ ਰਾਧੋ ਬੁਰਹਾਨਪੁਰ ਗਿਆ ਸੀ। ਪਰ ਇਸ ਵਾਰ ਉਹ ਫੇਰ ਸਾਂਗਵੀ ਵਾਪਸ ਨਹੀਂ ਆਇਆ ਸੀ। ਏਧਰ ਸੁਨਾਟ ਕੋਲ ਸੌ ਰੁਪਏ ਜਮ੍ਹਾ ਹੋ ਗਏ ਸਨ। ਉਹ ਏਨਾ ਉਤਾਵਲਾ ਹੋ ਗਿਆ ਸੀ ਕਿ ਕੇਵਲ ਇੱਕ-ਅੱਧ ਹਫ਼ਤਾ ਹੋਰ ਇੰਤਜ਼ਾਰ ਸੰਭਵ ਸੀ। ਇਸ ਤੋਂ ਵਧ ਨਹੀਂ ਸੀ।

ਪਰ ਏਧਰ ਉਹਦੇ ਕੋਲ ਦੋ ਸੌ ਰੁਪਏ ਜਮਾ ਹੋ ਚੁੱਕੇ ਸਨ ਤਾਂ ਵੀ ਰਾਧੋ ਨਹੀਂ ਮੁੜਿਆ ਸੀ।

ਉਦੋਂ ਸੁਨਾਟ ਨੂੰ ਗੁੱਸਾ ਆਇਆ। ਉਹਨੇ ਹੋਟਲ ਨੂੰ ਤਾਲਾ ਮਾਰਿਆ ਅਤੇ ਬੁਰਹਾਨਪੁਰ ਚਲਿਆ ਗਿਆ।

ਬੁਰਹਾਨਪੁਰ ਆਉਣ ਉੱਤੇ ਉਹਨੂੰ ਪਤਾ ਲੱਗਿਆ ਕਿ ਸੰਪਰਦਾਇਕ ਦੰਗਿਆਂ ਵਿੱਚ ਰਾਧੋ ਨੂੰ ਮੁਸਲਮਾਨ ਜਾਣ ਕੇ ਲੋਕਾਂ ਨੇ ਉਹਨੂੰ ਕਤਲ ਕਰ ਦਿੱਤਾ ਸੀ।

ਸੁਨਾਟ ਨੇ ਕਿਹਾ, ਇਹ ਸਾਲੀ ਮੁਹੰਮਦ ਦੀ ਸੰਤਾਨ। ਖੈਰ ਛੱਡੋ। ਅਸੀਂ ਵੀ ਤਾਂ ਕਿੱਥੇ ਸ਼ੁਧ ਹਿੰਦੂ ਹਾਂ? ਪਰ ਸਮਝ ਨਹੀਂ ਆਉਂਦਾ, ਰਾਧੋ ਕਿਵੇਂ ਮੁਸਲਮਾਨ ਬਣ ਗਿਆ?

ਛਾਣ-ਬੀਣ ਕਰਨ ਉੱਤੇ ਉਹਨੂੰ ਪਤਾ ਲੱਗਿਆ ਕਿ ਦੰਗਿਆਂ ਵਿੱਚ ਸਾਰੇ ਮੁਸਲਮਾਨ ਕਿਸੇ ਇੱਕ ਮਕਾਨ ਵਿੱਚ ਸੁਰੱਖਿਆ ਲਈ ਘੁਸ ਕੇ ਬੈਠ ਗਏ ਸਨ। ਇਹਨਾਂ ਵਿੱਚ ਰਾਧੋ ਵੀ ਸੀ।

ਫੇਰ ਸੁਨਾਟ ਉਹਨਾਂ ਲੋਕਾਂ ਨੂੰ ਮਿਲਿਆ ਸੀ। ਉਹਨੇ ਉਹਨਾਂ ਨਾਲ ਦੋਸਤੀ ਕਰ ਲਈ ਅਤੇ ਰਾਧੋ ਬਾਰੇ ਸਾਰੀ ਜਾਣਕਾਰੀ ਪ੍ਰਾਪਤ ਕੀਤੀ ਸੀ। ਪਤਾ ਲੱਗਿਆ ਸੀ ਕਿ ਰਾਧੋ ਕਿਸੇ ਮੁਸਲਮਾਨ ਔਰਤ ਦੇ ਪਿੱਛੇ ਪਿਆ ਹੋਇਆ ਸੀ। ਇੱਕ ਦਿਨ ਉਸ ਔਰਤ ਦੇ ਇੱਕ ਹਿੰਦੂ ਗਾਹਕ ਦੇ ਨਾਲ-ਨਾਲ ਰਾਧੋ ਦੀ ਖਿੱਚ-ਧੂ ਹੋਈ ਸੀ। ਲੋਕ ਜਮ੍ਹਾ ਹੋ ਗਏ ਸਨ। ਰਾਧੋ ਨੇ ਕਿਹਾ ਸੀ, ਇਹ ਮੇਰੀ ਪਤਨੀ ਹੈ ਤਾਂ ਲੋਕਾਂ ਨੇ ਝਗੜਾ ਖ਼ਤਮ ਕਰਵਾਇਆ ਅਤੇ ਔਰਤ ਉੱਤੇ ਰਾਧੋ ਦੇ ਹੱਕ ਨੂੰ ਮਨਜ਼ੂਰ ਕਰ ਲਿਆ ਸੀ।

ਸੁਨਾਟ ਉਸ ਔਰਤ ਦੇ ਘਰ ਪੁੱਜਾ ਸੀ। ਤਦੋਂ ਇਹ ਕਹਿ ਕੇ ਕਿ ਮੈਂ ਵੀ ਆਜ਼ਾਦ ਹਿੰਦ ਫੌਜ ਦਾ ਆਦਮੀ ਹਾਂ, ਉਥੇ ਜੁੜੇ ਲੋਕਾਂ ਨੂੰ ਕੁੱਟ-ਮਾਰ ਕੇ ਔਰਤ ਨੂੰ ਛੁਡਾ ਲਿਆ

ਸੀ।

ਪੈਸੇ ਦੇ ਰੋਅਬ, ਸਾਂਗਵੀ ਦੀ ਪ੍ਰਸਿੱਧਤਾ ਅਤੇ ਬਰਮਾ ਦੇਸ਼ ਦੀਆਂ ਵਾਰਦਾਤਾਂ ਦੇ ਬਲ ਉੱਤੇ ਉਸ ਔਰਤ ਨੂੰ ਪ੍ਰਭਾਵਿਤ ਕਰ ਲਿਆ ਸੀ। ਉਹਨੇ ਕਿਹਾ ਹੁਣ ਤੂੰ ਮੇਰੀ ਬਹੂ ਏਂ। ਚੱਲ, ਮੇਰੇ ਨਾਲ ਚੱਲ।

ਉਸ ਪਿਛੋਂ ਸੁਨਾਟ ਜੈਨੁਲ ਨੂੰ ਨਾਲ ਲੈ ਕੇ ਸਾਂਗਵੀ ਆ ਗਿਆ ਸੀ।

ਸਹੁਰਾ ਅਤੇ ਬਹੂ ਬੜੀ ਸ਼ਾਂਤੀ ਨਾਲ ਇਕੱਠੇ ਰਹਿ ਸਕਦੇ ਸਨ ਪਰ ਏਸੇ ਦੌਰਾਨ ਪਿੰਡ ਵਿੱਚ ਕਿਸੇ ਨੇ ਨਵਾਂ ਹੋਟਲ ਖੋਲ੍ਹ ਲਿਆ ਸੀ।

ਸੁਨਾਟ ਨੇ ਕਿਹਾ ਸੀ, ਘਰ ਵਿੱਚ ਬਹੂ ਹੈ, ਨਹੀਂ ਤਾਂ ਇਸ ਆਦਮੀ ਦੀ ਚੰਗੀ ਮੁਰੰਮਤ ਕਰਕੇ ਉਹਦੇ ਹੋਟਲ ਨੂੰ ਉਜਾੜ ਕੇ ਛੱਡਦਾ।

ਉਂਜ ਵੀ ਸਾਡੀ ਬਸਤੀ ਵਿੱਚ ਦੋ-ਦੋ ਹੋਟਲਾਂ ਦਾ ਨਾਲੇ-ਨਾਲ ਚੱਲਣਾ ਕਠਨ ਸੀ। ਅਤੇ ਫੇਰ ਜੈਨੁਲ ਐਨੀ ਸੁੰਦਰ ਸੀ ਕਿ ਸੁਨਾਟ ਦੇ ਹੋਟਲ ਵਿੱਚ ਆਉਣ ਵਾਲੇ ਸ਼ਰਾਬੀ ਅਤੇ ਸੱਟੇਬਾਜ਼ ਉਹਦੇ ਨਾਲ ਹਰ ਰੋਜ਼ ਝਗੜਾ-ਫਸਾਦ ਕਰਨ ਲੱਗ ਪਏ ਸਨ। ਇਹ ਸਭ ਚਲਦਾ ਰਿਹਾ ਸੀ, ਫੇਰ ਵੀ ਸੁਨਾਟ ਜੈਨੁਲ ਦੇ ਸਾਹਮਣੇ ਆਪਣੀ ਪ੍ਰਤਿਸ਼ਠਾ ਦੀ ਸ਼ੇਖੀ ਮਾਰਦਾ ਰਹਿੰਦਾ। ਏਹੀ ਕਾਰਣ ਸੀ ਕਿ ਉਹ ਪਹਿਲਾਂ ਵਾਂਗ ਆਪਣੇ ਵਿਰੋਧੀਆਂ ਨਾਲ ਉਲਝਦਾ ਨਹੀਂ ਸੀ। ਨਤੀਜਾ ਇਹ ਹੋਇਆ ਕਿ ਉਸ ਦੀ ਗਾਹਕੀ ਘੱਟ ਹੋਣ ਲੱਗ ਪਈ ਸੀ।

ਕਿਸੇ ਨੇ ਕਿਹਾ ਸੀ, ਜੈਨੁਲ ਇਕੱਲੀ ਭੱਜ ਗਈ ਹੈ। ਕਿਸੇ ਹੋਰ ਨੇ ਕਿਹਾ ਸੀ, ਦੋਨੋਂ ਇਕੱਠੇ ਭੱਜ ਗਏ ਹਨ। ਪਰ ਜਾਂਦੇ ਸਮੇਂ ਸੁਨਾਟ ਨੇ ਬਸਤੀ ਵਾਲਿਆਂ ਨੂੰ ਸੰਬੋਧਿਤ ਕਰਦਿਆਂ ਸਿਰਫ਼ ਏਨਾ ਹੀ ਕਿਹਾ ਸੀ ਕਿ ਸਾਂਗਵੀ ਵਾਲਿਆਂ ਨੂੰ ਆਦਮੀ ਦੀ ਕੋਈ ਕਦਰ ਨਹੀਂ ਹੈ।

ਬਸਤੀ ਦੇ ਇਸ ਮੈਦਾਨ ਵਿੱਚ ਇੱਕ ਗੱਲ ਚੰਗੀ ਹੈ। ਏਥੇ ਜਿੰਨੇ ਵੀ ਲੋਕ ਆਉਂਦੇ-ਜਾਂਦੇ ਹਨ ਸਭ ਦੀ ਰਾਇ ਇਕੋ-ਜੇਹੀ ਹੁੰਦੀ ਹੈ। ਏਥੇ ਬਹੁਮਤ ਜਾਂ ਘੱਟ-ਗਿਣਤੀ ਵਰਗਾ ਕੋਈ ਝਮੇਲਾ ਨਹੀਂ ਹੈ। ਮਤਲਬ ਇਹ ਕਿ ਸ਼ਰਾਬ ਪੀਣ ਵਾਲੇ ਸਾਰੇ ਦੇ ਸਾਰੇ ਜ਼ਰੂਰੀ ਨਹੀਂ ਕਿ ਸੱਟੇਬਾਜ਼ ਹੋਣ। ਪਾਨ ਖਾਣਗੇ ਤਾਂ ਸਿਰਫ਼ ਬਾਲੂ ਦੇ ਠੇਲੇ ਉੱਤੇ ਹੀ।

ਇਸ ਮੈਦਾਨ ਵਿੱਚ ਪਿੰਡ ਦੀ ਪੰਚਾਇਤ ਵਲੋਂ ਇੱਕ ਲਾਲਟੈਣ ਲਗਵਾਈ ਗਈ ਹੈ। ਪਰ ਇਹ ਇਹਨਾਂ ਲੋਕਾਂ ਦੀ ਸੌਖ ਲਈ ਨਹੀਂ ਹੈ। ਪਰ ਕਿਸੇ ਸਰਕਾਰੀ ਅਫ਼ਸਰ ਨੂੰ ਇਹ ਦੱਸਣ ਲਈ ਕਿ ਟੱਟੀ ਜਾਣ ਵਾਲਿਆਂ ਨੂੰ ਇਸ ਤੋਂ ਸੁਖ ਮਿਲਦਾ ਹੈ।

ਇੱਕ ਵਾਰ ਸਾਡੀ ਬਸਤੀ ਦਾ ਨਿਰੀਖਣ ਕਰਨ ਲਈ ਚਾਰ ਅਮਰੀਕਨ ਕਾਸ਼ਤਕਾਰ ਸਾਂਗਵੀ ਆਏ ਸਨ।

ਜਦੋਂ ਵੀ ਅਜਿਹਾ ਕੋਈ ਪ੍ਰਸੰਗ ਆਉਂਦਾ ਹੈ ਤਾਂ ਬਸਤੀ ਦੇ ਲੋਕ ਇਕੱਠੇ ਹੋਣ ਤੋਂ ਘਬਰਾਂਦੇ ਹਨ।

ਤਦੋਂ ਸਾਰੇ ਅਹਾਤੇ ਦੀ ਸਫਾਈ ਕੀਤੀ ਜਾਂਦੀ ਹੈ।

ਇਹ ਅਮਰੀਕਨ ਨਿਰੀਖਣ ਕਰਨ ਲੱਗੇ ਸਨ। ਉਹਨਾਂ ਪੁੱਛਿਆ ਕਿ ਬਸਤੀ ਤੋਂ ਐਨੀ ਦੂਰ ਇਸ ਲਾਲਟੈਣ ਦਾ ਕੀ ਮਤਲਬ ਹੈ?

ਮੈਂ ਪੜ੍ਹਿਆ-ਲਿਖਿਆ ਸੀ, ਏਸ ਲਈ ਮੈਨੂੰ ਉਹਨਾਂ ਲੋਕਾਂ ਦੇ ਨਾਲ ਬਸਤੀ ਵਿੱਚ

ਘੁੰਮਣਾ ਪਿਆ ਸੀ।

ਕਿਸੇ ਇੱਕ ਗਲੀ ਵਿੱਚੋਂ ਅਸੀਂ ਲੰਘ ਰਹੇ ਸਾਂ। ਅਸੀਂ ਦੇਖਿਆ ਕਿ ਕੋਈ ਸ਼ਰਾਬੀ ਨਸ਼ੇ ਵਿੱਚ ਚੂਰ ਆਪਣੇ ਮਕਾਨ ਦੇ ਦਰਵਾਜ਼ੇ ਨੂੰ ਤਾਕਤ ਲਾ ਕੇ ਖੋਲ੍ਹਣ ਦਾ ਜਤਨ ਕਰ ਰਿਹਾ ਸੀ। ਪਰ ਦਰਵਾਜ਼ਾ ਖੁਲ੍ਹ ਨਹੀਂ ਰਿਹਾ ਸੀ। ਉਹ ਚਾਰੇ ਅਮਰੀਕਨ ਰੁਕ ਗਏ ਅਤੇ ਦ੍ਰਿਸ਼ ਨੂੰ ਦੇਖਣ ਲੱਗ ਪਏ ਸਨ।

ਆਖਰ ਅੰਦਰੋਂ ਇੱਕ ਔਰਤ ਬਾਹਰ ਆਈ ਸੀ ਅਤੇ ਉਹਨੇ ਸ਼ਰਾਬੀ ਨੂੰ ਕਿਹਾ ਸੀ, ਪਾਗਲਾ, ਇਹਨੂੰ ਬਾਹਰ ਵੱਲ ਧੱਕਣ ਦੀ ਥਾਂ ਅੰਦਰ ਕਿਉਂ ਧੱਕ ਰਿਹਾ ਏਂ?

ਉਦੋਂ ਦਰਵਾਜ਼ਾ ਖੁਲ੍ਹਿਆ ਅਤੇ ਉਹ ਅੰਦਰ ਚਲਿਆ ਗਿਆ ਸੀ।

ਏਸ ਉੱਤੇ ਅਮਰੀਕਨ ਨੇ ਕਿਹਾ, ਇਹ ਵੀ ਚੰਗਾ ਹੈ ਕਿ ਤੁਹਾਡੀ ਸਟੇਟ ਵਿੱਚ ਫੇਰ ਵੀ ਨਸ਼ਾਬੰਦੀ ਹੈ। ਕੁਝ ਲੋਕ ਇਹਨਾਂ ਅਮਰੀਕਨਾਂ ਨੂੰ ਮਲ-ਤਿਆਗਣ ਲਈ ਦੂਰ ਮੈਦਾਨ ਵਿੱਚ ਲੈ ਗਏ ਸਨ। ਜਾਂਦੇ ਸਮੇਂ ਉਹਨਾਂ ਵਿਚੋਂ ਇੱਕ ਨੇ ਕਿਹਾ ਸੀ, ਕਿੱਥੇ ਲੈ ਕੇ ਜਾ ਰਹੇ ਹੋ? ਠੀਕ ਨਹੀਂ ਹੈ।

ਪਰ ਮੁੜਦੇ ਸਮੇਂ ਦੂਜੇ ਤਿੰਨਾਂ ਨੇ ਕਿਹਾ ਸੀ, ਇਹ ਹਾਈਜੀਨਕ ਨਹੀਂ ਹੈ।

ਤਾਂ ਲੱਖੂ ਸੇਠ ਨੇ ਕਿਹਾ ਸੀ, ਸਾਹਿਬ, ਏਸ ਵਾਸਤੇ ਤਾਂ ਤੁਹਾਡੇ ਵਲੋਂ ਸਹਾਇਤਾ ਮਿਲਣੀ ਚਾਹੀਦੀ ਹੈ। ਇਹ ਸਾਰੀ ਬਹਿਸ ਅੰਗ੍ਰੇਜ਼ੀ ਵਿੱਚ ਹੋ ਰਹੀ ਸੀ ਪਰ ਮੈਂ ਆਪਣੇ ਮਨ ਵਿੱਚ ਮਰਾਠੀ ਵਿੱਚ ਕਿਹਾ ਸੀ, ਅਮਰੀਕਨ ਹਨ ਤਾਂ ਕੀ ਹੋਇਆ, ਆਖ਼ਰ ਹਨ ਤਾਂ ਕਿਸਾਨ। ਉਹਨਾਂ ਬਸਤੀ ਦੀਆਂ ਕੁਝ ਤਸਵੀਰਾਂ ਲਈਆਂ ਸਨ। ਕਾਫੀ ਦੇਰ ਤੱਕ ਸੁਆਲ ਪੁਛਦੇ ਰਹੇ ਸਨ ਅਤੇ ਜਾਣਕਾਰੀ ਲੈ ਰਹੇ ਸਨ। ਉਹਨਾਂ ਪੁੱਛਿਆ ਸੀ, ਪਿੰਡ ਵਿੱਚ ਤੁਹਾਡੇ ਵਰਗੇ ਪੜ੍ਹੇ-ਲਿਖੇ ਲੋਕ ਹਨ, ਕੀ ਏਥੇ ਕੋਈ ਨਾਟ-ਕਲਾ ਜਾਂ ਸਾਹਿਤਕ ਸਰਗਰਮੀ ਨਹੀਂ ਚਲਦੀ? ਅਸੀਂ ਉਹਨਾਂ ਨੂੰ ਰੇਡੀਓ ਬਾਰੇ ਦੱਸਿਆ ਸੀ। ਦੂਜੀਆਂ ਚੀਜ਼ਾਂ ਬਾਰੇ ਕੀ ਦੱਸਦੇ? ਇਹਨਾਂ ਦੇ ਸਾਹਮਣੇ ਲਹਾਨੂੰ ਅਤੇ ਧੁਲਕਿਆ ਦੀ ਕਲਾ ਦਾ ਜ਼ਿਕਰ ਕਰਨਾ ਬੇਕਾਰ ਸੀ।

ਧੁਲਕਿਆ ਨਾਥ-ਪੰਥੀ ਕਲਾਕਾਰ ਸੀ। ਦਿਨ ਭਰ ਗਾਵਾਂ-ਮੱਝਾ ਚਰਾਉਂਦਾ। ਇਹਦਾ ਇੱਕ ਤਗੜਾ ਝੋਟਾ ਸੀ। ਉਹ ਕਿਹਾ ਕਰਦਾ ਸੀ, ਏਸ ਝੋਟੇ ਨੂੰ ਮੇਰੀ ਖੇਤੀ ਹੀ ਸਮਝੋ। ਧੁਲਕਿਆ ਰੋਜ਼ ਸਵੇਰੇ ਆਰਤੀਆਂ ਗਾਉਂਦਾ ਹੋਇਆ ਬਸਤੀ ਵਿੱਚ ਘੁੰਮਿਆ ਕਰਦਾ ਸੀ। ਲੋਕ ਉਹਨੂੰ ਆਟਾ ਦਿੰਦੇ। ਇਹ ਉਸਦੀ ਕਮਾਈ ਦਾ ਇੱਕ ਹੋਰ ਸਾਧਨ ਸੀ। ਇਹਨੂੰ ਗੋਰਖ ਨਾਥ ਦੀਆਂ ਨਵੀਆਂ-ਨਵੀਆਂ ਕਥਾਵਾਂ ਯਾਦ ਸਨ। ਮੌਕਾ ਮਿਲਣ ਉੱਤੇ ਮੈਂ ਉਹਨੂੰ ਕੁਝ ਜ਼ਿਆਦਾ ਆਟਾ ਦੇ ਦਿੰਦਾ ਸੀ। ਏਸ ਲਈ ਮੇਰੇ ਉੱਤੇ ਉਹ ਜ਼ਿਆਦਾ ਹੀ ਖ਼ੁਸ਼ ਸੀ। ਮੈਨੂੰ ਨਵੀਆਂ-ਨਵੀਆਂ ਕਥਾਵਾਂ ਆਦਿ ਸੁਣਾਉਂਦਾ ਸੀ। ਉਹਨੇ ਮੈਨੂੰ ਕੁਝ ਕਹਾਵਤਾਂ ਸੁਣਾਈਆਂ ਸਨ –

ਠੇਂਗਵਾ ਵਹਸ਼ੀਲ ਦੁੱਧੂ ਪੇਸ਼ੀਲ,
ਉੱਚਾ ਵਾਸ਼ੀਲ ਮਾਟੀ ਖਾਸ਼ੀਲ।

(ਠਿਗਣੇ ਨੂੰ ਦੁੱਧ ਮਿਲਦਾ ਹੈ। ਲੰਬੇ ਨੂੰ ਧੂੜ ਚੱਟਣੀ ਪੈਂਦੀ ਹੈ। ਅਰਥਾਤ ਨਿਮਰਤਾ ਦਾ ਫਲ ਮਿੱਠਾ ਹੁੰਦਾ ਹੈ, ਅਭਿਮਾਨ ਮਨੁਖ ਨੂੰ ਮਿੱਟੀ ਵਿੱਚ ਮਿਲਾ ਦਿੰਦਾ ਹੈ)

ਅਥਵਾ

ਚੰਦ੍ਰ ਸੂਰਿਆਲਾ ਝੋਂਪ ਗੇਲੀ ਲਾਗੂਨ

**ਝੋਪ** ਘੇਤਲੀ ਕੋਠ ਜਾਊਨ

(ਚੰਦ ਅਤੇ ਸੂਰਜ ਨੂੰ ਨੀਂਦ ਆ ਗਈ ਸੀ। ਪਤਾ ਨਹੀਂ ਕਿੱਥੇ ਸੁੱਤੇ ਸਨ ਇਹ ਲੋਕ) ਜਾਂ ਚਾਰ-ਛੇ ਘੰਟੇ ਚਲਣ ਵਾਲੀ ਕੋਈ ਕਹਾਣੀ ਸੁਣਾਉਂਦਾ ਸੀ, ਜਿਵੇਂ -

ਇੱਕ ਸੀ ਕਿਸਾਨ। ਉਹਦੀ ਕੋਈ ਸੰਤਾਨ ਨਹੀਂ ਸੀ। ਬਹੁਤ ਜਤਨ ਕੀਤੇ, ਪਰ ਸੰਤਾਨ ਨਾ ਹੋਈ। ਪਤਨੀ ਨੇ ਕਿਹਾ, ਕਿਸੇ ਪੰਡਤ ਨੂੰ ਕਿਉਂ ਨਹੀਂ ਪੁੱਛਦੇ? ਫੇਰ ਕਿਸਾਨ ਬ੍ਰਾਹਮਣ ਕੋਲ ਗਿਆ। ਕਹਿਣ ਲੱਗਾ, ਮਹਾਰਾਜ, ਮੇਰੀ ਪਤਨੀ ਦੀ ਕੁੱਖ ਬਾਂਝ ਹੈ। ਦੱਸੋ, ਮੈਂ ਕੀ ਉਪਾਅ ਕਰਾਂ? ਬ੍ਰਾਹਮਣ ਨੇ ਕਿਹਾ, ਕੱਲ੍ਹ ਨੂੰ ਦਾਨ ਲੈ ਕੇ ਆਵੇ ਤਾਂ ਉਪਾਅ ਦੱਸਾਂਗਾ। ਸ਼ਾਸਤਰਾਂ ਵਿੱਚ ਉਪਾਅ ਲੱਭਣਾ ਪਵੇਗਾ। ਕਿਸਾਨ ਘਰੇ ਮੁੜ ਆਇਆ। ਪਤਨੀ ਨੇ ਪੁੱਛਿਆ, ਕੀ ਦੱਸਿਆ? ਪਤੀ ਨੇ ਕਿਹਾ, ਕਿਹਾ ਕੱਲ੍ਹ ਦੱਸਾਂਗੇ। (ਇਹ ਸਿਲਸਿਲਾ ਕਈ ਵਾਰ ਦੁਹਰਾਇਆ ਜਾਂਦਾ), ਦੂਜੇ ਦਿਨ ਕਿਸਾਨ ਬ੍ਰਾਹਮਣ ਦੇ ਘਰ ਪੁੱਜਾ, ਭੇਟਾ ਰੱਖੀ, ਪੁੱਛਿਆ ਸੀ ਕੀ ਲਿਖਿਆ ਹੈ ਸ਼ਾਸਤਰ ਵਿੱਚ ਮਹਾਰਾਜ? ਬ੍ਰਾਹਮਣ ਨੇ ਕਿਹਾ, ਸ਼ਾਸਤਰਾਂ ਵਿੱਚ ਲਿਖਿਆ ਹੈ ਕਿ ਮੰਦਰ ਬਣਵਾਉ ਅਤੇ ਪੂਜਾ ਕਰੋ। ਤਾਂ ਕਿਸਾਨ ਘਰ ਆਇਆ। ਕਿਸਾਨ ਨੇ ਮੰਦਰ ਬਣਵਾਇਆ ਅਤੇ ਪੂਜਾ ਸ਼ੁਰੂ ਕਰ ਦਿੱਤੀ।

ਪਰ ਸੰਤਾਨ ਨਾ ਹੋਈ। ਉਦੋਂ ਕਿਸਾਨ ਦੀ ਪਤਨੀ ਨੇ ਕਿਹਾ, ਫੇਰ ਤੋਂ ਪੰਡਤ ਜੀ ਤੋਂ ਠੀਕ-ਠੀਕ ਪੁੱਛ ਕੇ ਆਓ। (ਇਹ ਸਿਲਸਿਲਾ ਕਈ ਵਾਰ) ਤਾਂ ਕਿਸਾਨ ਬ੍ਰਾਹਮਣ ਦੇ ਘਰ ਗਿਆ ਅਤੇ ਆਪਣੀ ਗੱਲ ਦੱਸੀ। ਬ੍ਰਾਹਮਣ ਨੇ ਕਿਹਾ, ਪਾਗਲਾ, ਮੰਦਰ ਵਿੱਚ ਕਿਹੜੇ-ਕਿਹੜੇ ਦੇਵਤੇ ਹਨ? ਦੇਵਤਿਆਂ ਦੀ ਪ੍ਰਤਿਸ਼ਠਾ ਕੀ ਹੈ? ਕਿਸਾਨ ਨੇ ਕਿਹਾ, ਪੰਡਤ ਜੀ, ਮੈਂ ਸਿਰਫ਼ ਮੰਦਰ ਬਣਵਾਇਆ ਹੈ। ਕੋਈ ਦੇਵਤਾ ਨਹੀਂ ਹੈ। ਬ੍ਰਾਹਮਣ ਨੇ ਕਿਹਾ, ਕੱਲ੍ਹ ਭੇਟਾ ਲੈਂਦੇ ਆਉਣਾ। ਸ਼ਾਸਤਰ ਦੇਖ ਕੇ ਫੇਰ ਦੱਸਾਂਗਾ। ਇਹ ਸਿਲਸਿਲਾ ਫੇਰ ਕਈ ਵਾਰ ਚੱਲਿਆ। ਅੰਤ ਵਿੱਚ ਬ੍ਰਾਹਮਣ ਨੇ ਕਿਹਾ, ਨਿਪੁੱਤਿਆਂ ਲਈ ਤਾਂ ਇੱਕ ਹੀ ਦੇਵਤਾ ਦੱਸਿਆ ਗਿਆ ਹੈ - ਤੁਲਸੀ। ਤੂੰ ਮੰਦਰ ਵਿੱਚ ਤੁਲਸੀ ਦੀ ਸਥਾਪਨਾ ਕਰ ਅਤੇ ਨਿੱਤ ਤੁਲਸੀ ਦੀ ਪੂਜਾ ਕਰ। ਫੇਰ ਕਿਸਾਨ ਨੇ ਤੁਲਸੀ ਦੀ ਸਥਾਪਨਾ ਕੀਤੀ ਅਤੇ ਪੂਜਾ ਸ਼ੁਰੂ ਕਰ ਦਿੱਤੀ। ਪਰ ਫੇਰ ਵੀ ਸੰਤਾਨ ਨਹੀਂ ਹੋਈ ਸੀ। ਇੱਕ ਦਿਨ ਤੁਲਸੀ ਦੇ ਸਾਹਮਣੇ ਦੀਵਾ ਬਾਲਣ ਲਈ, ਉਹਦੀ ਪਤਨੀ ਮੰਦਰ ਗਈ ਸੀ। ਉਹਨੇ ਦੇਖਿਆ ਕਿ ਉਥੇ ਇੱਕ ਚੂਹਾ ਤੁਲਸੀ ਦੇ ਬੂਟੇ ਨੂੰ ਕੁਤਰ ਰਿਹਾ ਸੀ। ਪਤੀ ਨੂੰ ਉਹਨੇ ਕਿਹਾ, ਦੇਖੋ, ਫੇਰ ਪੰਡਤ ਜੀ ਕੋਲ ਜਾਓ, ਠੀਕ-ਠੀਕ ਪੁੱਛ ਕੇ ਆਓ। ਤਾਂ ਕਿਸਾਨ ਫੇਰ ਓਥੇ ਗਿਆ। ਬ੍ਰਾਹਮਣ ਨੇ ਕਿਹਾ, ਹੁਣ ਜਦੋਂ ਵੀ ਆਵੇਂ ਭੇਟਾ ਲੈਂਦੇ ਆਇਆ ਕਰੋ। ਨਹੀਂ ਤਾਂ ਕਹਾਣੀ ਲੰਬੀ ਹੁੰਦੀ ਜਾਵੇਗੀ। ਕਿਸਾਨ ਨੇ ਕਿਹਾ, ਠੀਕ ਹੈ। ਪਰ ਪੰਡਤ ਜੀ ਇਹ ਤਾਂ ਦੱਸੋ, ਸ਼ਾਸਤਰ ਵਿੱਚ ਕੀ ਲਿਖਿਆ ਹੈ? ਬ੍ਰਾਹਮਣ ਨੇ ਕਿਹਾ, ਸਮਝਦੇ ਨਹੀਂ ਹੋ, ਦੇਵਤਿਆਂ ਵਿੱਚ ਕੀਹਦੀ ਅਧਿਕ ਪ੍ਰਤਿਸ਼ਠਾ ਹੈ, ਚੂਹੇ ਦੀ। ਸਹੀ ਅਰਥਾਂ ਵਿੱਚ ਗਣੇਸ਼ ਭਗਵਾਨ ਦਾ ਵਾਹਕ ਜੋ ਹੈ। ਤੁਸੀਂ ਚੂਹੇ ਨੂੰ ਖ਼ੂਬ ਖਿਲਾਉ-ਪਿਲਾਉ। ਉਹਦੀ ਸੇਵਾ ਕਰੋ। ਤਾਂ ਕਿਸਾਨ ਘਰ ਗਿਆ। ਉਹਨੇ ਘਰ ਦਾ ਸਾਰਾ ਅਨਾਜ ਖਿਲਾਰ ਕੇ ਰੱਖ ਦਿੱਤਾ। ਘਰ ਵਿੱਚ ਚੂਹੇ ਵਧ ਗਏ ਸਨ। ਪਰ ਇੱਕ ਦਿਨ ਬਿੱਲੀ ਓਥੇ ਆਈ ਅਤੇ ਚੂਹੇ ਨੂੰ ਚੁੱਕ ਕੇ ਲੈ ਗਈ। ਤਾਂ ਫੇਰ ਪਤਨੀ ਨੇ ਕਿਸਾਨ ਨੂੰ ਪੰਡਤ ਜੀ ਕੋਲ ਭੇਜਿਆ। ਕਈ ਚੱਕਰ ਲਾਉਣ ਪਿਛੋਂ ਕਿਸਾਨ ਨੂੰ ਪੰਡਤ ਜੀ ਮਿਲੇ। ਕਿਸਾਨ ਦੀ ਗੱਲ ਸੁਣ ਕੇ ਬ੍ਰਾਹਮਣ ਨੇ ਆਪਣਾ ਸਿਰ ਠਿਕੋਰਦੇ ਹੋਏ ਕਿਹਾ

ਸੀ, ਸਮਝਦੇ ਕਿਉਂ ਨਹੀਂ? ਦੇਵਤਿਆਂ ਵਿਚੋਂ ਵੱਡਾ ਦੇਵਤਾ ਤਾਂ ਬਿੱਲੀ ਹੀ ਹੈ। ਬਈ, ਬਿੱਲੀ ਦੀ ਉਪਾਸਨਾ ਕਰੋ। ਉਹਨੂੰ ਰੱਜ ਕੇ ਦੁੱਧ ਪਿਆਉ। ਤਾਂ ਕਿਸਾਨ ਬਿੱਲੀ ਨੂੰ ਗਾਂ ਦਾ ਦੁੱਧ ਪਿਆਉਣ ਲੱਗ ਪਿਆ ਸੀ। ਫਿਰ ਵੀ ਉਹਦੇ ਘਰ ਸੰਤਾਨ ਨਹੀਂ ਹੋਈ। ਇਕ ਦਿਨ ਇੱਕ ਕੁੱਤਾ ਬਿੱਲੀ ਉਤੇ ਝਪਟਿਆ ਅਤੇ ਉਹਨੇ ਬਿੱਲੀ ਦੀ ਧੌਣ ਫੜ ਲਈ ਸੀ। ਪਤਨੀ ਨੇ ਕਿਹਾ, ਓਇ ਰੱਬਾ, ਇਹ ਇੰਜ ਹੀ ਚਲਦਾ ਰਿਹਾ ਤਾਂ ਸਾਡੇ ਸੰਤਾਨ ਕਿਵੇਂ ਹੋਵੇਗੀ? ਤੁਸੀਂ ਫੇਰ ਪੰਡਤ ਕੋਲ ਜਾਉ। ਠੀਕ ਤਰ੍ਹਾਂ ਨਾਲ ਪੁੱਛੋ ਕਿ ਸ਼ਾਸਤਰਾਂ ਵਿੱਚ ਕੀ ਲਿਖਿਆ ਹੈ? ਫੇਰ ਕਿਸਾਨ ਪੰਡਤ ਕੋਲ ਗਿਆ। ਬ੍ਰਾਹਮਣ ਨੇ ਕਿਹਾ, ਵੀਰ ਮੇਰੇ, ਕਹਾਣੀ ਲੰਬੀ ਹੁੰਦੀ ਜਾ ਰਹੀ ਹੈ। ਸਮਝਦੇ ਕਿਉਂ ਨਹੀਂ? ਤੈਨੂੰ ਕਿਉਂ ਨਹੀਂ ਪਛਾਣ ਹੋ ਰਹੀ ਸੱਚੇ ਦੇਵਤਾ ਦੀ? ਠੀਕ ਦੱਸਾਂ? ਕੁੱਤਾ ਹੀ ਤਾਂ ਮਹਾਨ ਦੇਵਤਾ ਹੈ। ਕੁੱਤਾ। ਅਰਥਾਤ ਖੰਡੋਰਾਮਾ। ਤੁਸੀਂ ਕੁੱਤੇ ਦੀ ਸੇਵਾ ਕਰੋ। ਉਦੋਂ ਤੋਂ ਕਿਸਾਨ ਨੇ ਕੁੱਤੇ ਨੂੰ ਦੁੱਧ-ਦਹੀਂ ਖੁਆਉਣਾ ਸ਼ੁਰੂ ਕਰ ਦਿੱਤਾ ਸੀ। ਇੱਕ ਦਿਨ ਦੁਪਹਿਰ ਵੇਲੇ ਕਿਸਾਨ ਦੀ ਪਤਨੀ ਨੇ ਕਿਸਾਨ ਲਈ ਭੋਜਨ ਬੰਨ੍ਹ ਕੇ ਤਿਆਰ ਰੱਖਿਆ ਹੋਇਆ ਸੀ। ਭੋਜਨ ਖੇਤ ਵਿਚ ਲੈ ਕੇ ਜਾਣਾ ਸੀ। ਪਤਨੀ ਪਾਣੀ ਲਿਆਉਣ ਵਾਸਤੇ ਘੜਾ ਲੈ ਕੇ ਖੂਹ ਉੱਤੇ ਗਈ ਸੀ। ਇਸ ਵਿਚਕਾਰ ਖੰਡੋਰਾਮਾ ਨੇ ਰੋਟੀਆਂ ਦਾ ਸਫ਼ਾਇਆ ਕਰ ਦਿੱਤਾ। ਪਤਨੀ ਮੁੜ ਕੇ ਆਈ। ਦੇਖਿਆ ਕਿ ਸਾਰੀਆਂ ਰੋਟੀਆਂ ਕੁੱਤੇ ਨੇ ਖਾ ਲਈਆਂ ਸਨ। ਇਹ ਸੋਚ ਕੇ ਕਿ ਪਤੀ ਓਧਰ ਖੇਤ ਵਿੱਚ ਭੁੱਖਾ ਬੈਠਾ ਉਡੀਕ ਰਿਹਾ ਹੋਵੇਗਾ, ਉਹਨੂੰ ਕੁੱਤੇ ਉੱਤੇ ਲੋਹੜੇ ਦਾ ਗੁੱਸਾ ਆਇਆ। ਉਹਨੇ ਪਾਣੀ ਨਾਲ ਭਰਿਆ ਘੜਾ ਕੁੱਤੇ ਉਤੇ ਜ਼ੋਰ ਨਾਲ ਮਾਰ ਦਿੱਤਾ। ਕੁੱਤਾ ਮਰ ਗਿਆ। ਉਦੋਂ ਉਹ ਘਬਰਾ ਗਈ ਸੀ। ਰੋਣ ਲੱਗ ਪਈ। ਇਹ ਕੀ ਹੋ ਗਿਆ? ਪਰਤੱਖ ਭਗਵਾਨ ਦੀ ਹੱਤਿਆ ਕਰ ਦਿੱਤੀ ਮੈਂ। ਏਸ ਲਈ ਉਹਨੇ ਆਪਣੇ ਸਾਰੇ ਕਪੜੇ ਲਾਹ ਲਏ ਅਤੇ ਨੁੱਕਰ ਵਿੱਚ ਲੁਕੀ ਰੋਂਦੀ ਰਹੀ। ਏਧਰ ਕਿਸਾਨ ਭੁੱਖ ਨਾਲ ਤੜਫ਼ ਰਿਹਾ ਸੀ। ਹਾਲੇ ਤੀਕ ਪਤਨੀ ਨਹੀਂ ਆਈ ਸੀ। ਉਹਨੂੰ ਗੁੱਸਾ ਆਇਆ। ਉਹਨੇ ਡੰਡਾ ਚੁੱਕਿਆ ਅਤੇ ਘਰ ਵੱਲ ਤੁਰ ਪਿਆ। ਹੁਣ ਦੇਖਦਾ ਹੈ ਕਿ ਪਤਨੀ ਨੰਗੀ ਬੈਠੀ ਰੋ ਰਹੀ ਹੈ। ਫੇਰ ਓਹੀ ਸਿਲਸਿਲਾ . . . ਵਗੈਰਾ। ਕਿਸਾਨ ਫੇਰ ਬ੍ਰਾਹਮਣ ਦੇ ਘਰ. . . ਵਗੈਰਾ। ਤਦੋਂ ਬ੍ਰਾਹਮਣ ਨੇ ਕਿਹਾ, ਬਈ ਸਮਝਦੇ ਕਿਉਂ ਨਹੀਂ? ਨਿਪੁੱਤਿਆਂ ਲਈ ਪਤਨੀ ਤੋਂ ਬਿਨਾਂ ਹੋਰ ਕਿਹੜਾ ਦੇਵਤਾ ਮਹਾਨ ਹੋਵੇਗਾ? ਪਤਨੀ ਹੀ ਤਾਂ ਸਭ ਤੋਂ ਉੱਤਮ ਦੇਵਤਾ ਹੈ। ਉਹਦੀ ਪੂਜਾ ਕਰੋ।

ਤਾਂ ਕਿਸਾਨ ਘਰ ਮੁੜ ਆਇਆ ਸੀ, ਏਧਰ ਪਤਨੀ ਹਾਲੇ ਵੀ ਨੰਗੀ ਛੁਪ ਕੇ ਬੈਠੀ ਹੋਈ ਸੀ। ਕਿਸਾਨ ਨੇ ਪੂਜਾ ਦੀ ਤਿਆਰੀ ਸ਼ੁਰੂ ਕਰ ਦਿੱਤੀ ਸੀ। ਉਹ ਗੁਲਾਲ ਲੈ ਆਇਆ। ਅਬੀਰ ਲੈ ਆਇਆ। ਕਪੂਰ ਲੈ ਆਇਆ। ਅਗਰਬੱਤੀ ਲੈ ਆਇਆ। ਏਸ ਵਾਰ ਪਤਨੀ ਇਹ ਪੁੱਛਣ ਦਾ ਸਾਹਸ ਨਹੀਂ ਕਰ ਸਕੀ ਕਿ ਸ਼ਾਸਤਰਾਂ ਵਿੱਚ ਕੀ ਲਿਖਿਆ ਸੀ। ਉਹਨੇ ਕੁਝ ਵੀ ਨਾ ਪੁੱਛਿਆ। ਓਸੇ ਹਾਲਤ ਵਿੱਚ ਬੈਠੀ ਕੰਬ ਰਹੀ ਸੀ। ਤਾਂ ਕਿਸਾਨ ਨੇ ਉਹਨੂੰ ਉਸੇ ਹਾਲਤ ਵਿੱਚ ਜ਼ਮੀਨ ਉੱਤੇ ਲਿਟਾ ਦਿੱਤਾ ਸੀ। ਅਤੇ ਉਹਦੇ ਸਰੀਰ ਉੱਤੇ ਗੁਲਾਲ ਮਲਿਆ। ਮਾਂਗ ਵਿੱਚ, ਮੱਥੇ ਉੱਤੇ, ਨੱਕ ਵਿੱਚ, ਧੁੰਨੀ ਵਿੱਚ, ਯੋਨੀ ਵਿੱਚ, ਹੇਠਾਂ ਪੈਰਾਂ ਦੇ ਅੰਗੂਠੇ ਤੱਕ ਸਾਰਾ ਸਰੀਰ ਗੁਲਾਲ ਨਾਲ ਭਰ ਦਿੱਤਾ। ਕਹਿਣ ਲੱਗਾ, ਹੇ ਮਾਤਾ, ਸੱਚਾ ਦੇਵਤਾ ਤੂੰ ਈ ਏਂ। ਤੂੰ ਜਦੋਂ ਪ੍ਰਸੰਨ ਹੋ ਜਾਵੇਂਗੀ, ਮੈਨੂੰ ਮਨਚਾਹੀ ਚੀਜ਼ ਮਿਲਣ ਵਿੱਚ ਦੇਰ ਨਹੀਂ ਲੱਗੇਗੀ। ਇਸ ਤਰਾਂ ਪੂਜਾ ਦਾ ਏਹੀ ਕ੍ਰਮ. ਅੱਗੇ ਰੋਜ਼ ਚਲਦਾ ਰਿਹਾ ਸੀ। ਹੁਣ

ਦੱਸੋ, ਆਖ਼ਰ ਨੂੰ ਨਿਪੁੱਤਿਆਂ ਲਈ ਸਹੀ ਦੇਵਤਾ ਕੌਣ ਹੋਈ? ਤਾਂ ਧੁਲਕਿਆ ਏਸੇ ਤਰ੍ਹਾਂ ਕੋਈ ਹੋਰ ਕਹਾਣੀ ਸੁਣਾਇਆ ਕਰਦਾ ਸੀ।

ਕਹਾਣੀ ਚਲਦੀ ਰਹਿੰਦੀ। ਕਦੀ ਕਿਸਾਨ ਭੇਟਾ ਭੁੱਲ ਜਾਂਦਾ ਹੈ। ਕਦੀ ਪਤਨੀ ਆਪਣੀ ਕਥਾ ਕਾਫ਼ੀ ਦੇਰ ਤੱਕ ਸੁਣਾਉਂਦੀ ਰਹਿੰਦੀ ਹੈ। ਕਦੀ ਆਪ ਧੁਲਕਿਆ ਰੁਕ ਜਾਂਦਾ ਅਤੇ ਕਹਿਣ ਲਗਦਾ, ਬਾਕੀ ਕੱਲ੍ਹ।

ਮਹਾਰਵਾੜਾ ਵਿੱਚ ਹਰ ਮੱਸਿਆ ਨੂੰ ਲਹਾਨੂ ਭਗਤ ਦੀਆਂ ਮਹਿਫਲਾਂ ਹੋਇਆ ਕਰਦੀਆਂ ਸਨ। ਮੈਂ ਆਪਣੇ ਨੌਕਰ ਨਾਲ ਕਦੀ-ਕਦੀ ਉਥੇ ਚਲਿਆ ਜਾਂਦਾ। ਰਾਤ ਭਰ ਓਹੀ ਗਾਇਨ ਚਲਿਆ ਕਰਦਾ ਸੀ। ਮੇਰੇ ਲਈ ਇਹ ਚੰਗਾ ਹੀ ਸੀ।

ਆਕਾਸ਼ਧਰਤਰੀ ਨਾ ਪਹਾਵੇ ਮੇਰੂ ਪਰਬਤ
ਰਾਰਾਈ ਵਢੇਂ ਪਾਂਖਰੂ ਨਾ ਮਿਲੇ ਏਕ ਹੋ ਸੰਣਾਂਤ
ਏਕਾ ਕੌਂਡਣਯਪੂਰ ਨਗਰੀ. . .
ਰਾਜਾ ਸ਼ਸਾਂਗਰ ਰਾਜ ਕਰੀ. . . ਹੋ. . .ਹੋਹੋ.. .ਜੀ

(ਆਕਾਸ਼ ਜਾਂ ਧਰਤੀ ਉੱਤੇ ਮੇਰੂ ਪਰਬਤ ਦਿਖਾਈ ਨਹੀਂ ਦਿੰਦਾ ਹੈ। ਰਾਈ ਵਰਗਾ ਛੋਟਾ ਪੰਛੀ ਹੁਣ ਤੁਰੰਤ ਮਿਲਣ ਵਾਲਾ ਨਹੀਂ ਹੈ। ਸੁਣੋ, ਇੱਕ ਕਹਾਣੀ ਸੁਣਾਉਂਦਾ ਹਾਂ। ਕੌਂਡਨਯਪੁਰ ਨਗਰੀ ਵਿੱਚ ਸ਼ਸਾਂਗਾਰ ਰਾਜਾ ਰਾਜ ਕਰਦਾ ਸੀ।)

ਫੇਰ ਸਵੇਰ ਹੋਣ ਤੱਕ ਸ਼ਸਾਂਗਾਰ ਰਾਜਾ ਦੀ ਕਥਾ ਚਲਦੀ ਸੀ। ਕਥਾ ਦੀ ਭੁਜਾਵੰਤੀ ਰਾਣੀ ਨੂੰ ਉਹਦਾ ਪੁੱਤਰ ਅਨਜਾਣੇ ਵਿੱਚ ਪਿਆਰ ਕਰਨ ਲੱਗ ਪੈਂਦਾ ਹੈ। ਇਸ ਪ੍ਰਸੰਗ ਦੇ ਵਿਵਰਣ ਵਿੱਚ ਰਾਤ ਪੂਰੀ ਹੋ ਜਾਂਦੀ ਹੈ। ਸਵੇਰ ਹੋਣ ਉੱਤੇ ਲਹਾਨੂੰ ਕਹਿੰਦਾ, ਕਥਾ ਦਾ ਅਗਲਾ ਹਿੱਸਾ ਆਉਣ ਵਾਲੀ ਮੱਸਿਆ ਨੂੰ। ਹੁਣ ਮੈਂ ਬੱਕਰੀਆਂ ਚਰਾਉਣ ਪਹਾੜੀਆਂ ਉੱਤੇ ਜਾਣਾ ਹੈ। ਮੈਂ ਮੰਡਲੀ ਨੂੰ ਕਦੀ-ਕਦੀ ਚਾਹ ਲਈ ਇੱਕ ਰੁਪਿਆ ਦਿਆ ਕਰਦਾ ਸਾਂ। ਦਸ ਆਨੇ ਦਾ ਗੁੜ, ਛੇ ਆਨੇ ਦੀ ਪੱਤੀ ਅਤੇ ਬੱਕਰੀ ਦਾ ਦੁੱਧ। ਅਜਿਹੀ ਵਧੀਆ ਚਾਹ ਦੇ ਪਿਛੋਂ ਗਾਣੇ ਸੁਣਨ ਵਿੱਚ ਸਹੀ ਜੋਸ਼ ਭਰ ਜਾਂਦਾ ਸੀ।

ਤਨਾਚੀ ਝੌਂਪੜੀ ਹਿਲਾ ਠੁਪੀਸਾ ਆਧਾਰ,
ਗਗਨੀ ਫਿਰੇ ਧਾਰ ਤਿਲਾ ਦੇਵਾਚਾ ਸ਼ੇਜ਼ਾਰ।

(ਤਨ ਰੂਪੀ ਝੌਂਪੜੀ ਜਿਹਨੂੰ ਲੱਕੜ ਦੇ ਡੰਡੇ ਦਾ ਆਸਰਾ ਹੈ। ਆਕਾਸ਼ ਵਿੱਚ ਉੱਡਣ ਵਾਲੀ ਇੱਲ ਨੂੰ ਰੱਬ ਦੀ ਨੇੜਤਾ ਨਸੀਬ ਹੁੰਦੀ ਹੈ।)

ਮੇਰੀ ਇਹ ਪਸੰਦ ਸੀ। ਏਸ ਲਈ ਅਜਿਹੀ 'ਬਹੀ' (ਲਿਖਤ) ਸੁਣਨ ਵਿੱਚ ਮੈਨੂੰ ਬੜਾ ਸੁਆਦ ਆਉਂਦਾ। ਪਰ ਲਹਾਨੂੰ ਨੂੰ ਤਾਂ ਓਹੀ ਕੋਨਾਲ ਮਾਤਾ ਦਾ ਗੀਤ ਬਹੁਤ ਪਸੰਦ ਸੀ। ਉਹ ਉਸੇ ਨੂੰ ਸੁਣਾਇਆ ਕਰਦਾ -

ਮਾਈਆਂ ਕਾਨੋਲਚੀਆ ਮਿਆਂਤ, ਮਾਹੀਆ ਬਹਿਨਾਚੀਆ ਮਿਆਂਤ
ਤਢੀ ਯਦੀਚੰ ਬਨ, ਮਾਏ, ਯਦੀਚੰ ਬਨ. . .
ਪਾਚੀ ਸਾਵਲੀ ਘਣਾਘੋਰ, ਮਾਈਚੰਮ ਲਾਗਲੰ ਤੇਢੀ ਮਨ. . .
ਮਾਯੀਆ ਕਾਨੋਲਚੀਆ. . .ਮਿਆਂਤ, ਮਾਯੀਆ ਬਹਿਨਾਚੀਆ. . .ਮਿਆਂਤ

ਤਵੀ ਕੁੰਕਵਾਚੰ ਬਨ, ਮਾਏ ਕੁੰਕਵਾਚੰ ਬਨ. . .
ਅਨ ਯਾਚੀ ਸਾਂਵਲੀ ਘੱਨਾਘੋਰ. . .
ਮਾਈਚੰ ਰਵਲੰ ਤਵੀ ਮਨ. . .ਮਾਈਚੰ ਰਮਲ ਤਵੀ ਮਨ।

(ਮਾਂ ਦੇ ਖੇਤ ਵਿੱਚ, ਮੇਰੀ ਭੈਣ ਦੇ ਖੇਤ ਵਿੱਚ ਹਲਦੀ ਦੇ ਬਿਰਖ ਉੱਗੇ ਹਨ ਜਿਨ੍ਹਾਂ ਦੀ ਸੰਘਣੀ ਛਾਂ ਵਿੱਚ ਮੇਰਾ ਮਨ ਉਥੇ ਲੱਗ ਗਿਆ ਹੈ। ਮੇਰੀ ਭੈਣ ਦੇ ਖੇਤ ਵਿੱਚ ਕੁੰਕੁਮ ਦੇ ਬਿਰਖ ਹਨ ਜਿਨ੍ਹਾਂ ਦੀ ਸੰਘਣੀ ਛਾਂ ਵਿੱਚ ਮੇਰਾ ਮਨ ਲੱਗ ਗਿਆ ਹੈ।)

ਏਸੇ ਕ੍ਰਮ ਵਿੱਚ ਗੁਲਾਲ, ਖਜੂਰ ਅਤੇ ਬਦਾਮ ਦੇ ਬਿਰਖਾਂ ਦਾ ਜ਼ਿਕਰ ਹੁੰਦਾ ਸੀ।

ਕਦੀ ਧੁਲਕਿਆ ਕਹਿੰਦਾ, ਮੇਰੇ ਮੁਕਾਬਲੇ ਵਿੱਚ ਲਹਾਨੂੰ ਨੂੰ ਕੁਝ ਵੀ ਨਹੀਂ ਆਉਂਦਾ।

ਤਾਂ ਲਹਾਨੂੰ ਕਹਿੰਦਾ, ਤਾਂ ਫੇਰ ਹੋ ਜਾਵੇ ਟਾਕਰਾ।

ਫੇਰ ਧੁਲਕਿਆ ਕਹਿੰਦਾ, ਅਸੀਂ ਤੇਰੀ ਉਸ ਮਰੀ ਮਾਂ ਦੇ ਉਸ ਪਾਰ ਨਹੀਂ ਆਵਾਂਗੇ।

ਮਹਿਫ਼ਲ ਕਰਨੀ ਹੈ ਤਾਂ ਏਧਰ ਆ ਜਾਵੇ ਬਸਤੀ ਵਿੱਚ।

ਤਾਂ ਲਹਾਨੂੰ ਕਹਿੰਦਾ, ਜੇ ਮਰਜ਼ੀ ਨਾ ਹੋਵੇ ਤਾਂ ਏਧਰ ਮਹਾਰਵਾੜਾ ਵਿੱਚ ਤੈਨੂੰ ਆਉਣਾ ਪਵੇਗਾ।

ਇੱਕ ਵਾਰ ਲੋਕਾਂ ਨੇ ਦੋਹਾਂ ਨੂੰ ਮਨਾ ਲਿਆ ਸੀ ਅਤੇ ਬਸਤੀ ਦੇ ਬਾਹਰ ਮਿਲੀ-ਜੁਲੀ ਮਹਿਫ਼ਲ ਲੱਗੀ ਸੀ। ਧੁਲਕਿਆ ਨੂੰ ਹਾਰ ਖਾਣੀ ਪਈ ਸੀ। ਉਸ ਉੱਤੇ ਬੜਾ ਹਾਸਾ ਮੱਚਿਆ ਸੀ। ਧੁਲਕਿਆ ਦੇ ਗੀਤ ਸ਼ਾਸਤਰੀ ਕਿਸਮ ਦੇ ਸਨ। ਲੋਕਾਂ ਨੂੰ ਤਾਂ ਸੁਆਦ ਆਇਆ ਸੀ ਲਹਾਨੂੰ ਦੀਆਂ ਚੀਜ਼ਾਂ ਵਿੱਚ। ਅਤੇ ਫੇਰ ਲਹਾਨੂੰ ਡਫਲੀ ਵਜਾ ਕੇ ਗੀਤ ਗਾਉਂਦਾ ਸੀ। ਧੁਲਕਿਆ ਦੇ ਅਭਿਮਾਨ ਨੂੰ ਸੱਟ ਲੱਗੀ ਸੀ। ਆਖਰ ਉਹਨੇ ਇੱਕ ਜ਼ੋਰਦਾਰ 'ਬਹੀ' ਪੇਸ਼ ਕੀਤੀ ਸੀ -

ਅਰੇ ਮਾਏਲੇਕੀ ਰੇ ਨਿਤਯ ਭਾਂਡਤੀ ਸਵਤੀ ਪਰਮਾਨ. . .ਹੋ. . .
ਤਿਯਾ ਮਾਏਨ ਰੇ ਲੋਕ ਦੇਲੀ ਕਾਠੂਨ
ਅਨ ਜਵਾਈ ਠੇਵਲਾ ਸਾਸੂਨ. . .ਹੋ. . .ਹੋ. .ਰੇ. . .ਜੀ

(ਮਾਂ ਅਤੇ ਧੀ ਆਪੋ ਵਿੱਚ ਅਜਿਹਾ ਝਗੜਾ ਕਰਦੀਆਂ ਹਨ ਜਿਵੇਂ ਇੱਕ-ਦੂਜੇ ਦੀਆਂ ਸੌਂਕਣਾ ਹੋਣ। ਤਾਂ ਮਾਂ ਨੇ ਕੁੜੀ ਨੂੰ ਘਰੋਂ ਕੱਢ ਦਿੱਤਾ ਅਤੇ ਜੁਆਈ ਨੂੰ ਆਪਣੇ ਕੋਲ ਰੱਖ ਲਿਆ ਸੀ)

ਮਹਿਫ਼ਲ ਇਕਦਮ ਖ਼ੁਸ਼ ਸੀ। ਪਰ ਲਹਾਨੂੰ ਕਿੱਥੇ ਚੁਪਚਾਪ ਸਹਿਣ ਕਰਨ ਵਾਲਾ ਸੀ। ਉਹਨੇ ਧੁਲਕਿਆ ਉੱਤੇ ਨਵਾਂ ਵਾਰ ਕੀਤਾ ਸੀ -

ਹੋ. . .ਨਾਗੇਲਚੀਆ ਰੇ ਪਾਨਾਵਰਤੀ ਕਲਗੀਚਾ ਹੋ. . .
ਬਾਏਕੋ ਬਾਏਤੀਨ ਨਵਰਾ ਤਾਨਾ. . .
ਹਾ - ਯਾਤ ਧਾਲੀ ਨੇਲਾ ਰਾਨਾ. . .
ਅਨ ਲਾਭ ਮਾਰੀ ਪਾਜਲਾ ਭਾਨਾ ਹੋ. . . ਹੋ ਰੇ ਜੀ. . .

(ਨਾਗਲੀ ਦੇ ਪੱਤਿਆਂ ਉੱਤੇ ਕਲਗੀ ਦਾ ਚੂਨਾ ਲੱਗ ਗਿਆ ਸੀ। ਪਤਨੀ ਨੇ ਨਿੱਕੇ ਜੇਹੇ ਪਤੀ ਨੂੰ ਜਨਮ ਦਿੱਤਾ ਸੀ। ਪਟਾਰੀ ਵਿੱਚ ਸੁਆ ਕੇ ਉਹ ਉਹਨੂੰ ਖੇਤ ਵਿੱਚ ਲੈ ਗਈ ਸੀ. . .।)

ਕੁਝ ਦਿਨ ਇਹਨਾਂ ਮਹਿਫ਼ਲਾਂ ਦਾ ਮੈਨੂੰ ਸੁਆਦ ਆਉਂਦਾ ਰਿਹਾ ਸੀ। ਪਰ ਅੰਤ ਨੂੰ

ਇਹਨਾਂ ਵੀ ਤਾਂ ਪੁਰਾਣਾ ਹੋਣਾ ਹੀ ਸੀ। ਹਰ ਵਾਰ ਨਵਾਂ ਕਿਥੋਂ ਪੈਦਾ ਹੋਵੇਗਾ? ਮੈਨੂੰ ਲੱਗਿਆ, ਇਹ ਸਾਰੀਆਂ ਬਹੀਆਂ ਅਤੇ ਕਥਾਵਾਂ ਕਦੀ ਤਾਂ ਸਮਾਪਤ ਹੋਣੀਆਂ ਹੀ ਹਨ। ਤਾਂ ਫੇਰ ਹੋਰ ਨਵਾਂ ਕੀ ਸੁਣਨ ਨੂੰ ਮਿਲਣ ਵਾਲਾ ਸੀ? ਮਤਲਬ, ਫੇਰ ਉਹੀ ਰੇਡੀਉ।

ਹਾਂ, ਧੁਲਕਿਆ ਵਾਲੇ ਉਸ ਹੇਲੇ ਦੀ ਗੱਲ ਤਾਂ ਅਧੂਰੀ ਹੀ ਰਹਿ ਗਈ। ਪੋਲਾ ਦਾ ਤਿਉਹਾਰ ਨੇੜੇ ਸੀ। ਇਹਨਾਂ ਦਿਨਾਂ ਵਿੱਚ ਬਸਤੀ ਤੋਂ ਬਾਹਰ ਵਾਲੇ ਮੈਦਾਨ ਵਿੱਚ ਭਗਲੀ ਜਾਤੀ ਦੇ ਖ਼ਾਨਾਬਦੋਸ਼ ਰੁਕੇ ਹੋਏ ਸਨ। ਬਚਪਨ ਤੋਂ ਮੇਰੇ ਮਨ ਵਿੱਚ ਇਹਨਾਂ ਲੋਕਾਂ ਬਾਰੇ ਬੜੀ ਉਤਸੁਕਤਾ ਰਹੀ ਹੈ। ਮੈਂ ਸੋਚਦਾ ਰਹਿੰਦਾ ਕਿ ਕਿਉਂ ਇਹ ਲੋਕ ਉੱਪਰ ਕੰਬਲ ਪਾਈ, ਹੱਥ ਵਿੱਚ ਲਾਲਟੈਣ ਲੈ ਕੇ ਰਾਤਾਂ ਨੂੰ ਚੱਕਰ ਲਾਉਂਦੇ ਹਨ? ਦਾਦੀ ਮੇਰੀ ਤਸੱਲੀ ਕਰਦੀ ਹੋਈ ਕਹਿੰਦੀ ਕਿ ਇਹ ਲੋਕ ਚੋਰਾਂ ਦੇ ਚੋਰ ਹੁੰਦੇ ਹਨ। ਇਹ ਲੋਕ ਰਾਤਾਂ ਨੂੰ ਘੁੰਮਦੇ ਹਨ। ਡੰਡਾ ਮਾਰਦੇ ਹੋਏ ਕਿਸੇ ਇੱਕ ਪੰਕਤੀ ਨੂੰ ਭੱਦੇ ਸੁਰ ਵਿੱਚ ਦੁਹਰਾਉਂਦੇ ਬਸਤੀ ਦੀ ਨਿਗਰਾਨੀ ਕਰਦੇ ਹਨ। ਪਤਾ ਨਹੀਂ ਇਹਨਾਂ ਦਾ ਉਦੇਸ਼ ਹੋਰ ਵੀ ਕੁਝ ਹੁੰਦਾ ਹੈ?

'ਹੇ. . .ਅਤੇ ਹੇ. . .ਉਸ ਬੰਜੀ ਦੇ ਬੈਲ ਮੁੜ ਆਏ. . .ਜੀ. . .' ਏਸ ਤਰ੍ਹਾਂ ਦੀ ਪੰਕਤੀ ਉਂਜ ਵੀ ਭਿਆਨਕ ਹੁੰਦੀ ਹੈ। ਅਤੇ ਫੇਰ ਇਹਨੂੰ ਕੋਈ ਬੇਸੁਰੇ ਅੰਦਾਜ਼ ਵਿੱਚ ਅਲਾਪਦਾ ਰਹੇ ਤਾਂ ਹੋਰ ਵੀ ਭਿਆਨਕ ਲਗਦੀ ਹੈ। ਅਸੀਂ ਲੋਕ ਸਵੇਰੇ-ਸਵੇਰੇ ਤਿੰਨ-ਚਾਰ ਵਜੇ ਮਿੱਠੀ ਨੀਂਦ ਸੌਂ ਰਹੇ ਹੁੰਦੇ ਹਾਂ ਤਾਂ ਕਿਸੇ ਭਰਾਲੀ ਨੂੰ ਕੰਬਲ ਲਈ ਰਾਹ ਵਿੱਚ ਘੁੰਮਦਿਆਂ ਦੇਖ ਲੈਣਾ ਵੀ ਡਰਾਉਣਾ ਹੁੰਦਾ ਹੈ। ਏਧਰ ਇਹ ਲੋਕ ਬਹੁਤ ਘੱਟ ਆਉਂਦੇ ਹਨ। ਮੇਰੇ ਬਚਪਨ ਵਿੱਚ ਇਹਨਾਂ ਲੋਕਾਂ ਦੀ ਬਹੁਤ ਜ਼ਿਆਦਾ ਆਵਾਜਾਈ ਸੀ। ਇਹਨਾਂ ਲੋਕਾਂ ਦੀਆਂ ਬਸਤੀਆਂ ਸਤਪੁੜਾ ਦੀਆਂ ਪਹਾੜੀਆਂ ਵਿੱਚ ਹਨ। ਪਰ ਇਹ ਖ਼ਾਨਾਬਦੋਸ਼ ਲੋਕ ਸਾਲ ਦੇ ਕਰੀਬਨ ਅੱਠ ਮਹੀਨੇ ਘੁੰਮਦੇ ਰਹਿੰਦੇ ਹਨ। ਜਿੱਥੇ ਵੀ ਇਹਨਾਂ ਦਾ ਡੇਰਾ ਲਗਦਾ ਹੈ, ਪੂਰੇ ਸਾਜ਼-ਸਮਾਨ, ਅਤੇ ਟੱਬਰ-ਟੀਰ ਸਮੇਤ ਇਹ ਲੋਕ ਆਪਣਾ ਅੱਡਾ ਜਮਾਉਂਦੇ ਹਨ। ਭਾਰੀਆਂ-ਮੋਟੀਆਂ ਔਰਤਾਂ, ਕਾਲੇ-ਕਾਲੇ ਬੱਚੇ, ਕੁਕੜੀਆਂ, ਗਧੇ, ਘੋੜੇ ਅਤੇ ਕੁੱਤਿਆਂ ਦਾ ਝੁੰਡ।

ਪਿੱਛੇ ਇੱਕ ਵਾਰ ਬਸਤੀ ਵਾਲਿਆਂ ਨੇ ਇਹਨਾਂ ਨੂੰ ਦਸ ਰੁਪਏ ਦੇ ਕੇ ਬਸਤੀ ਦੇ ਆਵਾਰਾ ਕੁੱਤਿਆਂ ਨੂੰ ਮਰਵਾ ਦਿੱਤਾ ਸੀ। ਇਹਨਾਂ ਦੇ ਕੁੱਤੇ ਇੱਕ ਖਾਸ ਦਿਸ਼ਾ ਵਿੱਚ ਬਸਤੀ ਦੀਆਂ ਗਲੀਆਂ ਵਿੱਚ ਇਕ ਕਤਾਰ ਵਿੱਚ ਦਾਖ਼ਲ ਹੋਏ ਸਨ। ਦਸ ਕੁੱਤਿਆਂ ਦੇ ਦਸਤੇ ਦੇ ਪਿੱਛੇ ਇੱਕ ਡੰਡੇ ਵਾਲਾ ਭਰਾਲੀ ਚੱਲ ਰਿਹਾ ਸੀ। ਅਤੇ ਫੇਰ ਇਹਨਾਂ ਦੇ ਕੁੱਤਿਆਂ ਨੇ ਬਸਤੀ ਦੇ ਕੁੱਤਿਆਂ ਉੱਤੇ ਧਾਵਾ ਬੋਲ ਦਿੱਤਾ ਸੀ। ਇਸ ਹਮਲੇ ਵਿੱਚ ਖਾਨਾਬਦੋਸ਼ਾਂ ਦੇ ਚਾਰ-ਪੰਜ ਕੁੱਤੇ ਮਰੇ ਹੋਣਗੇ, ਬਸ। ਬਸਤੀ ਦੇ ਇੱਕ ਪਾਗਲ ਕੁੱਤੇ ਨੇ ਇਹਨਾਂ ਦੇ ਕਿਸੇ ਕੁੱਤੇ ਨੂੰ ਵੱਢ ਦਿੱਤਾ ਸੀ। ਤਾਂ ਉਹਨਾਂ ਨੇ ਆਪਣੇ ਕੁੱਤੇ ਨੂੰ ਡੰਡੇਨਾਲ ਮਾਰ ਦਿੱਤਾ ਸੀ।

ਇਸ ਹਾਦਸੇ ਪਿਛੋਂ ਬਸਤੀ ਵਿੱਚ ਕੁਝ ਦਿਨਾਂ ਤਕ ਸ਼ਾਂਤੀ ਬਣੀ ਰਹੀ ਸੀ। ਨਹੀਂ ਤਾਂ ਹਾਲਤ ਤਾਂ ਇਹ ਸੀ ਕਿ ਰਾਤ ਨੂੰ ਸੌਣਾ ਮੁਸ਼ਕਿਲ ਹੋ ਜਾਂਦਾ ਸੀ। ਕੋਈ ਇੱਕ ਕੁੱਤਾ ਉਧਰੋਂ ਘੁਰਕਦਾ ਸੀ। ਤਾਂ ਦੂਜੀ ਦਿਸ਼ਾ ਤੋਂ ਦੋ-ਤਿੰਨ ਕੁੱਤੇ ਉਹਦੇ ਜਵਾਬ ਵਿੱਚ ਜ਼ੋਰ-ਜ਼ੋਰ ਨਾਲ ਭੌਂਕਦੇ ਸਨ। ਫੇਰ ਕਿਧਰੇ ਅੱਠ-ਦਸ ਹੋਰ ਇਕੱਠੇ ਹੋ ਜਾਂਦੇ ਸਨ। ਭੌਂਕਦੇ-ਭੌਂਕਦੇ ਸਾਰੇ

ਕੁੱਤੇ ਇਕ ਥਾਂ ਆਂ ਜਾਂਦੇ ਸਨ। ਉਹਨਾਂ ਵਿੱਚੋਂ ਕੁਝ ਭਿਆਨਕ ਸੁਰ ਵਿੱਚ ਘੁਰਕਦੇ ਰਹਿੰਦੇ। ਬਚਪਨ ਵਿੱਚ ਮੈਨੂੰ ਕਿਸੇ ਨੇ ਦੱਸਿਆ ਸੀ ਕਿ ਕੁੱਤੇ ਉਦੋਂ ਰੋਂਦੇ ਹਨ ਜਦੋਂ ਉਹਨਾਂ ਨੂੰ ਇਹ ਵਿਖਾਈ ਦਿੰਦਾ ਹੈ ਕਿ ਯਮਰਾਜ ਉਹਨਾਂ ਦੇ ਪ੍ਰਾਣ ਲੈ ਕੇ ਜਾ ਰਹੇ ਹਨ। ਏਸ ਲਈ ਉਹਨਾਂ ਦੇ ਰੋਣ ਦੀ ਆਵਾਜ਼ ਕੰਨਾਂ ਵਿਚੋਂ ਪੈਂਦਿਆਂ ਹੀ ਮੈਨੂੰ ਡਰ ਲੱਗਣ ਲੱਗ ਪੈਂਦਾ ਅਤੇ ਮੈਂ ਫੌਰਨ ਸੌਂ ਜਾਂਦਾ। ਪਰ ਏਧਰ ਜਿਉਂ-ਜਿਉਂ ਵੱਡਾ ਹੋ ਰਿਹਾ ਹਾਂ, ਨੀਂਦ ਗਾਇਬ ਹੁੰਦੀ ਜਾ ਰਹੀ ਹੈ, ਇਸਦਾ ਕੀ ਇਲਾਜ ਕਰੀਏ?

ਹਾਂ, ਤੇ ਮੈਂ ਇਹਨਾਂ ਭਰਾਲੀਆਂ ਕੋਲ ਚਿੱਟੇ ਰੰਗ ਦਾ ਇੱਕ ਮਾਸੂਮ ਝੋਟਾ ਸੀ। ਅੱਡੇ ਉੱਤੇ ਹਮੇਸ਼ਾ ਬੰਨ੍ਹਿਆ ਖੜਾ ਰਹਿੰਦਾ। ਇਹਦੀਆਂ ਚਾਰੇ ਟੰਗਾ ਕਿੱਲਿਆਂ ਨਾਲ ਬੰਨ੍ਹੀਆਂ ਰਹਿੰਦੀਆਂ। ਇੱਕ ਵਾਰ ਝੋਟੇ ਨੂੰ ਲੈ ਕੇ ਧੁਲਕਿਆ ਅਤੇ ਇਹਨਾਂ ਖਾਨਾਬਦੋਸ਼ਾਂ ਵਿੱਚ ਕਿਹਾ-ਸੁਣੀ ਹੋ ਗਈ ਸੀ। ਧੁਲਕਿਆ ਨੇ ਕਿਹਾ, ਜਦੋਂ ਤੋਂ ਇਹਨਾਂ ਦਾ ਝੋਟਾ ਏਥੇ ਆਇਆ ਹੈ, ਮੇਰਾ ਧੰਦਾ ਠੱਪ ਹੋ ਗਿਆ ਹੈ। ਭਰਾਲੀ ਨੇ ਕਿਹਾ ਸੀ, ਕਿਹੜੀ ਆਕੜ ਵਿਚ ਹੈ? ਸਾਡੇ ਝੋਟੇ ਦੀ ਨਸਲ ਐਸੀ-ਵੈਸੀ ਨਹੀਂ ਹੈ, ਮੰਸੂਰ ਦੀ ਖਾਨ ਹੈ ਪੱਕੀ। ਬਸਤੀ ਦੀਆਂ ਮੱਝਾਂ ਯਾਦ ਕਰਨਰੀਆਂ। ਤਾਂ ਦੋ-ਚਾਰ ਲੋਕਾਂ ਨੇ ਦੋਹਾਂ ਨੂੰ ਭੜਕਾਇਆ ਸੀ। ਫੇਰ ਇਹ ਹੋਇਆ ਕਿ ਪੋਲੇ ਦੇ ਮੌਕੇ ਉੱਤੇ ਦੋਹਾਂ ਦੇ ਝੋਟਿਆਂ ਦੀ ਪ੍ਰੀਖਿਆ ਲਈ ਜਾਵੇ। ਉਂਜ ਧੁਲਕਿਆ ਦਾ ਝੋਟਾ ਬਹੁਤ ਤਕੜਾ ਸੀ। ਇਹਦੇ ਮੁਕਾਬਲੇ ਵਿੱਚ ਭਰਾਲੀ ਵਾਲਾ ਸਮਝੋ ਬਿਲਕੁਲ ਬੱਚਾ ਹੀ ਸੀ। ਪਰ ਉਹਦਾ ਦਬਦਬਾ ਕਿਸੇ ਤਰ੍ਹਾਂ ਘੱਟ ਨਹੀਂ ਸੀ। ਅਤੇ ਫੇਰ ਉਹਦੀਆਂ ਸ਼ਕਤੀਸ਼ਾਲੀ ਟੰਗਾਂ ਅਤੇ ਨੋਕਦਾਰ ਸਿੰਗ। ਗਰਦਨ ਤੇ ਲੰਬੇ ਲੰਬੇ ਵਾਲ।

ਪੋਲੇ ਵਾਲੇ ਦਿਨ, ਬਸਤੀ ਵਿੱਚ ਮੁਨਾਦੀ ਕਰਵਾ ਦਿੱਤੀ ਗਈ ਸੀ। ਧੁਲਕਿਆ ਅਤੇ ਭਰਾਲੀ ਦੋਹਾਂ ਨੇ ਬਸਤੀ ਦੇ ਲੋਕਾਂ ਨੂੰ ਸੱਦਾ ਦਿੱਤਾ ਸੀ।

ਧੁਲਕਿਆ ਆਪਣੇ ਹਾਥੀ ਵਰਗੇ ਚਮਕੀਲੇ ਕਾਲੇ ਲਾਲ ਅੱਖਾਂ ਵਾਲੇ ਝੋਟੇ ਨੂੰ ਬੜੀ ਸ਼ਾਨ ਨਾਲ ਮੈਦਾਨ ਵਿੱਚੋਂ ਲਿਆਇਆ ਸੀ। ਝੋਟੇ ਦੀ ਖੋਪਰੀ ਉੱਤੇ ਗੁਲਾਲ ਛਿੜਕਿਆ ਹੋਇਆ ਸੀ। ਵਾਜੇ ਵਜ ਰਹੇ ਸਨ। ਧੁਲਕਿਆ ਦੇ ਝੋਟੇ ਦਾ ਰੋਅਬ ਦੇਖ ਕੇ ਪਿੰਡ ਵਾਲਿਆਂ ਨੇ ਕਿਹਾ ਸੀ, ਭਰਾਲੀ ਦੇ ਚਿੱਟੇ ਪਿੱਲੇ ਦੀ ਹੁਣ ਕੋਈ ਖੈਰ ਨਹੀਂ, ਦੇਖਣਾ ਮੋਕ ਮਾਰੇਗਾ। ਮੋਕ ਚੁੱਕਣ ਲਈ ਕੋਈ ਤਿਆਰ ਕਰੋ ਬਈ।

ਪਰ ਜਦੋਂ ਨਦੀ ਵਿੱਚ ਬੰਨ੍ਹ ਕੇ ਉਸ ਛੋਟੇ ਝੋਟੇ ਨੂੰ ਛਡਿਆ ਗਿਆ, ਉਹਦੀ ਚਾਲ ਦੇਖ ਕੇ ਲੋਕਾਂ ਨੇ ਕਿਹਾ ਕਿ ਇਹ ਵੀ ਕੁਝ ਘੱਟ ਨਹੀਂ ਹੈ।

ਧੁਲਕਿਆ ਨੇ ਸੱਟੇਬਾਜ਼ਾਂ ਨੂੰ ਉਸ ਦਿਨ ਪੈਸਾ ਏਧਰ ਇਨਾਮ ਵਿਚ ਲਾਉਣ ਲਈ ਕਹਿ ਛੱਡਿਆ ਸੀ।

ਅਸੀਂ ਤਿੰਨੇ-ਚਾਰੇ ਮਿੱਤਰ ਬਿਰਖ ਉੱਤੇ ਜੁੜ ਕੇ ਬੈਠ ਗਏ ਸਾਂ। ਹੇਠਾਂ ਖੜੇ ਸਾਡੇ ਨੌਕਰ ਪੋਪਟ ਨੇ ਕਿਹਾ ਸੀ, ਕਿਉਂ ਪਾਂਡੂ ਤਾਤਿਆ, ਘਬਰਾ ਤਾਂ ਨਹੀਂ ਗਏ?

ਇੱਕ ਸ਼ਰਾਬੀ ਝੂਮਦਾ ਹੋਇਆ ਧੁਲਕਿਆ ਦੇ ਝੋਟੇ ਕੋਲ ਆਇਆ। ਝੋਟੇ ਦੀ ਪਿੱਠ ਉੱਤੇ ਹੱਥ ਫੇਰ ਕੇ ਕਹਿਣ ਲੱਗਾ - ਵਾਹ-ਵਾਹ ਵਧੇ ਚਲੋ। ਲੋਕਾਂ ਨੇ ਸ਼ਰਾਬੀ ਨੂੰ ਉਥੋਂ ਹਟਾਉਂਦਿਆਂ ਕਿਹਾ ਸੀ, ਕਿਉਂ ਸ਼ਾਮਤ ਤਾਂ ਨਹੀਂ ਆਈ? ਫੇਰ ਵੀ ਸ਼ਰਾਬੀ ਉਸੇ ਅੰਦਾਜ਼ ਵਿਚ ਅੱਗੇ ਵਧਦਾ ਗਿਆ ਸੀ।

ਦੋਵੇਂ ਝੋਟੇ ਆਪਣੇ ਖੁਰਾਂ ਨਾਲ ਮੈਦਾਨ ਦੇ ਰੇਤੇ ਨੂੰ ਉਛਾਲ ਰਹੇ ਸਨ। ਇਕ ਦੂਜੇ ਦੇ

ਨੇੜੇ ਆਉਣ ਲੱਗੇ ਸਨ।

ਸਾਨੂੰ ਲੱਗਿਆ, ਏਸ ਟੱਕਰ ਵਿੱਚ ਦੋਹਾਂ ਦੇ ਸਿੰਗ ਟੁੱਟਣਗੇ।

ਪਰ ਪਤਾ ਨਹੀਂ ਧੁਲਕਿਆ ਦੇ ਝੋਟੇ ਨੂੰ ਕੀ ਹੋਇਆ, ਉਹ ਛੋਟੇ ਝੋਟੇ ਦੇ ਕੋਲ ਗਿਆ, ਉਹਦਾ ਮੱਥਾ ਸੁੰਘਿਆ ਅਤੇ ਪਿੱਛੇ ਮੁੜ ਕੇ ਭੱਜ ਨਿਕਲਿਆ।

ਮਤਲਬ, ਸਾਡਾ ਬਿਰਖ ਉੱਤੇ ਬਹਿਣਾ ਬੇਕਾਰ ਗਿਆ ਸਮਝੋ।

ਧੁਲਕਿਆ ਆਪਣੇ ਝੋਟੇ ਦੇ ਪਿੱਛੇ ਭੱਜਿਆ ਸੀ ਅਤੇ ਸਾਰੇ ਲੋਕ ਸਾਰਾ ਦਿਨ ਹੱਸਦੇ ਰਹੇ ਸਨ। ਅਜਿਹੀ ਟੱਕਰ ਕਿਸੇ ਨੇ ਕਦੇ ਨਹੀਂ ਦੇਖੀ ਹੋਵੇਗੀ।

ਪੋਪਟ ਨੇ ਸਾਨੂੰ ਝੋਟਿਆਂ ਦੇ ਕਈ ਕਿੱਸੇ ਸੁਣਾਏ ਸਨ। ਉਹਨੇ ਕਿਹਾ, ਇੱਕ ਵਾਰ ਸਾਡੀ ਇੱਕ ਦੁੱਧ ਦੇਣ ਵਾਲੀ ਮੱਝ ਘਰ ਤੋਂ ਭੱਜ ਗਈ ਸੀ ਅਤੇ ਕਿਸੇ ਇੱਕ ਟੋਏ ਵਿੱਚ ਫਸ ਕੇ ਬਹਿ ਗਈ ਸੀ। ਉਂਜ ਟੋਏ ਵਿੱਚ ਪਾਣੀ ਜ਼ਿਆਦਾ ਨਹੀਂ ਸੀ। ਪਰ ਚਿੱਕੜ ਬਹੁਤ ਸੀ। ਹੁਣ ਉਸ ਮੱਝ ਨੂੰ ਬਾਹਰ ਕਿਵੇਂ ਕੱਢੀਏ? ਜਿਵੇਂ-ਕਿਵੇਂ ਅਸੀਂ ਟੋਏ ਵਿੱਚ ਉਤਰੇ ਸਾਂ ਅਤੇ ਉਹਨੂੰ ਰੱਸੀਆਂ ਵਿਚ ਬੰਨ੍ਹਿਆ। ਖਿੱਚਿਆ, ਪਰ ਰੱਸੀਆਂ ਤਿਲਕ ਗਈਆਂ. . . ਟੁੱਟ ਗਈਆਂ ਸਨ। ਮੱਝ ਬਾਹਰ ਨਹੀਂ ਆ ਰਹੀ। ਅਸੀਂ ਉਸਦੇ ਕੱਟੇ ਨੂੰ ਉਹਦੇ ਸਾਹਮਣੇ ਖੜਾ ਕੀਤਾ। ਫੇਰ ਵੀ ਉਹ ਟਸ ਤੋਂ ਮਸ ਨਾ ਹੋਈ। ਉਹਨੂੰ ਬਾਹਰ ਕੱਢਣਾ ਜ਼ਰੂਰੀ ਸੀ। ਸਾਨੂੰ ਆਥਣ ਦੇ ਦੁੱਧ ਦੀ ਚਿੰਤਾ ਜੁ ਸੀ। ਤਦੋਂ ਕਿਸੇ ਨੇ ਇੱਕ ਤਰਕੀਬ ਲੱਭ ਲਈ। ਕਿਹਾ, ਇੱਕ ਤਕੜਾ ਝੋਟਾ ਲੈ ਆਉ। ਤਾਂ ਫੇਰ ਅਸੀਂ ਉਸ ਝੋਟੇ ਨੂੰ ਅੰਦਰ ਛੱਡਿਆ। ਝੋਟਾ ਜਿਉਂ ਹੀ ਮੱਝ ਦੇ ਨੇੜੇ ਪੁੱਜਿਆ, ਤਪਾਕ ਨਾਲ ਮੱਝ ਖੜੀ ਹੋ ਗਈ ਅਤੇ ਦੋਵੇਂ ਟੋਏ ਤੋਂ ਬਾਹਰ ਨਿਕਲ ਆਏ।

ਅੱਗੇ ਪੋਪਟ ਨੇ ਕਿਹਾ ਸੀ, ਚੰਗਾ ਹੋਇਆ ਦੁੱਧ ਦੇਣ ਵਾਲੀ ਸੀ, ਏਸੇ ਲਈ ਤਾਂ ਫੌਰਨ ਬਾਹਰ ਨਿਕਲ ਆਈ ਸੀ। ਜੇ ਦੁੱਧ ਦੇਣ ਵਾਲੀ ਨਾ ਹੁੰਦੀ ਤਾਂ ਪਤਾ ਨਹੀਂ ਕਿੰਨੀ ਪਰੇਸ਼ਾਨੀ ਹੁੰਦੀ?

ਪੋਪਟ ਦਾ ਹਰ ਕਿੱਸਾ ਮੌਲਿਕ ਹੁੰਦਾ ਹੈ। ਇੱਕ ਵਾਰ ਅਸੀਂ ਉਹਨੂੰ ਪੁੱਛਿਆ ਸੀ ਕਿ ਗਰਮੀਆਂ ਵਿੱਚ ਦਿਨ ਵੱਡੇ ਕਿਉਂ ਹੁੰਦੇ ਹਨ ਅਤੇ ਸਰਦੀਆਂ ਵਿੱਚ ਕਿਉਂ ਛੋਟੇ ਹੁੰਦੇ ਹਨ? ਕਾਰਣ ਦੱਸੋ?

ਤਾਂ ਉਹਨੇ ਉੱਤਰ ਦਿੱਤਾ ਸੀ, ਇਹ ਤਾਂ ਸ਼ਾਸਤਰ ਦੇ ਅਨੁਸਾਰ ਚਲਦਾ ਹੈ। ਹਮੇਸ਼ਾ ਤੋਂ ਏਹੀ ਹੁੰਦਾ ਰਿਹਾ ਹੈ।

ਬਸਤੀ ਵਿੱਚ ਇੱਕ ਹੋਰ ਕਿਸਮ ਦਾ ਆਦਮੀ ਰਹਿੰਦਾ ਹੈ। ਇਹ ਬੰਦਾ ਪਾਗਲ ਹੈ। ਲੋਕ ਇਹਨੂੰ ਜੈ ਹਿੰਦ ਦੇ ਨਾਂ ਨਾਲ ਸੱਦਦੇ ਹਨ। ਜੈ ਹਿੰਦ ਆਪਣੇ ਹੱਥ ਵਿੱਚ ਹਮੇਸ਼ਾ ਇੱਕ ਗੁਲਦਸਤਾ ਲੈ ਕੇ ਘੁੰਮਦਾ ਰਹਿੰਦਾ ਹੈ। ਉਸਦਾ ਆਪਣਾ ਇੱਕ ਘਰ ਹੈ। ਪਰ ਉਹ ਕਦੀ ਵੀ ਇਸ ਘਰ ਵਿੱਚ ਨਹੀਂ ਹੁੰਦਾ। ਬਸਤੀ ਦੇ ਬਾਹਰ ਵਾਲੇ ਮੈਦਾਨ ਵਿੱਚ ਨਿਰੰਤਰ ਘੁੰਮਦਾ ਰਹਿੰਦਾ ਹੈ।

ਐਨ ਜੁਆਨੀ ਵਿੱਚ ਜਦੋਂ ਉਹ ਲਗਭਗ ਮੇਰੀ ਉਮਰ ਦਾ ਹੋਵੇਗਾ, ਉਹਨੂੰ ਇਕ ਪਰੇਸ਼ਾਨੀ ਸ਼ੁਰੂ ਹੋਈ ਸੀ।

ਉਂਜ ਜੈ ਹਿੰਦ ਰਾਤ ਵੇਲੇ ਕਦੀ ਯਾਤਰਾ ਨਹੀਂ ਕਰਦਾ ਸੀ, ਪਰ ਇੱਕ ਦਿਨ ਜਦੋਂ ਹਨੇਰੀ ਚੌਦਸ ਦੀ ਰਾਤ ਸੀ, ਸ਼ਹਿਰ ਤੋਂ ਉਹਨੂੰ ਆਪਣੇ ਪਿੰਡ ਆਉਣਾ ਪਿਆ ਸੀ। ਸ਼ਹਿਰ

ਵਿੱਚ ਹੀ ਕਾਫੀ ਰਾਤ ਹੋ ਗਈ ਸੀ। ਪਰ ਲੋਕਾਂ ਨੇ ਉਹਨੂੰ ਯਾਤਰਾ ਕਰਨ ਲਈ ਮਨ੍ਹਾਂ ਨਹੀਂ ਕੀਤਾ ਸੀ। ਇਹਨੇ ਵੀ ਕਿਸੇ ਨਾਲ ਇਸ ਬਾਰੇ ਕਦੀ ਪੁੱਛ-ਗਿੱਛ ਨਹੀਂ ਕੀਤੀ ਸੀ।

ਰਾਹ 'ਚ ਤੁਰਦਿਆਂ-ਤੁਰਦਿਆਂ ਉਹ ਟੋਕਰਿਆ ਖੇਤ ਤੱਕ ਪੁੱਜਾ ਸੀ। ਇਸ ਤੋਂ ਅੱਗੇ ਅਚਾਨਕ ਰਾਹ ਜਿਵੇਂ ਗ਼ਾਇਬ ਹੋ ਗਿਆ ਸੀ। ਇਥੇ ਸੰਘਣੇ ਬਿਰਖ ਸਨ। ਅੱਗੇ ਰਾਹ ਦਾ ਕੋਈ ਨਿਸ਼ਾਨ ਨਹੀਂ ਸੀ। ਏਸ ਲਈ ਉਹ ਰਾਹ ਦੀ ਤਲਾਸ਼ ਵਿੱਚ ਏਧਰ-ਉੱਧਰ ਭਟਕਦਾ ਰਿਹਾ ਸੀ।

ਏਸ ਥਾਂ ਬਾਰੇ ਲੋਕਾਂ ਵਿੱਚ ਧਾਰਨਾ ਸੀ ਕਿ ਉਹ ਭੂਤਾਂ ਵਾਲੀ ਥਾਂ ਹੈ। ਏਥੇ ਹੀ ਜੈ ਹਿੰਦ ਭਟਕਦਾ ਹੋਇਆ ਖੂਹ ਦੇ ਕੋਲ ਆ ਪੁੱਜਾ ਸੀ।

ਉਥੇ ਉਹਨੇ ਦੇਖਿਆ ਕਿ ਇਕ ਆਦਮੀ ਖੂਹ ਦੇ ਕੰਢੇ ਉੱਤੇ ਖੜਾ ਹੈ।

ਉਹ ਸੀ ਭੂਤ।

ਭੂਤ ਨੇ ਕਿਹਾ, ਤੇਰੇ ਪਿਓ ਨੇ ਇਕ ਵਾਰ ਮੇਰਾ ਘੋੜਾ ਖੋਹ ਲਿਆ ਸੀ, ਉਹ ਮੈਨੂੰ ਮੋੜ ਦਿਓ। ਇਸ ਪਿਛੋਂ ਜੈ ਹਿੰਦ ਏਸੇ ਇਲਾਕੇ ਵਿੱਚ ਘੁੰਮਦਾ ਰਿਹਾ ਸੀ। ਲੋਕਾਂ ਨੇ ਉਹਨੂੰ ਖੇਤਾਂ ਵਿਚ ਭਟਕਦਿਆਂ ਹੋਇਆਂ ਲੱਭ ਲਿਆ ਸੀ। ਉਹ ਉਹਨੂੰ ਘਰ ਲੈ ਆਏ ਸਨ। ਉਹਨੂੰ ਤੇਜ਼ ਬੁਖਾਰ ਚੜ੍ਹਿਆ ਹੋਇਆ ਸੀ।

ਜੈ ਹਿੰਦ ਨੇ ਆਪਣੀ ਮਾਂ ਨੂੰ ਪੁੱਛਿਆ, ਮੇਰੇ ਬਾਪੂ ਕੋਲ ਕੀ ਕੋਈ ਘੋੜਾ ਹੁੰਦਾ ਸੀ?

ਮਾਂ ਨੇ ਕਿਹਾ, ਹਾਂ।

ਅਤੇ ਇਸਦੀ ਘਿੱਗੀ ਬੱਝ ਗਈ ਸੀ।

ਇਸ ਪਿਛੋਂ ਜੈ ਹਿੰਦ ਜੰਗਲਾਂ ਵਿਚ ਲਗਾਤਾਰ ਭਟਕਣ ਲਗ ਪਿਆ ਸੀ; ਤਾਂ ਉਹਦੀ ਮਾਂ ਜਾਂ ਪਤਨੀ ਉਹਨੂੰ ਲੱਭ ਕੇ ਘਰ ਲੈ ਆਉਂਦੇ। ਇਹ ਲੋਕ ਉਹਨੂੰ ਭੋਜਨ ਖੁਆਉਂਦੇ, ਪਰ ਫੇਰ ਤੋਂ ਉਹ ਘਰੋਂ ਭੱਜ ਜਾਂਦਾ ਅਤੇ ਭਟਕਦਾ ਰਹਿੰਦਾ।

ਭਟਕਦੇ ਰਹਿਣ ਕਰਕੇ ਜੈ ਹਿੰਦ ਦੀਆਂ ਲੱਤਾਂ ਲਹੂ-ਲੁਹਾਨ ਹੋ ਜਾਂਦੀਆਂ। ਮਾਂ ਆਪਣੇ ਪੁੱਤਰ ਦੀ ਹਾਲਤ ਨੂੰ ਦੇਖਦੇ ਦੇਖਦੇ ਇੱਕ ਦਿਨ ਦੁੱਖ ਨਾਲ ਮਰ ਗਈ ਸੀ।

ਪਿਛੋਂ ਕੁਛ ਲੋਕਾਂ ਨੇ ਜੈ ਹਿੰਦ ਨੂੰ ਇਕ ਘੋੜਾ ਦੁਆ ਦਿੱਤਾ ਸੀ। ਜੈ ਹਿੰਦ ਨੇ ਘੋੜੇ ਦੀ ਪੂਜਾ ਕੀਤੀ ਅਤੇ ਉਹਨੂੰ ਖੂਹ ਉੱਤੇ ਲੈ ਗਿਆ।

ਉਥੇ ਭੂਤ ਹਾਜ਼ਰ ਸੀ। ਭੂਤ ਨੇ ਕਿਹਾ, ਇਹ ਮੇਰਾ ਘੋੜਾ ਨਹੀਂ ਹੈ ਅਤੇ ਚੌਕੜੀਆਂ ਭਰਦਾ, ਧੂੜ ਉਡਾਉਂਦਾ, ਦੂਰ ਗ਼ਾਇਬ ਹੋ ਗਿਆ ਸੀ। ਜੈ ਹਿੰਦ ਨੇ ਭੂਤ ਨੂੰ ਪੁੱਛਿਆ, ਦੱਸੋ ਤੁਹਾਡਾ ਘੋੜਾ ਮੈਨੂੰ ਕਿੱਥੋਂ ਮਿਲੇਗਾ?

ਭੂਤ ਨੇ ਕਿਹਾ, ਇਹ ਸੁਆਲ ਤੂੰ ਆਪਣੇ ਪਿਉ ਨੂੰ ਜਾ ਕੇ ਪੁੱਛ।

ਤਾਂ ਉਹ ਉਸ ਥਾਂ ਦੀ ਤਲਾਸ਼ ਵਿਚ ਭਟਕਦਾ ਰਿਹਾ ਜਿੱਥੇ ਉਸ ਦੇ ਪਿਉ ਦੀ ਚਿਤਾ ਜਲਾਈ ਗਈ ਸੀ। ਉਹਦੀ ਪਤਨੀ ਬਹੁਤ ਡਰ ਗਈ ਸੀ। ਉਹ ਬਸਤੀ ਦੇ ਲੋਕਾਂ ਤੋਂ ਜੈ ਹਿੰਦ ਦੇ ਇਲਾਜ ਬਾਰੇ ਪੁੱਛਣ ਲੱਗੀ ਸੀ। ਜੈ ਹਿੰਦ ਆਪਣੀ ਪਤਨੀ ਤੋਂ ਬਿਨਾਂ ਹੋਰ ਕਿਸੇ ਨਾਲ ਗੱਲ ਨਹੀਂ ਕਰਦਾ ਸੀ।

ਆਖ਼ਰਕਾਰ ਉਹਦੀ ਪਤਨੀ ਦੇ ਰਿਸ਼ਤੇਦਾਰ ਕਿਸੇ ਇੱਕ ਕੈਕਾੜੀ (ਪੁੱਛਾਂ ਦੱਸਣ ਵਾਲੇ) ਨੂੰ ਸੱਦ ਲਿਆਏ ਸਨ।

ਪੁੱਛਾਂ ਦੱਸਣ ਵਾਲੇ ਨੇ ਕਿਹਾ ਸੀ, ਮੈਂ ਇਹਦਾ ਪੱਕਾ ਪ੍ਰਬੰਧ ਕਰ ਦਿੰਦਾ ਹਾਂ।

ਫੇਰ ਸਾਰੀ ਰਾਤ ਮੰਤਰ ਪੜ੍ਹੇ ਗਏ ਸਨ। ਪੁੱਛਾਂ ਦੇਣ ਵਾਲੇ ਨੇ ਜੈ ਹਿੰਦ ਨੂੰ ਖੂਬ ਠਿੱਠ ਕੀਤੀ। ਉਹਨੇ ਜੈ ਹਿੰਦ ਕੋਲ ਰੱਖੀ ਜ਼ਰੂਰੀ ਚੀਜ਼-ਵਸਤ ਖੋਹ ਲਈ ਸੀ। ਉਹਨੇ ਜੈ ਹਿੰਦ ਨੂੰ ਕਿਹਾ, ਅਗਲੀ ਮੱਸਿਆ ਦੀ ਰਾਤ ਨੂੰ ਮੈਂ ਤੈਨੂੰ ਪੂਰੀਂ ਤਰ੍ਹਾਂ ਠੀਕ ਕਰ ਦਿਆਂਗਾ।

ਮੱਸਿਆ ਦੀ ਰਾਤ ਆਈ, ਜੈ ਹਿੰਦ ਅਤੇ ਪੁੱਛਾਂ ਦੱਸਣ ਵਾਲਾ ਖੂਹ ਉੱਤੇ ਪੁੱਜ ਗਏ ਸਨ।

ਜੈ ਹਿੰਦ ਨੇ ਕਿਹਾ, ਖੂਹ ਵਿੱਚ ਭੂਤ ਹੈ।

ਪੁੱਛਾਂ ਦੱਸਣ ਵਾਲੇ ਨੇ ਕਿਹਾ, ਇਹ ਮੇਰਾ ਹੁਕਮ ਹੈ। ਉਤਰ ਜਾਉ ਖੂਹ ਵਿਚ। ਫੇਰ ਜੈ ਹਿੰਦ ਨੇ ਖੂਹ ਵਿਚ ਛਾਲ ਮਾਰ ਦਿੱਤੀ ਸੀ।

ਪੁੱਛਾਂ ਦੱਸਣ ਵਾਲੇ ਨੇ ਕਿਹਾ, ਚੁੱਭੀ ਮਾਰੋ ਅਤੇ ਹੇਠਾਂ ਤੋ ਸੱਤ ਕੰਕਰ ਉੱਪਰ ਲਿਆਉ।

ਜੈ ਹਿੰਦ ਨੇ ਇੰਜ ਹੀ ਕੀਤਾ ਅਤੇ ਸੱਤ ਕੰਕਰ ਉੱਪਰ ਸੁੱਟੇ।

ਸਿਆਣੇ ਨੇ ਕਿਹਾ, ਹੁਣ ਮੈਂ ਕ੍ਰਮ ਨਾਲ ਇਕ-ਇੱਕ ਕੰਕਰ ਉੱਤੇ ਮੰਤਰ ਪੜ੍ਹ ਕੇ ਉਹਨੂੰ ਖੂਹ ਵਿੱਚ ਸੁੱਟ ਦਿਆਂਗਾ। ਉਸ ਪਿਛੋਂ ਮੈਂ ਚਲਿਆ ਜਾਵਾਂਗਾ। ਜੇ ਭੂਤ ਆ ਜਾਵੇਂ ਤਾਂ ਉਹਨੂੰ ਵੰਗਾਰਨਾ। ਕਹਿਣਾ, ਜਾਂ ਤਾਂ ਇਹਨਾਂ ਕੰਕਰਾਂ ਨੂੰ ਖਾ ਜਾ, ਨਹੀਂ - ਤਾਂ ਖੂਹ ਦਾ ਸਾਰਾ ਪਾਣੀ ਪੀ ਜਾ।

ਸਿਆਣੇ ਨੇ ਕੰਕਰਾਂ ਨੂੰ ਅੰਦਰ ਸੁੱਟਿਆ ਅਤੇ ਆਪ ਉੱਥੋਂ ਚਲਿਆ ਗਿਆ।

ਉਸ ਪਿਛੋਂ ਕੀ ਵਾਪਰਿਆ ਸੀ, ਕਿਸੇ ਨੂੰ ਪਤਾ ਨਹੀਂ ਲੱਗਿਆ ਸੀ।

ਇੱਕ ਵਾਰ ਆਪ ਜੈ ਹਿੰਦ ਨੇ ਕਿਸੇ ਨੂੰ, ਸਿਰਫ ਐਨਾ ਹੀ ਕਿਹਾ ਸੀ ਕਿ ਖੂਹ ਉੱਤੇ ਜਦੋਂ ਭੂਤ ਆਇਆ ਸੀ, ਮੈਂ ਸੁੱਤਾ ਹੋਇਆ ਸਾਂ। ਕਿਸੇ ਦੂਜੇ ਨੂੰ ਜੈ ਹਿੰਦ ਨੇ ਕਿਹਾ ਸੀ ਕਿ ਆਪ ਮੈਂ ਭੂਤ ਨੂੰ ਬਹੁਤ ਗਾਲ੍ਹਾਂ ਕੱਢੀਆਂ ਅਤੇ ਉਹਨੂੰ ਉਥੋਂ ਸੱਦਿਆ ਸੀ। ਭੂਤ ਉਥੇ ਆਇਆ ਸੀ। ਉਹਨੇ ਮੈਨੂੰ ਕਿਹਾ ਸੀ ਕਿ ਮੈਂ ਹੀ ਤੇਰਾ ਪਿਉ ਹਾਂ। ਮੇਰੇ ਮਰਨ ਪਿਛੋਂ ਤੁਸੀਂ ਲੋਕਾਂ ਨੇ ਮੇਰੇ ਘੋੜੇ ਨੂੰ ਭੁੱਖਾ ਕਿਉਂ ਮਰਨ ਦਿੱਤਾ?

ਪਰ ਸਵੇਰੇ ਲੋਕ ਜਦੋਂ ਉਥੇ ਆਏ ਸਨ, ਉਹਨਾਂ ਦੇਖਿਆ ਕਿ ਖੂਹ ਵਿੱਚ ਬਹੁਤ ਘੱਟ ਪਾਣੀ ਸੀ ਅਤੇ ਜੈ ਹਿੰਦ ਖੂਹ ਵਿੱਚ ਖੜਾ ਸੀ। ਲੋਕਾਂ ਨੇ ਉਹਨੂੰ ਉੱਪਰ ਕੱਢਿਆ।

ਏਸ ਘਟਨਾ ਤੋਂ ਪਿਛੋਂ ਉਹਨੇ ਕਿਸੇ ਨੂੰ ਕੋਈ ਦੁੱਖ ਨਹੀਂ ਦਿੱਤਾ ਸੀ। ਪਰ ਉਦੋਂ ਤੋਂ ਉਹਦੀ ਪਤਨੀ ਘਰ ਛੱਡ ਕੇ ਕਿਤੇ ਭੱਜ ਗਈ ਸੀ। ਹਾਲ ਦੀ ਘੜੀ ਉਹਦੇ ਘਰ ਵਿੱਚ ਕੋਈ ਨਹੀਂ ਰਹਿੰਦਾ। ਕਦੀ-ਕਦੀ ਉਹ ਆਪ ਘਰ ਵਿੱਚ ਚਲਿਆ ਜਾਂਦਾ ਹੈ। ਚੂਹਿਆਂ ਦੇ ਕਾਰਣ ਘਰ ਵਿੱਚ ਮਿੱਟੀ ਦੇ ਢੇਰ ਪਏ ਰਹਿੰਦੇ ਹਨ। ਜੈ ਹਿੰਦ ਇਹਨਾਂ ਦੀ ਸਫਾਈ ਕਰਦਾ ਅਤੇ ਫੇਰ ਬਾਹਰ ਚਲਿਆ ਜਾਂਦਾ ਹੈ।

ਪਿਤਾ ਜੀ ਨੇ ਉਹਨਾਂ ਲੋਕਾਂ ਨੂੰ ਕਿਹਾ, ਹੁਣ ਉਹ ਕੋਈ ਉੱਜਡ ਨਹੀਂ ਰਿਹਾ ਹੈ। ਆਪਣਾ ਭਲਾ-ਬੁਰਾ ਸਮਝਣ ਦੀ ਅਕਲ ਉਹਦੇ ਕੋਲ ਹੈ।

ਪਰ ਮੈਨੂੰ ਉਹਨਾਂ ਕਿਹਾ ਸੀ, ਤੂੰ ਜੀਹਦੇ ਨਾਲ ਚਾਹਵੇਂ ਮੇਲ-ਜੋਲ ਵਧਾ ਸਕਦਾ ਏਂ, ਪਰ ਯਾਦ ਰਖੀਂ, ਜੇ ਕਿਤੇ ਰਤਾ ਵੀ ਸ਼ਰਾਰਤ ਹੋ ਗਈ ਤਾਂ ਫੇਰ ਮੈਂ ਸਾਰਿਆਂ ਦੇ ਸਾਹਮਣੇ ਤੇਰੀ ਮੁਰੰਮਤ ਕਰਨ ਵਿਚ ਪਿੱਛੇ ਨਹੀਂ ਰਹਾਂਗਾ।

ਉਹਨਾਂ ਨੇ ਬਸਤੀ ਦੇ ਸਾਰੇ ਭੈੜੇ ਲੋਕਾਂ ਨੂੰ, ਆਪਣੇ ਨੌਕਰਾਂ ਨੂੰ ਅਤੇ ਹੋਰ ਦੂਜੇ ਮੇਲ-ਜੋਲ ਵਾਲੇ ਲੋਕਾਂ ਨੂੰ ਸਪਸ਼ਟ ਚਿਤਾਵਨੀ ਦਿੱਤੀ ਸੀ ਕਿ ਉਹਨੂੰ ਜੇ ਤੁਸੀਂ ਲੋਕਾਂ ਨੇ

ਜ਼ਰਾ ਜਿਹਾ ਵੀ ਕੋਈ ਭੈੜਾ ਸ਼ੌਕ ਲਾਇਆ ਤਾਂ ਧਿਆਨ ਰੱਖਣਾ; ਮੈਥੋਂ ਬੁਰਾ ਹੋਰ ਕੋਈ ਨਹੀਂ ਹੋਵੇਗਾ।

ਉਦੋਂ ਤੋਂ ਕੁਛ ਖਾਸ ਲੋਕ ਮੈਨੂੰ ਮਿਲਣ-ਜੁਲਣ ਤੋਂ ਕਤਰਾਉਣ ਲੱਗ ਪਏ ਸਨ। ਕਦੀ ਇਹਨਾਂ ਲੋਕਾਂ ਨਾਲ ਗੱਪਾਂ ਦਾ ਸਿਲਸਿਲਾ ਚਲਦਾ ਅਤੇ ਰੰਗ ਜੰਮ ਜਾਂਦਾ ਤਾਂ ਇਹ ਲੋਕ ਰੁਕ ਜਾਂਦੇ ਅਤੇ ਮੈਨੂੰ ਕਹਿੰਦੇ, ਸੇਠ ਸਾਹਿਬ, ਇਹ ਸਾਥ ਤੁਹਾਡੇ ਯੋਗ ਨਹੀਂ ਹੈ। ਤੁਸੀਂ ਘਰ ਚਲੇ ਜਾਵੋ। ਉਦੋਂ ਮੈਂ ਪਿਤਾ ਜੀ ਉੱਤੇ ਬਹੁਤ ਚਿੜ ਗਿਆ ਸਾਂ। ਸਮਾਂ ਪੰਛੀਆਂ ਵਾਂਗ ਤੇਜ਼ ਰਫ਼ਤਾਰ ਨਾਲ ਅੱਗੇ ਨਿਕਲਦਾ ਜਾ ਰਿਹਾ ਸੀ। ਮੈਂ ਇਕੱਲਾ ਘਰ ਵਿੱਚ ਬੈਠ ਕੇ ਕੀ ਕਰਾਂ? ਕੁਛ ਸਮਝ ਨਹੀਂ ਆ ਰਹੀ ਸੀ।

ਪਿਤਾ ਜੀ ਇਕੋ ਵੇਲੇ ਸੁਆਰਥ ਅਤੇ ਪਰਮਾਰਥ ਦੋਨੋਂ ਚੀਜਾਂ ਪ੍ਰਾਪਤ ਕਰਨਾ ਚਾਹੁੰਦੇ ਸਨ। ਏਸੇ ਲਈ ਉਹਨਾਂ ਨੇ ਮੈਨੂੰ ਕੰਮ-ਕਾਜ ਵਿੱਚ ਸਿਖਲਾਈ ਦੇਣ ਦੇ ਇਰਾਦੇ ਨਾਲ ਏਧਰ ਕਈ ਨਵੇਂ ਝਮੇਲੇ ਸ਼ੁਰੂ ਕਰ ਦਿੱਤੇ ਸਨ। ਮੁੱਢ ਵਿੱਚ ਮੈਂ ਸੌਂਪੇ ਗਏ ਕੰਮਾਂ ਨੂੰ ਸਹੀ ਢੰਗ ਨਾਲ ਪੂਰਾ ਕਰ ਲੈਂਦਾ ਸੀ, ਪਰ ਹਮੇਸ਼ਾ ਕਿਸੇ ਕੰਮ ਨੂੰ ਸਹੀ ਢੰਗ ਨਾਲ ਪੂਰਾ ਕਰਨਾ ਮੇਰੇ ਵਸ ਦੀ ਗੱਲ ਨਹੀਂ ਹੈ।

ਪਿਤਾ ਜੀ ਨੇ ਇੱਕ ਨਵਾਂ ਕੰਮ ਸ਼ੁਰੂ ਕੀਤਾ ਸੀ। ਉਹਨਾਂ ਸਲਫੇਟ ਦਾ ਕੋਟਾ ਲਿਆ ਸੀ। ਗਰਮੀਆਂ ਸ਼ੁਰੂ ਹੋਣ ਤੋਂ ਪਹਿਲਾਂ ਪਿਤਾ ਜੀ ਨਾਗਪੁਰ ਚਲੇ ਜਾਂਦੇ ਅਤੇ ਉਥੋਂ ਸਲਫੇਟ ਦੇ ਟਰੱਕ ਲੈ ਆਉਂਦੇ। ਮੇਰਾ ਕੰਮ ਸਿਰਫ਼ ਇਹਨਾਂ ਬੋਰੀਆਂ ਦਾ ਹਿਸਾਬ-ਕਿਤਾਬ ਰੱਖਣਾ ਸੀ। ਬਰਸਾਤ ਦੇ ਦਿਨਾਂ ਵਿਚ ਸਲਫੇਟ ਦੀ ਮੰਗ ਸ਼ੁਰੂ ਹੋ ਜਾਂਦੀ, ਤਾਂ ਉਹਨਾਂ ਦਿਨਾਂ ਵਿਚ ਮੈਨੂੰ ਜ਼ਰਾ ਵੀ ਵਿਹਲ ਨਹੀਂ ਮਿਲਦਾ ਸੀ। ਪਿਤਾ ਜੀ ਮੈਨੂੰ ਪੂਰਾ ਵਿਵਹਾਰ ਸਮਝਾ ਦਿੰਦੇ ਸਨ। ਦੱਸ ਦਿੰਦੇ ਸਨ ਕਿ ਕੀਹਨੂੰ-ਕੀਹਨੂੰ ਮਾਲ ਉਧਾਰ ਦੇਣਾ ਹੈ, ਕੀਹਨੂੰ ਸਸਤੇ ਭਾਅ ਵਿੱਚ ਦੇਣਾ ਹੈ ਤੇ ਕਿਸ ਤੋਂ ਡੇਢਾ ਵਸੂਲ ਕਰਨਾ ਹੈ। ਨਾਲ ਦੀਆਂ ਬਸਤੀਆਂ ਤੋਂ ਲੋਕ ਬੈਲ-ਗੱਡੀਆਂ ਲੈ ਕੇ ਆਉਂਦੇ, ਸਾਥੋਂ ਸਲਫੇਟ ਮੁੱਲ ਲੈਂਦੇ। ਲੋਕ ਆਪਣੀ ਲੋੜ ਦਸਦੇ ਅਤੇ ਪੈਸਾ ਦੇ ਕੇ ਚਲੇ ਜਾਂਦੇ। ਜਿਵੇਂ ਜਿਵੇਂ ਇਹਨਾਂ ਲੋਕਾਂ ਦੀਆਂ ਬੈਲ-ਗੱਡੀਆਂ ਮਾਲ ਲਿਜਾਣ ਲਈ ਦੁਕਾਨ ਦੇ ਸਾਹਮਣੇ ਆਉਂਦੀਆਂ, ਮੈਂ ਗੁਦਾਮ ਖੁਲ੍ਹਵਾਉਂਦਾ ਅਤੇ ਨੌਕਰ ਦੇ ਹੱਥ ਮਾਲ ਭਿਜਵਾ ਦਿੰਦਾ। ਹਰ ਸ਼ਾਮ ਆਮਦਨੀ-ਖਰਚ ਦਾ ਸਾਰਾ ਵੇਰਵਾ ਪਿਤਾ ਜੀ ਦੇ ਸਾਹਮਣੇ ਪੇਸ਼ ਕਰਦਾ।

ਵਾਸਤਵ ਵਿਚ ਇਸ ਧੰਦੇ ਵਿੱਚ ਪੈਸਿਆਂ ਦਾ ਜਿਵੇਂ ਮੀਂਹ ਵਰ੍ਹਦਾ ਹੈ। ਪਰ ਬਸਤੀ ਵਿੱਚ ਕਈ ਸਾਲਾਂ ਤੋ ਇਹ ਧਾਰਨਾ ਪੱਕੀ ਹੋ ਗਈ ਸੀ ਕਿ ਸਿਰਫ਼ ਪਿਤਾ ਜੀ ਇਹਨੂੰ ਕਰ ਸਕਦੇ ਹਨ। ਅਸੀਂ ਬਸਤੀ ਦੇ ਵਪਾਰੀਆਂ ਨੂੰ ਨਾਗਪੁਰ ਦੇ ਭਾਅ ਸਲਫੇਟ ਵੇਚਦੇ। ਏਸ ਲਈ ਕੁਛ ਅਮੀਰ ਲੋਕ ਕਹਿੰਦੇ ਸਨ ਕਿ ਅਜਿਹੇ ਝਮੇਲਿਆਂ ਨੂੰ ਸੰਭਾਲਣ ਲਈ ਉਹਨਾਂ ਦੇ ਮੁੰਡੇ ਵਰਗਾ ਮੁੰਡਾ ਹੈ ਕਿੱਥੇ ਸਾਡੇ ਕੋਲ? ਕੁਝ ਲੋਕ ਇਹ ਸੋਚਦੇ ਕਿ ਇਹਨਾਂ ਨਾਲ ਕੌਣ ਸਬੰਧ ਵਿਗਾੜੇ, ਇਸ ਧੰਦੇ ਵਿਚ ਨਹੀਂ ਪਏ ਸਨ।

ਪਰ ਆਖ਼ਰਕਾਰ ਇੱਕ ਬੰਦੇ ਨੇ ਚੁਣੌਤੀ ਸਵੀਕਾਰ ਕਰ ਲਈ ਸੀ। ਕਹਿਣ ਲੱਗਾ, ਇਹ ਲੋਕ ਸਾਥੋਂ ਡੇਢਾ ਭਾਅ ਵਸੂਲਦੇ ਹਨ। ਹੁਣ ਦੇਖਦਾ ਹਾਂ, ਉਹਨਾਂ ਦਾ ਧੰਦਾ ਕਿਵੇਂ ਚਲਦਾ ਹੈ?

ਇਹ ਬੰਦਾ ਪਿਤਾ ਜੀ ਤੋਂ ਪਹਿਲਾਂ ਨਾਗਪੁਰ ਪਹੁੰਚ ਗਿਆ ਸੀ। ਉਹਨੇ ਵਪਾਰੀ ਨਾਲ

ਗਾਂਢਾ-ਸਾਂਢਾ ਕਰ ਲਿਆ ਅਤੇ ਪਹਿਲੀ ਕਿਸ਼ਤ ਦੇ ਰੂਪ ਵਿਚ ਦੋ ਟਰੱਕ ਭਰਵਾ ਕੇ ਨਾਗਪੁਰ ਤੋਂ ਚਲ ਪਿਆ ਸੀ। ਰਾਹ ਵਿੱਚ ਕਿਤੇ ਕਿਤੇ ਦੋ-ਤਿੰਨ ਬੰਦੇ ਅਗਲੇ ਟਰੱਕ ਵਿਚ ਇਹ ਕਹਿ ਕੇ ਕਿ ਉਹਨਾਂ ਰਾਹ ਵਿਚ ਕਿਧਰੇ ਉਤਰਨਾ ਹੈ, ਸੁਆਰ ਹੋ ਗਏ ਸਨ। ਅੱਧਾ ਰਾਹ ਕਟ ਗਿਆ ਸੀ। ਦੁਪਹਿਰ ਵੇਲੇ ਅੱਗੇ ਵਾਲਾ ਟਰੱਕ ਇੱਕ ਨਾਲੇ 'ਤੇ ਅਚਾਨਕ ਰੁਕ ਗਿਆ। ਪਿਛਲੇ ਟਰੱਕ ਵਿਚ ਉਹੀ ਬੰਦਾ ਬੈਠਾ ਸੀ। ਪਿੱਛੋਂ ਤੋਂ ਇਹਨਾਂ ਲੋਕਾਂ ਨੇ ਜ਼ੋਰ-ਜ਼ੋਰ ਨਾਲ ਭੋਂਪੂ ਵਜਾਇਆ, ਪਰ ਸਾਹਮਣੇ ਵਾਲਾ ਟਰੱਕ ਉਥੇ ਰੁਕਿਆ ਖੜਾ ਰਿਹਾ।

ਤਾਂ ਡਰਾਈਵਰ ਨੇ ਉਸ ਬੰਦੇ ਨੂੰ ਕਿਹਾ, ਦੇਖਿਓ ਜ਼ਰਾ ਮਾਮਲਾ ਕੀ ਹੈ? ਉਹ ਬੰਦਾ ਹੇਠਾਂ ਉੱਤਰਿਆ ਅਤੇ ਅਗਲੇ ਟਰੱਕ ਕੋਲ ਜਾ ਕੇ ਖੜਾ ਹੋ ਗਿਆ। ਦੇਖਦਾ ਕੀ ਹੈ ਕਿ ਉਸ ਟਰੱਕ ਵਿੱਚ ਬੈਠੇ ਉਹ ਤਿੰਨੇ ਯਾਤਰੀ ਹੇਠਾਂ ਉਤਰ ਗਏ ਸਨ। ਉਹਨਾਂ ਦਿਆਂ ਹੱਥਾਂ ਵਿੱਚ ਛੁਰੇ ਸਨ। ਉਹ ਕਹਿ ਰਹੇ ਸਨ, ਟਰੱਕ ਦਾ ਸਾਰਾ ਮਾਲ ਸਾਡਾ ਹੈ।

ਤਾਂ ਉਹ ਬੰਦਾ ਚੁਪਚਾਪ ਸਾਂਗਵੀ ਮੁੜ ਆਇਆ ਸੀ।

ਕਿਸੇ ਨੇ ਕਿਹਾ ਸੀ, ਸਾਹਿਬ, ਜਿਹੜਾ ਰੋਗ ਸਾਡੇ ਵਸ ਦਾ ਨਹੀਂ ਹੈ, ਉਹਨੂੰ ਕੋਈ ਕਿਉਂ ਪਾਲੇ? ਕਿਸੇ ਨੇ ਕਿਹਾ ਸੀ ਏਸ ਮਾਮਲੇ ਵਿੱਚ ਮੇਰੇ ਪਿਤਾ ਜੀ ਦਾ ਹੱਥ ਹੈ।

ਖੈਰ ਛੱਡੋ ਇਹਨਾਂ ਗੱਲਾਂ ਨੂੰ, ਸਾਨੂੰ ਏਸ ਨਾਲ ਕੋਈ ਮਤਲਬ ਨਹੀਂ।

ਅੱਗੇ ਕਈ ਦਿਨਾਂ ਤੱਕ ਪੁਲਸ ਦਾ ਚੱਕਰ ਚਲਦਾ ਰਿਹਾ। ਏਸ ਦੌਰਾਨ ਉਸ ਬੰਦੇ ਨੂੰ ਨਾਗਪੁਰ ਦੇ ਵਪਾਰੀ ਦੀ ਚਿੱਠੀ ਮਿਲੀ ਸੀ ਕਿ ਉਹ ਆਪਣੀ ਬਾਕੀ ਕਿਸ਼ਤ ਕਦੋਂ ਚੁੱਕ ਰਿਹਾ ਹੈ? ਆਖਰ ਕਾਰ ਉਹ ਬੰਦਾ ਸਾਡੀ ਦੁਕਾਨ ਤੋਂ ਫੇਰ ਤੋਂ ਸਲਫੇਟ ਖਰੀਦਣ ਲੱਗਾ ਸੀ।

ਤਾਲੁਕੇ ਦੇ ਪਿੰਡ ਵਿਚ ਸਾਡੇ ਲੋਕਾਂ ਦਾ ਇੱਕ ਵੱਡਾ ਸਰਕਾਰੀ ਬੈਂਕ ਹੈ। ਚੋਣਾਂ ਵਿਚ ਹਮੇਸ਼ਾ ਜਾਂ ਤਾਂ ਸਾਡੇ ਪਿੰਡ ਦੀ ਜਿੱਤ ਹੁੰਦੀ ਹੈ ਜਾਂ ਆਸ-ਪਾਸ ਦੇ ਅੱਠ-ਦਸ ਪਿੰਡ ਇੱਕਠੇ ਹੋ ਜਾਣ ਤਾਂ ਉਹਨਾਂ ਦੀ ਜਿੱਤ ਹੁੰਦੀ ਹੈ। ਸਾਡੀ ਬਸਤੀ ਦੇ ਲੋਕਾਂ ਨੇ ਏਸ ਬੈਂਕ ਦੇ ਸੌ-ਸੌ ਰੁਪਏ ਦੇ ਪੰਜ ਸੌ ਸ਼ੇਅਰ ਖਰੀਦ ਲਏ ਸਨ। ਵੋਟਰਾਂ ਦੀ ਐਨੀ ਗਿਣਤੀ ਹੋਰ ਕਿਸੇ ਬਸਤੀ ਵਿਚ ਨਹੀਂ ਹੋ ਸਕੀ। ਏਸ ਲਈ ਨਿਰਦੇਸ਼ਕ ਦੇ ਪਦ ਲਈ ਸਾਡਾ ਆਦਮੀ ਨਿਸਚਿਤ ਰੂਪ ਵਿੱਚ ਜਿੱਤ ਜਾਂਦਾ ਹੈ। ਕਿਸੇ ਇੱਕ ਚੋਣ ਵਿਚ ਨਾਲ ਦੇ ਪਿੰਡ ਵਾਲਿਆਂ ਨੇ ਏਕਾ ਕਰ ਲਿਆ ਅਤੇ ਸਾਂਗਵੀ ਦਾ ਦਬਦਬਾ ਮਿੱਟੀ ਵਿੱਚ ਮਿਲਾ ਦਿੱਤਾ। ਨਹੀਂ ਤਾਂ ਸਾਂਗਵੀ ਦਾ ਨੰਬਰ ਪੱਕਾ ਸਮਝੋ।

ਪਿਛਲੇ ਤਿੰਨ-ਚਾਰ ਸਾਲਾਂ ਤੋਂ ਪਿਤਾ ਜੀ ਹੀ ਨਿਰਦੇਸ਼ਕ ਹਨ। ਉਂਜ ਦੇਖਿਆ ਜਾਵੇ ਤਾਂ ਨਿਰਦੇਸ਼ਕ ਬਣਨ ਨਾਲ ਕੋਈ ਵਿਸ਼ੇਸ਼ ਲਾਭ ਨਹੀਂ ਹੁੰਦਾ। ਹਾਂ, ਇੱਕ ਲਾਭ ਜ਼ਰੂਰ ਹੈ ਕਿ ਹਰ ਸ਼ਨੀਵਾਰ ਬੈਂਕ ਦੀ ਮੀਟਿੰਗ ਵਿਚ ਪਿਤਾ ਜੀ ਨੂੰ ਲੈਣ ਇੱਕ ਮੋਟਰਕਾਰ ਸਾਂਗਵੀ ਆਉਂਦੀ ਰਹਿੰਦੀ ਅਤੇ ਫੇਰ ਸ਼ਹਿਰ ਵਿੱਚ ਨਿਰਦੇਸ਼ਕ ਦੇ ਠਹਿਰਣ ਲਈ ਇੱਕ ਕਮਰਾ ਰੱਖਿਆ ਹੁੰਦਾ, ਉਹ ਵੱਖਰਾ। ਏਸ ਕਮਰੇ ਦੀ ਚਾਬੀ ਪਿਤਾ ਜੀ ਆਪਣੇ ਕੋਲ ਰਖਦੇ ਸਨ। ਜਦੋਂ ਵੀ ਕੋਈ ਭਲਾਮਾਣਸ ਬਾਜ਼ਾਰ - ਤੋਂ ਖਰੀਦਣ ਜਾਂ ਫਿਲਮ ਦੇਖਣ ਸ਼ਹਿਰ ਜਾਂਦਾ, ਉਹਦੇ ਠਹਿਰਨ ਦਾ ਪ੍ਰਬੰਧ ਏਸੇ ਕਮਰੇ ਵਿੱਚ ਕੀਤਾ ਜਾਂਦਾ। ਏਸ ਲਈ ਚਾਬੀ ਮੰਗਣ

ਵਾਲਿਆਂ ਦੀ ਭੀੜ ਕਦੇ ਘੱਟ ਨਹੀਂ ਹੁੰਦੀ ਸੀ। ਮੈਂ ਉਹਨਾਂ ਨੂੰ ਚਾਬੀ ਦਿੰਦਾ ਅਤੇ ਕਹਿੰਦਾ ਕਿ ਕੱਲ ਨੂੰ ਜ਼ਰੂਰ ਮੋੜ ਦੇਣਾ। ਇਸ ਕਮਰੇ ਵਿੱਚ ਚਾਰ-ਪੰਜ ਲੋਕਾਂ ਤੋਂ ਵੱਧ ਆ ਨਹੀਂ ਸਕਦੇ ਸਨ। ਪਰ ਕਦੀ-ਕਦੀ ਉਥੇ ਬਾਜ਼ਾਰ ਵਾਲੇ ਦਿਨ ਵੀਹ ਬੰਦੇ ਠਹਿਰ ਜਾਂਦੇ। ਕਿਸੇ ਦੂਜੇ ਪਿੰਡ ਦਾ ਕੋਈ ਆਦਮੀ ਜੇ ਥਾਂ ਮੰਗਦਾ ਤਾਂ ਸਾਡੇ ਲੋਕ ਉਹਨੂੰ ਕਹਿੰਦੇ ਅਗਲੀ ਚੋਣ ਵਿਚ ਆਪਣਾ ਜ਼ੋਰ ਲਾਇਉ।

ਹਰ ਸ਼ਨੀਵਾਰ ਨੂੰ ਦੁਪਹਿਰ ਦੇ ਸਮੇਂ ਸਾਡੇ ਘਰ ਪੰਜ-ਛੇ ਬੰਦੇ ਗੱਡੀ ਦੀ ਉਡੀਕ ਵਿਚ ਖੜ੍ਹੇ ਰਹਿੰਦੇ। ਗੱਡੀ ਆਈ ਕਿ ਪਿਤਾ ਜੀ ਛਤਰੀ ਲੈ ਕੇ ਝੂਮਦੇ-ਝੂਮਦੇ ਗੱਡੀ ਵਿਚ ਜਾ ਕੇ ਬੈਠ ਜਾਂਦੇ। ਫੇਰ ਉਹ ਜੀਹਨੂੰ ਬੁਲਾਉਂਦੇ ਉਹਨੂੰ ਉਹਨਾਂ ਕੋਲ ਬਿਠਾ ਦਿੱਤਾ ਜਾਂਦਾ। ਏਸੇ ਤਰ੍ਹਾਂ ਦੋ-ਤਿੰਨ ਲੋਕ ਉਹਨਾਂ ਦੇ ਨਾਲ ਪਿਛਲੀ ਸੀਟ ਉਤੇ ਬੈਠ ਜਾਂਦੇ। ਕਦੀ ਬਹੁਤ ਭੀੜ ਹੋ ਜਾਂਦੀ ਤਾਂ ਸਾਡਾ ਵੈਦੂ ਡਰਾਂਈਵਰ ਚਿੜ ਜਾਂਦਾ ਸੀ। ਗੱਡੀ ਤੋਂ ਹੇਠਾਂ ਉੱਤਰ ਜਾਂਦਾ ਅਤੇ ਕਹਿੰਦਾ, ਲੈ ਜਾਉ, ਤੁਸੀਂ ਲੈ ਜਾਉ ਗੱਡੀ ਅੱਗੇ।

ਤਾਂ ਪਿਤਾ ਜੀ ਭੀੜ ਕਰਨ ਵਾਲਿਆਂ ਨੂੰ ਸੰਬੋਧਿਤ ਹੋ ਕੇ ਕਹਿੰਦੇ, ਤੁਸੀਂ ਲੋਕ ਹੇਠਾਂ ਉਤਰ ਜਾਉ। ਸ਼ਹਿਰ ਵਿੱਚ ਅੱਜ ਤੁਹਾਡਾ ਕੀ ਕੰਮ ਹੈ ਜੀ? ਠੀਕ ਹੈ, ਬੈਠੋ। ਅਤੇ ਤੂੰ। ਫਿਲਮ ਦੇਖਣ? ਕਿਹੜੀ ਫਿਲਮ ਹੈ? ਮਰਾਠੀ ਹੈ? ਤਾਂ ਬੈਠ ਜਾਉ। ਅਤੇ ਤੁਸੀਂ ਜੀ? ਅਗਲੇ ਸ਼ਨੀਵਾਰ ਦਾ ਸੌਦਾ ਨਹੀਂ ਕੀਤਾ ਜਾ ਸਕਦਾ? ਚਲੋ ਜੀ, ਚਲੋ। ਵੈਦੂ, ਤੋਰੋ ਗੱਡੀ, ਇਹ ਲੋਕ ਤੈਨੂੰ ਚਾਹ ਪਿਲਾਉਣਗੇ, ਬਈ ਅਸੀਂ ਸਾਰੇ ਲੋਕ ਸਹਿਕਾਰੀ ਬੈਂਕ ਹਾਂ।

ਫੇਰ ਰਾਹ ਵਿਚ ਹਾਸਾ-ਮਖੌਲ ਚਲਦਾ। ਮੀਟਿੰਗ ਖ਼ਤਮ ਕਰਕੇ ਪਿਤਾ ਜੀ ਅਗਲੇ ਦਿਨ ਉਸੇ ਅੰਦਾਜ਼ ਵਿੱਚ ਛਤਰੀ ਨਾਲ ਮੁੜ ਆਉਂਦੇ।

ਕਦੀ ਅਜਿਹਾ ਵੀ ਹੁੰਦਾ ਕਿ ਕਿਸੇ ਸ਼ਨੀਵਾਰ ਨੂੰ ਕਾਰ ਨਾ ਆ ਸਕਦੀ ਤਾਂ ਇੰਤਜ਼ਾਰ ਕਰ ਰਹੇ ਲੋਕਾਂ ਨੂੰ ਪਿਤਾ ਜੀ ਕਹਿੰਦੇ, ਅੱਜ ਮੀਟਿੰਗ ਨਹੀਂ ਹੈ। ਇੱਕ ਵਾਰ ਇੱਕ ਆਦਮੀ ਨੇ ਕਿਹਾ ਸੀ, ਜਿਵੇਂ-ਕਿਵੇਂ, ਹਰ ਸ਼ਨੀਵਾਰ ਨੂੰ ਮੀਟਿੰਗ ਤਾਂ ਹੋਣੀ ਹੀ ਚਾਹੀਦੀ ਹੈ, ਬੈਂਕ ਦੀ ਅਗਲੀ ਆਮ ਸਭਾ ਵਿਚ ਪ੍ਰਸਤਾਵ ਰੱਖਣਾ ਹੀ ਪਵੇਗਾ। ਨਹੀਂ ਤਾਂ ਬੈਂਕ ਸਹੀ ਢੰਗ ਨਾਲ ਕਿੰਜ ਚਲੇਗਾ? ਸਾਡੀ ਗੱਲ ਛੱਡੋ। ਅਸੀਂ ਫੇਰ ਵੀ ਐਸ. ਟੀ. ਉੱਤੇ ਚਲ ਸਕਦੇ ਹਾਂ।

ਉਂਜ ਵੀ ਇਸ ਬਸਤੀ ਦਾ ਪੁਰਸ਼-ਵਰਗ ਬੜਾ ਬੇਫ਼ਿਕਰ ਹੈ। ਔਰਤਾਂ ਬਾਰੇ ਕੁਝ ਨਹੀਂ ਕਹਿ ਸਕਦੇ। ਉਹਨਾਂ ਬਾਰੇ ਸਾਨੂੰ ਪਤਾ ਨਹੀਂ ਹੈ। ਗਰੀਬ ਹੋਣ ਜਾਂ ਅਮੀਰ ਸਾਰੀਆਂ ਔਰਤਾਂ ਨੂੰ ਖ਼ੂਬ ਮਿਹਨਤ ਕਰਨੀ ਪੈਂਦੀ ਹੈ। ਮੇਰੀ ਮਾਂ ਇਹਦੀ ਗੁਆਹ ਹੈ। ਦਿਨ ਵਿਚ ਪੰਜਾਹ ਵਾਰ ਚਾਹ ਬਣਾਉ, ਸਵੇਰੇ ਉਠਦਿਆਂ ਹੀ ਮਧਾਣੀ ਹੱਥ ਵਿੱਚ। ਕੁੜੀਆਂ ਦੀ ਗੁੱਤ-ਕੰਘੀ ਕਰੋ। ਅਤੇ ਰਸੋਈ। ਏਥੇ ਰਸੋਈ ਦਾ ਮਤਲਬ ਹੁੰਦਾ ਹੈ, ਗੱਡੀ-ਭਰ ਰੋਟੀਆਂ ਅਤੇ ਫੇਰ ਖਾਣ ਵਾਲਿਆਂ ਵਿਚੋਂ ਹਰ ਕਿਸੇ ਦੀ ਪਸੰਦ ਵੱਖਰੀ। ਪ੍ਰਾਹੁਣਿਆਂ ਦੀ ਆਵਾਜਾਈ ਦਾ ਕੀ ਕਹਿਣਾ। ਉਹਨਾਂ ਲਈ ਵੱਖਰਾ ਭੋਜਨ ਤਿਆਰ ਕਰੋ। ਅਤੇ ਐਨਾ ਸਭ ਕਰਨ ਪਿਛੋਂ ਵੀ ਸ਼ਰਤ ਇਹ ਹੈ ਕਿ ਚਿਹਰੇ ਉੱਤੇ ਕੋਈ ਸ਼ਿਕਨ ਨਹੀਂ ਆਉਣੀ ਚਾਹੀਦੀ। ਚਿਹਰਾ ਹਮੇਸ਼ਾ ਮੁਸਕਰਾਂਦਾ ਰਵ੍ਹੇ। ਦੁਪਹਿਰ ਹੋਈ ਤੇ ਖੇਤਾਂ ਵਿਚ ਇੱਕ ਚੱਕਰ ਲਾਉਣਾ ਪੈਂਦਾ ਹੈ। ਆਥਣ ਨੂੰ ਫੇਰ ਚੁਲ੍ਹੇ ਮੂਹਰੇ, ਤੇ ਫੇਰ ਦੇਰ ਤੱਕ ਜੂਠੇ ਭਾਂਡਿਆਂ ਨਾਲ ਟੱਕਰਾਂ ਮਾਰਦੇ ਰਹੋ। ਕਦੀ ਦਾਦੀ ਨਾਲ ਕਿਹਾ-ਸੁਣੀ ਹੋ ਜਾਂਦੀ ਹੈ, ਤਾਂ ਘਰ ਦੇ ਕੰਮ ਹੋਰ ਵੀ

ਤੇਜ਼ ਹੋਣ ਲਗਦੇ। ਦਾਦੀ ਜਦੋਂ ਤੀਕ ਸੌਂਦੀ ਨਹੀਂ, ਨਿਰੰਤਰ ਬੁੜਬੁੜ ਕਰਦੀ ਰਹਿੰਦੀ। ਉਹ ਕੰਮਾਂ ਦੀ ਜ਼ਿੰਮੇਵਾਰੀ ਵੰਡ ਦਿੰਦੀ ਹੈ। ਇਹ ਚੀਜ਼ ਉੱਥੇ ਹੀ ਰਹਿਣ ਦਿਉ, ਇਹ ਰੋਟੀਆਂ ਉਸ ਖੇਤ ਵਿਚ ਭੇਜੋ, ਇਹ ਵਾਲੀ ਸਬਜ਼ੀ ਉਸ ਬਗ਼ੀਚੇ ਵਿਚ, ਏਸ ਨੌਕਰ ਨੂੰ ਹੁਣੇ ਭੋਜਨ ਦਿਉ, ਦੂਜਾ ਜਿਹੜਾ ਬੈਠਾ ਹੈ, ਉਹਨੂੰ ਕੋਈ ਕੰਮ ਦੱਸੋ। ਸਾਡੀ ਕਿਸਾਨੀ ਕਿਹੜਾ ਛੋਟੀ ਸੀ? ਦਾਦੀ ਮੈਨੂੰ ਕਹਿੰਦੀ ਰਹਿੰਦੀ, ਤੇਰਾ ਦਾਦੀ ਜਿਉਂਦੀ ਹੈ, ਤਾਂ ਠੀਕ ਹੈ, ਮਜ਼ਦੂਰਾਂ ਦੀ ਨਿਗਰਾਨੀ ਦਾ ਕੰਮ ਆਪਣੇ ਆਪ ਹੋ ਜਾਂਦਾ ਹੈ। ਤੇਰੇ ਪਿਉ ਨੂੰ ਤਾਂ ਸ਼ਾਹੂਕਾਰੀ ਤੋਂ ਕਿੱਥੇ ਵਿਹਲ ਮਿਲਦੀ ਹੈ, ਅਤੇ ਤੇਰਾ ਇਸ ਘਰ ਵਿੱਚ ਹੋਣਾ ਨਾ ਹੋਣਾ ਇੱਕ ਬਰਾਬਰ ਹੈ। ਘਰ ਵਿੱਚ ਇੱਕ ਹੋਰ ਔਰਤ ਜ਼ਰੂਰੀ ਹੈ। ਇਹ ਕਿੰਨਾ ਭਿਆਨਕ ਹੈ ਕਿ ਤੁਸੀਂ ਸ਼ਾਦੀ ਕਰ ਕੇ ਕਿਸੇ ਕੁੜੀ ਨੂੰ ਘਰ ਏਸ ਲਈ ਲਿਆ ਰਹੇ ਹੋ ਕਿ ਤੁਹਾਨੂੰ ਇੱਕ ਨੌਕਰਾਨੀ ਦੀ ਲੋੜ ਹੈ। ਪਰਿਵਾਰ ਦੇ ਲੋਕਾਂ ਨੇ ਮੈਨੂੰ ਬਹੁਤ ਸਤਾਇਆ ਹੈ।

ਇੱਕ ਵਾਰ ਇੱਕ ਕੁੜੀ ਜਿਹੜੀ ਰਿਸ਼ਤੇ ਵਲੋਂ ਮੇਰੀ ਮਾਂ ਦੇ ਪੇਕਿਆਂ ਵਿਚੋਂ ਸੀ ਬਸਤੀ ਵਿੱਚ ਕਿਸੇ ਸ਼ਾਦੀ ਦੇ ਬਹਾਨੇ ਸਾਡੇ ਘਰ ਆਈ ਹੋਈ ਸੀ। ਮਾਂ ਨੇ ਉਹਨੂੰ ਉਂਜ ਹੀ ਰੋਕ ਲਿਆ ਸੀ। ਉਦੋਂ ਤੇ ਮੈਂ ਸਿਰਫ ਭੋਜਨ ਦੇ ਸਮੇਂ ਘਰ ਅੰਦਰ ਆਉਣ ਲੱਗਾ ਸਾਂ, ਅਤੇ ਫੇਰ ਮਾਂ ਨੇ ਕੁੜੀ ਨੂੰ ਮੇਰੇ ਬਾਰੇ ਦੱਸ ਦਿੱਤਾ ਸੀ ਕਿ ਮੈਂ ਜਿਹੋ ਜਿਹਾ ਵੀ ਹਾਂ, ਉੱਕਾ ਈ ਬੁਰਾ ਨਹੀਂ ਹਾਂ। ਏਸ ਲਈ ਉਦੋਂ ਤੋਂ ਮੈਂ ਭੋਜਨ ਕਰਨ ਸਮੇਂ ਢੰਗ ਨਾਲ ਗੱਲ ਕਰਨ ਲੱਗ ਪਿਆ ਸਾਂ। ਮੈਂ ਹਫਤੇ ਵਿਚ ਸਿਰਫ ਇਕ ਵਾਰ ਉਸ ਕੁੜੀ ਨਾਲ ਗੱਲ ਕੀਤੀ ਸੀ। ਸ਼ਾਮ ਵੇਲੇ ਮੈਂ ਛੱਤ ਉੱਤੇ ਬੈਠਾ ਹੋਇਆ ਸਾਂ। ਮਾਂ ਨੇ ਉਹਨੂੰ ਛੱਤ ਉੱਤੇ ਪਾਣੀ ਛਿੜਕਣ ਲਈ ਕਿਹਾ ਸੀ। ਏਸ ਲਈ ਉਹ ਪਾਣੀ ਦੀ ਬਾਲਟੀ ਲੈ ਕੇ ਪੌੜੀਆਂ ਚੜ੍ਹ ਕੇ ਉੱਪਰ ਆਈ ਸੀ। ਉੱਪਰ ਹੋਰ ਕੋਈ ਨਹੀਂ ਸੀ। ਮੈਨੂੰ ਸ਼ਰਮ ਆ ਰਹੀ ਸੀ। ਮਨ ਹੀ ਮਨ ਵਿੱਚ ਉਡੀਕ ਕਰਦਾ ਰਿਹਾ ਕਿ ਮੇਰੀ ਕੋਈ ਭੈਣ ਉੱਪਰ ਜਲਦੀ ਆ ਜਾਵੇ ਅਤੇ ਮੈਂ ਉਥੋਂ ਕੁਦਰਤ ਦੀ ਸੁੰਦਰਤਾ ਦੇਖਣ ਲੱਗਾ ਸਾਂ। ਉੱਪਰ ਆਕਾਸ਼ ਖ਼ੂਬਸੂਰਤ ਹੈ।

ਉਹਨੇ ਕਿਹਾ ਸੀ, ਅੱਜ ਅਸੀਂ ਸਭ ਛੱਤ ਉੱਤੇ ਭੋਜਨ ਕਰਾਂਗੇ।

ਕੁੜੀਆਂ ਕਿੰਨੀਆਂ ਢੀਠ ਹੁੰਦੀਆਂ ਹਨ।

ਮੈਂ ਪੁੱਛਿਆ, ਸਭ ਲੋਕ, ਮਤਲਬ ਕੌਣ?

ਉਹਨੇ ਕਿਹਾ, ਮਤਲਬ ਸਾਰੇ।

ਫੇਰ ਉਹ ਨਿਰਭੈ ਹੋ ਕੇ ਪਾਣੀ ਛਿੜਕਣ ਲੱਗ ਪਈ ਸੀ। ਉਹਨੇ ਇਸ ਗੱਲ ਦਾ ਖਾਸ ਧਿਆਨ ਰੱਖਿਆ ਸੀ ਕਿ ਪਾਣੀ ਮੇਰੇ ਉੱਤੇ ਨਾ ਪਵੇ। ਮੈਂ ਉਹਦੀ ਵੱਲ ਦੇਖਿਆ ਸੀ। ਉਹ ਆਪਣੀ ਧੌਣ ਨੂੰ ਹੇਠਾਂ ਕਰਕੇ ਮੁਸਕਰਾ ਰਹੀ ਸੀ। ਉਹ ਕੋਈ ਚੀਜ਼ ਚੂਸ ਰਹੀ ਸੀ। ਤੇ ਹਾਂ, ਏਹੀ ਉਹ ਕੁੜੀ ਹੈ ਜੀਹਨੂੰ ਮੈਨੂੰ ਦਿਖਾਉਣ ਲਈ ਸੱਦਿਆ ਗਿਆ ਸੀ।

ਤਾਂ ਮੈਂ ਉਹਦੇ ਬਾਰੇ ਜਾਣਨਾ ਚਾਹਿਆ ਸੀ।

ਉਹਨੇ ਕਿਹਾ, ਤੁਸੀਂ ਇੱਕ ਵਾਰ ਸਾਡੇ ਪਿੰਡ ਆਏ ਸੀ ਤਾਂ ਮੈਂ ਤੁਹਾਨੂੰ ਪਹਿਲੀ ਵਾਰ ਦੇਖਿਆ ਸੀ। ਮੇਰੀ ਮਾਂ ਨੇ ਤੁਹਾਨੂੰ ਚਾਹ ਉੱਤੇ ਸੱਦਣ ਲਈ ਮੈਨੂੰ ਭੇਜਿਆ ਸੀ। ਮੈਂ ਤੁਹਾਨੂੰ ਸੱਦਣ ਗਈ ਸਾਂ। ਪਰ ਪਤਾ ਲੱਗਿਆ ਕਿ ਤੁਸੀਂ ਸਵੇਰੇ-ਸਵੇਰੇ ਜਲਦੀ ਚਲੇ ਗਏ ਹੋ।

ਮੈਂ ਕਿਹਾ, ਅੱਛਾ ਇਹ ਗੱਲ ਸੀ।

ਤਾਂ ਮਨ ਹੀ ਮਨ ਵਿਚ ਕੋਈ ਅਜਿਹਾ ਵਾਕ ਢੂੰਡ ਰਿਹਾ ਸੀ ਜਿਸ ਨਾਲ ਮੇਰਾ ਰੋਅਬ

ਉਸ ਉੱਤੇ ਪਵੇ। ਪਰ ਉਹਨੇ ਝੱਟ ਦੂਜਾ ਸਵਾਲ ਕੀਤਾ। ਕਿਹਾ, ਤਾਂ ਤੁਸੀਂ ਉਸ ਪਿਛੋਂ ਕੀ ਕੀਤਾ?

ਮੈਂ ਕਿਹਾ, ਉਸ ਪਿਛੋਂ ਮਤਲਬ ਕਿੱਥੇ?

ਉਹਨੇ ਕਿਹਾ, ਤੁਸੀਂ ਸਾਡੇ ਪਿੰਡ ਆਏ ਸੀ ਨਾ, ਉਸ ਪਿਛੋਂ।

ਮੈਂ ਕਿਹਾ, ਉਸ ਪਿਛੋਂ ਮੈਂ ਫੇਰ ਪੂਨੇ ਚਲਿਆ ਗਿਆ ਸਾਂ।

ਉਹਨੇ ਕਿਹਾ, ਉਦੋਂ ਤੁਸੀਂ ਨੌਕਰੀ ਬਾਰੇ ਕੁਝ ਤਾਂ ਕੀਤਾ ਸੀ ਨਾ?

ਤੈਨੂੰ ਇਹ ਕੀਹਨੇ ਦੱਸਿਆ?

ਤੁਹਾਡੀਆਂ ਸਾਰੀਆਂ ਗੱਲਾਂ ਦਾ ਸਾਨੂੰ ਪਤਾ ਹੈ।

ਮਾਂ ਨੇ ਉਹਨੂੰ ਇਹ ਸਭ ਦੱਸਿਆ ਹੋਵੇਗਾ।

ਉਹਨੇ ਫੇਰ ਦੋਹਰਾਇਆ, ਤੁਹਾਡੀਆਂ ਸਾਰੀਆਂ ਗੱਲਾਂ ਦਾ ਸਾਨੂੰ ਪਤਾ ਹੈ, ਪੁੱਛੋ ਕੋਈ ਗੱਲ?

ਮੈਂ ਕਿਹਾ, ਸਾਰੀਆਂ ਗੱਲਾਂ ਦਾ ਕਿਵੇਂ ਪਤਾ ਹੋ ਸਕਦਾ ਹੈ?

ਉਹਨੇ ਕਿਹਾ, ਬਿਲਕੁਲ ਸਾਰੀਆਂ-ਦੀਆਂ-ਸਾਰੀਆਂ।

ਮੈਂ ਕਿਹਾ, ਇਹ ਕਿਵੇਂ ਸੰਭਵ ਹੈ?

ਉਹਨੇ ਕਿਹਾ, ਪੁੱਛੋਂ ਤਾ ਸਹੀ।

ਮੈਂ ਕਿਹਾ, ਚੰਗਾ ਦੱਸੋ, ਮੈਂ ਆਪਣੇ ਕਮਰੇ ਵਿਚ ਕੀ-ਕੀ ਕਰਿਆ ਕਰਦਾ ਸਾਂ?

ਇਸ ਉੱਤੇ ਉਹ ਖਿੜ-ਖਿੜ ਕੇ ਹੱਸ ਪਈ ਸੀ। ਮੈਂ ਦੇਖਿਆ ਕਿ ਉਸਦਾ ਇੱਕ ਦੰਦ ਗਲ ਗਿਆ ਸੀ। ਖੈਰ, ਇਹ ਕੋਈ ਖਾਸ ਗੱਲ ਨਹੀਂ ਸੀ। ਉਂਜ ਸਾਡੇ ਵੀ ਤਾਂ ਦੰਦ ਕਿੱਥੇ ਚੰਗੇ ਹਨ?

ਫੇਰ ਆਪਣੇ ਲੱਕ ਉੱਤੇ ਹੱਥ ਰਖਦਿਆਂ ਉਹਨੇ ਕਿਹਾ, ਕਮਰੇ ਵਿੱਚ ਹੋਰ ਕੀ ਕਰੋਗੇ। ਪੜ੍ਹਾਈ, ਕਿਉਂ? ਮੈਂ ਜਾਣ ਗਿਆ ਕਿ ਕੁੜੀ ਬੜੀ ਚੁਸਤ ਹੈ। ਇਹ ਤਾਂ ਨਾਵਲ ਵੀ ਪੜ੍ਹਦੀ ਹੋਵੇਗੀ। ਅਤੇ ਫੇਰ ਰਸਿਕ ਵੀ ਹੋਣੀ ਚਾਹੀਦੀ ਹੈ।

ਇਸ ਘਟਨਾ ਦੇ ਕੋਈ ਚਾਰ ਦਿਨ ਪਿਛੋਂ ਉਹਨੇ ਮੈਥੋਂ ਮੇਰੇ ਇਮਤਿਹਾਨਾਂ ਦੇ ਮਾਮਲਿਆਂ ਬਾਰੇ ਸੁਆਲ ਕੀਤੇ ਸਨ। ਅਤੇ ਇਹ ਕਹਿੰਦਿਆਂ ਹੋਇਆਂ ਉਹਨੂੰ ਬਿਲਕੁਲ ਸੰਕੋਚ ਨਹੀਂ ਸੀ ਕਿ ਅਸੀਂ ਤੁਹਾਡੇ ਵਾਂਗ ਕਦੀ ਨਹੀਂ ਕੀਤਾ।

ਕਹਿਣ ਲੱਗੀ, ਅੱਗੇ ਪੜ੍ਹਾਈ ਕਿਉਂ ਬੰਦ ਕਰ ਦਿੱਤੀ?

ਇਸ ਪਿਛੋਂ ਕਦੀ-ਕਦੀ ਉਹ ਮੇਰੇ ਨਾਲ ਗੱਲਾਂ ਕਰਦੀ ਰਹੀ ਸੀ।

ਇਕ ਵਾਰ ਦੁਪਹਿਰ ਵੇਲੇ ਉਹਨੇ ਮਾਂ ਨੂੰ ਇੱਕ ਗੀਤ ਸੁਣਾਇਆ ਸੀ।

ਸੰਖੇਪ ਵਿੱਚ ਮੁੱਦਾ ਇਹ ਸੀ ਕਿ ਆਪਾਂ ਸ਼ਾਦੀ ਕਰ ਲਈਏ।

ਇਹਨਾਂ ਦਿਨਾਂ ਵਿਚ ਆਪਣੇ ਬਗ਼ੀਚੇ ਵਿੱਚ ਮੈਂ ਇੱਕ ਦ੍ਰਿਸ਼ ਦੇਖਿਆ ਸੀ। ਬਗ਼ੀਚੇ ਦੇ ਖੂਹ ਕੋਲ ਕੁਝ ਲੋਕ ਥੋੜੀ ਦੇਰ ਲਈ ਰੁਕੇ ਸਨ, ਇਹ ਸਨ ਅੰਬਾ ਮਾਤਾ ਦੇ ਭਗਤ। ਇਹਨਾਂ ਦੇ ਉੱਚੇ-ਉੱਚੇ ਟੋਪ ਸਨ ਜਿਨ੍ਹਾਂ ਉੱਤੇ ਕੌਡੀਆਂ ਲੱਗੀਆਂ ਹੋਈਆਂ ਸਨ। ਹਰ ਆਦਮੀ

ਕੋਲ ਕਪੜੇ ਦਾ ਇੱਕ ਵੱਡਾ ਥੈਲਾ ਸੀ ਜੀਹਨੂੰ ਉਹ ਪਿੱਠ ਉੱਤੇ ਲੱਦ ਕੇ ਸਫ਼ਰ ਕਰਦਾ ਸੀ। ਇਸ ਥੈਲੇ ਵਿੱਚ ਛੋਟੀਆਂ-ਛੋਟੀਆਂ ਕਈ ਪੋਟਲੀਆਂ ਬੰਨੀਆਂ ਹੁੰਦੀਆਂ। ਕਿਸੇ ਵਿੱਚ ਅਚਾਰ। ਕਿਸੇ ਵਿੱਚ ਮਾਂਹ। ਕਿਸੇ ਵਿਚ ਆਟਾ, ਕਿਸੇ ਵਿੱਚ ਮਿਰਚ-ਮਸਾਲਾ ਵਗੈਰਾ। ਸ਼ਾਮ ਦਾ ਭੋਜਨ ਬਣਾ ਕੇ ਅੱਗੇ ਜਾਣ ਦੇ ਇਰਾਦੇ ਨਾਲ ਉਹ ਲੋਕ ਏਥੇ ਰੁਕੇ ਸਨ। ਮੈਂ ਖੂਹ ਦੀ ਲਕੜ ਦੀ ਗਾਂਧੀ ਉੱਤੇ ਬੈਠਾ ਉਹਨਾਂ ਦਾ ਭੋਜਨ ਤਿਆਰ ਕਰਨਾ ਦੇਖ ਰਿਹਾ ਸਾਂ।

ਇਹ ਤਿੰਨ ਬੰਦੇ ਸਨ। ਇਹਨਾਂ ਵਿਚੋਂ ਇੱਕ ਚੁਲ੍ਹੇ ਕੋਲ ਚੁੱਪਚਾਪ ਬੈਠਾ ਹੋਇਆ ਸੀ। ਦੂਜਾ ਹਰ ਥੈਲੇ ਵਿਚੋਂ ਬਰਾਬਰ-ਬਰਾਬਰ ਦਾ ਸਾਮਾਨ ਕੱਢ ਕੇ ਰਸੋਈ ਵਿੱਚ ਲੱਗਾ ਹੋਇਆ ਸੀ। ਤੀਜਾ ਪਾਣੀ ਅਤੇ ਬਾਲਣ ਲਿਆਇਆ ਸੀ। ਇਹ ਸਾਰਾ ਕੰਮ ਐਨਾ ਚੁੱਪਚਾਪ ਚੱਲ ਰਿਹਾ ਸੀ ਕਿ ਨਿਸਚਿਤ ਰੂਪ ਵਿੱਚ ਇਸ ਤੋਂ ਸੁਆਦ ਆਉਣਾ ਚਾਹੀਦਾ ਸੀ। ਬਗ਼ੀਚੇ ਦੇ ਦੋ-ਤਿੰਨ ਕੁੱਤੇ ਉਥੇ ਹੀ ਧੌਣ ਟਿਕਾਈ ਲੇਟੇ ਹੋਏ ਸਨ।

ਪਿਠਲਾ (ਬੇਸਣ ਨਾਲ ਬਣੀ ਸਬਜ਼ੀ) ਵਰਗੀ ਕੋਈ ਚੀਜ਼ ਬਣੀ ਸੀ। ਮੈਂ ਉਹਨਾਂ ਨੂੰ ਕਿਹਾ, ਕੇਲੇ ਦੇ ਪੱਤੇ ਲੈ ਲਵੋ। ਭਾਵੇਂ ਗੰਢੇ ਪੁੱਟ ਲਵੋ, ਉਧਰ ਲੱਗੇ ਹਨ।

ਜਿਹੜਾ ਆਦਮੀ ਖਾਲੀ ਬੈਠਾ ਸੀ, ਉਹ ਗੰਢੇ ਲਿਆਉਣ ਲਈ ਤੁਰ ਪਿਆ ਸੀ। ਉਹਦੇ ਮੁੜਨ ਤੋਂ ਪਹਿਲਾਂ ਹੀ ਉਹਨਾਂ ਦੋਹਾਂ ਨੇ ਆਪਣੇ ਪੱਤਿਆਂ ਉੱਤੇ ਭੋਜਨ ਪਰੋਸ ਲਿਆ ਅਤੇ ਖਾਣ ਲੱਗੇ। ਉਹ ਗੰਢੇ ਲੈ ਕੇ ਮੁੜ ਆਇਆ ਸੀ, ਪਰ ਕਿਸੇ ਨੇ ਉਹਦੇ ਕੋਲੋਂ ਗੰਢਾ ਨਾ ਮੰਗਿਆ। ਉਹਨੇ ਆਪ ਆਪਣਾ ਭੋਜਨ ਲਿਆ ਅਤੇ ਚੁਪਚਾਪ ਖਾਣ ਲੱਗ ਪਿਆ ਸੀ। ਕਿਸੇ ਨੇ ਵੀ ਕੁੱਤਿਆਂ ਨੂੰ ਕੁਝ ਨਹੀਂ ਪਾਇਆ।

ਭੋਜਨ ਕਰਨ ਪਿਛੋਂ ਉਹਨਾਂ ਉਸ ਥਾਂ ਦੀ ਸਫਾਈ ਕੀਤੀ ਅਤੇ ਸਾਮਾਨ ਥੈਲਿਆਂ ਵਿੱਚ ਭਰ ਕੇ ਉਹਨਾਂ ਦੇ ਸਹਾਰੇ ਉਥੇ ਹੀ ਲੰਬੇ ਪੈ ਗਏ ਸਨ। ਫੇਰ ਬੀੜੀਆਂ ਦੇ ਕਸ਼ ਲਾਉਂਦਿਆ-ਲਾਉਂਦਿਆਂ ਉਹਨਾਂ ਆਪੋ ਵਿਚ ਝਗੜਾ ਛੇੜ ਲਿਆ ਸੀ। ਉਹਨਾਂ ਦੀਆਂ ਗੱਲਾਂ ਡਾਂਗੀ ਬੋਲੀ ਵਿੱਚ ਹੋ ਰਹੀਆਂ ਸਨ। ਗੱਲ ਐਨੀ ਵਧ ਗਈ ਸੀ ਕਿ ਇੱਕ ਦੂਜੇ ਉੱਤੇ ਧਾਵਾ ਬੋਲਣ ਉੱਤੇ ਉਤਾਰੂ ਹੋ ਗਏ ਸਨ।

ਫੇਰ ਉਹ ਦੋਵੇਂ ਤੀਜੇ ਉੱਤੇ ਟੁੱਟ ਪਏ ਸਨ। ਦੋਹਾਂ ਨੇ ਉਹਦੀ ਲੱਤਾਂ, ਮੁੱਕਿਆਂ ਨਾਲ ਬੜੀ ਪਿਟਾਈ ਕੀਤੀ ਸੀ। ਫੇਰ ਦੋਵੇਂ ਆਪਣੇ ਥੈਲੇ ਚੁੱਕ ਕੇ ਅੱਗੇ ਤੁਰ ਪਏ ਸਨ। ਤੀਜਾ ਉੱਠਿਆ; ਆਪਣਾ ਥੈਲੀ ਚੁੱਕਿਆ ਅਤੇ ਉਹਨਾਂ ਦੇ ਪਿੱਛੇ-ਪਿੱਛੇ ਚੁੱਪਚਾਪ ਤੁਰ ਪਿਆ ਸੀ। ਉਹ ਲੋਕ ਦੂਰ ਚਲੇ ਗਏ ਸਨ। ਮੈਂ ਕਿਹਾ, ਹੇ ਭਗਵਾਨ, ਕਠਨ ਹੈ।

ਦਿਨ-ਰਾਤ ਬਸਤੀ-ਦਰ-ਬਸਤੀ ਘੁੰਮਦੇ ਰਹੇ। ਕੋਈ ਜ਼ਮੀਨ ਆਪਣੀ ਨਹੀਂ, ਕੋਈ ਜਾਇਦਾਦ ਨਹੀਂ, ਆਪਣੀ ਕੋਈ ਮਾਲਕੀ ਨਹੀਂ। ਮੋਢੇ ਉੱਤੇ ਥੈਲਾ ਪਾਈ ਜ਼ਿੰਦਗੀ ਨੂੰ ਖਿਚਦੇ ਰਹੋ।

ਮੈਂ ਘਰ ਆਇਆ ਅਤੇ ਭੋਜਨ ਕੀਤਾ।

ਚਾਰ-ਪੰਜ ਦਿਨਾਂ ਪਿਛੋਂ ਉਹ ਕੁੜੀ ਚਲੀ ਗਈ ਸੀ। ਮੈਂ ਮਾਂ ਨੂੰ ਕਿਹਾ ਇਸ ਕੁੜੀ ਦੀ ਆਪਣੇ ਘਰ ਵਿੱਚ ਨਹੀਂ ਨਿਭੇਗੀ। ਮਾਂ ਨੇ ਕਿਹਾ, ਇਹ ਨਾ ਸਹੀ ਕੋਈ ਹੋਰ ਦੇਖ ਲਵੋ, ਪਰ ਹੁਣ ਜਲਦੀ ਤੈਅ ਕਰ ਲਵੋ।

ਮੈਂ ਕਿਹਾ, ਏਥੋਂ ਜਾਂਦੇ ਸਮੇਂ ਉਹਨੂੰ ਦੁੱਖ ਹੋਇਆ ਹੋਵੇਗਾ। ਉਹਨੇ ਮਨ ਹੀ ਮਨ ਵਿੱਚ

ਸੋਚਿਆ ਹੋਵੇਗਾ ਕਿ ਭਵਿੱਖ ਵਿੱਚ ਇਸ ਘਰ ਦੀ ਹਰ ਚੀਜ਼ ਉੱਤੇ ਉਸਦਾ ਅਧਿਕਾਰ ਹੋਵੇਗਾ। ਅਤੇ ਫੇਰ ਉਹਨੇ ਆਪਣੇ ਭਵਿੱਖ ਨੂੰ ਲੈ ਕੇ ਨਵੇਂ-ਨਵੇਂ ਮਨਸੂਬੇ ਬਣਾਏ ਹੋਣਗੇ। ਸ਼ਾਇਦ ਸੋਚਿਆ ਹੋਵੇਗਾ ਕਿ ਏਥੋਂ ਦਾ ਉਹ ਆਟੇ ਦਾ ਪੁਰਾਣਾ ਪੀਪਾ ਬਦਲ ਦੇਵੇਗੀ। ਫੇਰ ਨਿਰਾਸ਼ ਹੋ ਗਈ ਹੋਵੇਗੀ, ਜਦੋਂ ਉਹਨੂੰ ਪਤਾ ਲੱਗਿਆ ਹੋਵੇਗਾ ਕਿ ਉਹ ਏਸ ਘਰ ਨਾਲ ਰਿਸ਼ਤਾ-ਨਾਤਾ ਜੋੜਨ ਜਾ ਰਹੀ ਸੀ ਪਰ ਸਫਲ ਨਹੀਂ ਹੋਈ। ਮੈਨੂੰ ਉਹਦੇ ਉੱਤੇ ਤਰਸ ਆਇਆ ਸੀ।

ਮਾਂ ਨੂੰ ਖੁਸ਼ੀ ਹੋਈ ਸੀ। ਉਹਨੇ ਪੁੱਛਿਆ, ਹੁਣ ਉਹਨਾਂ ਲੋਕਾਂ ਦੇ ਘਰ ਕੀ ਸੁਨੇਹਾ ਭੇਜੀਏ?

ਮੇਰੀ ਤਾਂ 'ਨਾਂਹ' ਪੱਕੀ ਸੀ। ਸੋਚਿਆ, ਉਸ ਕੁੜੀ ਦੇ ਮਾਂ-ਪਿਉ ਨੂੰ ਕਿੰਨਾ ਬੁਰਾ ਲੱਗੇਗਾ। ਉਹ ਸੋਚਣਗੇ ਕਿ ਸਾਡੀ ਕੁੜੀ ਤੋਂ ਹੀ ਗਲਤੀ ਹੋਈ ਹੋਵੇਗੀ। ਇਹ ਤਾਂ ਹੋਰ ਵੀ ਮਾੜੀ ਗੱਲ ਸੀ।

ਮਾਂ ਨੇ ਕਿਹਾ, ਤੇਰੀ 'ਨਾ' ਹੈ ਨਾ, ਫੇਰ ਉਹਦੀ ਸਥਿਤੀ ਨੂੰ ਲੈ ਕੇ ਪਰੇਸ਼ਾਨ ਹੋਣ ਦੀ ਕੋਈ ਲੋੜ ਨਹੀਂ।

ਮਾਂ ਨੇ ਕਿਹਾ, ਕੁੜੀਆਂ ਸਾਰੀਆਂ ਗੱਲਾਂ ਦੀਆਂ ਆਦੀ ਹੁੰਦੀਆਂ ਹਨ।

ਕੁੜੀਆਂ। ਤਾਂ ਕੁੜੀਆਂ ਚੰਗੀਆਂ ਹੀ ਹੁੰਦੀਆਂ ਹਨ।

ਸਾਡੀ ਵੀ ਇੱਕ ਟੋਲੀ ਬਣੀ ਹੋਈ ਹੈ। ਸ਼ਹਿਰਾਂ ਵਿੱਚ ਚਾਰ-ਛੇ ਸਾਲ ਲੰਘਾਉਣ ਪਿਛੋਂ ਹੁਣ ਆਪਣੇ ਘਰ ਕਿਸੇ ਬਹਾਨੇ ਮਸਰੂਫ ਰਹਿਣ ਵਾਲੇ ਲੋਕਾਂ ਦੀ ਕਤਾਰ ਵਿਚ ਅੰਤਮ ਕ੍ਰਮ ਮੇਰਾ ਸੀ।

ਸਾਡੇ ਵਿਚੋਂ ਸਭ ਤੋਂ ਬਿਰਧ ਸੀ, ਲਾਲ ਜੀ (ਅਸਲੀ ਨਾਮ ਨੰਦ ਲਾਲ)। ਜੇ ਕੋਈ ਮੁੰਡਾ ਪੜ੍ਹਾਈ ਅਧੂਰੀ ਛੱਡ ਕੇ ਪਿੰਡ ਚਲਿਆ ਜਾਂਦਾ ਅਤੇ ਕੁਝ ਦਿਨ ਬੜਾ ਬੇਚੈਨ ਹੋਇਆ ਰਹਿੰਦਾ, ਤਾਂ ਸਮਝ ਲਵੋ ਕਿ ਲੋਕ ਉਸਦਾ ਫੌਰਨ ਨਵਾਂ ਨਾਂ ਰੱਖ ਦਿੰਦੇ ਸਨ। ਹੁਣ ਦੱਸੋ, ਜਦੋਂ ਲੋਕ ਕਿਸੇ ਨੂੰ ਨਵੇਂ ਨਾਂ ਨਾਲ ਹੀ ਸੱਦਣ ਲੱਗ ਪੈਣ ਤਾਂ ਕੀ ਮਜਾਲ ਹੈ ਕਿ ਉਹ ਮੁੰਡਾ ਕੋਈ ਸ਼ਰਾਰਤ ਕਰੇ, ਹੁਣ ਦੇਖੋ, ਲਾਲ ਜੀ ਨਾਂ ਨਾਲ ਸੱਦੇ ਜਾਣ ਵਾਲਾ ਮੁੰਡਾ ਕਦੀ ਕੋਈ ਸ਼ਰਾਰਤ ਕਰ ਸਕੇਗਾ? ਸਾਡੀ ਟੋਲੀ ਦੇ ਕੁਝ ਲੋਕਾਂ ਦੇ ਨਵੇਂ ਨਾਂ ਸਨ ਦਾਮੂ ਅਸ਼ਣਾ, ਸੋਰਮੀਆ, ਦਗੜੂ ਸੇਠ ਆਦਿ। ਮੈਨੂੰ ਹਾਲੇ ਤੀਕ ਏਸ ਤਰ੍ਹਾਂ ਦੀ ਕੋਈ ਉਪਾਧੀ ਨਹੀਂ ਮਿਲੀ ਸੀ। ਪਰ ਕਦੀ-ਕਦੀ ਲੋਕ ਮੈਨੂੰ ਪਾਂਡੂ ਤਾਤੀਆ ਕਹਿ ਕੇ ਸੱਦਣ ਲੱਗ ਪਏ ਸਨ।

ਲੋਕਾਂ ਦਾ ਖਿਆਲ ਹੈ ਕਿ ਇਹ ਸਾਰੇ ਦੇ ਸਾਰੇ ਬੜੇ ਸੁਖੀ ਜੀਵ ਹਨ। ਪਰ ਸਚ ਮੰਨੋ, ਅਸੀਂ ਸਾਰੇ ਦੇ ਸਾਰੇ ਕਮਾਲ ਦੇ ਅਸ਼ਾਂਤ ਹਾਂ। ਅਸੀਂ ਲੋਕ ਮਨ ਹੀ ਮਨ ਵਿੱਚ ਆਪਣੇ ਆਪ ਨੂੰ ਬਚਾਉਂਦੇ ਜਾ ਰਹੇ ਹਾਂ। ਸੋਚਦੇ ਰਹਿੰਦੇ ਕਿ ਨਾਲ ਦੇ ਦੋਸਤ ਸਾਥੋਂ ਕਿੰਨੇ ਅੱਗੇ ਗਏ ਅਤੇ ਅਸੀਂ ਹਾਂ ਕਿ ਏਥੇ ਹੀ ਬੈਠੇ ਹਾਂ। ਅੱਗੇ ਨਿਕਲ ਗਏ, ਮਤਲਬ ਕਿੱਥੇ? ਮੈਂ ਸੋਚ ਰਿਹਾ ਹਾਂ, ਜਿਵੇਂ ਕੋਈ ਚੌਂਕੜੀਆਂ ਭਰਦਾ ਅੱਗੇ ਭੱਜਿਆ ਜਾ ਰਿਹਾ ਹੈ ਅਤੇ ਅਸੀਂ ਇੱਕ ਥਾਂ ਉੱਤੇ ਹੀ ਚੈਨ ਨਾਲ ਬਹਿ ਕੇ ਉਹਨੂੰ ਦੇਖ ਰਹੇ ਹਾਂ। ਅੱਗੇ ਨਿਕਲਣ ਦਾ ਬਸ ਏਹੀ ਮਤਲਬ ਸੀ।

ਪਰ ਸਾਡੀ ਟੋਲੀ ਦੇ ਸਾਰੇ ਲੋਕ ਇੱਕ ਗੱਲ ਵਿੱਚ ਸੰਤੁਸ਼ਟ ਹਨ। ਜਿਹੜੇ ਅੱਗੇ ਜਾ ਰਹੇ ਹਨ, ਉਹਨਾਂ ਨੂੰ ਸ਼ੌਕ ਨਾਲ ਜਾਣ ਦਿਉ। ਆਖਰ ਅੱਗੇ ਵਾਲੇ ਹਰ ਕਿਸੇ ਦੇ ਪਿੱਛੇ ਕੋਈ ਤਾਂ ਹੁੰਦਾ ਹੀ ਹੈ। ਪਿੱਛੇ ਰਹਿਣ ਵਾਲਿਆਂ ਨੂੰ ਚਾਹੀਦਾ ਕਿ ਉਹ ਇੱਕ ਥਾਂ ਆ ਜਾਣ ਤਾਂ ਜੋ ਉਹਨਾਂ ਨੂੰ ਵੀ ਪਤਾ ਲੱਗੇ ਕਿ ਉਹਨਾਂ ਦੇ ਪਿੱਛੇ ਭੱਜਣ ਵਾਲਾ ਵੀ ਇੱਕ ਹੋਰ ਵੱਡਾ ਸਮਾਜ ਹੈ।

ਪੜ੍ਹਾਈ ਦੇ ਦੌਰਾਨ ਬਸਤੀ ਦੇ ਲੋਕਾਂ ਨਾਲ ਮੈਂ ਕਦੀ ਘੁਲ-ਮਿਲ ਨਹੀਂ ਸਕਿਆ ਸੀ। ਪਰ ਜਦੋਂ ਤੋਂ ਏਧਰ ਰਹਿ ਰਿਹਾ ਹਾਂ, ਇਕ ਗੱਲ ਸਮਝ ਆ ਗਈ ਹੈ ਕਿ ਸਾਨੂੰ ਆਪਣੇ ਭੇਦ-ਭਾਵ ਭੁਲਾਉਣੇ ਪੈਣਗੇ। ਸਾਰੇ ਲੋਕਾਂ ਨੂੰ ਚਾਹੀਦਾ ਕਿ ਉਹ ਬਾਲੂ ਦੀ ਦੁਕਾਨ ਉੱਤੇ ਇੱਕਠੇ ਹੁੰਦੇ ਰਹਿਣ। ਉਂਜ ਵੀ ਘਰ ਵਿੱਚ ਬੈਠੇ-ਬੈਠੇ ਕੀ ਕਰਨਗੇ?

ਇਹਦੇ ਉਲਟ ਆਪਣੇ ਆਪ ਨੂੰ ਮਹਾਨ ਸਮਝਣ ਵਾਲਾ ਲਾਲ ਜੀ ਵਰਗਾ ਕੋਈ ਮੁੰਡਾ ਇਹ ਭਰਮ ਪਾਲ ਰੱਖੇ ਕਿ ਉਹਦੇ ਪਿਤਾ ਜੀ ਦੀ ਮੌਤ ਹੋ ਗਈ ਵਰਨਾ ਏਅਰ ਫੋਰਸ ਦੀ ਐਨੀ ਚੰਗੀ ਨੌਕਰੀ ਛੱਡ ਕੇ ਉਹ ਇਥੇ ਕਾਹਦੇ ਲਈ ਵਿਹਲਾ ਬੈਠਾ ਰਹਿੰਦਾ, ਠੀਕ ਨਹੀਂ ਹੈ।

ਸਕੂਲੀ ਪੜ੍ਹਾਈ ਦੇ ਦੌਰਾਨ ਸਿਰ ਵਿਚ ਚੱਕਰ ਵਗੈਰਾ ਆ ਜਾਣ ਦੇ ਕਾਰਣ, ਦਾਮੂ ਅਸ਼ਣਾ ਨੇ (ਅਸਲੀ ਨਾਂ ਦਾਦੋ ਮੁਰਲੀਧਰ) ਪੜ੍ਹਾਈ ਛੱਡ ਦਿੱਤੀ ਸੀ ਅਤੇ ਹੁਣ ਵਿਹਲਾ ਬੈਠਾ ਹੋਇਆ ਸੀ। ਏਸ ਮਿਆਰ ਉੱਤੇ ਲਾਲ ਜੀ ਅਤੇ ਦਾਮੂ ਅਸ਼ਣਾ ਵਿੱਚ ਕੋਈ ਅੰਤਰ ਨਹੀਂ ਹੈ।

ਲੱਖੂ ਸੇਠ (ਅਸਲੀ ਨਾਂ ਲਕਸ਼ਮੀ ਕਾਂਤ) ਆਪਣੀ ਵਕਾਲਤ ਨਾ ਚੱਲਣ ਦੇ ਕਾਰਣ ਪਰੇਸ਼ਾਨ ਹੋ ਕੇ ਏਥੇ ਆ ਗਿਆ ਸੀ ਅਤੇ ਪਿਤਾ ਜੀ ਦਾ ਕਾਰੋਬਾਰ ਸੰਭਾਲਣ ਲੱਗਾ ਸੀ। ਫੇਰ ਪਿੰਡ ਵਾਲਿਆਂ ਨੂੰ ਮੁਫਤ ਵਿੱਚ ਕਾਨੂੰਨੀ ਮਸ਼ਵਰਾ ਦਿੰਦਾ ਰਹਿੰਦਾ ਹੈ।

ਭਰਵੱਟੇ ਸਿਕੋੜਨ ਤੋਂ ਛੁਟ ਹੋਰ ਕੋਈ ਗੱਲ ਮੇਰੇ ਵਿੱਚ ਵਿਸ਼ੇਸ਼ ਨਹੀਂ ਹੈ, ਜਿਸ ਕਾਰਣ ਕਿ ਸਾਡੇ ਦੋਹਾਂ ਵਿੱਚ ਫਰਕ ਲੱਭਿਆ ਜਾ ਸਕੇ। ਏਸ ਲਈ ਆਪੋ ਵਿਚਲੇ ਮਤਭੇਦਾਂ ਨੂੰ ਭੁੱਲਣ ਤੋਂ ਬਿਨਾਂ ਅਸੀਂ ਲੋਕ ਆਪਣੇ ਘਰਾਂ ਵਿੱਚ ਚੈਨ ਨਾਲ ਨਹੀਂ ਬੈਠ ਸਕਦੇ ਸਾਂ।

ਹਾਂ, ਸਾਡੇ ਸਾਰਿਆਂ ਦਾ ਇਕ ਕਸੂਰ ਜ਼ਰੂਰ ਸੀ। ਉਹ ਇਹ ਕਿ ਪਹਿਲਾਂ-ਪਹਿਲ ਅਸੀਂ ਸਾਰੇ ਲੋਕ ਬੇਹੱਦ ਅੰਦਰੋਂ ਦੁਖੀ ਰਹਿੰਦੇ ਸਾਂ, ਚਾਰ ਹਜ਼ਾਰ ਘਰਾਂ ਦੀ ਇਹ ਬਸਤੀ ਸਾਨੂੰ ਬਹੁਤ ਛੋਟੀ ਲਗਦੀ। ਏਥੋਂ ਦਾ ਹਰ ਘਰ ਸਾਨੂੰ ਬੌਣਾ ਲਗਦਾ ਸੀ।

ਮੈਥੋਂ ਬਿਨਾਂ ਟੋਲੀ ਦੇ ਸਾਰੇ ਲੋਕ ਆਪਣੀ ਥਾਂ ਮਸ਼ਰੂਫ ਹਨ। ਅਸੀਂ ਸਾਰੇ ਲੋਕ ਸ਼ਾਮ ਦੇ ਸਮੇਂ ਬਾਲੂ (ਅਸਲੀ ਨਾਂ ਬਾਲੀ ਰਾਮ) ਦੇ ਪਾਨ ਦੇ ਠੇਲੇ ਉੱਤੇ ਜੁੜ ਜਾਂਦੇ ਹਾਂ। ਏਸ ਤੋਂ ਇਲਾਵਾ ਟੋਲੀ ਕੋਲ ਕੋਈ ਵਿਸ਼ੇਸ਼ ਸਾਮੂਹਿਕ ਉਦਯੋਗ ਨਹੀਂ ਹੈ। ਹਾਂ, ਕਦੀ ਪਾਰਟੀ, ਕਦੀ ਪਹਾੜਾਂ ਉੱਤੇ ਰਾਮਕੁੰਡ ਵਿੱਚ ਇਸ਼ਨਾਨ, ਕਦੀ ਕਿਸੇ ਦੇ ਘਰ ਚਾਹ ਉੱਤੇ ਜਾਣਾ - ਵਿੱਚ ਵਿੱਚ ਇਹ ਸਭ ਚਲਦਾ ਰਹਿੰਦਾ ਸੀ। ਪਰ ਇਹਦੇ ਪਿੱਛੇ ਬਸ ਏਨਾ ਹੀ ਭਾਵ ਰਹਿੰਦਾ ਕਿ ਚਲੋ ਸਮਾਂ ਚੰਗੀ ਤਰ੍ਹਾਂ ਕਟ ਜਾਂਦਾ ਹੈ। ਬਸ ਹੋਰ ਕੋਈ ਗੱਲ ਨਹੀਂ।

ਪਰ ਜਦੋਂ ਵੀ ਪੁਰਾਣੀਆਂ ਯਾਦਾਂ ਜਾਗ ਪੈਂਦੀਆਂ ਹਨ ਤਾਂ ਸਾਡਾ ਅਭਿਮਾਨ ਜਾਗ ਜਾਂਦਾ ਹੈ ਅਤੇ ਅਸੀਂ ਇੱਕ ਦੂਜੇ ਨੂੰ ਸੁਆਲ ਕੀਤੇ ਬਿਨਾਂ ਨਹੀਂ ਰਹਿ ਸਕਦੇ - ਅਸੀਂ ਕਿਹੜਾ ਕਿਸੇ ਨਾਲੋਂ ਘੱਟ ਹਾਂ - ਪਰ ਫੇਰ ਮਨ ਕਹਿੰਦਾ ਹੈ ਕਿ, ਭਰਾ, ਆਖ਼ਰ ਫਸ ਤਾਂ

ਗਏ ਹਾਂ ਪਰ ਲੋਕਾਂ ਸਾਹਮਣੇ ਹੋਰ ਕੀ ਕਹਾਂਗੇ?

ਇਕ ਵਾਰ ਇਹਨਾਂ ਲੋਕਾਂ ਨੇ ਮੈਨੂੰ ਖਾਸਾ ਦੁਖੀ ਕੀਤਾ ਸੀ।

ਸਕੂਲੀ ਜ਼ਮਾਨੇ ਦਾ ਮੇਰਾ ਇੱਕ ਦੋਸਤ ਡਾਕਟਰ ਹੋ ਗਿਆ ਸੀ। ਅਗਲੀ ਪੜ੍ਹਾਈ ਲਈ ਉਹ ਇੰਗਲੈਂਡ ਜਾਣ ਵਾਲਾ ਸੀ। ਉਹਦੀ ਵਿਦਾਈ ਵਿੱਚ ਪਿੰਡ ਵਾਲਿਆਂ ਨੇ ਇਕ ਸਤਿਕਾਰ ਸਮਾਰੋਹ ਦਾ ਪ੍ਰਬੰਧ ਕੀਤਾ ਸੀ। ਡਾਕਟਰ ਅਤੇ ਮੈਂ ਬਚਪਨ ਦੇ ਦੋਸਤ ਸਾਂ। ਉਹਦੇ ਘਰ ਥਾਂ ਘੱਟ ਸੀ, ਏਸ ਲਈ ਉਹ ਸਾਡੇ ਘਰ ਆ ਕੇ ਪੜ੍ਹਾਈ ਕਰਦਾ ਸੀ। ਸਾਡੇ ਪੁਰਾਣੇ ਸੰਬੰਧਾਂ ਨੂੰ ਧਿਆਨ ਵਿੱਚ ਰੱਖ ਕੇ ਜਾਂ ਕੋਈ ਹੋਰ ਕਾਰਣ ਹੋਵੇਗਾ, ਪਤਾ ਨਹੀਂ ਕਿਉਂ ਸਮਾਰੋਹ ਵਿੱਚ ਡਾਕਟਰ ਦੀ ਕੁਰਸੀ ਦੇ ਨਾਲ ਮੇਰੇ ਲਈ ਇੱਕ ਕੁਰਸੀ ਰੱਖੀ ਗਈ ਸੀ। ਮੈਨੂੰ ਉਥੇ ਬੈਠਣ ਉਤੇ ਮਜਬੂਰ ਕੀਤਾ ਗਿਆ ਸੀ। ਇਹ ਸਾਰੇ ਲੋਕ ਹੇਠਾਂ ਬੈਠ ਕੇ ਮੇਰੀ ਪ੍ਰਸੰਸਾ ਹੁੰਦੀ ਦੇਖਣ ਲਈ ਉਤਾਵਲੇ ਸਨ।

ਕੁਝ ਸ਼ਬਦ ਕਹਿਣ ਵਾਲਿਆਂ ਨੇ ਆਪਣੇ ਭਾਸ਼ਣਾਂ ਵਿੱਚ ਡਾਕਟਰ ਦੀ ਰੱਜ ਕੇ ਪ੍ਰਸੰਸਾ ਕੀਤੀ ਸੀ। ਮੈਂ ਵੀ ਬੋਲਿਆ ਸਾਂ। ਮੈਂ ਕਿਹਾ ਸੀ, ਬਚਪਨ ਵਿੱਚ ਇਹ ਪੜ੍ਹਾਈ ਕਰਦੇ-ਕਰਦੇ ਸੌਂ ਜਾਂਦੇ ਸਨ ਮੈਂ ਇਹਨਾਂ ਨੂੰ ਜਗਾਂਦਾ ਸਾਂ ਅਤੇ ਫੇਰ ਤੋਂ ਪੜ੍ਹਾਈ ਵਿੱਚ ਮਸ਼ਰੂਫ ਕਰਾ ਦਿੰਦਾ ਸਾਂ। ਮੇਰੀ ਇਹ ਗੱਲ ਸਾਰੇ ਸਰੋਤਿਆਂ ਨੂੰ ਬੜੀ ਪਸੰਦ ਆਈ ਸੀ।

ਪਰ ਇੱਕ ਪੈਨਸ਼ਨਰ ਸਾਹਿਬ ਨੇ ਜੋ ਬੋਲਿਆ ਸੀ ਉਹ ਮੈਨੂੰ ਬਹੁਤ ਅਖਰਿਆ ਸੀ। ਉਹਨਾਂ ਕਿਹਾ ਸੀ, ਉਚੇਰੀ ਵਿੱਦਿਆ ਲਈ ਕੇਵਲ ਵਿਦਵਤਾ ਦੀ ਹੀ ਲੋੜ ਨਹੀਂ ਹੁੰਦੀ। ਇਹਦੇ ਨਾਲ ਨਾਲ ਲਗਨ ਵੀ ਤਾਂ ਚਾਹੀਦੀ ਹੈ। ਤੁਸੀਂ ਦੇਖੋ, ਸਾਡੇ ਡਾਕਟਰ ਸਾਹਿਬ ਦੇ ਪੁਰਾਣੇ ਬਾਲ-ਮਿੱਤਰ ਪਾਂਡੂ ਤਾਤੀਆ ਸਨ, ਦੋਹਾਂ ਦੀਆਂ ਆਰਥਕ ਸਥਿਤੀਆਂ ਵਿੱਚ ਕਿੰਨਾ ਅੰਤਰ ਹੈ, ਤੁਸੀਂ ਜਾਣਦੇ ਹੀ ਹੋ ਮੈਂ ਕੇਵਲ ਇਹ ਹੀ ਆਖਣਾ ਹੈ ਕਿ ਕੇਵਲ ਪੈਸਿਆਂ ਦੇ ਜ਼ੋਰ ਉੱਤੇ ਆਦਮੀ ਅੱਗੇ ਨਹੀਂ ਵਧ ਸਕਦਾ।

ਇੱਕ ਨੇ ਕਿਹਾ, ਮੈਂ ਰੋਜ਼ ਅਖਬਾਰ ਪੜ੍ਹਦਾ ਰਹਿੰਦਾ ਹਾਂ, ਸਾਡਾ ਖੇਤਰ ਦਿਨ ਪ੍ਰਤੀ ਦਿਨ ਵਿਕਾਸ ਯਾਤਰਾ ਵਿੱਚ ਅੱਗੇ ਵਧ ਰਿਹਾ ਹੈ। ਸੰਸਾਰ ਵਿੱਚ ਸਾਡੇ ਖੇਤਰ ਦਾ ਨਾਂ ਰੋਸ਼ਨ ਹੋ ਰਿਹਾ ਹੈ।

ਦੂਜੇ ਨੇ ਕਿਹਾ, ਸਾਡੀ ਬਸਤੀ ਦੇ ਕਈ ਲੋਕ ਉਚੇਰੀ ਵਿੱਦਿਆ ਪ੍ਰਾਪਤ ਕਰ ਚੁੱਕੇ ਹਨ। ਫੇਰ ਵੀ ਉਹਨਾਂ ਵਿਚੋਂ ਖੇਤੀ ਨੂੰ ਮਹੱਤਵ ਦੇਣ ਵਾਲਿਆਂ ਦੀ ਗਿਣਤੀ ਕੋਈ ਘੱਟ ਨਹੀਂ ਹੈ। ਅਤੇ ਫੇਰ ਤੁਹਾਨੂੰ ਪਤਾ ਹੋਵੇਗਾ, ਏਸ ਵਾਰ ਏਥੋਂ ਦਾ ਇੱਕ ਮੁੰਡਾ ਮੈਟ੍ਰਿਕ ਦੇ ਇਮਤਿਹਾਨ ਵਿੱਚ ਬੋਰਡ ਵਿੱਚ ਦਸਵੇਂ ਨੰਬਰ ਤੇ ਆਇਆ ਹੈ। ਸਾਡੀ ਇੱਛਾ ਹੈ ਕਿ ਮੁੜਨ ਪਿਛੋਂ ਡਾਕਟਰ ਸਾਹਿਬ ਆਪਣਾ ਦਵਾਖ਼ਾਨਾ ਏਥੇ ਖੋਲ੍ਹਣ।

ਕਿਸੇ ਹੋਰ ਨੇ ਕਿਹਾ, ਇਹੀ ਕਾਰਣ ਹੈ ਕਿ ਸਾਰਾ ਦੇਸ਼ ਅਜੈ ਬਣਿਆ ਰਹੇਗਾ। ਇਕ ਡਾਕਟਰ ਸਾਹਿਬ ਅਜਿਹੇ ਸਨ ਕਿ ਵਿਦੇਸ਼ ਗਏ ਅਤੇ ਸ਼ਾਦੀ ਕਰਕੇ ਉਥੇ ਹੀ ਬਸ ਗਏ ਸਨ। ਏਧਰ ਇੱਕ ਚਿੱਠੀ ਵੀ ਨਹੀਂ ਪਾਈ।

ਪਰ ਏਸ ਘਟਨਾ ਪਿਛੋਂ ਮੈਂ ਫ਼ੇਰ ਏਸ ਤਰ੍ਹਾਂ ਕੁਰਸੀ ਉੱਤੇ ਨਹੀਂ ਬੈਠਾ ਸਾਂ।

ਸਾਡੀ ਟੋਲੀ ਵਾਲਿਆਂ ਵ੍ਰਿੱਚ ਹਰ ਇੱਕ ਕੋਲ ਆਪਣੀ ਚਲਦੀ ਘੜੀ ਦੇ ਸਾਹਸ-ਪੂਰਨ

ਕਾਰਨਾਮੇ ਮੌਜੂਦ ਸਨ। ਇਹਨਾਂ ਵਿੱਚੋਂ ਗਿਰਧਰ ਅਪਵਾਦ ਸੀ। ਉਹ ਸਕੂਲ ਵਿੱਚ ਸਾਡੇ ਨਾਲ ਪੜ੍ਹਦਾ ਸੀ ਪਰ ਉਸਦੀ ਜਿਵੇਂ ਕੋਈ ਹਸਤੀ ਹੀ ਨਾ ਹੋਵੇ, ਉਹ ਐਨਾ ਅੱਡ-ਅੱਡ ਰਹਿੰਦਾ। ਉਹਨੇ ਦੋ-ਤਿੰਨ ਸਾਲਾਂ ਤੱਕ ਅਜਮੇਰ ਵਿੱਚ ਕੋਈ ਨੌਕਰੀ ਕੀਤੀ ਸੀ। ਉਹਨਾਂ ਦਿਨਾਂ ਵਿੱਚ ਉਹਦੇ ਪਿਤਾ ਜੀ ਉਹਨੂੰ ਨਿਰੰਤਰ ਚਿੱਠੀਆਂ ਲਿਖ ਕੇ ਚਿਤਾਵਣੀ ਦਿੰਦੇ ਕਿ ਤੇਰੇ ਪੰਜ ਭਰਾ ਹਨ, ਇਹਨੂੰ ਨਾ ਭੁੱਲਣਾ। ਗਿਰਧਰ ਏਸ ਤੋਂ ਪੂਰੀ ਤਰ੍ਹਾਂ ਤੰਗ ਆ ਗਿਆ ਸੀ।

ਪਰ ਏਧਰ ਉਹਨੇ ਅਚਾਨਕ ਨੌਕਰੀ ਛੱਡ ਦਿੱਤੀ ਸੀ ਅਤੇ ਉਹ ਘਰ ਆ ਗਿਆ ਸੀ। ਇਸ ਦਾ ਕਾਰਣ ਉਹਨੇ ਕਿਸੇ ਨੂੰ ਨਹੀਂ ਦੱਸਿਆ ਸੀ। ਉਹਨੇ ਐਨਾ ਹੀ ਕਿਹਾ ਸੀ ਕਿ ਅਸੀਂ ਕੋਈ ਕੰਮ ਕਰਨ ਵਾਲੇ ਨਹੀਂ ਹਾਂ। ਉਹਦਾ ਏਹੀ ਇੱਕ ਸਾਹਸ ਭਰਿਆ ਕਾਰਨਾਮਾ ਸੀ ਕਿ ਉਹ ਹੁਣ ਹਮੇਸ਼ਾ ਲਈ ਘਰ ਬੈਠ ਗਿਆ ਸੀ।

ਉਹ ਆਪਣੇ ਘਰੋਂ ਕਾਣੀ ਕੌਡੀ ਵੀ ਨਹੀਂ ਲੈਂਦਾ ਸੀ। ਏਸ ਲਈ ਸਾਡੀ ਟੋਲੀ ਵਿੱਚ ਉਹ ਕਦੀ-ਕਦੀ ਆਇਆ ਕਰਦਾ ਸੀ। ਪਾਰਟੀ ਦੇਣਾ ਸਾਡੇ ਵਿਚੋਂ ਕਿਸੇ ਨੂੰ ਵੀ ਮੁਸ਼ਕਿਲ ਨਹੀਂ ਸੀ। ਏਸ ਲਈ ਗਿਰਧਰ ਇਹ ਕਹਿੰਦੇ ਹੋਏ ਕਿ ਮੈਂ ਤੁਹਾਡੇ ਲੋਕਾਂ ਵਿੱਚ ਕਿਵੇਂ ਆਵਾਂ, ਸਾਡੇ ਲੋਕਾਂ ਵਿੱਚ ਘੁਲਦਾ-ਰਲਦਾ ਨਹੀਂ ਸੀ। ਫੇਰ ਵੀ ਸਾਰਿਆਂ ਦੇ ਮੁਕਾਬਲੇ ਉੱਤੇ ਉਹ ਮੇਰੇ ਨਾਲ ਠੀਕ ਢੰਗ ਨਾਲ ਪੇਸ਼ ਆਉਂਦਾ ਸੀ।

ਪੂਜਾ-ਪਾਠ ਦਾ ਉਹਨੂੰ ਬਹੁਤ ਸ਼ੌਕ ਸੀ। ਪਿਤਾ ਜੀ ਤੋਂ ਦੋ ਜੋੜੇ ਪੱਟੇ ਵਾਲੇ ਕਪੜੇ ਦੇ ਕੁੜਤੇ-ਪਜਾਮੇ ਤੋਂ ਬਿਨਾਂ ਉਹ ਹੋਰ ਕੁਝ ਨਹੀਂ ਮੰਗਦਾ ਸੀ। ਨੰਗਾ ਰਹਿ ਨਹੀਂ ਸਕਦਾ, ਏਸ ਲਈ ਕੱਪੜੇ ਮੰਗ ਰਿਹਾ ਹਾਂ। ਪਿਤਾ ਜੀ ਤੋਂ ਕਪੜੇ ਮੰਗਣ ਦੀ ਉਹਦੀ ਏਹੀ ਸ਼ੈਲੀ ਸੀ। ਅਤੇ ਫੇਰ ਗਿਰਧਰ ਸੁਆਮੀ ਆਪਣੇ ਨਵੇਂ ਜੋੜੇ ਦੀ ਗੰਧ ਛਡਦੇ ਹੋਏ ਦੁਸਹਿਰੇ ਵਾਲੇ ਦਿਨ ਮੇਰੇ ਨਾਲ ਸੀਮਾ ਪਾਰ ਕਰਨ ਲਈ ਆਇਆ ਕਰਦੇ ਸਨ।

ਉਹਦਾ ਦਿਨ ਦਾ ਪ੍ਰੋਗਰਾਮ ਇੰਜ ਸੀ। ਸਵੇਰੇ ਜਲਦੀ ਨੀਂਦ ਖੁਲ੍ਹ ਜਾਂਦੀ ਫੇਰ ਵੀ ਬਿਸਤਰੇ ਉੱਤੇ ਲੰਮਾ ਪਿਆ ਰਹਿੰਦਾ। ਮਾਂ ਚਾਹ ਲਈ ਸੱਦਦੀ, ਤਾਂ ਚਾਹ ਪੀਂਦੇ-ਪੀਂਦੇ ਮਾਂ ਦੀ ਡਾਂਟ ਚੁਪਚਾਪ ਸੁਣਦਾ ਰਹਿੰਦਾ। ਉਹਦੇ ਛੋਟੇ ਭਰਾ ਵੀ ਉਹਨੂੰ ਗਾਲਾਂ ਕੱਢਦੇ ਰਹਿੰਦੇ ਸਨ, ਪਰ ਇਹ ਸੀ ਕਿ ਹਾਥੀ ਵਾਂਗ ਸਭ ਸਹਿਣ ਕਰਦਾ ਜਾਂਦਾ ਸੀ, ਬਿਲਕੁਲ ਚੁਪਚਾਪ। ਫੇਰ ਕਿਸੇ ਦੇ ਬਗ਼ੀਚੇ ਵਿਚ ਜਾ ਕੇ ਖੂਹ ਉੱਤੇ ਇਸ਼ਨਾਨ ਕਰਨਾ। ਆਪਣੇ ਕਪੜੇ ਆਪ ਧੋਣਾ। ਉਹਨਾਂ ਦੇ ਸੁੱਕਣ ਤੱਕ ਏਧਰ-ਉਧਰ ਸਮਾਂ ਕੱਟਦੇ ਰਹਿਣਾ। ਗਿਰਧਰ ਦਾ ਕੁੱਤਾ ਹਮੇਸ਼ਾ ਉਹਦੇ ਨਾਲ ਰਹਿੰਦਾ। ਗਿਰਧਰ ਦਾ ਇੱਕ ਸ਼ੌਕ ਸੀ। ਆਪਣੇ ਕੁੱਤੇ ਨਾਲ ਉਹ ਬਿਰਖ ਉੱਤੇ ਚੜ੍ਹਦਾ, ਕੁੱਤੇ ਨੂੰ ਬਿਰਖ ਦੀਆਂ ਕਾਟੋਆ ਪਿਛੇ ਭਜਾਉਂਦਾ ਅਤੇ ਆਪ ਹੇਠਾਂ ਉਤਰ ਜਾਂਦਾ। ਕੁੱਤਾ ਬਿਰਖ ਤੋਂ ਹੇਠਾ ਡਿੱਗ ਪੈਂਦਾ, ਤਾਂ ਫੇਰ ਹਸਦਾ ਰਹਿੰਦਾ, ਕਪੜਿਆਂ ਨੂੰ ਵਾਰ-ਵਾਰ ਛੂਹ ਕੇ ਦੇਖਦਾ ਰਹਿੰਦਾ ਕਿ ਹਾਲੇ ਗਿੱਲੇ ਤਾਂ ਨਹੀਂ ਹਨ। ਫੇਰ ਕੁੱਤੇ ਨਾਲ ਉਹੀ ਤਮਾਸ਼ਾ ਕਰਦਾ, ਉਸ ਪਿਛੋਂ ਧੋਤੇ ਕਪੜਿਆਂ ਨੂੰ ਸਿਰ ਉੱਤੇ ਰੱਖ ਕੇ ਆਪ ਅੱਗੇ, ਪਿੱਛੇ-ਪਿੱਛੇ ਕੁੱਤਾ, ਏਸ ਤਰ੍ਹਾਂ ਘਰ ਪੁੱਜਣਾ। ਭੋਜਨ ਉੱਤੇ ਫੇਰ ਮਾਂ ਦੀ ਡਾਂਟ। ਭੋਜਨ ਪਿਛੋਂ ਜਿੱਥੇ ਵੀ ਥਾਂ ਮਿਲੇ ਦਰੀ ਵਿਛਾ ਕੇ ਆਥਣ ਤੀਕ ਪਾਸੇ ਮਾਰਦੇ ਰਹਿਣਾ। ਸ਼ਾਮ ਨੂੰ ਮੇਰੇ

ਕੋਲ ਆਉਣਾ ਅਤੇ ਚਾਹ ਜੇ ਮਿਲ ਜਾਂਦੀ ਤਾਂ ਚੁਪਚਾਪ ਪੀ ਲੈਂਦਾ। ਫੇਰ ਮੇਰੇ ਨਾਲ ਟਹਿਲਣ ਲਈ। ਰਾਤ ਨੂੰ ਭੋਜਨ ਸਮੇਂ ਪਿਤਾ ਜੀ ਦੀਆਂ ਗਾਲਾਂ ਨੂੰ ਚੁਪਚਾਪ ਸੁਣਦੇ ਰਹਿਣਾ। ਮੇਰੇ ਵਾਂਗ ਹੀ ਇਹਨੂੰ ਵੀ ਰੋਟੀ-ਭਾਜੀ ਤੋਂ ਘਿਰਣਾ ਸੀ। ਉਸ ਪਿਛੋਂ ਦੇਰ ਰਾਤ ਤਕ ਬਸਤੀ ਦੀ ਵਿਸ਼ੇਸ਼ ਮੰਡਲੀ ਵਿੱਚ ਜਾ ਕੇ ਬੈਠੇ ਰਹਿਣਾ। ਸਾਡੀ ਟੋਲੀ ਵਿੱਚ ਗਿਰਧਰ ਸਿਰਫ ਸੁਣਨ ਦਾ ਕੰਮ ਕਰਦਾ ਹੁੰਦਾ ਸੀ। ਗ਼ਲਤੀ ਨਾਲ ਵੀ ਉਹਨੇ ਕਦੀ ਕਿਸੇ ਨਾਲ ਮਜ਼ਾਕ ਨਹੀਂ ਕੀਤਾ ਸੀ।

ਇੱਕ ਦਿਨ ਕੋਈ ਇੱਕ ਸ਼ਰਾਬੀ ਇਹਨੂੰ ਬਿਨਾਂ ਕਿਸੇ ਕਾਰਨ ਜ਼ੋਰ-ਜ਼ੋਰ ਨਾਲ ਕੁੱਟ ਰਿਹਾ ਸੀ। ਗਿਰਧਰ ਨੇ ਸਿਰਫ ਉਹਨੂੰ ਏਨਾ ਹੀ ਕਿਹਾ ਸੀ ਕਿ ਤੁਹਾਨੂੰ ਲੋਕਾਂ ਨੂੰ ਜਿਹੜਾ ਸੁਆਦ ਸ਼ਰਾਬ ਪੀਣ ਨਾਲ ਆਉਂਦਾ ਹੈ, ਸਾਨੂੰ ਬਿਨਾਂ ਪੀਤਿਆਂ ਹੀ ਆ ਜਾਂਦਾ ਹੈ। ਸ਼ਰਾਬੀ ਉਹਨੂੰ ਜ਼ੋਰ-ਜ਼ੋਰ ਨਾਲ ਕੁੱਟੀ ਜਾ ਰਿਹਾ ਸੀ। ਉਹ ਚੁਪਚਾਪ ਖੜਾ ਸੀ। ਸ਼ਰਾਬੀ ਥੱਕ ਕੇ ਜਦੋਂ ਹਟ ਗਿਆ ਤਾਂ ਗਿਰਧਰ ਨੇ ਉਹਨੂੰ ਪੁਛਿਆ, ਮਨ ਭਰ ਗਿਆ ਜਾਂ ਹੋਰ ਕੁਝ ਬਾਕੀ ਹੈ? ਫੇਰ ਉਹਨੇ ਗੋਹੇ ਦੀ ਇੱਕ ਵੱਡੀ ਧੱਦ ਚੁੱਕੀ ਅਤੇ ਸ਼ਰਾਬੀ ਦੇ ਮੂੰਹ ਦੇ ਮਾਰੀ। ਤਾਂ ਉਥੇ ਖੜੇ ਲੋਕਾਂ ਨੇ ਸ਼ਰਾਬੀ ਉੱਤੇ ਗੋਹਾ ਸੁੱਟ-ਸੁੱਟ ਕੇ ਉਹਨੂੰ ਬਹੁਤ ਪਰੇਸ਼ਾਨ ਕੀਤਾ ਸੀ।

ਗਿਰਧਰ ਮੈਨੂੰ ਕਹਿੰਦਾ, ਪੂਰੇ ਦਿਨ ਵਿੱਚ ਇੱਕ ਕਾਰਜਕ੍ਰਮ ਮੈਨੂੰ ਸਭ ਤੋਂ ਵੱਧ ਚੰਗਾ ਲਗਦਾ ਹੈ - ਦੁਪਹਿਰ ਵੇਲੇ ਭੋਜਨ ਪਿਛੋਂ ਉਸੱਲ-ਵੱਟੇ ਲੈਂਦੇ ਰਹਿਣਾ ਹੋਰ ਇੱਕ ਕਾਰਜਕ੍ਰਮ ਸਭ ਤੋ ਬੁਰਾ ਲਗਦਾ ਹੈ - ਸ਼ਾਮ ਦੇ ਸਮੇਂ ਤੁਹਾਡੇ ਨਾਲ ਟਹਿਲਣ ਲਈ ਚੱਲਣਾ। ਉਹ ਸਾਡੀ ਟੋਲੀ ਵਿੱਚ ਮੈਨੂੰ ਇਕੱਲੇ ਨੂੰ ਹੀ ਚਾਹੁੰਦਾ ਸੀ। ਕਿਉਂਕਿ ਹੋਰ ਕੋਈ ਉਹਦੀ ਬਕਵਾਸ ਸੁਣਨ ਲਈ ਤਿਆਰ ਨਹੀਂ ਸੀ। ਉਂਜ ਗਿਰਧਰ ਆਪਣੇ ਬਾਰੇ ਬਹੁਤ ਘੱਟ ਬੋਲਦਾ ਸੀ।

ਗਿਰਧਰ ਸੁਆਮੀ ਦੇ ਮੁਕਾਬਲੇ ਵਧੇਰੇ ਦਿਲਚਸਪ ਵਿਅਕਤੀ ਸੀ। ਸੋਰਮਿਆ (ਅਸਲੀ ਨਾਂ ਸੋਨੂੰ) ਡੀਲ-ਡੌਲ ਵਿੱਚ ਭਾਰੀ-ਭਰਕਮ। ਬਸਤੀ ਦਾ ਉਪੱਦਰ ਨਾ ਕਰਨ ਵਾਲਾ ਜੀਵ। ਹਰ ਕਿਸੇ ਦੀ ਸਹਾਇਤਾ ਲਈ ਜਦੋਂ ਚਾਹੋ ਤਿਆਰ ਰਹਿੰਦਾ। ਮਾਲੀ ਹਾਲਤ ਠੀਕ ਨਹੀਂ ਸੀ। ਪਰ ਸਾਡੇ ਲੋਕਾਂ ਨਾਲ ਮਿਲਣ-ਜੁਲਣ ਵਿੱਚ ਗਿਰਧਰ ਵਾਂਗ ਕਦੀ ਕਤਰਾਂਦਾ ਨਹੀਂ ਸੀ। ਪਰ ਜੇ ਕੋਈ ਉਹਦਾ ਜ਼ਰਾ ਵੀ ਅਪਮਾਨ ਕਰਨ ਦਾ ਜਤਨ ਕਰੇ ਤਾਂ ਸਮਝੋ ਉਹਦੀ ਪਿਟਾਈ ਨਿਸਚਿਤ ਸੀ।

ਇਹਦੀ ਇਕ ਪੁਰਾਣੀ ਆਦਤ ਸੀ। ਏਧਰ ਮੰਦਰ ਵਿੱਚ ਕੀਰਤਨ ਭਜਨ ਹੋ ਰਿਹਾ ਹੁੰਦਾ, ਇਹ ਬਾਹਰ ਨਿਕਲ ਜਾਂਦਾ ਅਤੇ ਲੋਕਾਂ ਦੀਆਂ ਜੁੱਤੀਆਂ ਖਿੰਡਾ ਕੇ ਚਲਿਆ ਜਾਂਦਾ। ਕਿਸੇ ਨੂੰ ਪਤਾ ਨਾ ਲਗੇ ਇਹਦਾ ਖਿਆਲ ਉਹ ਜ਼ਰੂਰ ਰਖਦਾ। ਕੀਰਤਨ ਦੀ ਸਮਾਪਤੀ ਪਿਛੋਂ ਲੋਕ ਬਾਹਰ ਆਉਂਦੇ। ਜੁੱਤੀਆਂ ਬਦਲ ਜਾਂਦੀਆਂ। ਕੋਈ ਕਹਿੰਦਾ, ਇਹ ਸਾਡਾ ਨਹੀਂ, ਉਹ ਦੇਖੀਏ, ਇਹ ਵੀ ਨਹੀਂ, ਉਹ ਉਧਰ ਵਾਲਾ ਹੋਵੇਗਾ, ਆਦਿ ਖੁਸਰ-ਫੁਸਰ ਚਲਦੀ ਰਹਿੰਦੀ। ਆਖਰ ਤੰਗ ਆ ਕੇ ਸਾਰੇ ਇਹ ਕਹਿ ਕੇ ਤੁਰ ਜਾਂਦੇ ਕਿ ਕੱਲ ਸਵੇਰੇ ਆ ਕੇ ਲੱਭ ਲਵਾਂਗੇ। ਪਰ ਕੁਝ ਲੋਕਾਂ ਨੂੰ ਜੁਤੀਆਂ ਦੀ ਉੱਸੇ ਵੇਲੇ ਲੋੜ ਹੁੰਦੀ। ਉਹ ਠਹਿਰ ਜਾਂਦੇ। ਪਰ ਜਿਹੜੇ ਪੰਜ-ਦਸ ਲੋਕ ਨੀਂਦ ਕਾਰਣ ਕੀਰਤਨ ਅਧੂਰਾ ਛੱਡ ਕੇ ਚਲੇ ਗਏ ਸਨ, ਉਹਨਾਂ ਦੇ ਕਾਰਣ ਜੁੱਤੀਆਂ ਕਦੋਂ ਦੀਆਂ ਬਦਲ ਚੁੱਕੀਆਂ ਹੁੰਦੀਆਂ। ਤਾਂ ਦੱਸੋ

ਸਹੀ ਜੁੱਤੀਆਂ ਮਿਲਣੀਆਂ ਕਿਵੇਂ ਸੰਭਵ ਸਨ?

ਸ਼ਰਾਰਤ ਕਰਦੇ ਸਮੇਂ ਇੱਕ ਵਾਰ ਉਹ ਰੰਗੇ ਹੱਥੀਂ ਫੜਿਆ ਗਿਆ ਸੀ। ਉਦੋਂ ਤੋਂ ਲੋਕਾਂ ਨੇ ਉਹਨੂੰ ਸੋਰਮਿਆ ਕਹਿਣਾ ਸ਼ੁਰੂ ਕਰ ਦਿੱਤਾ ਸੀ।

ਉਹਦੀ ਇਹ ਪੁਰਾਣੀ ਆਦਤ ਹਾਲੇ ਤੀਕ ਜ਼ਾਰੀ ਸੀ।

ਇਹਦੀ ਇੱਕ ਹੋਰ ਆਦਤ ਸੀ। ਗਰਮੀਆਂ ਦੇ ਦਿਨਾਂ ਵਿੱਚ ਰਾਤ ਦੇ ਸਮੇਂ ਲੋਕ ਬਾਹਰ ਸੁੱਤੇ ਹੁੰਦੇ ਸਨ। ਸੋਰਮਿਆ ਗਲੀ-ਗਲੀ ਘੁੰਮਦਾ ਅਤੇ ਨੀਂਦ ਵਿੱਚ ਸੁੱਤੇ ਲੋਕਾਂ ਦੇ ਸੌਣ-ਢੰਗ ਨੂੰ ਦੇਖਦਾ ਅਤੇ ਆਪਣਾ ਮਨੋਰੰਜਨ ਕੀਤਾ ਕਰਦਾ ਸੀ।

ਬਚਪਨ ਵਿੱਚ ਇਸ ਸ਼ਰਾਰਤੀ ਮੁੰਡੇ ਨੇ ਆਪਣੇ ਅਧਿਆਪਕ ਉੱਤੇ ਸਲੇਟ ਮਾਰੀ ਸੀ ਅਤੇ ਸਕੂਲੋਂ ਭੱਜ ਗਿਆ ਸੀ। ਉਦੋਂ ਤੋਂ ਹੁਣ ਤੀਕ ਆਵਾਰਾਗਰਦੀ ਵਿੱਚ ਪਿਆ ਹੋਇਆ ਸੀ। ਉਂਜ ਸਕੂਲ ਦੇ ਸਾਰੇ ਮੁੰਡੇ ਆਵਾਰਗਰਦੀ ਕਰਦੇ ਹੀ ਰਹਿੰਦੇ ਸਨ। ਪਰ ਸੋਰਮਿਆ ਦੇ ਮਾਂ-ਪਿਉ ਨੂੰ ਲਗਦਾ ਕਿ ਗ਼ਰੀਬਾਂ ਦੇ ਮੁੰਡਿਆਂ ਨੂੰ ਅਜਿਹਾ ਨਹੀਂ ਕਰਨਾ ਚਾਹੀਦਾ।

ਵਿਆਹ ਕਰਵਾਉਣ ਦਾ ਇਹਦਾ ਮਨ ਜ਼ਰੂਰ ਸੀ ਪਰ ਇਹ ਅਜੇ ਤਕ ਸੰਭਵ ਨਹੀਂ ਹੋ ਸਕਿਆ ਸੀ। ਕਿਉਂਕਿ ਉਸ ਦੀ ਵੀ ਸ਼ਰਤ ਸੀ ਕਿ ਉਸ ਵੀ ਪਤਨੀ ਦੇਖਣ ਸੁਣਨ ਵਿਚ ਕਿਸੇ ਅਭਿਨੇਤਰੀ ਵਰਗੀ ਹੋਣੀ ਚਾਹੀਦੀ ਹੈ।

ਇਕ ਵਾਰ ਉਸ ਦੇ ਲਈ ਕੋਈ ਰਿਸ਼ਤਾ ਆਇਆ ਸੀ। ਕੁੜੀ ਦੇਖਣ ਦਾ ਪ੍ਰੋਗਰਾਮ ਸੀ। ਕੁੜੀ ਚਾਹ ਲੈ ਕੇ ਆਈ ਸੀ। ਉਹਨੂੰ ਦੇਖਦਿਆਂ ਹੀ ਇਹਨੇ ਜ਼ੋਰ-ਜ਼ੋਰ ਨਾਲ ਠਹਾਕੇ ਮਾਰਨੇ ਸ਼ੁਰੂ ਕਰ ਦਿੱਤੇ ਸਨ। ਆਵਾਜ਼ ਸੁਣ ਕੇ ਪਰਿਵਾਰ ਦੇ ਸਾਰੇ ਲੋਕ ਇਕੱਠੇ ਹੋ ਗਏ ਸਨ।

ਮੈਂ ਉਹਨੂੰ ਪੁੱਛਿਆ ਕਿ ਮੈਂ ਜੋ ਸੁਣਿਆ ਹੈ, ਕੀ ਇਹ ਸੱਚ ਹੈ? ਤਾਂ ਉਹਨੇ ਕਿਹਾ, ਤੈਨੂੰ ਮੇਰੇ ਪਿਤਾ ਜੀ ਨੇ ਜ਼ਰੂਰ ਦੱਸਿਆ ਹੋਵੇਗਾ। ਸਾਲੇ ਇਹ ਲੋਕ ਮੇਰੇ ਬਾਰੇ ਗ਼ਲਤ ਅਫਵਾਹਾਂ ਫੈਲਾਉਂਦੇ ਰਹਿੰਦੇ ਹਨ। ਹਾਂ, ਮੈਂ ਹੱਸਿਆ ਜ਼ਰੂਰ ਸਾਂ। ਤੂੰ ਹੀ ਦੱਸ, ਪਤਨੀ ਕਿਤੇ ਅਜਿਹੀ ਹੁੰਦੀ ਹੈ? ਯਾਰ, ਤੈਨੂੰ ਉਸ ਕੁੜੀ ਨੂੰ ਦੇਖਣਾ ਚਾਹੀਦਾ ਸੀ, ਮੈਂ ਪਾਗ਼ਲ ਥੋੜਾ ਹੀ ਹਾਂ ਕਿ ਉਂਜ ਹੀ ਹੱਸਦਾ ਰਹਾਂ। ਕੁੜੀ, ਬਿਲਕੁਲ ਪਹਿਲਵਾਨ ਹੀ ਸਮਝੋ। ਸ਼ਕਲ-ਸੂਰਤ ਏਨੀ ਭਿਆਨਕ ਕਿ ਮੈਂ ਆਪਣੇ-ਆਪ ਨੂੰ ਰੋਕ ਨਾ ਸਕਿਆ। ਇਹ ਕਹਿ ਕੇ ਉਹਨੇ ਫੇਰ ਠਹਾਕਾ ਮਾਰਿਆ।

ਸੋਰਮਿਆ ਹਮੇਸ਼ਾ ਵਧੀਆਂ ਤਰ੍ਹਾਂ ਨਾਲ ਪ੍ਰੈਸ ਕੀਤੇ ਕਪੜੇ ਪਾਉਂਦਾ ਸੀ। ਬਸਤੀ ਦੇ ਨਾਈ ਤੋਂ ਉਹ ਆਪਣੀ ਹਜਾਮਤ ਕਦੀ ਨਹੀਂ ਕਰਵਾਉਂਦਾ ਸੀ। ਸ਼ਹਿਰ ਜਾਣ ਵਾਲੇ ਕਿਸੇ ਟਰੱਕ ਜਾਂ ਕਾਰ ਰਾਹੀਂ ਨਜ਼ਦੀਕ ਦੇ ਕਿਸੇ ਸ਼ਹਿਰ ਚਲਿਆ ਜਾਂਦਾ ਅਤੇ ਇਹ ਕੰਮ ਕਰ ਆਉਂਦਾ।

ਇਹਨੂੰ ਫਿਲਮਾਂ ਦਾ ਬਹੁਤ ਸ਼ੌਕ ਸੀ। ਸ਼ਹਿਰਾਂ ਬਾਰੇ ਓੜਕ ਦੀ ਖਿੱਚ। ਉਹ ਕਹਿੰਦਾ ਸਾਨੂੰ ਤੇਰੇ ਵਾਂਗ ਪੰਜ-ਪੰਜ ਸਾਲਾਂ ਤਕ ਸ਼ਹਿਰਾਂ ਵਿੱਚ ਰਹਿਣ ਦਾ ਕਿਥੇ ਮੌਕਾ ਮਿਲਿਆ ਹੈ? ਇਸੇ ਲਈ ਜਦੋਂ ਦੋ ਦਿਨ ਵੀ ਸ਼ਹਿਰ ਵਿਚ ਰਹਿਣ ਲਈ ਮਿਲ ਜਾਣ, ਤਾਂ ਐਸ਼ ਕਿਉਂ ਨਾ ਕਰੀਏ? ਕਦੀ ਆਈਸ ਕ੍ਰੀਮ ਖਾ ਲਈ, ਕਦੀ ਫਲ ਵਗੈਰਾ ਖਾ ਲਏ। ਏਥੇ ਮੇਰੀ ਕਿਸਮਤ ਵਿੱਚ ਚਟਨੀ-ਰੋਟੀ ਤਾਂ ਹਮੇਸ਼ਾ ਲਈ ਲਿਖ ਰੱਖੀ ਹੈ। ਇਹਨਾਂ ਸ਼ਬਦਾਂ

ਵਿਚ ਪਿੰਡਾਂ ਪ੍ਰਤੀ ਉਹ ਆਪਣੇ ਘਿਰਣਾ ਦੇ ਭਾਵ ਨੂੰ ਪ੍ਰਗਟਾਉਂਦਾ ਸੀ।

ਸ਼ਹਿਰੋਂ ਮੁੜਦਿਆਂ ਉਹ ਕਦੀ ਸਾਨੂੰ ਬਾਲੂ ਦੀ ਦੁਕਾਨ ਉੱਤੇ ਮਿਲਦਾ ਤਾਂ ਕਹਿੰਦਾ, ਅੱਜ ਖਿਚੜੀ ਖਾ ਕੇ ਆਇਆ ਹਾਂ। ਤਿੰਨ-ਚਾਰ ਮਹੀਨਿਆਂ ਪਿਛੋਂ ਮੌਕਾ ਹੱਥ ਲੱਗਿਆ ਹੈ।

ਪਰ ਘਰ ਹੋਵੇ ਜਾਂ ਬਾਹਰ ਉਹਦੀਆਂ ਸ਼ਰਾਰਤਾਂ ਦੀ ਕੋਈ ਸੀਮਾ ਨਹੀਂ ਸੀ।

ਇੱਕ ਵਾਰ ਉਹਨੇ ਕਿਸੇ ਜਾਣ-ਪਛਾਣ ਵਾਲੇ ਨੂੰ ਚਾਹ ਉੱਤੇ ਘਰ ਸੱਦਿਆ ਸੀ। ਮਾਂ ਨੇ ਕਿਹਾ, ਘਰ ਵਿੱਚ ਖੰਡ ਨਹੀਂ ਹੈ। ਉਂਜ ਵੀ ਘਰ ਵਿੱਚ ਖੰਡ ਨਹੀਂ ਸੀ। ਮਹਿਮਾਨ ਨੂੰ ਬੈਠਣ ਲਈ ਕਹਿ ਕੇ ਸੋਰਮਿਆ ਬਾਹਰ ਚਲਿਆ ਗਿਆ ਸੀ। ਕਿਤੋਂ ਪੈਸੇ ਲਏ ਅਤੇ ਗੁੜ ਲੈ ਕੇ ਮੁੜ ਆਇਆ।

ਘਰ ਵਾਲਿਆਂ ਨੇ ਕਿਹਾ, ਏਨੇ ਗੁੜ ਨਾਲ ਤਾਂ ਸਿਰਫ ਚਾਹ ਦੀਆਂ ਦੋ ਪਿਆਲੀਆਂ ਬਣਗੀਆਂ, ਘਰ ਵਿੱਚ ਦਸ ਬੱਚੇ ਹਨ, ਕੀ ਉਹ ਮੂੰਹ ਦੇਖਦੇ ਰਹਿਣਗੇ?

ਛੋਟਾ ਘਰ। ਏਸ ਲਈ ਮਹਿਮਾਨਾਂ ਦੇ ਸਾਹਮਣੇ ਆਪਣੇ ਪਰਿਵਾਰ ਦਾ ਅਪਮਾਨ ਹੋ ਸਕਦਾ ਹੈ, ਏਨੀ ਕੁ ਗੱਲ ਸਮਝਣ ਦੀ ਬੁੱਧੀ ਸਾਡੇ ਕੋਲ ਨਹੀਂ ਸੀ।

ਉਹਨੇ ਕਿਹਾ, ਤੁਸੀਂ ਲੋਕ ਜਦੋਂ ਚਾਹ ਪੀਂਦੇ ਰਹਿੰਦੇ ਹੋ, ਮੇਰੇ ਵਾਸਤੇ ਕਦੀ ਕੱਢ ਕੇ ਰਖੀ ਹੈ? ਇਸ ਵਿਚਕਾਰ ਮਹਿਮਾਨ ਆਪ ਉਥੋਂ ਤੁਰ ਪਏ ਸਨ। ਸੋਰਮਿਆ ਦਾ ਕ੍ਰੋਧ ਹੋਰ ਤੇਜ਼ ਹੋ ਗਿਆ। ਗੁੱਸੇ ਵਿਚ ਆ ਕੇ ਉਸ ਸਾਰਾ ਗੁੜ ਖਾ ਲਿਆ ਅਤੇ ਲੱਤਾਂ ਮਾਰ-ਮਾਰ ਕੇ ਚੁਲ੍ਹਾ ਤੋੜ ਦਿੱਤਾ ਸੀ।

ਸੋਰਮਿਆ ਦੇ ਪਿਤਾ ਵੀ ਉਂਜ ਉੱਲੂ ਕਿਸਮ ਦੇ ਵਿਅਕਤੀ ਸਨ। ਉਹਨਾਂ ਆਪ ਇਹ ਕਿੱਸਾ ਸਾਨੂੰ ਸੁਣਾਇਆਂ ਸੀ। ਕਹਿਣ ਲੱਗੇ, ਇੱਕੋ ਵੇਲੇ ਇਕੱਠੇ ਪੰਜਾਹ ਕੇਲੇ ਖਾਣ ਵਾਲਾ ਸਾਡਾ ਗੰਦਾ ਸੋਰਮਿਆ।

ਸੋਰਮਿਆ ਨੇ ਕਿਹਾ ਸੀ, ਬਈ, ਪੰਜਾਹ ਦੀ ਕੀ ਗੱਲ ਕਰ ਰਹੇ ਹੋ? ਅਸੀਂ ਤਾਂ ਇਕੋ ਸਮੇਂ ਸੱਠ ਖਾ ਜਾਈਏ। ਪਰ ਪਿਤਾ ਜੀ ਸਾਡੇ ਬਾਰੇ ਬੜੀਆਂ ਗ਼ਲਤ-ਫਹਿਮੀਆਂ ਫੈਲਾਉਂਦੇ ਰਹਿੰਦੇ ਹਨ।

ਆਪਣੀ ਬੇਇੱਜ਼ਤੀ ਲਈ ਪਰਿਵਾਰ ਦੇ ਲੋਕ ਜਿਮੇਵਾਰ ਹਨ, ਇਹਨੂੰ ਉਹ ਹੁਣ ਪੂਰੀ ਤਰ੍ਹਾਂ ਜਾਣ ਗਿਆ ਸੀ। ਪਰ ਉਂਜ ਦੇਖਿਆ ਜਾਵੇ ਤਾਂ ਇਹਨਾਂ ਮਾਮਲਿਆਂ ਵਿੱਚ ਕਿਸੇ ਦੀ ਗ਼ਲਤੀ ਨਹੀਂ। ਸੋਰਮਿਆ ਉਂਜ ਵੀ ਮੂਰਖ ਕਿਸਮ ਦਾ ਆਦਮੀ ਸੀ। ਅਤੇ ਫੇਰ ਉਹਦੀ ਤਾਕਤ ਦੀ ਉਂਜ ਵੀ ਕੋਈ ਵਰਤੋਂ ਨਹੀਂ ਸੀ। ਇਕ ਵਾਰ ਤਾਂ ਇਹਨੇ ਦੂਜੇ ਪਿੰਡ ਦੇ ਕਿਸੇ ਭਲੇ ਬੰਦੇ ਨੂੰ ਚੋਰ ਸਮਝ ਕੇ ਖੂਬ ਕੁਟਿਆ ਸੀ।

ਫੇਰ ਵੀ ਲਖੂ ਸੇਠ ਨਾਲ ਇਹਦੀ ਖਾਸੀ ਬਣਦੀ ਹੈ।

ਇੱਕ ਵਾਰ ਲੱਖੂ ਸੇਠ ਕਿਸੇ ਵਪਾਰੀ ਤੋਂ ਪੈਸਾ ਵਸੂਲ ਕਰਨ ਦੇ ਇਰਾਦੇ ਨਾਲ ਇਹ ਸੋਚ ਕੇ ਕਿ ਚਲੋ ਹੱਟਾ-ਕੱਟਾ ਆਦਮੀ ਨਾਲ ਰਹੇ ਤਾਂ ਲਾਭ ਹੀ ਹੋਵੇਗਾ, ਸੋਰਮਿਆ ਨੂੰ ਆਪਣੇ ਨਾਲ ਲੈ ਲਿਆ। ਉਸ ਵਪਾਰੀ ਕੋਲ ਲਕਖੂ ਸੇਠ ਦਾ ਪੈਸਾ ਰੁਕਿਆ ਹੋਇਆ ਸੀ। ਵਪਾਰੀ ਦੀ ਸਥਿਤੀ ਵਾਸਤਵ ਵਿੱਚ ਬੜੀ ਖ਼ਰਾਬ ਚੱਲ ਰਹੀ ਹੈ। ਸੋਰਮਿਆ ਅਤੇ ਸੇਠ ਉਹਦੇ ਘਰ ਕਾਫੀ ਦੇਰ ਤੱਕ ਬੈਠੇ ਉਡੀਕਦੇ ਰਹੇ ਸਨ। ਪਤਾ ਲੱਗਿਆ ਕਿ ਵਪਾਰੀ ਕਿਧਰੇ ਬਾਹਰ ਗਿਆ ਹੋਇਆ ਸੀ ਏਸ ਲਈ ਇੰਤਜ਼ਾਰ ਕਰਨਾ ਜ਼ਰੂਰੀ ਸੀ। ਆਖ਼ਰ

ਨੌਕਰ ਨੇ ਮਾਲਕ ਦੇ ਆਉਣ ਦੀ ਖ਼ਬਰ ਦਿੱਤੀ ਅਤੇ ਇਹਨਾਂ ਲਈ ਪਾਣੀ ਲੈ ਆਇਆ। ਨੌਕਰ ਅੰਦਰ ਤੁਰ ਗਿਆ ਸੀ ਅਤੇ ਵਪਾਰੀ ਅੰਦਰ ਦਾਖ਼ਲ ਹੋਇਆਂ ਸੀ। ਉਹਦਾ ਸਿਰ ਮੁੰਨਿਆ ਹੋਇਆ ਸੀ। ਸੋਰਮਿਆ ਨੇ ਵਪਾਰੀ ਦੀ ਇਹ ਰੂਪ-ਰੇਖਾ ਦੇਖੀ ਅਤੇ ਆਪਣੇ ਆਪ ਨੂੰ ਰੋਕ ਨਹੀਂ ਸਕਿਆ, ਉਹ ਜ਼ੋਰ-ਜ਼ੋਰ ਨਾਲ ਹੱਸਣ ਲੱਗ ਪਿਆ। ਇਸ ਸਮੇਂ ਉਹ ਪਾਣੀ ਪੀ ਰਿਹਾ ਸੀ। ਜ਼ੋਰ-ਜ਼ੋਰ ਨਾਲ ਹਸਦੇ ਰਹਿਣ, ਕਾਰਣ ਪਾਣੀ ਉਹਦੇ ਨੱਕ ਅਤੇ ਮੂੰਹ ਵਿੱਚੋਂ ਨਿਕਲਣ ਲੱਗਾ ਸੀ। ਸਾਹ ਲੈਣ ਵਿੱਚ ਪਰੇਸ਼ਾਨੀ ਹੋਣ ਲਗੀ ਅਤੇ ਘਬਰਾਹਟ ਜਿਹੀ ਹੋਣ ਲੱਗ ਪਈ ਸੀ। ਘਰ ਵਾਲੇ ਭੱਜੇ ਭੱਜੇ ਆਏ ਅਤੇ ਪੁੱਛ-ਗਿੱਛ ਕਰਨ ਲੱਗੇ, ਤੈਨੂੰ ਕੀ ਹੋਇਆ?

ਕੁਝ ਦਿਨਾਂ ਪਿਛੋਂ ਸੋਰਮਿਆ ਨੇ ਸਾਨੂੰ ਇਸ ਹਾਦਸੇ ਦਾ ਜੋ ਕਾਰਣ ਦੱਸਿਆ ਸੀ ਬੜਾ ਮੌਲਿਕ ਕਾਰਣ ਸੀ। ਕਹਿਣ ਲੱਗਾ, ਅਸੀਂ ਲੋਕ ਉਹਦੇ ਘਰ ਇੰਤਜ਼ਾਰ ਵਿੱਚ ਬੈਠੇ ਬੈਠੇ ਥਕ ਗਏ ਸਾਂ। ਅਤੇ ਜਦੋਂ ਉਹ ਆਇਆ ਤਾਂ ਆਪਣਾ ਸਿਰ ਮੁਨਾ ਕੇ ਕਿਸੇ ਗਰੀਬ ਵਾਂਗ ਦਰਵਾਜ਼ੇ ਤੇ ਖੜਾ ਸੀ। ਹੁਣ ਦੱਸੋ ਏਸ ਤਰ੍ਹਾਂ ਦਾ ਆਦਮੀ ਲਖੂ ਸੇਠ ਨੂੰ ਪੈਸੇ ਦੇਣ ਵਾਲਾ ਸੀ?

ਲਖੂ ਸੇਠ ਨੇ ਕਿਹਾ, ਅੱਗੇ ਨੂੰ ਸੋਰਮਿਆ ਨੂੰ ਕਿਸੇ ਮਹੱਤਵਪੂਰਨ ਕੰਮ ਲਈ ਨਾਲ ਲਿਜਾਣਾ ਝੂਠ ਮਾਰਨ ਦੇ ਬਰਾਬਰ ਹੈ।

ਉਹ ਜਦੋਂ ਉਦਾਸ ਹੋ ਜਾਂਦਾ ਤਾਂ ਸ਼ਹਿਰ ਜਾਣ ਵਾਲੇ ਕਿਸੇ ਟਰੱਕ ਜਾ ਕਾਰ ਨੂੰ ਫੜ ਲੈਂਦਾ ਅਤੇ ਸ਼ਹਿਰ ਚਲਿਆ ਜਾਂਦਾ। ਉਥੇ ਫੇਰ ਇਤਰ ਖਰੀਦਿਆ ਜਾਂਦਾ। ਵਾਲ ਬਣਵਾਏ ਜਾਂਦੇ। ਜੁੱਤੀਆਂ ਉੱਤੇ ਪਾਲਸ਼ ਕਰਵਾਈ ਜਾਂਦੀ। ਹੋਟਲ ਵਿਚ ਬਹਿ ਕੇ ਵੇਟਰਾਂ ਉੱਤੇ ਰੋਅਬ ਝਾੜਨ ਵਿੱਚ ਸੁਆਦ ਲਿਆ ਜਾਂਦਾ, ਫੇਰ ਉੱਚੇ ਦਰਜੇ ਦੇ ਟਿਕਟਾਂ ਉੱਤੇ ਫਿਲਮ ਦੇਖ ਲੈਂਦਾ ਸੀ। ਅਤੇ ਮਜ਼ੇ ਦੀ ਗੱਲ ਇਹ ਹੈ ਕਿ ਆਪਣੇ ਸਾਰੇ ਕਾਰਨਾਮਿਆਂ ਨੂੰ ਮਿਰਚ-ਮਸਾਲਾ ਲਾ ਕੇ ਸਾਨੂੰ ਸੁਣਾਉਂਦਾ। ਸਾਨੂੰ ਇਹ ਸਭ ਦੱਸਣ ਦਾ ਕੁਲ ਮਤਲਬ ਏਨਾ ਹੀ ਹੁੰਦਾ ਕਿ ਅਸੀਂ ਸਮਝੀਏ ਕਿ ਉਹ ਨਿਰਾ ਉਜੱਡ ਨਹੀਂ ਹੈ ਅਤੇ ਸ਼ਹਿਰ ਵਿੱਚ ਐਸ਼ ਕਰ ਸਕਦਾ ਹੈ।

ਇਹ ਸ੍ਰੀਮਾਨ ਜੀ ਦਿਮਾਗ਼ ਦੇ ਇੱਕਦਮ ਗਰਮ ਹਨ, ਪਰਿਵਾਰ ਦੇ ਕਿਸੇ ਵੀ ਆਦਮੀ ਦੀ ਗੱਲ ਸਹਿ ਨਹੀਂ ਸਕਦੇ। ਕਦੀ-ਕਦੀ ਆਪਣੇ ਵੱਡੇ ਭਰਾ ਅਤੇ ਪਿਉ ਉੱਤੇ ਹੱਥ ਚੁਕਦਿਆਂ ਉਹਨੂੰ ਸੰਕੋਚ ਨਹੀਂ ਹੁੰਦਾ ਸੀ। ਕਦੀ ਇਹਦੇ ਘਰ ਤੋਂ ਰੋਣ-ਧੋਣ ਦੀਆਂ ਆਵਾਜ਼ਾਂ ਆਉਂਦੀਆਂ ਤਾਂ ਲੋਕ ਸਮਝ ਜਾਂਦੇ ਕਿ ਸੋਰਮਿਆ ਨੇ ਅੱਜ ਜ਼ਰੂਰ ਪੰਜਾਹ ਰੁਪਏ ਮੰਗੇ ਹੋਣਗੇ।

ਇਹਨੂੰ ਇਕੱਠੇ ਪੰਜਾਹ ਹੀ ਚਾਹੀਦੇ ਹੁੰਦੇ ਹਨ। ਇਕ ਵਾਰ ਐਨੇ ਮਿਲ ਜਾਣ ਫੇਰ ਚਾਰ ਪੰਜ ਮਹੀਨੇ ਝੰਝਟ ਨਹੀਂ। ਅਤੇ ਫੇਰ ਇੱਕ ਰੁਪਿਆ ਮੰਗੋ ਜਾਂ ਪੰਜਾਹ, ਝਗੜਾ ਤਾਂ ਹੁੰਦਾ ਹੀ ਹੈ। ਏਸ ਲਈ ਉਹ ਇਕੱਠੇ ਪੰਜਾਹ ਮੰਗ ਲੈਂਦਾ ਹੈ।

ਇਕ ਦਿਨ ਪਿਤਾ ਜੀ ਨੇ ਕਿਹਾ, ਤੂੰ ਮੇਰੀ ਜਾਨ ਵੀ ਲੈ ਲਵੀਂ, ਅੱਜ ਤੈਨੂੰ ਪੰਜਾਹ ਰੁਪਏ ਨਹੀਂ ਮਿਲਣਗੇ।

ਤਾਂ ਉਹਨੇ ਕਿਹਾ, ਠੀਕ ਹੈ, ਮੈਂ ਤੁਹਾਡੀ ਜਾਨ ਹੀ ਲਵਾਂਗਾ।

ਤਾਂ ਪਿਤਾ ਨੇ ਫੌਰਨ ਪੈਸੇ ਕੱਢ ਕੇ ਦੇ ਦਿੱਤੇ।

ਉਂਜ ਪਰਿਵਾਰ ਵਾਲਿਆਂ ਨੂੰ ਇਸ ਵਿੱਚ ਮਜ਼ਾ ਆਉਂਦਾ ਹੈ। ਉਹਨੂੰ ਇਸ ਗੱਲ ਦਾ ਪਤਾ ਹੁੰਦਾ ਹੈ ਕਿ ਉਹਨੂੰ ਪੈਸਾ ਦੇਣਾ ਹੀ ਪਵੇਗਾ। ਪਰ ਫੇਰ ਵੀ ਇਹ ਲੋਕ ਝਗੜਾ ਕਰਦੇ ਹੀ ਰਹਿੰਦੇ ਹਨ।

ਇੱਕ ਵਾਰ ਉਹਦਾ ਭਰਾ ਕਿਧਰੇ ਗੁਆਚ ਗਿਆ ਸੀ। ਸਾਰੀ ਬਸਤੀ ਛਾਣ ਸੁਟੀ ਪਰ ਉਹਦਾ ਪਤਾ ਨਹੀਂ ਚਲ ਸਕਿਆ, ਕਿਉਂਕਿ ਉਹ ਆਪਣੇ ਘਰ ਵਿੱਚ ਹੀ ਛੁਪਿਆ ਬੈਠਾ ਸੀ।

ਤਾਂ ਸੋਰਮਿਆ ਨੇ ਦੋ-ਚਾਰ ਗੁਆਂਢੀਆਂ ਨੂੰ ਸੱਦਿਆ ਅਤੇ ਉਹਨਾਂ ਨੂੰ ਕਿਹਾ, ਦੇਖੋ, ਮੇਰੇ ਵਰਗੇ ਆਦਮੀ ਨੂੰ ਚਾਰ-ਪੰਜ ਮਹੀਨਿਆਂ ਵਿੱਚ ਇੱਕ ਵਾਰ ਪੰਜਾਹ ਰੁਪਏ ਦੇਣਾ ਇਹਨਾਂ ਨੂੰ ਅਖਰਦਾ ਹੈ। ਮੈਂ ਤੁਹਾਡੇ ਲੋਕਾਂ ਦੀ ਗਵਾਹੀ ਨਾਲ ਇਸ ਪੇਟੀ ਨੂੰ ਤੋੜ ਕੇ ਸਿਰਫ ਪੰਜਾਹ ਰੁਪਏ ਕੱਢ ਲੈਂਦਾ ਹਾਂ। ਮੈਨੂੰ ਜ਼ਿਆਦਾ ਨਹੀਂ ਚਾਹੀਦੇ। ਪਰ ਤੁਸੀਂ ਦੇਖਿਉ, ਇਹ ਲੋਕ ਜ਼ਰੂਰ ਕਹਿਣਗੇ ਕਿ ਮੈਂ ਸੌ ਕੱਢੇ ਹਨ। ਅਤੇ ਤੁਸੀਂ ਲੋਕ ਵੀ ਮੂਰਖਾਂ ਵਾਂਗ ਉਹਨਾਂ ਦੀ ਹਾਂ ਵਿੱਚ ਹਾਂ ਮਿਲਾਉਂਦੇ ਰਹਿੰਦੇ ਹੋ, ਏਸ ਲਈ ਮੈਂ ਅੱਜ ਤੁਹਾਨੂੰ ਏਥੇ ਸੱਦਿਆ ਹੈ।

ਤਾਂ ਉਹਨੇ ਪੇਟੀ ਦੇ ਪਿਛਲੇ ਹਿੱਸੇ ਤੋਂ ਢੱਕਣ ਨੂੰ ਉਖਾੜ ਦਿੱਤਾ ਅਤੇ ਉਹਦੇ ਵਿਚੋਂ ਸਿਰਫ ਪੰਜਾਹ ਰੁਪਏ ਕੱਢ ਲਏ।

ਉਂਜ ਘਰ ਦੀ ਨਿਰੰਤਰ ਕਿਹਾ ਸੁਣੀ ਤੋਂ ਨਾ ਤਾਂ ਇਹ ਅੱਕਿਆ ਸੀ ਅਤੇ ਨਾ ਘਰ ਵਾਲੇ ਇਸ ਤੋਂ ਅੱਕੇ ਸਨ। ਕਿਉਂਕਿ ਫਸਲ ਦੇ ਚਾਰ ਮਹੀਨਿਆਂ ਵਿੱਚ ਚਾਰ ਆਦਮੀਆਂ ਦਾ ਕੰਮ ਉਹ ਇਕੱਲਾ ਕਰ ਲੈਂਦਾ ਸੀ। ਪਰ ਇਸ ਪਿਛੋਂ ਘਰ ਵਿੱਚ ਝਗੜਾ ਸ਼ੁਰੂ ਹੋ ਜਾਂਦਾ।

ਇੱਕ ਵਾਰ ਕਿਸੇ ਨੇ ਉਹਦੇ ਨਾਲ ਇਕਰਾਰ ਕੀਤਾ ਸੀ ਕਿ ਉਹਨੂੰ ਉਹ ਐਸ.ਟੀ. ਵਿਚ ਕੰਡਕਟਰ ਦੀ ਨੌਕਰੀ ਦੁਆ ਦੇਵੇਗਾ। ਸੋਰਮਿਆ ਨੂੰ ਲੱਗਿਆ ਕਿ ਏਸ ਬਹਾਨੇ ਸ਼ਹਿਰ ਵਿੱਚ ਰਹਿਣਾ ਮਿਲੇਗਾ। ਏਸ ਲਈ ਉਹਨੇ ਕੁੱਟ-ਮਾਰ ਕਰਕੇ ਘਰ ਵਾਲਿਆਂ ਤੋਂ ਦੋ ਸੌ ਰੁਪਏ ਲਏ ਅਤੇ ਧੁਲੀਆ ਜਾ ਕੇ ਇੰਟਰਵੀਊ ਦੇ ਆਇਆ ਸੀ। ਖੁਸ਼ ਸੀ। ਸੋਚਿਆ ਹੋਵੇਗਾ, ਨੌਕਰੀ ਪੱਕੀ ਹੈ। ਦੋ ਮਹੀਨੇ ਲੰਘ ਗਏ। ਪਰ ਉਧਰੋਂ ਕੋਈ ਸੂਚਨਾ ਨਹੀਂ ਆਈ ਸੀ। ਤਾਂ ਸੋਰਮਿਆ ਨੇ ਉਸ ਆਦਮੀ ਨੂੰ ਚਿੱਠੀ ਲਿਖੀ ਅਤੇ ਪੁੱਛਿਆ ਕਿ ਤੁਹਾਨੂੰ ਨੌਕਰੀ ਲਈ ਜਿਹੜੇ ਸੌ ਰੁਪਏ ਦਿੱਤੇ ਸਨ, ਉਹ ਫਾਲਤੂ ਤਾਂ ਨਹੀਂ ਸਨ। ਉਸ ਆਦਮੀ ਨੂੰ ਗੁੱਸਾ ਆਇਆ। ਉਹਨੇ ਉੱਤਰ ਦਿੱਤਾ। ਲਿਖਿਆ ਕਿ ਗਧੇ ਤੈਨੂੰ ਮੈਂ ਹੁਣ ਤੀਕ ਦੋ ਚਿੱਠੀਆਂ ਲਿਖ ਚੁੱਕਾਂ ਹਾਂ। ਮੇਰੇ ਇੱਕ ਵੀ ਪੱਤਰ ਦਾ ਜਵਾਬ ਨਹੀਂ ਮਿਲਿਆ। ਇਸ ਤੋਂ ਅੱਗੇ ਨੌਕਰੀ ਦੀ ਆਸ ਨਾ ਰੱਖਣਾ। ਤਾਂ ਫੇਰ ਘਰ ਵਿੱਚ ਕੁੱਟ-ਮਾਰ ਸ਼ੁਰੂ ਹੋਈ ਸੀ।

ਉਹਦੇ ਭਰਾ ਨੇ ਕਿਹਾ, ਤੇਰੀਆਂ ਚਿੱਠੀਆਂ ਸੰਭਾਲ ਕੇ ਰੱਖਣ ਲਈ ਕੀ ਅਸੀਂ ਤੇਰੇ ਨੌਕਰ ਹਾਂ? ਸੋਰਮਿਆ ਨੇ ਸਾਨੂੰ ਕਿਹਾ, ਸਾਲੇ ਸਾਰੇ ਦੇ ਸਾਰੇ ਮੇਰੀ ਬੁਰਾਈ ਚਾਹੁੰਦੇ ਹਨ। ਤੁਸੀਂ ਹੀ ਸੋਚੋ ਧੁਲੀਆ ਵਾਲੇ ਸ੍ਰੀਮਾਨ ਨੂੰ ਕਿੰਨਾ ਬੁਰਾ ਲੱਗਿਆ ਹੋਵੇਗਾ?

ਸੋਰਮਿਆ ਦੇ ਪਿਤਾ ਜੀ ਨੇ ਦੂਜੇ ਪਿੰਡ ਦੇ ਕਿਸੇ ਜਾਣੇ-ਪਛਾਣੇ ਬੰਦੇ ਨੂੰ ਕੁਝ ਪੈਸਾ

ਉਧਾਰ ਦਿੱਤਾ ਸੀ। ਪਰ ਉਹਨਾਂ ਨੇ ਉਹਨੂੰ ਖ਼ਬਰਦਾਰ ਕਰ ਦਿੱਤਾ ਸੀ ਕਿ ਪੈਸਾ ਜਦੋਂ ਚਾਹੇ ਮੋੜ ਦੇਵੇ ਪਰ ਸੋਰਮਿਆ ਨੂੰ ਨਾ ਦੇਣਾ।

ਸੋਰਮਿਆ ਨੂੰ ਇਹਦਾ ਪਤਾ ਲੱਗ ਗਿਆ ਸੀ। ਉਹਨੇ ਕਿਹਾ, ਮੈਨੂੰ ਇਹਨਾਂ ਲੋਕਾਂ ਦਾ ਪੈਸਾ ਨਹੀਂ ਚਾਹੀਦਾ। ਪਰ ਮੈਂ ਜ਼ਰੂਰ ਦੇਖ ਲਵਾਂਗਾ ਕਿ ਉਹ ਆਦਮੀ ਪੈਸਾ ਮੈਨੂੰ ਕਿਵੇਂ ਨਹੀਂ ਦਿੰਦਾ?

ਉਦੋਂ ਤੋਂ ਸੋਰਮਿਆ ਉਸ ਆਦਮੀ ਕੋਲ ਨਿਰੰਤਰ ਜਾਂਦਾ ਰਿਹਾ ਅਤੇ ਉਸ ਤੋਂ ਪੈਸਾ ਮੰਗਦਾ ਰਿਹਾ ਸੀ।

ਉਹ ਆਦਮੀ ਤੰਗ ਆ ਗਿਆ। ਉਹਨੇ ਸੋਚਿਆ, ਇਹਨਾਂ ਤੇ ਪੈਸਾ ਲੈ ਕੇ ਕਿੱਥੇ ਮੁਸੀਬਤ ਮੁੱਲ ਲੈ ਲਈ? ਏਸ ਲਈ ਉਹਨੇ ਫੌਰਨ ਪ੍ਰਬੰਧ ਕਰਕੇ ਪੈਸਾ ਸੋਰਮਿਆ ਦੇ ਘਰ ਭੇਜ ਦਿੱਤਾ ਅਤੇ ਸੋਰਮਿਆ ਦੇ ਘਰ ਚਿੱਠੀ ਲਿਖੀ ਕਿ ਮੈਂ ਕਿਧਰੇ ਭੱਜ ਤਾਂ ਨਹੀਂ ਜਾਣਾ ਸੀ।

ਘਰ ਵਾਲਿਆਂ ਨੂੰ ਬੜੀ ਹੈਰਾਨੀ ਹੋਈ। ਆਖਰ ਸਾਰਾ ਮਾਮਲਾ ਆਪ ਸੋਰਮਿਆ ਨੇ ਆਪਣੇ ਪਿਤਾ ਜੀ ਨੂੰ ਦੱਸ ਦਿੱਤਾ ਸੀ।

ਸੋਰਮਿਆ ਫੇਰ ਜਦੋਂ ਉਸ ਆਦਮੀ ਦੇ ਘਰ ਗਿਆ ਸੀ, ਉਹਨੇ ਕਿਹਾ, ਪੈਸੇ ਤੁਹਾਡੇ ਘਰ ਭੇਜ ਦਿੱਤੇ ਹਨ। ਜੇ ਫੇਰ ਕਦੀ ਸਾਡੀ ਧੌਣ ਉੱਤੇ ਪੈਰ ਰੱਖਿਆ ਤਾਂ ਦੇਖ ਲੈਣਾ।

ਸੋਰਮਿਆ ਨੇ ਕਿਹਾ, ਤੁਸੀਂ ਲੋਕਾਂ ਨੇ ਭਾਰੀ ਭੁੱਲ ਕੀਤੀ ਹੈ, ਪੈਸਾ ਕੇਵਲ ਮੈਨੂੰ ਹੀ ਦੇਣਾ ਚਾਹੀਦਾ ਸੀ। ਮੈਂ ਏਸ ਵਾਰ ਸੋਚਿਆ ਸੀ ਕਿ ਸਾਰਾ ਪੈਸਾ ਬਿਨਾਂ ਖਰਚ ਕੀਤਿਆਂ ਘਰ ਵਾਲਿਆਂ ਨੂੰ ਹੀ ਦੇਵਾਂਗਾ।

ਸੋਰਮਿਆ ਨੂੰ ਕਾਫੀ ਦੁੱਖ ਹੋਇਆ ਸੀ। ਉਹਨੇ ਆਪ ਸਾਰੀਆਂ ਗੱਲਾਂ ਘਰ ਵਾਲਿਆਂ ਨੂੰ ਦੱਸੀਆਂ ਸਨ। ਘਰ ਵਾਲਿਆਂ ਨੇ ਉਹਨੂੰ ਕਿਹਾ, ਤੂੰ ਅਜਿਹਾ ਪੁੱਤਰ ਏਂ ਜੀਹਨੇ ਘਰ ਦੀ ਇੱਜ਼ਤ ਨੂੰ ਮਿੱਟੀ ਵਿੱਚ ਮਿਲਾ ਦਿੱਤਾ ਹੈ।

ਉਹਨੇ ਉੱਤਰ ਦਿੱਤਾ, ਤੁਹਾਡੇ ਲੋਕਾਂ ਦੀ ਇੱਜ਼ਤ ਹੈ ਹੀ ਕਿੱਥੇ? ਹਾਂ, ਮੇਰੀ ਜੋ ਵੀ ਇੱਜ਼ਤ ਲੋਕ ਕਰਿਆ ਕਰਦੇ ਸਨ, ਉਹਨੂੰ ਤੁਸੀਂ ਲੋਕਾਂ ਨੇ ਮਿੱਟੀ ਵਿੱਚ ਮਿਲਾ ਦਿੱਤਾ।

ਸਾਨੂੰ ਮਿੱਤਰਾਂ ਨੂੰ ਉਹਨੇ ਕਿਹਾ, ਤੁਸੀਂ ਹੀ ਦੱਸੋ ਉਸ ਆਦਮੀ ਨੂੰ ਕਿੰਨਾ ਬੁਰਾ ਲੱਗਿਆ ਹੋਵੇਗਾ ਜਿਹੜਾ ਮੈਂ ਉਹਦੇ ਘਰ ਬਾਰ-ਬਾਰ ਪੈਸਾ ਮੰਗਣ ਲਈ ਚੱਕਰ ਲਾਇਆ ਕਰਦਾ ਸਾਂ। ਮੇਰੀ ਸਮਝ ਵਿੱਚ ਨਹੀਂ ਆਉਂਦਾ ਕਿ ਘਰ ਵਾਲਿਆਂ ਨਾਲ ਆਖ਼ਰ ਮੈਂ ਕਿੰਜ ਪੇਸ਼ ਆਵਾਂ?

ਜਦੋਂ ਸਾਡਾ ਕਿਤੇ ਹੋਰ ਮਨ ਨਹੀਂ ਲਗਦਾ, ਸੋਰਮਿਆ ਨਾਲ ਸਾਨੂੰ ਚੰਗਾ ਲਗਦਾ ਹੈ, ਪਰ ਗਿਰਧਰ ਸੁਆਮੀ ਨੂੰ ਸੋਰਮਿਆ ਦਾ ਸਾਥ ਬਹੁਤਾ ਪਸੰਦ ਨਹੀਂ ਹੈ। ਗਿਰਧਰ ਕਹਿੰਦਾ ਹੈ, ਇਹ ਆਦਮੀ ਬਿਲਕੁਲ ਨਿਕੰਮਾ ਹੈ। ਇਹ ਕੁਝ ਨਹੀਂ ਕਰ ਸਕਦਾ। ਕਿਉਂਕਿ ਇਹਨੂੰ ਹੁਣ ਵੀ ਆਪਣੇ ਘਰ ਪ੍ਰਤੀ ਲਗਾਵ ਹੈ।

ਗਿਰਧਰ ਨੂੰ ਜਿਥੇ ਜਾਣ ਵਿੱਚ ਬਹੁਤ ਖੁਸ਼ੀ ਹੁੰਦੀ ਸੀ, ਉਹ ਥਾਂ ਸੀ ਚਕ੍ਰਧਰ ਮਾਸਟਰ ਦਾ ਘਰ। ਸਾਡੇ ਵਿਚੋਂ ਕੋਈ ਵੀ ਇਸ ਮਾਸਟਰ ਨੂੰ ਨਹੀਂ ਚਾਹੁੰਦਾ ਸੀ। ਕਦੀ ਅਸੀਂ ਲੋਕ ਚਕ੍ਰਧਰ ਮਾਸਟਰ ਦੇ ਘਰ ਜਾਂਦੇ ਅਤੇ ਸੀਟ ਉੱਤੇ ਬੈਠਣ ਵਾਲੇ ਹੀ ਹੁੰਦੇ ਕਿ ਉਹ ਕਹਿੰਦਾ, ਤੁਸੀਂ ਪਤਾ ਨਹੀਂ ਕਿੱਥੇ-ਕਿੱਥੇ ਜ਼ਮੀਨ ਉੱਤੇ ਬੈਠਦੇ ਰਹਿੰਦੇ ਹੋ, ਮੇਰੀ ਚਾਦਰ

ਗੰਦੀ ਕਰ ਦਿਉਗੇ। ਇਹ ਕਪੜਾ ਵਿਛਾ ਲਉ, ਫੇਰ ਬੈਠਿਉ।

ਜਾਂ ਕਦੀ ਪਾਣੀ ਪੀਣ ਲਈ ਕੋਈ ਭਾਂਡਾ ਚੁੱਕਿਆ ਨਹੀਂ ਕਿ ਉਹ ਕਹਿਣ ਲਗਦੇ, ਉਹਨੂੰ ਹੱਥ ਨਾ ਲਾਇਉ। ਉਹ ਮੇਰੇ ਵਾਸਤੇ ਵੱਖਰਾ ਰੱਖਿਆ ਹੋਇਆ ਹੈ। ਦੂਜਾ ਲੈ ਲਵੋ।

ਹੁਣ ਦੱਸੋ ਅਜਿਹੇ ਆਦਮੀ ਦੇ ਘਰ ਕੌਣ ਜਾਣਾ ਪਸੰਦ ਕਰੇਗਾ।

ਪਰ ਗਿਰਧਰ ਉੱਥੇ ਘੰਟਿਆ ਬੱਧੀ ਬੈਠਾ ਰਹਿੰਦਾ ਹੈ। ਏਸੇ ਸਫਾਈ ਦੇ ਚੱਕਰ ਕਾਰਣ ਮਾਸਟਰ ਦਾ ਆਪਣੀ ਪਤਨੀ ਨਾਲ ਇੱਕ ਵਾਰ ਝਗੜਾ ਹੋ ਗਿਆ ਸੀ। ਉਦੋਂ ਤੋਂ ਉਹ ਮਾਸਟਰ ਨੂੰ ਛੱਡ ਕੇ ਚਲੀ ਗਈ ਸੀ।

ਇਹ ਸ੍ਰੀਮਾਨ ਬੋਲੇ ਸਨ, ਏਸ ਲਈ ਕਿਸੇ ਨਾਲ ਬਹੁਤੀਆਂ ਗੱਲਾਂ ਕਰਨ ਨੂੰ ਟਾਲਦੇ ਰਹਿੰਦੇ ਸਨ। ਉਧਰ ਉਹਦੇ ਤਿੰਨੋਂ ਭਰਾ ਮੁੰਬਈ ਵਿੱਚ ਕਿਤੇ ਨੌਕਰੀ ਕਰਦੇ ਹਨ। ਇਹਦੇ ਪਿਤਾ ਜੀ ਬਚਪਨ ਵਿੱਚ ਹੀ ਮਰ ਗਏ ਸਨ। ਵੱਡੇ ਭਰਾ ਨੇ ਤਿੰਨਾਂ-ਚਾਰਾਂ ਭੈਣਾਂ ਦੀਆਂ ਸ਼ਾਦੀਆਂ ਕਰਵਾ ਦਿੱਤੀਆਂ। ਇਹ ਸੋਚ ਕੇ ਹੁਣ ਫਰਜ਼ ਪੂਰਾ ਹੋ ਗਿਆ ਹੈ, ਉਹਨੇ ਮੁੰਬਈ ਦਾ ਰਾਹ ਫੜ ਲਿਆ ਸੀ। ਹੁਣ ਬਚੇ ਹੋਰ ਤਿੰਨ ਜਿਹੜੇ ਮਾਸਟਰ ਨਾਲ ਹਮੇਸ਼ਾ ਝਗੜਾ ਕਰਦੇ ਰਹਿੰਦੇ ਸਨ।

ਏਨੇ ਉੱਤੇ ਵੀ ਮਾਂ ਨੂੰ ਆਪਣੇ ਵੱਡੇ ਪੁੱਤਰ ਨਾਲ ਬਹੁਤ ਜ਼ਿਆਦਾ ਲਗਾਵ ਸੀ। ਉਹ ਕਹਿੰਦੀ ਸੀ, ਪਤੀ ਮਰ ਗਿਆ। ਪਰ ਉਹਦੇ ਪਿਛੋਂ ਵੱਡੇ ਨੇ ਪਿਉ ਦੀ ਸਾਰੀ ਜ਼ਿੰਮੇਵਾਰੀ ਸੰਭਾਲ ਲਈ ਅਤੇ ਫਰਜ਼ ਪੂਰਾ ਕੀਤਾ।

ਤਾਂ ਛੋਟੇ ਤਿੰਨੋਂ ਕਹਿੰਦੇ, ਵਿਆਹ ਉਂਜ ਹੀ ਥੋੜਾ ਹੋ ਗਏ। ਸਾਰੇ ਖੇਤ ਉਹਨੇ ਵੇਚ ਦਿੱਤੇ ਅਤੇ ਸਾਡੇ ਲਈ ਸਿਰਫ ਉਸ ਮਕਾਨ ਨੂੰ ਛੱਡ ਕੇ ਆਪ ਬੰਬਈ ਚਲਿਆ ਗਿਆ ਹੈ। ਬਸ ਘਰ ਦੀ ਦੇਖ-ਭਾਲ ਕਰਦੇ ਰਹੋ।

ਕੁਝ ਦਿਨਾਂ ਪਿਛੋਂ ਦੂਜਾ ਭਰਾ ਵੀ ਮੁਬੰਈ ਚਲਿਆ ਗਿਆ ਸੀ। ਸ਼ੁਰੂ ਵਿੱਚ ਕੁਝ ਦਿਨ ਉਹ ਛੋਟੇ ਭਰਾਵਾਂ ਦੀ ਫੀਸ ਲਈ ਪੰਜ-ਦਸ ਰੁਪਏ ਮਾਹਵਾਰ ਭੇਜਦਾ ਰਿਹਾ ਸੀ। ਕੁਝ ਦਿਨਾਂ ਪਿਛੋਂ ਪੈਸਾ ਭੇਜਣਾ ਬੰਦਾ ਹੋ ਗਿਆ ਤਾਂ ਉਹ ਦੋਵੇਂ ਉਹਨੂੰ ਕੋਸਣ ਲੱਗ ਪਏ ਸਨ। ਹੁਣ ਲੜਨ ਲਈ ਨਿਸ਼ਾਨਾ ਬਣਿਆ ਸੀ ਚਕ੍ਰਧਰ ਮਾਸਟਰ ਅਤੇ ਇਹਨਾਂ ਸਾਰਿਆਂ ਦੀਆਂ ਗੱਲਾਂ ਸੁਣਨ ਲਈ ਬਚੀ ਸੀ ਇਕੱਲੀ ਮਾਂ ।

ਜਵਾਬ ਵਿੱਚ ਚਕ੍ਰਧਰ ਆਪਣੇ ਭਰਾਵਾਂ ਨੂੰ ਮਾਂ-ਭੈਣ ਦੀਆਂ ਗਾਲ੍ਹਾਂ ਕਢਦਾ ਰਹਿੰਦਾ ਹੈ। ਤਾਂ ਮਾਂ ਗੁੱਸੇ ਹੋ ਕੇ ਕਹਿੰਦੀ ਹੈ, ਮਰ ਜਾਣਿਆ, ਉਹਨਾਂ ਦੀ ਮਾਂ ਤੇਰੀ ਨੀ ਕੁਝ ਲਗਦੀ ਹੈ? ਫੇਰ ਤਾਂ ਉਹ ਹੋਰ ਵੀ ਗਾਲ੍ਹਾਂ ਕੱਢਣ ਲਗ ਜਾਂਦਾ ਹੈ।

ਉਹਨੇ ਆਪਣੀ ਜ਼ਿੰਦਗੀ ਵਿੱਚ ਕਈ ਝਮੇਲੇ ਸਹੇੜੇ ਸਨ। ਪਰਚੂਨ ਦੀ ਦੁਕਾਨ ਚਲਾਈ। ਡ੍ਰਾਈਵਿੰਗ ਸਿੱਖੀ ਅਤੇ ਕੁਝ ਦਿਨਾਂ ਤਕ ਟਰੱਕਾਂ ਨੂੰ ਭਜਾਉਂਦਾ ਰਿਹਾ ਸੀ। ਉਸ ਪਿਛੋਂ ਦੋ ਸਾਲ ਦੀ ਟ੍ਰੇਨਿੰਗ ਪੂਰੀ ਕਰਕੇ ਮਾਸਟਰ ਬਣ ਗਿਆ ਸੀ। ਅਤੇ ਏਧਰ ਅੱਜਕੱਲ੍ਹ ਘੜੀ-ਸਾਜ਼ ਹੈ।

ਫੇਰ ਵੀ ਆਪ ਹੀ ਕਹਿੰਦਾ ਹੈ ਕਿ ਘੜੀ-ਸਾਜ਼ ਵਰਗਾ ਘਟੀਆ ਕੰਮ ਹੋਰ ਕੋਈ ਨਹੀਂ ਹੋਵੇਗਾ। ਇਹ ਪੇਂਡੂ ਗੰਵਾਰ ਲੋਕ। ਇਹਨਾਂ ਨੂੰ ਆਪਣੀਆਂ ਘੜੀਆਂ ਨੂੰ ਚਾਬੀ ਦੇਣੀ ਵੀ ਨਹੀਂ ਆਉਂਦੀ। ਵਾਰ-ਵਾਰ ਠੀਕ ਕਰਨੀਆਂ ਪੈਂਦੀਆਂ ਹਨ। ਪੈਸੇ ਸਮੇਂ ਤੇ ਕਦੀ ਦੇਣਗੇ ਨਹੀਂ, ਜੇ ਕੁਝ ਕਹਿਣ ਲੱਗੋ ਤਾਂ ਕੁੱਤਿਆਂ ਵਾਂਗ ਪੈਸਾ ਸੁੱਟ ਕੇ ਚਲੇ ਜਾਣਗੇ।

ਲੋਕ ਆਪਣੀ ਸੁਵਿਧਾ ਲਈ ਘੜੀਆਂ ਇਹਨੂੰ ਹੀ ਦਿੰਦੇ ਹਨ। ਜਦੋਂ ਬਸਤੀ ਵਿੱਚ ਕੰਮ ਹੋ ਜਾਂਦਾ ਹੈ ਤਾਂ ਕੋਈ ਕਾਹਦੇ ਲਈ ਬਾਹਰ ਜਾਏਗਾ? ਕਦੀ ਕੋਈ ਪੁਰਾਣੀ ਘੜੀ ਇਹਦੇ ਕੋਲ ਠੀਕ ਕਰਨ ਲਈ ਆਉਂਦੀ ਹੈ ਤਾਂ ਇਹ ਸ੍ਰੀਮਾਨ ਬਿਲਕੁਲ ਤੋੜ-ਤਾੜ ਦੇਣਗੇ ਅਤੇ ਵਾਪਸ ਕਰਦਿਆਂ ਕਹਿਣਗੇ ਕਿ ਇਹ ਠੀਕ ਨਹੀਂ ਹੋ ਸਕਦੀ।

ਜਦੋਂ ਕਦੀ ਮਾਂ ਨਾਲ ਉਹਦਾ ਝਗੜਾ ਸ਼ੁਰੂ ਹੋ ਜਾਂਦਾ, ਉਹ ਕੰਮ ਕਰਦੇ-ਕਰਦੇ ਘੜੀ ਨੂੰ ਜ਼ਮੀਨ ਉੱਤੇ ਜ਼ੋਰ ਨਾਲ ਵਗਾਹ ਮਾਰਦਾ ਅਤੇ ਕਹਿੰਦਾ, ਹੁਣੇ ਹੀ ਹਾਲੇ ਕਿਤੇ ਜਾ ਕੇ ਘੜੀ ਦਾ ਨੁਕਸ ਮਿਲਿਆ ਸੀ ਕਿ ਵਿੱਚ ਤੂੰ ਆ ਗਈ। ਪਤਾ ਨਹੀਂ ਕਿਹੜੇ ਮਹੂਰਤ ਵਿੱਚ ਏਸ ਕਮੀਨੇ ਧੰਦੇ ਵਿੱਚ ਪੈ ਗਿਆ ਹਾਂ? ਇਹਨੂੰ ਛੱਡ ਕੇ ਦੂਜਾ ਕੰਮ ਲੱਭਣਾ ਜ਼ਰੂਰੀ ਹੈ, ਵਰਨਾ ਖ਼ੈਰ ਨਹੀਂ।

ਮਾਸਟਰ ਜ਼ਮੀਨ ਉੱਤੇ ਘੜੀ ਨੂੰ ਸੁੱਟ ਦਿੰਦਾ ਹੈ, ਮੰਜੇ ਉੱਤੇ ਡਿੱਗ ਪੈਂਦਾ ਹੈ ਅਤੇ ਆਪਣੀਆਂ ਲੱਤਾਂ ਪਸਾਰ ਦਿੰਦਾ ਹੈ। ਫੇਰ ਸਰ੍ਹਾਣੇ ਤਕੀਆ ਰੱਖ ਕੇ ਆਕਾਸ਼ ਵੱਲ ਤਕਦਾ ਹੋਇਆ ਸਾਰੇ ਸੰਸਾਰ ਨੂੰ ਗਾਲ੍ਹਾਂ ਕੱਢਣ ਲਗਦਾ ਹੈ। ਉਹਨੂੰ ਏਸ ਸਥਿਤੀ ਵਿੱਚ ਦੇਖ ਕੇ ਗਿਰਧਰ ਨੂੰ ਬੜਾ ਸੁਆਦ ਆਉਂਦਾ ਹੈ।

ਮਾਸਟਰ ਦਾ ਮਕਾਨ ਏਨਾ ਪੁਰਾਣਾ ਹੈ ਕਿ ਕਦੀ ਵੀ ਢਹਿ ਸਕਦਾ ਹੈ। ਉਹ ਕਿਹਾ ਕਰਦਾ ਹੈ, ਚੰਗਾ ਹੈ ਜੇ ਇਹ ਘਰ ਉੱਤੇ ਡਿੱਗ ਪਵੇ। ਪਰ ਬਰਸਾਤ ਦੀ ਰੁੱਤ ਆਉਣ ਉੱਤੇ ਉਹ ਆਪ ਖਪਰੈਲ ਨੂੰ ਠੀਕ ਕਰਨ ਲੱਗ ਪੈਂਦਾ।

ਚਕ੍ਰਧਰ ਅਤੇ ਉਹਦੀ ਮਾਂ ਭੂਤਾਂ ਵਾਂਗ ਘਰ ਵਿੱਚ ਘੁੰਮਦੇ ਰਹਿੰਦੇ ਸਨ। ਉਹ ਆਪਣੀ ਮਾਂ ਨੂੰ ਬੇਹੱਦ ਦੁਖੀ ਕਰਦਾ ਸੀ। ਦਿਨ-ਭਰ ਕੋਸਦਾ ਰਹਿੰਦਾ। ਕਹਿੰਦਾ, ਭੋਜਨ ਬਨਾਉਣ ਤੋਂ ਪਹਿਲਾਂ ਤੂੰ ਆਪਣੇ ਹੱਥ ਸਾਫ਼ ਕੀਤੇ ਸਨ? ਸਬਜ਼ੀ ਦੇ ਪਤੀਲੇ ਉੱਤੇ ਢੱਕਣ ਸੀ? ਮੇਰੀ ਚਾਦਰ ਸੁੱਕਣ ਲਈ ਕਿੱਥੇ ਪਾਈ ਹੈ? ਟੱਟੀ ਜਾਂਦੇ ਸਮੇਂ ਕਿਹੜੀ ਚੱਪਲ ਪਾਈ ਸੀ? ਮਿੱਟੀ ਨਾਲ ਭਾਂਡੇ ਕਿਉਂ ਮਾਂਜੇ? ਉਹਨਾਂ ਨੂੰ ਸੁਆਹ ਨਾਲ ਸਾਫ਼ ਕਰੋ। ਭਾਂਡਿਆਂ ਲਈ ਵਿਹੜੇ ਦੀ ਮਿੱਟੀ ਪੱਟ ਲੈਂਦੀ ਏ ਅਤੇ ਉਸੇ ਟੋਏ ਵਿੱਚ ਰਾਤੀਂ ਪਿਸ਼ਾਬ ਕਰਦੀ ਏਂ? ਪਾਣੀ ਛਾਣਨ ਲਈ ਆਪਣੀ ਸਾੜੀ ਦਾ ਕੱਪੜਾ ਵਰਤੋਂ ਵਿੱਚ ਨਾ ਲਿਆਇਆ ਕਰੋ। ਹਜ਼ਾਰਾਂ ਗੱਲਾਂ ਕਹਿੰਦਾ। ਕਿਤੇ ਜ਼ਰਾ ਜਿੰਨੀ ਗੰਦਗੀ ਵਿਖਾਈ ਦੇ ਜਾਵੇ, ਉਹਦਾ ਮੱਥਾ ਠਣਕ ਜਾਂਦਾ ਸੀ,ਅਤੇ ਫੇਰ ਕਦੀ ਘੜੇ ਨੂੰ ਭੰਨ ਦਿੰਦਾ ਜਾਂ ਥਾਲੀ ਨੂੰ ਸੁੱਟ ਦਿੰਦਾ।

ਮਾਂ ਰੋਂਦੀ-ਪਿਟਦੀ ਫੇਰ ਤੋਂ ਚੀਜ਼ਾਂ ਨੂੰ ਠੀਕ ਕਰਕੇ ਉਹਦੀ ਖ਼ਾਤਰ ਸਾਰੀ ਸਫ਼ਾਈ ਕੀਤਾ ਕਰਦੀ ਸੀ। ਕਹਿੰਦੀ, ਇਹ ਮੇਰਾ ਪੁੱਤਰ ਨਾ ਹੋਇਆ, ਵੈਰੀ ਹੈ। ਇਹਨਾਂ ਦਾ ਤਮਾਸ਼ਾ ਦੇਖਣ ਲਈ ਲੋਕ ਕਦੇ ਜਮਾ ਹੋ ਜਾਂਦੇ ਤਾਂ ਮਾਂ ਉਹਨਾਂ ਨੂੰ ਕਹਿੰਦੀ, ਏਥੇ ਕੀ ਤੁਹਾਡੀਆਂ ਮਾਵਾਂ-ਭੈਣਾਂ ਨੱਚ ਰਹੀਆਂ ਹਨ ਜਿਨ੍ਹਾਂ ਨੂੰ ਦੇਖਣ ਆਏ ਹੋ? ਚਲੋ ਨਿਕਲੋ ਏਥੋਂ।

ਮਾਸਟਰ ਦੇ ਘਰ ਇਕ ਗਾਂ ਸੀ। ਦਿਨ ਭਰ ਚਰਨ ਲਈ ਬਾਹਰ ਰਹਿੰਦੀ , ਪਰ ਦੂਜੇ ਪਸ਼ੂਆਂ ਵਾਂਗ ਸ਼ਾਮ ਨੂੰ ਆਪਣੇ ਕਿੱਲੇ ਉੱਤੇ ਸਿੱਧੀ ਮੁੜ ਕੇ ਨਹੀਂ ਆਉਂਦੀ ਸੀ। ਤਾਂ ਫੇਰ ਬਿਰਧ ਮਾਂ ਡੰਡਾ ਲੈ ਕੇ ਉਹਨੂੰ ਲੱਭਣ ਤੁਰ ਪੈਂਦੀ ਅਤੇ ਉਹਨੂੰ ਫੜ ਕੇ ਘਰ ਲੈ ਆਉਂਦੀ ਸੀ। ਮਾਂ ਦੇ ਕਸ਼ਟਾਂ ਉੱਤੇ ਚਕ੍ਰਧਰ ਨੂੰ ਬੜ ਤਰਸ ਆਉਂਦਾ ਅਤੇ ਉਹ ਆਪਣੀ ਭੜਾਸ ਕਿੱਲੇ ਨਾਲ ਬੰਨ੍ਹੀ ਗਾਂ ਉਤੇ ਕੱਢਦਾ। ਗਾਂ ਨੂੰ ਡੰਡੇ ਨਾਲ ਕੁਟਦਾ ਹੋਇਆ ਕਹਿੰਦਾ, ਸਾਲੀ

ਜਾਏਂਗੀ ਫੇਰ ਤੋਂ? ਭਟਕੇਂਗੀ? ਗਾਂ ਜ਼ੋਰ-ਜ਼ੋਰ ਨਾਲ ਰੰਭਦੀ ਰਹਿੰਦੀ, ਉਹ ਉਹਦੀ ਪਿਟਾਈ ਕਰਦਾ ਰਹਿੰਦਾ।

ਇੱਕ ਦਿਨ ਉਹ ਗਾਂ ਉੱਤੇ ਐਨਾ ਚਿੜ ਗਿਆ ਸੀ ਕਿ ਉਹਨੇ ਇਹਨੂੰ ਕਸਾਈ ਕੋਲ ਵੇਚ ਦਿੱਤਾ। ਤਾਂ ਉਹਦੀ ਮਾਂ ਨੂੰ ਉਸ ਉੱਤੇ ਬਹੁਤ ਗੁੱਸਾ ਆਇਆ। ਉਹ ਉਹਨੂੰ ਜ਼ੋਰ-ਜ਼ੋਰ ਨਾਲ ਬੁਰਾ-ਭਲਾ ਕਹਿਣ ਲੱਗੀ। ਉਹਦਾ ਚੀਕ-ਚਿਹਾੜਾ ਸੁਣ ਕੇ ਦੋ-ਚਾਰ ਪੜੋਸੀ ਉਥੇ ਜਮਾਂ ਹੋ ਗਏ ਸਨ। ਉਹਨਾਂ ਨੇ ਚਕ੍ਰਧਰ ਦੀ ਚੰਗੀ ਪਿਟਾਈ ਕੀਤੀ।

ਗਾਂ ਦੇ ਚਲੇ ਜਾਣ ਪਿਛੋਂ ਮਾਂ ਦਾ ਤਾਂ ਇੱਕ ਹੀਲਾ ਹੀ ਜਿਵੇਂ ਸਮਾਪਤ ਹੋ ਗਿਆ ਸੀ। ਪਹਿਲਾਂ ਘੱਟੋ-ਘੱਟ ਦਾਣਾ-ਪਾਣੀ, ਦੁੱਧ ਗੋਹਾ ਵਗੈਰਾ ਕੰਮਾਂ ਵਿਚ ਸਮਾਂ ਤਾਂ ਕਟ ਹੀ ਜਾਂਦਾ ਸੀ। ਪਰ ਉਹ ਵੀ ਨਹੀਂ ਰਿਹਾ। ਹੁਣ ਸਿਰਫ ਲੇਪੇ-ਪੋਚੇ ਲਈ ਗੋਹੇ ਦੇ ਪੱਜ ਦੂਜਿਆਂ ਦੇ ਘਰ ਜਾਣ ਦਾ ਮੌਕਾ ਮਿਲਦਾ, ਬਸ। ਬਸ ਏਨਾ ਹੀ ਸਮਾਂ ਕਟ ਜਾਂਦਾ। ਫੇਰ ਬਚੇ ਹੋਏ ਸਮੇਂ ਵਿੱਚ ਉਹ ਡਿਊਢੀ ਉੱਤੇ ਬੈਠੀ ਰਹਿੰਦੀ ਅਤੇ ਸੜਕ ਦੀ ਚਹਿਲ ਪਹਿਲ ਨੂੰ ਦੇਖਣ ਉੱਤੇ ਕਟ ਦਿੰਦੀ। ਮਾਂ ਨੂੰ ਉਥੇ ਬੈਠੀ ਦੇਖ ਕੇ ਚਕ੍ਰਧਰ ਘੜੀ ਉੱਤੇ ਟਿਕੀਆਂ ਅੱਖਾਂ ਨੂੰ ਉਧਰ ਚੁਕਦਾ ਅਤੇ ਉਹਨੂੰ ਕਹਿੰਦਾ, ਉਇ ਬੁੱਢੀਏ, ਤੂੰ ਉਥੇ ਏਸ ਤਰ੍ਹਾਂ ਬੈਠੀ ਰਹਿੰਦੀ ਏ ਤਾਂ ਮੈਨੂੰ ਲਗਦਾ ਹੈ, ਹੁਣ ਸਾਰਾ ਖੇਲ ਖਤਮ ਹੋ ਗਿਆ ਹੈ। ਸਾਨੂੰ ਹੁਣ ਕੁਝ ਵੀ ਕਰਨ ਦੀ ਲੋੜ ਨਹੀਂ ਹੈ।

ਤਾਂ ਮਾਂ ਕੁਝ ਦੇਰ ਲਈ ਘਰ ਜਾ ਕੇ ਬੈਠ ਜਾਂਦੀ ਜਾਂ ਫੇਰ ਪੜੋਸੀ ਦੇ ਘਰ ਜਾ ਕੇ ਉਹਦੀ ਸ਼ਕਾਇਤ ਕਰਦੀ। ਤਾਂ ਮਾਸਟਰ ਅੰਦਰੋਂ ਚੀਕ ਕੇ ਕਹਿੰਦਾ, ਆਪਣੀ ਜਾਨ ਕਿਉਂ ਨਹੀਂ ਦੇ ਦਿੰਦੀ?

ਗਿਰਧਰ ਮੈਨੂੰ ਪੁੱਛਦਾ, ਪਾਂਡੋਬਾ, ਹੁਣ ਦੱਸ, ਕਿੱਥੇ ਤੇਰਾ ਸੋਰਮਿਆ ਅਤੇ ਕਿੱਥੇ ਸਾਡਾ ਸ੍ਰੀ ਚਕ੍ਰਧਰ।

ਉਂਜ ਮੈਂ ਪੱਕਾ ਪੇਂਡੂ ਬਣ ਗਿਆ ਹਾਂ ਫੇਰ ਵੀ ਪਿੰਡਾਂ ਵਿੱਚ ਜ਼ਿੰਦਗੀ ਕੱਟਣ ਦਾ ਮਤਲਬ ਹੈ ਪਸ਼ੂਆ ਵਾਂਗ ਜਿਉਣਾ।

ਸੱਚ ਪੁੱਛੋ ਤਾਂ ਇਹਨਾਂ ਪੇਂਡੂਆਂ ਨੂੰ ਕਿਸੇ ਨਾਲ ਕੁਝ ਵੀ ਲਗਾਉ ਨਹੀਂ ਹੁੰਦਾ। ਆਉਣ ਵਾਲੇ ਦਿਨ ਨੂੰ ਅੱਗੇ ਧੱਕਣਾ ਹੈ, ਬਸ ਏਨਾ ਹੀ ਜਾਣਦੇ ਹਨ ਇਹ ਲੋਕ। ਅਤੇ ਫੇਰ ਇਹਨਾਂ ਦਾ ਵਿਸ਼ਵਾਸ ਹੈ ਕਿ ਜੋ ਕੁਝ ਹੋ ਰਿਹਾ ਹੈ, ਚੰਗੇ ਲਈ ਹੀ ਹੋ ਰਿਹਾ ਹੈ। ਅਮੀਰ ਕੁਝ ਕਰਦਾ ਹੈ ਤਾਂ ਇਹ ਕਹਿਣਗੇ, ਉਹਦੇ ਕੋਲ ਪੈਸਾ ਹੈ, ਉਹ ਤਾਂ ਇੰਜ ਕਰੇਗਾ ਹੀ। ਅਤੇ ਜੇ ਕੋਈ ਗ਼ਰੀਬ ਵਿਹਲਾ ਬੈਠਾ ਹੈ, ਤਾਂ ਇਹ ਕਹਿਣਗੇ, ਨਿਕੰਮੇ ਲੋਕ ਇਸ ਤੋਂ ਬਿਨਾਂ ਹੋਰ ਕਰ ਵੀ ਕਰ ਸਕਦੇ ਹਨ? ਅੱਜ ਦੀਆਂ ਲੋੜਾਂ ਤੋਂ ਬਿਨਾ ਹੋਰ ਕਿਸੇ ਚੀਜ਼ ਦਾ ਇਹਨਾਂ ਲਈ ਕੋਈ ਮਤਲਬ ਨਹੀਂ ਹੁੰਦਾ। ਕਪੜੇ ਨਹੀਂ ਹਨ ਤਾਂ ਏਥੋਂ ਦਾ ਆਦਮੀ ਨੰਗੇ ਸਰੀਰ ਘੁਮਦਾ ਰਹੇਗਾ ਪਰ ਇਹਦੀ ਉਹਨੂੰ ਕੋਈ ਸ਼ਰਮ ਨਹੀਂ ਹੁੰਦੀ। ਪੈਸਾ ਫੂਕਣ ਵਾਲਾ ਵੀ ਤਾਂ ਓਨਾਂ ਹੀ ਬੇਸ਼ਰਮ ਹੁੰਦਾ ਹੈ।

ਸ਼ਹਿਰਾਂ ਵਿੱਚ ਵੀ ਬੇਹਿਯਾ ਪਸ਼ੂਆਂ ਦਾ ਕੋਈ ਘਾਟਾ ਨਹੀਂ ਹੈ। ਪਰ ਪ੍ਰਸ਼ਨ ਇਹ ਨਹੀਂ ਹੈ। ਸ਼ਹਿਰਾਂ ਵਿੱਚ ਕੁਝ ਗਿਆਨੀ ਲੋਕ ਤਾਂ ਮਿਲ ਹੀ ਜਾਂਦੇ ਹਨ। ਇਸ ਦੇ ਉਲਟ, ਏਥੇ

ਇੱਕ ਵੀ ਕੰਮ ਅਜਿਹਾ ਨਹੀਂ ਹੁੰਦਾ ਜਿਸ ਨਾਲ ਗਿਆਨ ਵਿੱਚ ਕੋਈ ਵਾਧਾ ਹੋ ਸਕੇ। ਏਥੇ ਵਕਤ-ਕਟੀ ਅਤੇ ਕਲਾ-ਮਨੋਰੰਜਨ ਦਾ ਕੋਈ ਤਾਲ-ਮੇਲ ਨਹੀਂ ਹੈ। ਸ਼ਹਿਰਾਂ ਵਿੱਚ ਨਾਟਕ-ਸਿਨਮਾ ਵਰਗੇ ਮਨੋਰੰਜਨ ਦੇ ਸਾਧਨ ਘੱਟ ਨਹੀਂ ਹਨ। ਸੰਭਵ ਹੈ, ਸ਼ਹਿਰੀ ਲੋਕ ਆਪਣੇ ਘਰਾਂ ਵਿੱਚ ਸੌਣ ਲਈ ਥਾਂ ਦੀ ਘਾਟ ਨੂੰ ਨਾਟਘਰਾਂ ਵਿੱਚ ਬਹਿ ਕੇ ਪੂਰੀ ਕਰ ਲੈਂਦੇ ਹੋਣ। ਪਰ ਘੱਟ ਤੋਂ ਘੱਟ ਵਕਤ ਕਟੀ ਤਾਂ ਵਧੀਆਂ ਢੰਗ ਨਾਲ ਹੋ ਜਾਂਦੀ ਹੈ।

ਬਹੁਤ ਪਹਿਲਾਂ ਮਨੋਰੰਜਨ ਦੀਆਂ ਚੀਜ਼ਾਂ ਏਥੇ ਪਿੰਡਾਂ ਵਿੱਚ ਹੀ ਹੋਇਆ ਕਰਦੀਆਂ ਸਨ। ਮਤਲਬ ਇਹ ਹੈ ਕਿ ਸਾਡੇ ਬਚਪਨ ਵਿੱਚ ਏਥੇ ਕਿੰਨੇ ਹੀ ਮੰਗਤੇ, ਟਿੰਗਰੀ ਵਾਲੇ, ਬਹੀ ਗਾਇਕ, ਪੋਵਾੜਾ (ਵੀਰ ਗਾਥਾ) ਗਾਇਕ, ਮਰੀ ਮਾਤਾ ਦੇ ਭਗਤ ਆਦਿ - ਕਈ ਲੋਕ ਆਉਂਦੇ ਰਹਿੰਦੇ ਸਨ।

ਇੱਕ ਮੰਗਤਾ ਤਾਂ ਬਹੁਤ ਹੀ ਦਿਲਚਸਪ ਸੀ।

ਉਹ ਸਾਥੋਂ ਪੁਛਦਾ, ਪੁੱਛੋ ਤਾਂ ਭਲਾ ਮੇਰਾ ਨਾਂ।

ਅਸੀਂ - ਕੀ ਨਾਂ ਹੈ ਤੁਹਾਡਾ?

ਉਹ - ਮੇਰਾ ਨਾਂ ਘਾਹ ਦੀ ਰੱਸੀ। ਜਾਂ ਛਤਰਪਤੀ ਸ਼ਿਵਾਜੀ ਬੀੜੀ।

ਇੱਕ ਹੋਰ ਮੰਗਤਾ ਸੀ।

ਇੱਕ ਵਾਰ ਉਹਨੇ ਕਿਹਾ ਸੀ, ਮੈਂ ਪਿਛਲੇ ਪੰਦਰਾਂ ਦਿਨਾਂ ਵਿਚ ਏਧਰ ਕਿਉਂ ਨਹੀਂ ਆ ਸਕਿਆ, ਪਤਾ ਹੈ? ਸੁਣੋ, ਮੈਂ ਇੱਕ ਘਰ ਵਿੱਚ ਚੁਪਚਾਪ ਘੁਸ ਗਿਆ ਸਾਂ। ਅਤੇ ਉਥੇ ਰੱਖੀ ਇਕ ਪੇਟੀ ਵਿੱਚ ਛੁਪ ਕੇ ਬੈਠ ਗਿਆ। ਰਾਤ ਹੁੰਦੀ ਤਾਂ ਮੈਂ ਪੇਟੀ ਤੋਂ ਬਾਹਰ ਨਿਕਲ ਆਉਂਦਾ। ਅਤੇ ਮੱਖਣ-ਘਿਉ ਖਾ ਕੇ ਫੇਰ ਪੇਟੀ ਵਿਚ ਲੁਕ ਕੇ ਬਹਿ ਜਾਂਦਾ। ਪਰ ਇੱਕ ਦਿਨ ਮਾਲਕਨ ਨੂੰ ਭੇਤ ਦਾ ਪਤਾ ਲੱਗ ਗਿਆ। ਮੈਂ ਪੇਟੀ ਵਿੱਚ ਬੈਠਾ ਹੋਇਆ ਸਾਂ। ਉਹਨੇ ਬਾਹਰੋਂ ਤਾਲਾ ਲਾ ਦਿੱਤਾ। ਦੋ ਦਿਨ ਤੱਕ ਅੰਦਰ ਭੁੱਖੇ ਪਏ ਰਹਿਣ ਕਾਰਣ ਮੇਰੀ ਹਾਲਤ ਬਹੁਤ ਬੁਰੀ ਹੋ ਗਈ ਸੀ। ਲੱਗਿਆ, ਹੁਣ ਮੈਂ ਬਚ ਨਹੀਂ ਸਕਦਾ। ਤਾਂ ਮੈਂ ਪੇਟੀ ਸਮੇਤ ਆਪਣੇ ਆਪ ਨੂੰ ਦਰਵਾਜ਼ੇ ਤੋਂ ਬਾਹਰ ਖਿਸਕਾ ਲਿਆ ਅਤੇ ਸੜਕ ਉੱਤੇ ਚੱਲਣ ਲੱਗਾ। ਪੇਟੀ ਦੀ ਯਾਤਰਾ ਕਈ ਪਿੰਡਾਂ ਤੋਂ ਅੱਗੇ ਲੰਘਦੀ ਗਈ। ਪਰ ਲੋਕ ਬੜੇ ਹਰਾਮੀ ਨਿਕਲੇ, ਕਿਸੇ ਨੇ ਪੇਟੀ ਦਾ ਢੱਕਣ ਨਹੀਂ ਖੋਲ੍ਹਿਆ। ਪਰ ਜਦੋਂ ਮੇਰੀ ਪੇਟੀ ਏਥੇ ਤੁਹਾਡੇ ਪਿੰਡ ਪੁੱਜੀ, ਏਥੋਂ ਦੇ ਲੋਕਾਂ ਨੇ ਪੇਟੀ ਖੋਲ੍ਹ ਦਿੱਤੀ. ਏਸ ਲਈ ਕਹਿੰਦਾ ਹਾਂ, ਸਾਂਗਵੀ ਵਰਗਾ ਕੋਈ ਚੰਗਾ ਪਿੰਡ ਮੈਂ ਨਹੀਂ ਦੇਖਿਆ। ਅਸੀਂ ਹੁਣ ਏਥੇ ਹੀ ਰਹਾਂਗੇ।

ਤਾਂ ਸਾਹਿਬ ਅੱਜ ਕੱਲ ਇਹ ਗੱਲ ਨਹੀਂ ਰਹੀ। ਕਦੀ ਕੋਈ ਭਗਤ ਜੋ ਚਲਿਆ ਜਾਵੇ ਤਾਂ ਲੋਕ ਕਹਿੰਦੇ ਹਨ, ਚਲੋ ਚੰਗਾ ਹੋਇਆ, ਤੁਸੀਂ ਆ ਗਏ। ਮਜਦੂਰਾਂ ਦੀ ਉਂਜ ਵੀ ਘਾਟ ਹੈ। ਚਲੋ ਖੇਤ ਵਿਚ। ਸਾਡੇ ਬਚਪਨ ਵਿੱਚ ਨੌਟੰਕੀ ਵੀ ਹੋਇਆ ਕਰਦੀ ਸੀ।

ਏਧਰ ਹਰ ਚੀਜ਼ ਅਰਥ ਦੀ ਧੁਰੀ ਉੱਤੇ ਘੁੰਮਦੀ ਹੈ। ਇਹ ਲੋਕ ਦੋ ਹੀ ਕੰਮ ਕਰਦੇ ਹਨ - ਆਪਣੇ ਬੱਚਿਆਂ ਦੀ ਪੜ੍ਹਾਈ ਦਾ ਪ੍ਰਬੰਧ ਕਰ ਦੇਣਗੇ ਅਤੇ ਅੱਡੇ ਬਣਾ ਗੱਪਾਂ ਮਾਰਦੇ ਰਹਿਣਗੇ। ਇਸ ਤੋਂ ਬਿਨਾਂ ਇਹਨਾਂ ਦੀ ਸਾਰੀ ਸੋਚ ਪੈਸੇ ਦੇ ਆਲੇ-ਦੁਆਲੇ ਘੁੰਮਦੀ ਰਹੇਗੀ।

ਮੈਂ ਘੱਟੋ-ਘੱਟ ਕੁਝ ਤਾਂ ਪੜ੍ਹਦਾ ਰਹਿੰਦਾ ਹਾਂ। ਪਰ ਸਮਝ ਵਿੱਚ ਨਹੀਂ ਆਉਂਦਾ, ਇਹ ਲੋਕ ਆਪਣਾ ਸਾਰਾ ਸਮਾਂ ਚੈਨ ਨਾਲ ਕਿਵੇਂ ਕੱਟ ਲੈਂਦੇ ਹਨ? ਉਂਜ ਦੇਖਿਆ ਜਾਵੇ ਤਾਂ

ਮਿਹਨਤ ਅਤੇ ਵੱਡੀ ਲਗਨ ਨਾਲ ਖੇਤੀਬਾੜੀ ਕਰਦੇ ਰਹਿਣਾ ਵੀ ਸਮਾਂ ਕੱਟਣ ਦਾ ਕੋਈ ਘੱਟ ਵਧੀਆ ਸਾਧਨ ਨਹੀਂ ਹੈ। ਇਹ ਲੋਕ ਸਾਲ ਭਰ ਲਈ ਕੁਦਰਤ ਦੇ ਕ੍ਰਮ ਅਨੁਸਾਰ ਸਾਹਸੀ ਹੁੰਦੇ ਹਨ। ਇਹਨਾਂ ਨੂੰ ਪਤਾ ਹੁੰਦਾ ਹੈ ਕਿ ਸਾਡੇ ਹੀ ਹੱਥਾਂ ਨਾਲ ਬੀਜਿਆ ਬੀਜ ਧੁੱਪ ਅਤੇ ਪਾਣੀ ਨੂੰ ਪੀ ਕੇ ਹੌਲੀ ਹੌਲੀ ਛੋਟੀਆਂ-ਛੋਟੀਆਂ ਦੋ ਪੱਤੀਆਂ ਵਿੱਚ ਉਭਰਦਾ ਹੋਇਆ ਕਿਵੇਂ ਵੱਡਾ ਹੋ ਜਾਂਦਾ ਹੈ। ਵਿਕਾਸ ਦੀ ਇਸ ਪ੍ਰਕ੍ਰਿਆ ਨੂੰ ਇਹ ਲੋਕ ਪ੍ਰਤੀ ਦਿਨ, ਪ੍ਰਤੀ ਪੰਦਰਵਾੜੇ, ਪ੍ਰਤੀ ਸਾਲ ਦੇਖਦੇ ਰਹਿੰਦੇ ਹਨ। ਫਸਲ ਹਾਲੇ ਪੱਕੀ ਨਹੀਂ ਹੈ, ਫੇਰ ਵੀ ਉਹਦੇ ਵਿਚਕਾਰ ਖੜਾ ਕੋਈ ਕਿਸਾਨ ਉਹਨੂੰ ਦੇਖਣ ਵਾਲਿਆਂ ਲਈ ਇੱਕ ਮਹਾਨ ਅਨੁਭਵ ਦਿੰਦਾ ਹੈ। ਏਸੇ ਕਿਸਾਨ ਦੀ ਹਥੇਲੀ ਵਿਚੋਂ ਨਿਕਲਿਆ ਮੁਠੀ-ਮੁਠੀ ਬੀ੍ ਹੁਣ ਹਰੇ-ਭਰੇ ਪੌਦਿਆਂ ਵਿਚ ਬਦਲ ਗਿਆ ਹੈ। ਵਧਦੀ ਫਸਲ ਦੀ ਦੇਖ-ਭਾਲ ਵਿੱਚ ਉਹਦਾ ਸਾਰਾ ਸਮਾਂ ਲੰਘ ਜਾਂਦਾ ਹੈ। ਗੋਡੀ ਹੋ ਰਹੀ ਹੈ, ਰੰਬੇ ਨਾਲ ਜੁਆਰ ਜਾਂ ਕਪਾਹ ਦੇ ਸਾਰੇ ਛੋਟਿਆਂ ਛੋਟਿਆਂ ਪੌਦਿਆਂ ਨੂੰ ਉਹਨਾਂ ਦੇ ਆਸੇ-ਪਾਸੇ ਉੱਗੀ ਸੰਘਣੀ ਘਾਹ ਤੋਂ ਮੁਕਤ ਕੀਤਾ ਜਾ ਰਿਹਾ ਹੈ। ਪਾਲਾਂ ਵਿੱਚ ਰੰਬਾ ਚੱਲ ਰਿਹਾ ਹੈ। ਸਮਾਂ ਬਹੁਤ ਸੁਹਾਵਣਾ ਹੈ। ਰੰਬਾ ਚਲਾਉਣ ਵਾਲਾ ਇੱਕ ਸਿਰੇ ਤੋਂ ਦੂਜੇ ਸਿਰੇ ਦੀ ਵੱਟ ਤੀਕ ਅੱਗੇ ਵਧਦਾ ਜਾ ਰਿਹਾ ਹੈ। ਵਿੱਚ ਵਿੱਚ ਰੁਕ ਕੇ ਪਿੱਛੇ ਮੁੜ ਕੇ ਸਾਫ ਕੀਤੀ ਹੋਈ ਪਾਲ ਨੂੰ ਦੇਖ ਰਹੇ ਹਨ।

ਅਤੇ ਇਹ ਕ੍ਰਮ ਸ਼ਾਮ ਤਕ ਚਲਦਾ ਰਹਿੰਦਾ ਹੈ।

ਪਰ ਮੈਨੂੰ ਇਸ ਕੰਮ ਦੀ ਖ਼ਾਸ ਜਾਣਕਾਰੀ ਨਹੀਂ ਹੈ।

ਹਾਂ, ਮੈਂ ਆਪ ਅੰਬ ਦਾ ਇਕ ਬੂਟਾ ਲਾਇਆ ਸੀ। ਜਿਹੜਾ ਅੱਜ ਮੇਰੀ ਉਚਾਈ ਦੇ ਬਰਾਬਰ ਵੱਡਾ ਹੋ ਗਿਆ ਹੈ। ਮੈਂ ਕੇਵਲ ਇੱਕ ਕੰਮ ਕਰ ਸਕਦਾ ਹਾਂ। ਖੇਤ ਉੱਤੇ ਚੱਕਰ ਮਾਰ ਆਉਂਦਾ ਹਾਂ। ਮਜ਼ਦੂਰ ਲੋਕ ਠੀਕ ਢੰਗ ਨਾਲ ਕੰਮ ਕਰ ਰਹੇ ਹਨ ਜਾਂ ਨਹੀਂ, ਇਸ ਦੀ ਨਿਗਰਾਨੀ ਕਰਕੇ ਘਰ ਮੁੜ ਆਉਂਦਾ ਹਾਂ। ਮੈਥੋਂ ਬਹੁਤਾ ਝੂਠ ਨਹੀਂ ਬੋਲਿਆ ਜਾਂਦਾ। ਸੱਚ ਦੱਸਾਂ, ਦਾਦਾ ਜੀ ਪਿਛੋਂ ਪਿਤਾ ਜੀ ਨੇ ਕਿਸਾਨੀ ਦੇ ਸਾਰੇ ਕੰਮ ਕੀਤੇ ਹਨ। ਪਰ ਅਸੀਂ ਸਿਰਫ ਨਿਗਰਾਨੀ ਕਰ ਸਕਦੇ ਸਾਂ। ਇਸ ਤੋਂ ਵੱਧ ਕੁਝ ਨਹੀਂ।

ਪਰ ਯਾਰ-ਦੋਸਤ ਕਿਹਾ ਕਰਦੇ, ਕੁਝ ਦਿਨ ਹੋਰ ਨਿਕਲ ਜਾਣ ਦਿਉ। ਆਪਣੇ-ਆਪ ਸਭ ਠੀਕ ਹੋ ਜਾਵੇਗਾ। ਬੋਰੀਅਤ ਹੋਵੇਗੀ, ਸਹੀ ਹੈ, ਪਰ ਉਹਨੂੰ ਹੋਣ ਹੀ ਕਿਉਂ ਦਿੱਤਾ ਜਾਵੇ?

ਇਸ ਮਾਮਲੇ ਵਿੱਚ ਗੋਮਾਜੀ ਸੁਨਿਆਰਾ ਬੜਾ ਸਮਝਦਾਰ ਬੰਦਾ ਹੈ। ਇਕੱਲੀ ਜਾਨ ਹੈ। ਅੰਨ੍ਹਾਂ ਹੋਣ ਕਾਰਣ ਕਿਤੇ ਡਿੱਗ-ਡੁੱਗ ਪੈਂਦਾ ਹੈ। ਏਸ ਲਈ ਉਹਦੇ ਗੋਡਿਆਂ ਉੱਤੇ ਹਮੇਸ਼ਾ ਕੋਈ-ਨਾ-ਕੋਈ ਜ਼ਖ਼ਮ ਜਾਂ ਫੋੜਾ ਜ਼ਰੂਰ ਹੁੰਦਾ ਹੈ। ਜ਼ਖ਼ਮ ਉੱਤੇ ਮੱਖੀਆਂ ਲਗਾਤਾਰ ਭਿਣ-ਭਿਣਾਉਂਦੀਆਂ ਰਹਿੰਦੀਆਂ ਹਨ। ਉਹ ਏਸ ਕਾਰਣ ਦਿਨ-ਭਰ ਪਰੇਸ਼ਾਨ ਰਹਿੰਦਾ ਹੈ। ਤਾਂ ਉਹ ਵਰਾਂਡੇ ਵਿੱਚ ਬੈਠਾ ਇੱਕ ਕੰਮ ਕਰਦਾ ਰਹਿੰਦਾ ਹੈ। ਜ਼ਖ਼ਮ ਉੱਤੇ ਬੈਠੀਆਂ ਮੱਖੀਆਂ ਦੇ ਝੁੰਡ ਨੂੰ ਫੜਨ ਲਈ ਆਪਣੇ ਦੋਹਾਂ ਹੱਥਾਂ ਨੂੰ ਹੌਲੀ-ਹੌਲੀ ਗੋਡਿਆਂ ਤੱਕ ਵਧਾਉਂਦਾ ਹੈ ਤੇ ਇਕਦਮ ਝਪੱਟੀ ਮਾਰ ਕੇ ਮੱਖੀਆਂ ਨੂੰ ਮੁੱਠੀ ਵਿੱਚ ਫੜ ਲੈਂਦਾ ਹੈ। ਹੁਣ ਇਹ ਦੇਖਣ ਲਈ ਜਾਂ ਆਵਾਜ਼ ਸੁਣਨ ਲਈ ਕਿ ਮੱਖੀਆਂ ਸਚਮੁੱਚ ਫੜੀਆਂ ਵੀ ਗਈਆਂ ਹਨ, ਉਹ ਆਪਣੀ ਮੁੱਠੀ ਕੰਨ ਤੀਕ ਲੈ ਜਾਂਦਾ ਹੈ। ਮੁੱਠੀ ਵਿੱਚ ਦੱਬੀਆਂ ਮੱਖੀਆਂ ਦੀ ਆਵਾਜ਼ ਸੁਣ ਕੇ ਉਹਨਾਂ ਨੂੰ ਮਰੋ ਕਹਿ ਕੇ ਗਾਲ੍ਹ ਕੱਢਦਾ ਹੈ ਅਤੇ ਮੁੱਠੀ ਖੋਲ ਦਿੰਦਾ ਹੈ।

ਪਰ ਗੋਮਾ ਜੀ ਦੇ ਮੁਕਾਬਲੇ ਮੰਦਰ ਵਾਲੇ ਗੂੰਗੇ ਓਂਕਾਰ ਬਾਬੇ ਦਾ ਤਰੀਕਾ ਵਧੇਰੇ ਚੰਗਾ ਹੈ। ਬੁਢਾਪੇ ਕਾਰਣ ਬਾਬੇ ਦੀ ਧੌਣ ਲਗਾਤਾਰ ਹਾਂ-ਨਾ ਕਰਦੀ ਰਹਿੰਦੀ ਹੈ। ਉਹ ਬੁਲ੍ਹਾਂ ਨਾਲ ਰਾਮ ਨਾਮ ਬੋਲਦੇ ਰਹਿੰਦੇ ਹਨ। ਏਸ ਤਰ੍ਹਾਂ ਸਾਰੀ ਜ਼ਿੰਦਗੀ ਧੌਣ ਹਿਲਾ ਕੇ ਅਤੇ ਰਾਮ ਨਾਮ ਦੀ ਰਟਣ ਲਗਾ ਕੇ ਸ਼ਾਂਤੀ ਨਾਲ ਕੱਟ ਸਕਦੀ ਹੈ। ਕੋਈ ਪਰੇਸ਼ਾਨੀ ਨਹੀਂ।

ਪਿੰਡ ਵਾਲਿਆਂ ਕੋਲ ਸਮਾਂ ਗੁਜਾਰਨ ਦੇ ਬੜੇ ਵਚਿੱਤਰ ਤਰੀਕੇ ਹੁੰਦੇ ਹਨ। ਇਹਨਾਂ ਵਿੱਚੋਂ ਤਾਪੀ ਰਾਮ ਦਾ ਤਰੀਕਾ ਤਾਂ ਬਹੁਤ ਭਿਆਨਕ ਸੀ। ਕੋੜ੍ਹ ਦੇ ਕਾਰਣ ਬਿਲਕੁਲ ਨਕਾਰਾ ਬਣ ਗਿਆ ਸੀ। ਉਹਦੇ ਨੱਕ ਅਤੇ ਮੂੰਹ ਵਿੱਚ ਕੀੜੇ ਪੈ ਗਏ ਸਨ। ਉਂਗਲੀਆਂ ਝੜ ਕੇ ਸਿਰਫ ਠੁੱਠ ਰਹਿ ਗਈਆਂ ਸਨ। ਤਾਂ ਵੀਂ ਉਹ ਜਿਉਂਦਾ ਸੀ। ਸਾਡੇ ਖੇਤ ਦੇ ਰਾਹ ਉੱਤੇ ਉਹਦੀ ਝੁੱਗੀ ਪੈਂਦੀ ਸੀ। ਤਾਪੀ ਰਾਮ ਉੱਥੇ ਚੌਪਾਲੇ ਉੱਤੇ ਝੂਲਾ ਝੂਲਦਾ ਰਹਿੰਦਾ ਸੀ। ਚੌਪਾਲੇ ਦੀ ਸੀਟ ਜ਼ਮੀਨ ਤੋਂ ਬਹੁਤ ਘੱਟ ਉੱਚੀ ਸੀ। ਉਹਦੇ ਉੱਤੇ ਬਹਿਣ ਵਾਲੇ ਦਾ ਪੈਰ ਜੇ ਚੌਪਾਲੇ ਤੋਂ ਜ਼ਰਾ ਵੀ ਹੇਠਾਂ ਲਟਕ ਜਾਂਦਾ ਤਾਂ ਸਮਝੋ ਫਰਸ਼ ਨਾਲ ਟਕਰਾ ਕੇ ਉਹਦੇ ਉੱਤੇ ਝਰੀਟ ਆ ਸਕਦੀ ਸੀ। ਤਾਪੀ ਰਾਮ ਲਈ ਏਹੀ ਲੰਬਾਈ ਸਹੀ ਸੀ। ਕਿਉਂਕਿ ਉਹ ਜਮੀਨ ਉੱਤੇ ਘਿਸਰਦਾ ਹੋਇਆ ਉਸ ਉੱਤੇ ਬਹਿ ਜਾਂਦਾ ਸੀ। ਝੂਲੇ ਉੱਤੇ ਬੈਠਣ ਲਈ ਉਹਨੂੰ ਬਹੁਤ ਕਸ਼ਟ ਕਰਨੇ ਪੈਂਦੇ ਸਨ। ਇਕ ਵਾਰ ਬਹਿ ਗਏ ਤਾਂ ਝੂਲਾ ਏਧਰ-ਤੋਂ-ਉਧਰ ਅਤੇ ਉਧਰ-ਤੋਂ-ਏਧਰ ਹਿੱਲਣ ਲਗਦਾ ਸੀ। ਰਾਹ ਵਿਚੋਂ ਲੰਘਦੇ ਹੋਏ ਕਿਸੇ ਆਦਮੀ ਨੂੰ ਦੇਖ ਕੇ ਤਾਪੀ ਰਾਮ ਆਪਣੇ ਲੂਲੇ ਹੱਥਾਂ ਨੂੰ ਉੱਪਰ ਚੁਕਦਾ ਅਤੇ ਕਹਿੰਦਾ - ਰਾਮ ਰਾਮ।

ਉਹਦੀ ਇਸ ਰਾਮਨਾਮੀ ਤੋਂ ਮੈਂ ਤਾਂ ਦੁਖੀ ਹੋ ਗਿਆਂ ਸਾਂ ਕਿਉਂਕਿ ਉਹ ਹਜ਼ਾਰਾਂ ਗੱਲਾਂ ਪੁੱਛਦਾ ਰਹਿੰਦਾ - ਬਸਤੀ ਦੇ ਕੀ ਹਾਲ-ਚਾਲ ਹਨ, ਫਲਾਂ ਆਦਮੀ, ਮੈਂ ਸੁਣਿਆ ਹੈ ਮਰ ਗਿਆ ਹੈ, ਕੀ ਇਹ ਸਹੀ ਹੈ? ਵਗੈਰਾ। ਉਦੋਂ ਤੀਕ ਮੈਨੂੰ ਸੜਕ ਉੱਤੇ ਖੜਾ ਰਹਿਣਾ ਪੈਂਦਾ ਸੀ ਅਤੇ ਏਸ ਭਿਆਨਕ ਪਸ਼ੂ ਵੱਲ ਦੇਖਣਾ ਪੈਂਦਾ ਸੀ। ਅਤੇ ਉਹ ਹੈ ਕਿ ਝੂਲੇ ਉੱਤੇ ਏਧਰੋਂ-ਉਧਰ ਅਤੇ ਉਧਰੋਂ-ਏਧਰ। ਮੈਨੂੰ ਝੂਲੇ ਨਾਲ ਆਪਣੀ ਧੌਣ ਨੂੰ ਏਧਰੋਂ -ਉਧਰ ਘੁਮਾਉਣਾ ਪੈਂਦਾ ਸੀ, ਉਹ ਵੱਖਰਾ।

ਉਹਦਾ ਸਾਰਾ ਸਰੀਰ ਸੜ ਗਿਆ ਸੀ। ਦ੍ਰਿਸ਼ ਐਨਾ ਭੈ-ਭੀਤ ਕਰਨ ਵਾਲਾ ਸੀ ਕਿ ਦੇਖਦਿਆਂ ਹੀ ਮੈਂ ਡਰ ਨਾਲ ਕੰਬਣ ਲੱਗ ਪੈਂਦਾ ਸਾਂ। ਤਾਪੀ ਰਾਮ ਦੇ ਬੱਚੇ ਏਧਰ ਪਿੰਡ ਆਉਂਦੇ ਵੀ, ਪਰ ਉਹਨੂੰ ਘੱਟ ਹੀ ਮਿਲਣ ਆਉਂਦੇ ਸਨ। ਮਿਲਦੇ ਵੀ ਤਾਂ ਦੂਰ ਤੋਂ।

ਤਾਪੀ ਰਾਮ ਦੇ ਚਾਚੇ ਦਾ ਪੁੱਤਰ ਜਿਹੜਾ ਖੇਤੀ ਦੀ ਆਮਦਨੀ ਖਾਂਦਾ ਸੀ, ਤਾਪੀ ਰਾਮ ਲਈ ਕੜ੍ਹੀ -ਭਾਜੀ ਭੇਜਿਆ ਕਰਦਾ ਸੀ। ਤਾਪੀ ਰਾਮ ਪਸ਼ੂ ਵਾਂਗ ਭੋਜਨ ਉੱਤੇ ਟੁੱਟ ਪੈਂਦਾ ਸੀ। ਇਕ ਬਿਰਧ ਔਰਤ ਇਹਦੇ ਲਈ ਇਕ ਬਰਤਨ ਵਿੱਚ ਪਾਣੀ ਭਰ ਦਿੰਦੀ ਸੀ ਅਤੇ ਝੌਂਪੜੀ ਵਿੱਚ ਭੋਜਨ ਰੱਖ ਕੇ ਚਲੀ ਜਾਂਦੀ ਸੀ।

ਕਦੀ ਰਾਤ ਦੇ ਸਮੇਂ ਝੂਲੇ ਉੱਤੇ ਬੈਠਾ ਜਦੋਂ ਉਹ ਭੋਜਨ ਕਰ ਰਿਹਾ ਹੁੰਦਾ ਤਾਂ ਬੜਾ ਭਿਆਨਕ ਦਿਖਾਈ ਦਿੰਦਾ ਸੀ। ਉਸ ਦੀ ਜ਼ਿੰਦਗੀ ਵਿੱਚ ਕੁਝ ਵੀ ਨਹੀਂ ਸੀ ਵਾਪਰਦਾ। ਮਤਲਬ ਕੁਝ ਵੀ ਨਹੀਂ।

ਫੇਰ ਵੀ ਹੈਰਾਨੀ ਦੀ ਗੱਲ ਇਹ ਕਿ ਤਾਪੀ ਰਾਮ ਨਾਲ ਜੁੜ ਕੇ ਗੱਪ ਸ਼ਪ ਕਰਨ ਵਾਲੇ ਵੀ ਤਾਂ ਕੁਝ ਲੋਕ ਸਨ। ਮੈਥੋਂ ਇਹ ਕਦੀ ਸੰਭਵ ਨਹੀਂ ਸੀ ਹੋ ਸਕਿਆ। ਇਹਦੇ

ਵਿੱਚ ਕੀ ਹਰਜ ਹੈ? ਏਧਰ ਇਹ ਸੁਆਲ ਮੈਂ ਆਪਣੇ-ਆਪ ਤੋਂ ਪੁੱਛਣ ਲਗਦਾ ਸਾਂ। ਸੋਚਿਆ, ਇੱਕ ਵਾਰ ਜ਼ਰੂਰ ਉਹਦੇ ਬਿਲਕੁਲ ਨੇੜੇ ਮੁੜ ਕੇ ਬਹਿਣਾ ਹੈ ਅਤੇ ਉਹਦੇ ਨੱਕ ਦੀਆਂ ਲਾਲ ਨਾਸਾਂ ਨੂੰ ਦੇਖਣਾ ਹੈ।

ਪਰ ਤਾਪੀ ਰਾਮ ਨੇ ਇੱਕ ਦਿਨ ਆਤਮ-ਹੱਤਿਆ ਕਰ ਲਈ ਸੀ। ਮੇਰੀ ਇੱਛਾ ਪੂਰੀ ਨਹੀਂ ਹੋ ਸਕੀ ਸੀ। ਉਹਨੇ ਨੇੜੇ ਦੀ ਇਕ ਨਹਿਰ ਵਿੱਚ ਛਾਲ ਮਾਰ ਕੇ ਆਪਣੀ ਜਾਨ ਦੇ ਦਿੱਤੀ ਸੀ। ਜਿਵੇਂ ਉਹ ਬਸਤੀ ਵਾਲਿਆਂ ਤੋਂ ਬਦਲਾ ਲੈਣਾ ਚਾਹੁੰਦਾ ਸੀ। ਉਹਨੂੰ ਬਾਹਰ ਕੱਢਣ ਲਈ ਕੋਈ ਤਿਆਰ ਨਹੀਂ ਸੀ ਹੋ ਰਿਹਾ। ਲਾਸ਼ ਸਾਰੀ ਰਾਤ ਪਾਣੀ ਵਿੱਚ ਪਈ ਰਹੀ ਸੀ।

ਆਖਰ ਬਸਤੀ ਦੇ ਹੀ ਦੋ-ਤਿੰਨ ਮਹਾਰ ਮਿੱਤਰਾਂ ਨੇ ਕਿਹਾ, ਬਈ ਸਾਡਾ ਭਰਾ ਸਾਡੇ ਲਈ ਬੋਝ ਨਹੀਂ ਹੈ।

ਲਾਸ਼ ਚੁੱਕਣ ਸਮੇਂ ਮਾਸ ਦੇ ਲੋਥੜੇ ਲਟਕ ਕੇ ਟੁੱਟ ਰਹੇ ਸਨ, ਅੰਦਰਲੀਆਂ ਹੱਡੀਆਂ ਦਿਖਾਈ ਦੇ ਰਹੀਆਂ ਸਨ। ਉਹਨਾਂ ਲੋਕਾਂ ਨੇ ਜਿਵੇਂ ਕਿਵੇਂ ਟੋਟੇ-ਟੋਟੇ ਹੋਈ ਲਾਸ਼ ਨੂੰ ਇਕਠਾ ਕਰ ਲਿਆ ਸੀ ਅਤੇ ਉਹਨੂੰ ਉਪਰ ਲੈ ਆਏ ਸਨ।

ਸੱਚ ਪੁੱਛੋਂ ਤਾਂ ਤਾਪੀ ਰਾਮ ਨੂੰ ਦੇਖਦੇ ਰਹਿਣ ਕਾਰਣ ਮੈਨੂੰ ਪੂਨਾ ਦੇ ਉਹ ਦਿਨ ਯਾਦ ਆਉਂਦੇ ਜਦੋਂ ਮੈਂ ਆਪਣੇ ਸਰੀਰ ਉੱਤੇ ਪਾਊਡਰ ਵਗੈਰਾ ਛਿੜਕਦਾ ਸੀ। ਕਿੰਨਾ ਅਕਾਊ ਕੰਮ ਸੀ ਉਹ। ਵਾਸਤਵ ਵਿਚ ਜਿਉਂਦੇ ਜੀ ਸੜੀ ਹੋਈ ਚਮੜੀ ਕਿੰਨੀ ਜ਼ਬਰਦਸਤ ਚੀਜ ਹੁੰਦੀ ਹੈ।

ਤਾਪੀ ਰਾਮ ਮਰ ਗਿਆ ਸੀ। ਉਹਦੀ ਝੌਂਪੜੀ ਸਾੜ ਦਿੱਤੀ ਗਈ ਸੀ। ਉਦੋਂ ਤੋ ਮੈਂ ਰਾਤ-ਬਰਾਤੇ ਉਸ ਰਾਹੋਂ ਲੰਘਣਾ ਬੰਦ ਕਰ ਦਿੱਤਾ। ਮੈਂ ਉਹਨੂੰ ਬੜੀ ਚੰਗੀ ਤਰ੍ਹਾਂ ਦੇਖਿਆ ਸੀ। ਉਹਦਾ ਹੁਲੀਆ ਮੇਰੇ ਜ਼ਿਹਨ ਵਿੱਚ ਪੱਕੀ ਤਰ੍ਹਾਂ ਬੈਠ ਗਿਆ ਸੀ। ਉਂਜ ਉਹਦਾ ਭੂਤ ਮੇਰਾ ਕੀ ਬਿਗਾੜ ਲਵੇਗਾ, ਫੇਰ ਵੀ ਖ਼ਤਰਾ ਕਿਉਂ ਮੁੱਲ ਲਈਏ।

ਮੈਂ ਭੂਤਾਂ ਦੀ ਭਾਸ਼ਾ ਨੂੰ ਇੱਕ ਵਾਰ ਤਾਂ ਜ਼ਰੂਰ ਸੁਣਨਾ ਚਾਹੁੰਦਾ ਹਾਂ। ਗਿਰਧਰ ਕਿਹਾ ਕਰਦਾ ਸੀ ਕਿ ਇਹ ਭਾਸ਼ਾ ਸਾਡੇ ਵਰਗਿਆਂ ਦੀ ਸਮਝ ਵਿੱਚ ਨਹੀਂ ਆ ਸਕਦੀ। ਹੋਰ ਤਾਂ ਹੋਰ, ਸਾਡੇ ਵਰਗੇ ਨਾਲਾਇਕ ਲੋਕਾਂ ਨੂੰ ਤਾਂ ਭੂਤ ਵਰਗੀ ਅਦਭੁਤ ਅਤੇ ਭਿਆਨਕ ਚੀਜ਼ ਦਿਖਾਈ ਹੀ ਕਾਹਦੇ ਲਈ ਦੇਵੇਗੀ? ਗਿਰਧਰ ਦੀ ਇਸ ਰਾਇ ਨੂੰ ਮੈਂ ਨਹੀਂ ਮੰਨਦਾ ਸਾਂ। ਮੈਂ ਸੋਚਿਆ, ਕਦੀ ਮੈਂ ਖੇਤ ਵੱਲ ਰਾਤ ਵੇਲੇ ਜਾ ਰਿਹਾ ਹੋਵਾਂਗਾ, ਤਾਪੀ ਰਾਮ ਭੂਤ ਮੈਨੂੰ ਕਹੇਗਾ, ਤੂੰ ਕਹਿੰਦਾ ਰਿਹਾ ਸੀ ਕਿ ਤੂੰ ਕਦੀ ਤੇ ਮੇਰੇ ਐਨੇ ਨੇੜੇ ਆ ਕੇ ਬੈਠੇਂਗਾ। ਪਰ ਤੇਰਾ ਇਰਾਦਾ ਪੂਰਾ ਹੁੰਦਾ ਹੁੰਦਾ ਰਹਿ ਗਿਆ, ਸਾਰੀ ਖੇਡ ਸਮਾਪਤ ਹੋ ਗਈ।

ਤਾਂ ਮੈਂ ਉਹਨੂੰ ਕੀ ਜਵਾਬ ਦੇਵਾਂਗਾ? ਉਂਜ ਦੇਖਿਆ ਜਾਵੇ ਤਾਂ ਤਾਪੀ ਰਾਮ ਵਰਗਾ ਆਦਮੀ ਏਸ ਭਾਵਨਾ ਨੂੰ ਮਨ ਵਿੱਚ ਰੱਖ ਕੇ ਜਿਉਂਦਾ ਰਿਹਾ ਸੀ ਕਿ ਨਿਰੋਗ ਲੋਕਾਂ ਦਾ ਇਹਦੇ ਪ੍ਰਤੀ ਜ਼ਰੂਰ ਕੋਈ ਫਰਜ਼ ਹੁੰਦਾ ਹੈ। ਏਸ ਲਈ ਸਾਡੇ ਵਰਗੇ ਆਦਮੀ ਨਿਰੰਤਰ ਕ੍ਰੋਧਿਤ, ਨਿਰੰਤਰ ਭੁਖੇ ਹੁੰਦੇ ਹਨ। ਹੁਣ ਦੱਸੋ, ਸਾਡੇ ਉੱਤੇ ਇਹਨਾਂ ਦਾ ਹੱਲਾ ਕਿਉਂ ਨਹੀਂ ਹੋਵੇਗਾ? ਅਤੇ ਫੇਰ ਅਸੀਂ ਭੂਤਾਂ ਬਾਰੇ ਬਹੁਤ ਸੁਣ ਰੱਖਿਆ ਸੀ। ਸੋਚਿਆ, ਭੂਤ ਨੂੰ ਦੇਖਦਿਆਂ ਹੀ ਆਪਣੇ ਦਿਲ ਦੀ ਧੜਕਣ ਬੰਦ ਹੋ ਜਾਵੇਗੀ।

ਸਾਡੇ ਖੇਤ ਵਿੱਚ ਮੁੰਜੋਵਾ (ਜਨੇਊ ਦੀ ਰਸਮ ਦੇ ਪਿਛੋਂ, ਪਰ ਵਿਆਹ ਤੋਂ ਪਹਿਲਾਂ ਹੀ

ਜਿਸ ਮੁੰਡੇ ਦੀ ਮੌਤ ਹੋ ਜਾਂਦੀ ਹੈ, ਉਹ ਮੁੰਡਾ ਭੂਤ ਬਣ ਜਾਂਦਾ ਹੈ) ਦਾ ਇੱਕ ਮੰਦਰ ਹੈ। ਉਹਨੂੰ ਸਾਡੀ ਪੜਦਾਦੀ ਨੇ ਬਣਾਇਆ ਸੀ। ਜਦੋਂ ਵੀ ਏਧਰੋਂ ਲੰਘਦਾ ਹਾਂ, ਮੁੰਜੋਵਾ ਨੂੰ ਪਰਣਾਮ ਕਰਦਾ ਹਾਂ।

ਸਾਡੇ ਪੜਦਾਦਾ ਦੀ ਆਤਮਾ ਇੱਕ ਵਾਰ ਗੁਆਂਢਣ ਔਰਤ ਦੇ ਵਿਚ ਚਲੀ ਗਈ ਸੀ। ਪੜਦਾਦੀ ਨੂੰ ਪਤਾ ਲੱਗਿਆ ਤਾਂ ਉਹ ਉਸ ਮਠ ਵਿੱਚ ਜਾ ਕੇ ਬਹਿ ਗਈ, ਆਰਤੀ ਵਗੈਰਾ ਹੋ ਜਾਣ ਪਿਛੋਂ ਪੜਦਾਦਾ ਜੀ ਬੋਲਣ ਲੱਗ ਪਏ ਸਨ। ਪੜਦਾਦੀ ਨੂੰ ਉਹਨਾਂ ਉੱਤੇ ਗੁੱਸਾ ਆਇਆ। ਉਹਨੇ ਕਿਹਾ, ਓਇ ਬੁੱਢਿਆ, ਮਰਦੇ ਸਮੇਂ ਤੈਨੂੰ ਮੈਂ ਗੰਗਾ-ਜਲ ਪਿਆਇਆ, ਪੁੱਤਰ ਦੀ ਗੋਦੀ ਵਿੱਚ ਤੇਰੇ ਪ੍ਰਾਣ ਨਿਕਲੇ, ਢੇਰ ਸਾਰੀ ਤੁਲਸੀ ਦੀ ਲਕੜੀ ਉੱਤੇ ਤੈਨੂੰ ਅਗਨੀ-ਭੇਟ ਕੀਤਾ। ਤੇਰੀਆਂ ਅਸਥੀਆਂ ਦਾ ਸੱਤ ਨਦੀਆਂ ਵਿੱਚ ਪ੍ਰਵਾਹ ਕੀਤਾ। ਹਰ ਸਾਲ ਸ਼ਰਾਧ-ਪਖਵਾੜੇ ਵਿੱਚ ਤੈਨੂੰ ਕਾਕ-ਬਲੀ ਮਿਲਦੀ ਹੈ। ਦੱਸ, ਤੇਰੀ ਕਿਹੜੀ ਇੱਛਾ ਪਿੱਛੇ ਰਹਿ ਗਈ ਹੈ।

ਤਾਂ ਭੂਤ-ਚਿੰਬੜੀ ਔਰਤ ਪੜਦਾਦੀ ਉੱਤੇ ਟੁੱਟ ਪਈ ਸੀ ਅਤੇ ਪੜਦਾਦੀ ਨੂੰ ਕਹਿਣ ਲੱਗੀ, ਤੈਨੂੰ ਸ਼ਰਮ ਨਹੀਂ ਆਉਂਦੀ ਆਪਣੇ ਪਤੀ ਨਾਲ ਤੂੰ-ਤੂੰ ਕਹਿ ਕੇ ਬੋਲ ਰਹੀ ਏਂ।

ਫੇਰ ਪੜਦਾਦਾ ਜੀ ਦੀ ਮੰਗ ਅਨੁਸਾਰ ਪੜਦਾਦੀ ਨੇ ਆਟੇ ਦੇ ਪੀਰ ਬਣਾਏ ਸਨ। ਤਾਪੀ ਨਦੀ ਉੱਤੇ ਉਹਨਾਂ ਨੂੰ ਤ੍ਰਿਪਤ ਕੀਤਾ ਸੀ। ਨਦੀ ਤੋ ਚਮਕਵੇਂ ਨਿਕਲੇ ਸ਼ਾਲਗਰਾਮ ਪੱਥਰਾਂ ਨੂੰ ਥਾਲੀ ਵਿੱਚ ਰੱਖ ਕੇ ਉਹਨਾਂ ਦਾ ਜਲੂਸ ਕੱਢਿਆ। ਉਹਨਾਂ ਨੂੰ ਖੇਤ ਲੈ ਆਈ ਸੀ ਅਤੇ ਉਹਨਾਂ ਉਤੇ ਇਹ ਮੰਦਰ ਬਣਵਾਇਆ ਸੀ। ਉਥੇ ਹੀ ਪਿੱਪਲ ਦਾ ਦਰੱਖ਼ਤ ਵੀ ਲਾਇਆ ਸੀ।

ਇਹ ਸਾਰਾ ਕਿੱਸਾ ਮੈਨੂੰ ਮੇਰੀ ਦਾਦੀ ਨੇ ਸੁਣਾਇਆ ਸੀ। ਸਾਡੇ ਪੜਦਾਦਾ ਉਂਜ ਬੜੇ ਧਾਰਮਿਕ ਕਿਸਮ ਦੇ ਮਨੁੱਖ ਸਨ। ਪਰ ਲੋਕ ਕਹਿੰਦੇ ਹਨ ਕਿ ਇਕ ਵ੍ਹਾਰ ਦੋ ਵਪਾਰੀ ਊਠ ਤੇ ਬਹਿ ਕੇ ਉਹਨਾਂ ਦੇ ਘਰ ਆਏ ਸਨ, ਤਾਂ ਉਹਨਾਂ ਵਿਚੋਂ ਇੱਕ ਨਾਲ ਗਾਂਢਾ-ਸਾਂਢਾ ਕਰਕੇ ਪੜਦਾਦਾ ਜੀ ਨੇ ਦੂਜੇ ਦਾ ਖ਼ੂਨ ਕਰ ਦਿੱਤਾ ਸੀ ਅਤੇ ਉਹਦਾ ਅੱਧਾ ਧਨ ਕਾਬੂ ਕਰ ਲਿਆ ਸੀ।

ਪਰ ਅਸੀਂ ਏਸ ਤੋਂ ਕੀ ਲੈਣਾ-ਦੇਣਾ ਹੈ? ਅਸੀਂ ਆਪਣੀ ਥਾਂ ਸੁਰੱਖਿਅਤ ਰਹੀਏ ਬਸ। ਵਾਸਤਵ ਵਿਚ ਸਾਡੇ ਪੜਦਾਦਾ ਨੇ ਕਾਲ ਦੇ ਦੌਰਾਨ ਆਪਣਾ ਪੇਟ ਕੱਟ-ਕੱਟ ਕੇ ਇੱਕ-ਇੱਕ ਪਸੇਰੀ ਅਨਾਜ ਦੇ ਬਦਲੇ ਇੱਕ-ਇਕ ਖੇਤ ਖਰੀਦਿਆ ਸੀ, ਤਾਂ ਫੇਰ ਮੁੰਜੋਵਾ ਦੇ ਮੰਦਰ ਦੀਆਂ ਕੰਧਾਂ ਉੱਤੇ ਮੱਥਾ ਟੇਕ ਕੇ ਪਰਣਾਮ ਕਰ ਲੈਣ ਵਿੱਚ ਆਪਣਾ ਕੀ ਨੁਕਸਾਨ ਹੈ? ਪਿਤਾ ਜੀ ਨੂੰ ਪਤਾ ਹੈ ਕਿ ਇਸ ਪਿੱਪਲ ਦੇ ਕਾਰਣ ਅਹਾਤੇ ਵਿੱਚ ਫਸਲ ਠੀਕ ਨਹੀਂ ਆ ਸਕਦੀ, ਫੇਰ ਵੀ ਬਿਰਖ ਨੂੰ ਕੱਟਣ ਦੀ ਉਹ ਆਗਿਆ ਨਹੀਂ ਦਿੰਦੇ ਸਨ।

ਕੁਝ ਦਿਨ ਪਹਿਲਾਂ ਸੱਪ ਦੇ ਡੰਗ ਮਾਰਨ ਨਾਲ ਇਕ ਮਹਾਰ ਦੀ ਮੌਤ ਹੋ ਗਈ ਸੀ। ਮਰਦਿਆਂ-ਮਰਦਿਆਂ ਉਹਨੇ ਕਿਹਾ ਸੀ, ਮੇਰੇ ਪਹਿਲੇ ਜਨਮ ਵਿੱਚ ਇਹ ਰੁੱਖ ਮੈਥੋਂ ਬਲੀ ਮੰਗਦਾ ਸੀ, ਸੋ ਉਹਨੇ ਉਹ ਲੈ ਲਈ ਹੈ।

ਕੁਲ ਮਿਲਾਕੇ ਧਰਮ-ਕਰਮ ਤੋਂ ਬਿਨਾਂ ਆਦਮੀ ਦੀ ਜ਼ਿੰਦਗੀ ਸੁਰੱਖਿਅਤ ਨਹੀਂ ਰਹਿ ਸਕਦੀ। ਇਸੇ ਲਈ ਤਾਂ ਮੈਂ ਦਾਦੀ ਨਾਲ ਚਾਂਗਦੇਵ ਦੇ ਮੇਲੇ ਪੈਦਲ ਗਿਆ ਸੀ। ਪੁੰਨਿਆ ਸੀ। ਮੈਂ ਤਾਪੀ ਦੇ ਠੰਡੇ ਪਾਣੀ ਵਿਚ ਚੁੱਭੀਆਂ ਮਾਰੀਆਂ ਸਨ। ਮੈਂ ਸੋਚਿਆ ਸੀ, ਮੈਂ ਭਾਰਤ ਦੇ ਸਾਰੇ ਤੀਰਥ-ਸਥਾਨਾਂ ਨੂੰ ਇੱਕ-ਇੱਕ ਕਰਕੇ ਦੇਖ ਲੈਣਾ ਹੈ।

ਤੁਹਾਡੇ ਅਤੇ ਸਾਡੇ ਦੁੱਖ ਸੱਚ ਪੁੱਛੋਂ ਤਾ ਮਾਨਸਿਕ ਹੀ ਅਧਿਕ ਹਨ। ਸਹੀ-ਸਹੀ ਸਰੀਰਕ ਦੁੱਖ ਮਨੁੱਖਾਂ ਨੂੰ ਘੱਟ ਹੀ ਹੁੰਦੇ ਹਨ।

ਇੱਕ ਮਰੀਅਲ ਜਿਹੀ ਜਿਉਂਦੀ ਗਾਂ ਨੂੰ ਕਿਸੇ ਨੇ ਬਸਤੀ ਦੇ ਬਾਹਰਲੇ ਮੈਦਾਨ ਵਿੱਚ ਲਿਆ ਕੇ ਛੱਡ ਦਿੱਤਾ ਸੀ। ਉਹ ਲੰਗੜੀ ਸੀ। ਅਤੇ ਫੇਰ ਬੁੱਢੀ। ਹੁਣ ਦੱਸੋ, ਉਹਨੂੰ ਕੌਣ ਘਰ ਵਿੱਚ ਰੱਖੇਗਾ? ਚਾਰਾ-ਪਾਣੀ ਦੀ ਤਲਾਸ਼ ਵਿੱਚ ਉਹ ਲੰਗੜਾਂਦੀ-ਲੰਗੜਾਂਦੀ ਤੁਰਦੀ ਰਹਿੰਦੀ। ਏਸੇ ਹਾਲਤ ਵਿੱਚ ਕਈ ਦਿਨ ਲੰਘ ਗਏ ਸਨ। ਉਹਨੂੰ ਹਮੇਸ਼ਾ ਏਸੇ ਹਾਲਤ ਵਿੱਚ ਦੇਖਣ ਦੀ ਆਦਤ ਜਿਹੀ ਪੈ ਗਈ ਸੀ। ਏਸ ਲਈ ਅੱਜ ਕੱਲ੍ਹ ਉਹਦੇ ਉੱਤੇ ਖਾਸ ਧਿਆਨ ਵੀ ਨਹੀਂ ਜਾਂਦਾ ਸੀ। ਚਰਨ ਦੇ ਬਹਾਨੇ ਉਹ ਕਿਸੇ ਖੇਤ ਵਿੱਚ ਚਲੀ ਜਾਂਦੀ ਤਾਂ ਖੇਤ ਵਾਲੇ ਉਸ ਨੂੰ ਰੱਜ ਕੇ ਕੁਟਦੇ ਅਤੇ ਉਹਨੂੰ ਅੱਗੇ ਭਜਾ ਦਿੰਦੇ ਸਨ। ਏਸ ਸਥਿਤੀ ਵਿਚ ਮੇਰਾ ਉਹਦੇ ਉਤੇ ਧਿਆਨ ਚਲਿਆ ਜਾਂਦਾ।

ਪਰ ਏਧਰ ਗਰਮੀਆਂ ਦੇ ਦਿਨ ਸਨ। ਜਦੋਂ ਹਰੀ ਘਾਹ ਦੀ ਇੱਕ ਪੱਤੀ ਵੀ ਦਿਖਾਈ ਨਹੀਂ ਦਿੰਦੀ, ਉਹ ਬੇਚਾਰੀ ਕਾਹਦੇ ਲਈ ਏਧਰ-ਉਧਰ ਭਟਕਦੀ ਰਹੇਗੀ?

ਇਹਨਾਂ ਦਿਨਾਂ ਵਿੱਚ ਉਹ ਇੱਕ ਬਿਰਖ ਦੇ ਹੇਠਾਂ ਬੈਠੀ ਰਹਿੰਦੀ ਸੀ। ਟਹਿਲਣ ਲਈ ਜਾਣ ਦਾ ਮੇਰਾ ਅਤੇ ਗਿਰਧਰ ਦਾ ਏਹੀ ਰਾਹ ਸੀ। ਉਸ ਗਾਂ ਨੂੰ ਦੇਖ ਕੇ ਮੈਂ ਮਹਿਸੂਸ ਕਰਦਾ, ਇਹਨੂੰ ਪਾਣੀ ਪਿਉਣਾ ਚਾਹੀਦਾ ਹੈ ਪਰ ਆਸੇ-ਪਾਸੇ ਕਿਤੇ ਕੋਈ ਖੂਹ ਨਹੀਂ ਸੀ, ਵਰਨਾ ਅਸੀਂ ਲੋਕ ਕੁਝ ਤਾਂ ਜਤਨ ਕਰਦੇ, ਪਰ ਸੋਚਿਆ, ਕੌਣ ਘਰੋਂ ਬਾਲਟੀ ਲਿਆਵੇ, ਫੇਰ ਲੱਜ ਲਿਆਉਣੀ ਪਵੇਗੀ, ਫੇਰ ਖੂਹ ਚੋਂ ਪਾਣੀ ਕੱਢਣਾ ਪਏਗਾ, ਫੇਰ ਉਸ ਤੱਕ ਲਿਜਾਣਾ ਪਵੇਗਾ। ਹੁਣ ਦੱਸੋ, ਏਨੀ ਵੱਡੀ ਮੁਸੀਬਤ ਕੌਣ ਮੁੱਲ ਲਵੇ? ਇਕ ਦਿਨ ਦੀ ਗੱਲ ਥੋੜ੍ਹਾ ਹੀ ਹੈ? ਚਲੋ ਇਹ ਕਰ ਵੀ ਲਈਏ, ਤਾਂ ਵੀ ਸਿਰਫ ਪਾਣੀ ਪਿਉਣ ਨਾਲ ਗੱਲ ਥੋੜ੍ਹਾ ਹੀ ਬਨਣ ਵਾਲੀ ਸੀ।

ਫੇਰ ਵੀ ਮੈਂ ਇੱਕ ਵਾਰ ਉਹਦੇ ਨੇੜੇ ਗਿਆ ਸਾਂ। ਮੈਂ ਦੇਖਿਆ, ਉਹਦੀ ਪਿੱਠ ਉੱਤੇ ਜ਼ਖਮ ਦੇ ਕਾਰਣ ਬਹੁਤ ਵੱਡਾ ਛੇਕ ਹੋ ਗਿਆ ਸੀ। ਮੈਂ ਉਹਦੇ ਹੋਰ ਨੇੜੇ ਗਿਆ ਸਾਂ। ਜ਼ਖਮ ਵਿੱਚੋਂ ਮੱਖੀਆਂ ਦਾ ਇਕ ਝੁੰਡ ਭਿਣਭਿਣਾਉਂਦਾ ਹੋਇਆ ਉੱਪਰ ਉੱਡ ਆਇਆ ਸੀ। ਪਤਾ ਨਹੀਂ ਜ਼ਖ਼ਮ ਵਿੱਚ ਕਿੰਨੀਆਂ ਮੱਖੀਆਂ ਘੁਸ ਗਈਆਂ ਸਨ?

ਆਪਣੀ ਪੂਛ ਨੂੰ ਪਿੱਠ ਉੱਤੇ ਮਾਰ-ਮਾਰ ਕੇ ਉਹ ਥੱਕ ਗਈ ਹੋਵੇਗੀ। ਹੁਣ ਤਾਂ ਉਹਦੀ ਪੂਛ ਵੀ ਹਿੱਲ ਨਹੀਂ ਸਕਦੀ ਸੀ। ਬਹੁਤ ਹੀ ਕਮਜ਼ੋਰ ਹੋ ਗਈ ਸੀ। ਸਿਰਫ ਅੱਖਾਂ ਅਤੇ ਕੰਨ ਹਿਲਦੇ ਵਿਖਾਈ ਦਿੰਦੇ ਸਨ।

ਉਹ ਸਾਡੀ ਵੱਲ ਸਿਰਫ ਦੇਖਿਆ ਕਰਦੀ ਸੀ। ਬਿਨਾਂ ਧੌਣ ਹਿਲਾਇਆਂ, ਫਟੀਆਂ-ਫਟੀਆਂ ਅੱਖਾਂ ਸਾਡੇ ਉੱਤੇ ਗੱਡੀਆਂ ਹੋਈਆਂ।

ਲਗਦਾ ਹੈ, ਕਾਵਾਂ ਨੇ ਉਸ ਦੀ ਪਿੱਠ ਉਤੇ ਠੂੰਗੇ ਮਾਰੇ ਹੋਣਗੇ।

ਸਾਨੂੰ ਮੌਤ ਬਾਰੇ ਕਦੀ ਕੋਈ ਖ਼ਾਸ ਡਰ ਨਹੀਂ ਲਗਦਾ ਹੈ, ਪਰ ਜਦੋਂ ਤੁਸੀਂ ਪੀੜ ਅਤੇ ਮੌਤ ਦੇ ਸਬੰਧਾਂ ਨੂੰ ਆਪਣੀਆਂ ਅੱਖਾਂ ਨਾਲ ਦੇਖਣ ਲਗਦੇ ਹੋ ਤਾਂ ਦੱਸੋ, ਤੁਹਾਨੂੰ ਕਿਵੇਂ ਚੈਨ ਆਵੇਗਾ? ਹਾਂ, ਗਿਰਧਰ ਵਰਗੇ ਲੋਕਾਂ ਨੂੰ ਕੁਝ ਨਹੀਂ ਹੁੰਦਾ। ਇਹ ਲੋਕ ਸਾਲੇ ਇਸੇ ਭਰਮ ਵਿਚ ਰਹਿੰਦੇ ਹਨ ਕਿ ਉਹਨਾਂ ਨੂੰ ਮੌਤ ਤੋਂ ਪਾਰਲੇ ਜਗਤ ਦੀ ਪਛਾਣ ਹੈ। ਅਤੇ ਏਥੇ ਮੈਂ ਦੇਖ ਰਿਹਾ ਹਾਂ, ਗਾਂ ਦੀ ਪਿੱਠ ਉਪਰਲੇ ਉਸ ਲਾਲ-ਸੁਰਖ਼ ਛੇਕ ਨੂੰ।

ਸਰੀਰ ਅਤੇ ਮਨ ਉਂਜ ਅੱਡ-ਅੱਡ ਕਿੱਥੇ ਹਨ? ਉਂਜ ਆਤਮਾ ਵੀ ਕੋਈ ਚੀਜ਼ ਹੈ ਜ਼ਰੂਰ। ਪਰ ਸ਼ਰਤ ਇਹ ਹੈ ਕਿ ਬਹਿਸ ਗਾਂ ਦੀਆਂ ਜਿਉਂਦੀਆਂ ਅੱਖਾਂ ਅਤੇ ਉਹਦੇ ਜ਼ਖਮ ਵਿੱਚ ਘੁੰਮਣ ਵਾਲੀਆਂ ਮੱਖੀਆਂ ਦੇ ਜ਼ਿਕਰ ਤੋਂ ਬਿਨਾਂ ਪੂਰੀ ਨਹੀਂ ਹੋਣੀ ਚਾਹੀਦੀ। ਪਰ ਇਹ ਲੋਕ ਹਨ ਕਿ ਇਹਨਾਂ ਠੋਸ ਗੱਲਾਂ ਨੂੰ ਕਿਸੇ ਪੰਛੀ ਵਾਂਗ ਪਿੱਛੇ ਛੱਡ ਇਕਦਮ ਆਤਮਾ ਦੀਆਂ ਗੱਲਾਂ ਸ਼ੁਰੂ ਕਰ ਦਿੰਦੇ ਹਨ। ਸਰੀਰ ਦੀਆਂ ਪੀੜਾਂ ਕੀ ਮਨ ਦੀਆਂ ਨਹੀਂ ਹੁੰਦੀਆਂ? ਪਰ ਕੁਝ ਲੋਕ ਭਾਵਨਾਤਮਕ ਪ੍ਰਭਾਵ ਵਿੱਚ ਸਰੀਰਕ ਪੀੜਾਂ ਨੂੰ ਭੁੱਲ ਕੇ ਮਾਨਸਿਕ ਪੀੜਾਂ ਨੂੰ ਮਹੱਤਵ ਦਿੰਦੇ ਹਨ। ਅਤੇ ਕੁਝ ਤਾਂ ਸਰੀਰਕ ਪੀੜਾਂ ਨੂੰ ਇਹ ਸੋਚ ਕੇ ਅੱਖੋਂ ਓਹਲੇ ਕਰ ਦਿੰਦੇ ਹਨ ਕਿ ਸਰੀਰਕ ਪੀੜਾਂ ਪਰਮਾਤਮਾ ਵਲੋਂ ਉਹਨਾਂ ਨੂੰ ਮਿਲਿਆ ਦੰਡ ਹੈ।

ਤਾਪੀ ਰਾਮ ਆਖਰ ਤੱਕ ਏਹੀ ਕਹਿੰਦਾ ਰਿਹਾ ਕਿ ਉਹਨੇ ਪਿਛਲੇ ਜਨਮ ਦਾ ਕਰਜ਼ਾ ਦੇਣਾ ਹੀ ਸੀ।

ਹੁਣ ਜੇ ਤੁਸੀਂ ਗਿਰਧਰ ਨੂੰ ਪੁੱਛੋਂ ਕਿ ਠੀਕ ਹੈ, ਮੰਨ ਲਿਆ ਕਿ ਦੁੱਖ ਆਤਮਾ ਨੂੰ ਹੁੰਦਾ ਹੈ, ਪਰ ਆਤਮਾ ਨੂੰ ਹੋਣ ਵਾਲੀ ਪੀੜ ਵੀ ਤਾਂ ਮਨ ਨੂੰ ਹੀ ਹੁੰਦੀ ਹੈ ਕਿ ਨਹੀਂ? ਉਦਾਹਰਣ - ਕੀ ਇਸ ਸਮੇਂ ਏਸ ਗਾਂ ਦੀ ਆਤਮਾ ਨੂੰ ਦੁੱਖ ਨਹੀਂ ਹੋ ਰਿਹਾ ਹੈ?

ਤਾਂ ਉਹਨੇ ਕਿਹਾ, ਇਹ ਸਾਨੂੰ ਕੀ ਪਤਾ? ਏਸ ਨੂੰ ਤਾਂ ਕੇਵਲ ਗਾਂ ਹੀ ਜਾਣ ਸਕਦੀ ਹੈ। ਏਧਰ ਮੈਂ ਜਗਨ ਬਾਬਾ ਦੇ ਬਗ਼ੀਚੇ ਤੱਕ ਟਹਿਲਣ ਦੀ ਖਾਤਰ ਜਾਂਦਾ ਰਹਿੰਦਾ ਸਾਂ। ਉਥੇ ਜਗਤ ਬਾਬਾ ਦੇ ਕੋਲ ਥੋੜ੍ਹੀ ਦੇਰ ਰੁਕ ਜਾਂਦਾ ਸਾਂ। ਜੇ ਉਹਨਾਂ ਬਸਤੀ ਵਿੱਚ ਆਉਣਾ ਹੋਵੇ ਤਾਂ ਉਹਨਾਂ ਨਾਲ ਗੱਲਾਂ ਕਰਦਾ ਘਰ ਮੁੜ ਆਉਂਦਾ ਸਾਂ। ਬਾਬਾ ਮੈਨੂੰ ਗੰਨਾ ਚੂਪਣ ਲਈ ਦਿੰਦਾ ਸੀ। ਪਰ ਸੁਣਨ ਦਾ ਕਾਫੀ ਕੰਮ ਮੈਨੂੰ ਕਰਨਾ ਪੈਂਦਾ ਸੀ।

ਸਾਡੀ ਬਸਤੀ ਦੇ ਇਹ ਇੱਕ ਅਜਿਹੇ ਬਿਰਧ ਸੱਜਣ ਸਨ ਜਿਨ੍ਹਾਂ ਦਾ ਉਥੇ ਹੋਣਾ ਨਾ ਹੋਣਾ ਇੱਕ ਬਰਾਬਰ ਸੀ। ਉਹਨਾਂ ਦਾ ਆਪਣੀ ਖੇਤੀਬਾੜੀ ਵੱਲ ਬਹੁਤ ਹੀ ਘੱਟ ਧਿਆਨ ਸੀ। ਏਸ ਲਈ ਜਗਨ ਬਾਬਾ ਬਸਤੀ ਵਾਲਿਆਂ ਲਈ ਮਜ਼ਾਕ ਦਾ ਵਿਸ਼ਾ ਬਣੇ ਹੋਏ ਸਨ। ਪਰ ਜਗਨ ਬਾਬਾ ਕੱਤਕ ਦਾ ਮੇਲਾ ਕਦੀ ਭੁਲਦੇ ਨਹੀਂ ਸਨ। ਕਿਸੇ ਵੀ ਕੀਮਤ ਉੱਤੇ ਉਹ ਮੇਲੇ ਵਿੱਚ ਪਹੁੰਚ ਹੀ ਜਾਂਦੇ ਸਨ। ਏਧਰ ਫੇਰ ਜੁਆਰ ਦੀ ਫਸਲ ਨੂੰ ਪੰਛੀ ਸਾਫ ਕਰ ਦੇਣ ਜਾਂ ਸਿੰਜਾਈ ਦੇ ਅਭਾਵ ਕਾਰਣ ਬੈਂਗਣਾਂ ਦੇ ਪੌਦੇ ਸੁੱਕ ਜਾਣ ਤਾਂ ਵੀ ਉਹਨਾਂ ਨੂੰ ਕੋਈ ਪਰਵਾਹ ਨਹੀਂ ਸੀ। ਉਹਨਾਂ ਦੇ ਪੁੱਤਰ ਪੜ੍ਹੇ-ਲਿਖੇ ਸਨ ਅਤੇ ਚੰਗੀਆਂ ਪਦਵੀਆਂ ਉੱਤੇ ਕੰਮ ਕਰ ਰਹੇ ਸਨ। ਇਸ ਲਈ ਏਹਨਾਂ ਨੂੰ ਪਤਾ ਸੀ ਕਿ ਕਦੀ ਤਾਂ ਪਿੰਡ ਦੀ ਜ਼ਮੀਨ ਵੇਚਣੀ ਹੀ ਪਵੇਗੀ। ਤਾਂ ਕਿਉਂ ਬੇਕਾਰ ਮਿਹਨਤ ਕਰੀਏ? ਹੁਣ ਦੱਸੋ, ਨੌਕਰਾਂ ਦੇ ਭਰੋਸੇ ਖੇਤੀ ਕਰਨਾ ਕਦੀ ਲਾਭਦਾਇਕ ਹੋਇਆ ਹੈ?

ਅਤੇ ਫੇਰ ਜਗਨ ਬਾਬਾ ਜਦੋਂ ਵੀ ਕੁਝ ਬੋਲਦੇ ਹੁੰਦੇ, ਉਹਦੇ ਵਿੱਚ ਕਿਧਰੇ ਕੋਈ ਤਾਲ-ਮੇਲ ਨਹੀਂ ਹੁੰਦਾ ਸੀ।

ਕੁਝ ਦਿਨ ਪਹਿਲਾਂ ਉਹ ਆਪਣੇ ਇੱਕ ਪੁੱਤਰ ਕੋਲੋਂ ਦਿੱਲੀ ਹੋ ਕੇ ਆਏ ਸਨ ਤਾਂ ਕਿਸੇ ਨੇ ਪੁੱਛਿਆ ਸੀ, ਕਿਹੋ ਜੇਹੀ ਰਹੀ ਦਿੱਲੀ?

ਤਾਂ - ਕੀ ਦੱਸੀਏ ਉਥੇ ਬਹੂ, ਪੋਤੇ-ਪੋਤੀਆਂ ਘਰ ਵਿੱਚ ਲਗਾਤਾਰ ਹਿੰਦੀ। ਕਿਧਰੇ ਕਿਸੇ ਗੁਆਂਢੀ ਦੇ ਘਰ ਆਉਣਾ-ਜਾਣਾ ਨਹੀਂ। ਨਿਰੰਤਰ ਘਰ ਵਿਚ ਫੇਰ ਆਸ-ਪਾਸ

ਇਕਲਾ। ਜਮਨਾ ਜੀ, ਗੰਗਾ ਜੀ ਮਥੁਰਾ, ਉਧਰ ਕੀ ਹੈ? ਸਾਂਗਵੀ ਵਰਗੀ ਮੌਜ ਨਹੀਂ ਹੈ।

ਉਹਨਾਂ ਨੂੰ ਏਸ ਤਰ੍ਹਾਂ ਬੋਲਦਿਆਂ ਹੋਇਆਂ ਸੁਣਨ ਦੀ ਮੈਨੂੰ ਕਾਫੀ ਆਦਤ ਹੋ ਚੁੱਕੀ ਸੀ। ਤੁਸੀਂ ਬਸ ਗੰਨਾ ਚੂਪਦੇ ਰਹੋ ਅਤੇ ਉਹਨਾਂ ਨੂੰ ਸੁਣਦੇ ਰਹੋ, ਪਰ ਹੌਲੀ ਹੌਲੀ ਮੇਰੀ ਸਮਝ ਵਿੱਚ ਇਹ ਗੱਲ ਆਉਣ ਲੱਗੀ ਸੀ ਕਿ ਜਗਨ ਬਾਬਾ ਦੀਆਂ ਗੱਲਾਂ ਊਟ-ਪਟਾਂਗ ਨਹੀਂ ਹਨ। ਉਹਨਾਂ ਵਿੱਚ ਜਰੂਰ ਕੋਈ ਤੱਤ-ਹੁੰਦਾ ਹੈ। ਹਾਂ, ਉਹਨਾਂ ਨੂੰ ਕੋਈ ਲੰਬਾ ਵਿਸ਼ਾ ਮਿਲਣਾ ਚਾਹੀਦਾ। ਤਾਂ ਉਹਦੇ ਵਿੱਚ ਬਹੁਤ ਸੁਆਦ ਲੈਂਦੇ ਹਨ। ਉਹਨਾਂ ਨੇ ਸ਼ੁਰੂ ਕੀਤਾ ਸੀ। ਤਾਂ—ਦੇਖੋ ਅਲਮਾਰੀ ਖ੍ਹੋਲ ਕੇ ਚੂੜੀਆਂ ਆਦਿ ਨੂੰ ਬਾਹਰ ਸੁੱਟਣਾ। ਉਂਜ ਇਹਦੇ ਵਿੱਚ ਕੋਈ ਜੰਤਰ-ਮੰਤਰ ਨਹੀਂ। ਨਵੀਂ ਪੀੜ੍ਹੀ ਦੇ ਉਸ ਮੁੰਡੇ ਨੂੰ ਮੈਂ ਕਿਹਾ ਕਿ ਤੁਹਾਡਾ ਇਸ ਉੱਤੇ ਵਿਸ਼ਵਾਸ ਨਹੀਂ ਹੈ ਨਾ! ਫੇਰ ਵੀ ਬੱਚੇ ਤੁਹਾਡੀ ਇੱਜ਼ਤ ਬਿਲਕੁਲ ਨਹੀਂ ਕਰਦੇ ਹਨ। ਪਰ ਮੈਂ ਉਂਜ ਹੀ ਕਿਹਾ, ਥੋੜ੍ਹਾ ਜਿਹਾ। ਮੈਂ ਸਚਮੁੱਚ ਗੁੱਸੇ ਵਿਚ ਆਇਆ ਸਾਂ। ਪਰ ਵਿਚਾਰੇ ਖੇਡ ਵਿਖਾਉਂਦੇ ਹਨ, ਤਾਂ ਕੇਵਲ ਉਹਨੂੰ ਦੇਖਣ ਲਈ। ਪਰ ਮੈਂ ਕਹਿ ਹੀ ਦਿੱਤਾ ਕਿ ਤੁਸੀਂ ਲੋਕ ਜੋ ਕੁਝ ਕਰਦੇ ਹੋ, ਮਤਲਬ ਮੰਨ ਲਵੋ ਕਿ ਦੋ ਦੂਨੀ ਚਾਰ, ਇਸ ਉੱਤੇ ਮੰਨ ਲਉ ਸਿਰਫ ਮੇਰਾ ਹੀ ਨਹੀਂ, ਤੁਹਾਡਾ ਵੀ ਜਾਂ ਕਿਸੇ ਹੋਰ ਦਾ ਵਿਸ਼ਵਾਸ ਨਹੀਂ ਕਿ ਦੋ ਦੂਨੀ ਚਾਰ ਹੀ ਹੁੰਦਾ ਹੈ, ਤਾਂ ਮੇਰਾ ਤੀਜੇ ਨੰਬਰ ਵਾਲਾ ਮੁੰਡਾ ਬੈਂਕ ਵਿਚ ਕੀ ਕੰਮ ਕਰਦਾ ਹੈ? ਇਹ ਇੱਕ ਉਦਾਹਰਣ। ਤੁਸੀਂ ਹੱਸੋਗੇ ਪਰ ਅਸਲੀ ਉਦਾਹਰਣ ਸਚਸਚ ਕਹਿ ਦਈਏ,ਤਾਂ. . .।

ਤਾਂ ਮੈਂ ਕਿਹਾ, ਜਗਨ ਬਾਬਾ, ਆਖਰ ਇਹ ਕਿਥੋਂ ਤੱਕ ਚਲੇਗਾ? ਪਹਿਰੇਦਾਰੀ, ਟਹਿਲਦਾਰੀ, ਹੁਣ ਕਿੱਥੇ ਰਹੀ? ਪਹਿਰੇਦਾਰੀ, ਟਹਿਲਦਾਰੀ ਵਗੈਰਾ ਕਿੱਥੇ ਰਹੀ ਹੈ ਹੁਣ? ਮੰਦਰ ਵਿੱਚ ਸ਼ਹਿਨਾਈ ਵੀ ਹੁਣ ਕਿੱਥੇ ਵਜਦੀ ਹੈ? ਭਿੱਕੂ ਦੇ ਜਾਣ ਪਿਛੋਂ ਉਹਦੇ ਬੱਚੇ ਵੀ ਹੁਣ ਨੌਕਰੀਆਂ ਦੀ ਭਾਲ ਵਿੱਚ ਲੱਗੇ ਹੋਏ ਹਨ। ਕੁਝ ਦਿਨਾਂ ਪਿਛੋਂ ਧੋਬੀ ਵੀ ਚਲਿਆ ਜਾਵੇਗਾ। ਫੇਰ ਘੁਮਿਆਰ ਵੀ। ਪੋਲੇ[1] ਲਈ ਹੁਣ ਮਿੱਟੀ ਦੇ ਬਲਦ ਕੌਣ ਬਣਾਏਗਾ? ਮਤਲਬ ਇਹ ਸਭ ਸਮਾਪਤ ਹੋ ਜਾਵੇਗਾ। ਤਦੋਂ.. .

ਪਰ ਸੁਆਲ ਹੈ, ਅਗਲੀ ਪੀੜ੍ਹੀ ਦਾ। ਉਹਨੇ ਜਿਹੋ ਜਿਹਾ ਬਣਨਾ ਹੈ, ਬਣ ਜਾਵੇਗੀ। ਦੇਖੋ, ਨਵੀ ਪੀੜ੍ਹੀ ਦੀ ਤੁਸੀਂ ਗੱਲ ਕਰਦੇ ਹੋ, ਪਰ ਪੁਰਾਣੀ ਪੀੜ੍ਹੀ ਕਿੱਥੇ ਸਮਾਪਤ ਹੁੰਦੀ ਹੈ? ਸਾਡੀਆਂ ਅੱਖਾਂ ਦੇ ਸਾਹਮਣੇ। ਆਪਣਾ ਉਹ ਕੁੱਲੂ ਬਾਬਾ, ਉਹ ਚੌਧਰੀ ਅਤੇ ਜਮਨਾ, ਉਸ ਦੀਆਂ ਸੱਤ ਕੁੜੀਆਂ ਵੀ. . . ਰੰਭੀ, ਸੁੰਭੀ, ਚੰਬੀ. . .ਨਿਰੰਤਰ ਉਹਨਾਂ ਦੇ ਝਗੜੇ. . .ਪੌੜੀਆਂ ਉੱਤੇ ਇੱਕ ਦੇ ਸਾਹਮਣੇ ਦੂਜੀ ਦਾ ਬਹਿ ਕੇ ਜੂਆਂ ਕੱਢਣਾ. . .ਇਹਦੇ ਵਿੱਚ ਕੀ ਬਚਿਆ ਹੈ। ਧਾਨ ਨਾਲ ਭਰਿਆ ਹੋਇਆ ਘਰ ਹੁਣ ਚੂਹਿਆਂ ਨਾਲ ਭਰਿਆ . .ਦੇਖੋ, ਉਹਨਾਂ ਵਿਚੋਂ ਜਿਹੜੀ ਰੰਭੀ ਸੀ. . .ਉਸ ਦੀ ਜੀਭ ਨੱਕ ਨੂੰ ਛੂਹ ਸਕਦੀ ਸੀ। . .ਅਸੀਂ ਪੁਰਾਣੀ ਪੀੜ੍ਹੀ ਦੇ ਲੋਕ ਵੀ ਧਾਰਮਿਕ ਹਾਂ, ਇਹ ਚੰਗਾ ਹੈ। ਏਸ ਲਈ ਤਾਂ

---

1. ਮਹਾਰਾਸ਼ਟਰ ਦਾ ਇੱਕ ਤਿਉਹਾਰ ਹੈ ਜਿਹੜੇ ਦਿਨ ਕਿਸਾਨ ਆਪਣੇ ਬਲਦਾਂ ਨੂੰ ਨੁਹਾ-ਧੁਆ, ਸਜਾ-ਸੁਆਰ ਕੇ ਉਹਨਾਂ ਦੀ ਪੂਜਾ ਕਰਦੇ ਹਨ ਅਤੇ ਸ਼ਾਮ ਵੇਲੇ ਉਹਨਾਂ ਨੂੰ ਹਨੂੰਮਾਨ ਜੀ ਦੇ ਮੰਦਰ ਲੈ ਜਾਂਦੇ ਹਨ। ਜਿਨ੍ਹਾਂ ਕੋਲ ਬਲਦ ਨਹੀਂ ਹੁੰਦੇ ਉਹ ਮਿੱਟੀ ਦੇ ਬਲਦ ਘੜ ਕੇ ਇਹ ਰਸਮ ਪੂਰੀ ਕਰਦੇ ਹਨ।

ਹਲਵਾਈ ਦਾ ਪੂਰਾ ਟੱਬਰ, ਜਿਹੜਾ ਪਲੇਗ ਵਾਲੇ ਸਾਲ ਵਿੱਚ ਵੀ ਅਮੀਰ ਸੀ, ਉਹਦਾ ਹੋਨਾ ਨਾਂ ਦਾ ਸਾਡੀ ਉਮਰ ਦਾ ਮੁੰਡਾ। ਪਾਗਲ ਹੋਣ ਪਿਛੋਂ ਮੰਦਰ ਦੀ ਛੱਤ ਉੱਤੇ ਰਾਤ-ਰਾਤ ਤਕ ਬੈਠਾ ਰਹਿੰਦਾ ਸੀ। ਮਾਂ-ਬਾਪ ਘਰ ਵਿੱਚ ਕੋਈ ਨਹੀਂ - ਫੇਰ ਹਰ ਰੋਜ਼ ਵਿਹੜੇ ਵਿੱਚ ਪਾਣੀ ਡੋਲ੍ਹ ਕੇ ਚਿੱਕੜ ਕਰ ਦੇਣਾ, ਪਰ ਬੋਲਣ ਵਾਲਾ ਕੌਣ? ਅਸੀਂ ਕਿਹਾ, ਖੂਹ ਵਿੱਚੋਂ ਰੋਜ਼ ਐਨਾ ਪਾਣੀ ਖਿਚਦੇ ਹੋ, ਪਰ ਵਿਅਰਥ, ਇਸ ਤੋਂ ਤਾਂ ਰੋਜ਼ ਮੰਦਰ ਦੀ ਸਫਾਈ ਕਰਿਆ ਕਰੋ, ਪਰ ਸੁਣਿਆ ਨਹੀਂ। ਬਹੁਤ ਭੈੜੀ ਮੌਤ ਮਰਿਆ। ਪਰ ਉਸ ਤੋਂ ਵੀ ਭੈੜੀ ਮੌਤ ਸੀ ਨਾਰਾਇਣ ਪੁਜਾਰੀ ਦੀ। ਉਂਜ ਦੇਖਿਆ ਜਾਵੇ ਤਾਂ ਮਾਰੂਤੀ ਕੋਈ ਆਸਾਨ ਦੇਵਤਾ ਨਹੀਂ। ਮਾਰੂਤੀ ਦੀ ਮੰਨਤ ਮੰਨਣ ਦੇ ਬਾਵਜੂਦ ਉਹਦਾ ਇੱਕੋ ਇੱਕ ਪੁੱਤਰ ਮਰ ਗਿਆ। ਮਾਰੂਤੀ ਦੀਆਂ ਅੱਖਾਂ ਵੀ ਮਰੀ ਮਾਤਾ ਨੇ ਲੈ ਲਈਆਂ। ਸਾਨੂੰ ਗੁੱਸਾ ਆਇਆ। ਪਰ ਕਰੀਏ ਕੀ? ਪੰਡਤਾਂ ਦੇ ਗ੍ਰੰਥ ਤਾਂ ਸੰਸਕ੍ਰਿਤ ਵਿਚ ਅਤੇ ਜੋਤਸ਼ ਦਾ ਗਿਆਨ ਵੀ ਬਹੁਤ ਡੂੰਘਾ। ਏਸ ਹਾਲਤ ਵਿਚ ਕੋਈ ਸਮਝਦਾਰ ਆਦਮੀ ਉਹਨੂੰ ਕੀ ਗਿਆਨ ਦੇ ਸਕਦਾ ਹੈ?

ਉਹਦੇ ਸੀਨੇ ਉੱਤੇ ਜਿਹੜੇ ਪੱਥਰ ਰੱਖੇ ਸਨ, ਉਹਨਾਂ ਨੂੰ ਉਹ ਰਾਤ-ਰਾਤ ਭਰ ਸੰਸਕ੍ਰਿਤ ਵਿੱਚ ਚੀਕ-ਚੀਕ ਕੇ ਕੱਢਦਾ ਰਿਹਾ। ਵਿਚਾਰਾ ਚੀਕਦਾ-ਚੀਕਦਾ ਹੀ ਮਾਰੂਤੀ ਦੇ ਸਾਹਮਣੇ ਡਿੱਗ ਕੇ ਮਰ ਗਿਆ। ਏਸ ਤਰ੍ਹਾਂ ਦੀ ਮੌਤ ਭਲਾ ਕੀਹਨੂੰ ਮਿਲਦੀ ਹੈ? ਮੁੱਦਾ ਇਹ ਹੈ ਕਿ ਪੁਰਾਣੀ ਪੀੜ੍ਹੀ ਨੇ ਏਨਾ ਕੁਝ ਦੇਖਿਆ ਹੈ ਅਤੇ ਹੁਣ ਸਾਡੀ ਪੀੜ੍ਹੀ ਕੀ ਕਰਦੀ ਹੈ? "ਓ ਚਿੜੀਏ ਆ ਨਾ ਮੇਰੇ ਵਿਹੜੇ ਵਿੱਚ, ਲੈ ਜਾ ਮੁੱਠੀ ਭਰ ਧਾਨ।" ਪਰ ਮੈਂ ਕੁਝ ਬੋਲਣਾ ਨਹੀਂ ਚਾਹੁੰਦਾ। ਇਸ ਤੋਂ ਅੱਗੇ, ਪੁਰਾਣੀ ਪੀੜ੍ਹੀ ਅਤੇ ਨਵੀਂ ਪੀੜ੍ਹੀ ਦੇ ਸੰਬੰਧ ਵਿੱਚ।

## ਛੇ

ਦੇਖਦਿਆਂ ਦੇਖਦਿਆਂ ਇਹ ਸਾਲ ਬੀਤ ਗਿਆ ਸੀ।ਏਸ ਦੌਰਾਨ ਪਿੰਡ ਵਿਚ ਦੰਵਰੀ (ਅਨਾਜ ਅਤੇ ਤੂੜੀ ਅੱਡ ਕਰਨ ਲਈ) ਦੀ ਮਸ਼ੀਨ ਤੋਂ ਬਿਨਾਂ ਹੋਰ ਕੋਈ ਨਵੀਂ ਚੀਜ਼ ਨਹੀਂ ਆਈ ਸੀ। ਉਂਜ ਕਿਸੇ ਨਵੀਂ ਚੀਜ਼ ਦਾ ਆਉਣਾ ਏਥੇ ਕਠਨ ਹੀ ਹੈ। ਸਗੋਂ ਇਸ ਤੋਂ ਉਲਟ ਏਥੇ ਦੇ ਜੁਆਨ ਮੁੰਡੇ ਸ਼ਹਿਰਾਂ ਵਿਚ ਚਲੇ ਜਾਂਦੇ ਹਨ। ਬਚ ਜਾਂਦੇ ਹਨ ਕੇਵਲ ਗੋਮਾਜੀ ਸੁਨਿਆਰਾ ਅਤੇ ਮੇਰੇ ਵਰਗੇ ਲੋਕ। ਮੇਰਾ ਸਾਰਾ ਸਮਾਂ ਬੜੀ ਖੁਸ਼ਹਾਲੀ ਵਿੱਚ ਲੰਘਿਆ ਸੀ। ਏਧਰ ਇੱਕ ਵਾਰ ਫੇਰ ਸਾਡੇ ਵਿਆਹ ਦਾ ਜ਼ੋਰਦਾਰ ਜਤਨ ਕੀਤਾ ਗਿਆ ਸੀ। ਸਾਡੇ ਵਰਗੇ ਲੋਕਾਂ ਨੂੰ ਵੀ ਤਾਂ ਪਤਨੀ ਮਿਲ ਹੀ ਜਾਂਦੀ ਹੈ। ਇਹ ਬੜੀ ਚੰਗੀ ਗੱਲ ਹੈ। ਵਰਨਾ ਸੁੰਦਰ ਔਰਤ ਦੀ ਪ੍ਰਾਪਤੀ ਲਈ ਦਵੰਦ ਯੁੱਧ ਕੌਣ ਕਰੇ? ਇਹ ਪ੍ਰਥਾ ਹੁਣ ਬੰਦ ਹੋ ਗਈ, ਸੋ ਚੰਗਾ ਹੀ ਹੋਇਆ। ਉਂਜ ਵਿਆਹ ਕਿੰਨੀ ਵਧੀਆ ਪ੍ਰਥਾ ਹੋਇਆ ਕਰਦੀ ਹੈ। ਭਲਾ ਇਹਦੀ ਕਾਢ ਕੀਹਨੇ ਕੱਢੀ ਹੋਵੇਗੀ? ਅਤੇ ਇਹ ਵੀ ਬੜੀ ਚੰਗੀ ਖੁਸ਼-ਫਹਿਮੀ ਹੈ ਕਿ ਜ਼ਮੀਨ-ਜਾਇਦਾਦ ਵੀ ਪੂਰਵਜਨਮ ਦੇ ਪੁੰਨ-ਕਰਮਾਂ ਦਾ ਫਲ ਹੁੰਦੀ ਹੈ। ਏਸ ਲਈ ਸਾਨੂੰ ਕੋਈ ਜਤਨ ਨਹੀਂ ਕਰਨੇ ਪੈਂਦੇ ਹਨ। ਫੇਰ ਵੀ ਸੁੰਦਰ ਪਤਨੀ ਮਿਲ ਜਾਂਦੀ ਹੈ। ਉਂਜ ਜੋ ਵੀ ਮਿਲ ਜਾਂਦੀ ਹੈ, ਉਹ ਚੰਗੀ ਹੀ ਹੁੰਦੀ ਹੈ। ਪਰ ਕੁਲ ਮਿਲਾ ਕੇ ਅਣ-ਵਿਆਹੇ ਰਹਿ ਕੇ ਗ੍ਰਿਹਸਥੀ ਨੂੰ ਕੋਸਣ ਵਾਲੇ ਲੋਕ ਉੱਲੂ ਹੀ ਹੁੰਦੇ ਹਨ। ਅਸਲ ਵਿੱਚ ਉਹਨਾਂ ਦੀ ਸ਼ਾਦੀ ਨਹੀਂ ਹੋਈ ਹੁੰਦੀ ਏਸੇ ਲਈ ਤਾਂ। ਵਿਆਹ ਪਿਛੋਂ ਜਿਨ੍ਹਾਂ ਦੇ ਬੱਚੇ ਹੋ ਜਾਂਦੇ ਹਨ ਉਸ ਮਾਂ-ਪਿਉ ਦੀ ਤਾਂ ਗੱਲ ਹੀ ਨਾ ਪੁੱਛੋ। ਉਹ ਤਾਂ ਹੋਰ ਵੀ ਉੱਲੂ ਦੇ ਪੱਠੇ ਹੁੰਦੇ ਹਨ। ਜਿਨ੍ਹਾਂ ਦੀਆਂ ਭਰਪੂਰ ਸੰਤਾਨਾਂ ਹਨ, ਅਜਿਹੇ ਮਾਂ-ਬਾਪ ਦੇ ਚਿਹਰੇ ਦੇਖੋ। ਬਸ ਦੇਖਦੇ ਹੀ ਬਣਦੇ ਹਨ। ਆਪਣੇ ਆਪ ਨੂੰ ਗੁਨਾਹਗਾਰ ਜਾਣ ਕੇ ਆਪਣੀਆਂ ਸੰਤਾਨਾਂ ਨਾਲ ਪੇਸ਼ ਆਉਣ ਵਾਲੇ ਮਾਤਾ-ਪਿਤਾ ਕੁਝ ਸਮਝਦਾਰ ਤਾਂ ਹੁੰਦੇ ਹਨ, ਇਹਨਾਂ ਤੋਂ ਬਿਨਾਂ ਬਾਕੀ ਸਾਰੇ ਨਾਲਾਇਕ ਹੁੰਦੇ ਹਨ।

ਮੈਂ ਮਾਂ ਨੂੰ ਕਿਹਾ, ਤੁਹਾਡੇ ਇੱਕ ਪੁੱਤਰ-ਰਤਨ ਹੈ। ਤੁਸੀਂ ਲੋਕ ਸਿੱਧੇ ਸੁਰਗ ਪਹੁੰਚ ਜਾਵੋਗੇ। ਤੁਸੀਂ ਸਾਡੀ ਚਿੰਤਾ ਨਹੀਂ ਕਰਨੀ ਹੈ।

ਪਿਤਾ ਜੀ ਨੂੰ ਕਿਹਾ, ਕੋਈ ਅਜਿਹੀ ਕੁੜੀ ਲੱਭੋ ਜਿਸਦੇ ਕੋਈ ਸੰਤਾਨ ਹੋਵੇ ਹੀ ਨਾ।

ਮਾਂ ਘਬਰਾ ਗਈ ਸੀ। ਪਰ ਪਿਤਾ ਜੀ ਨੂੰ ਚੰਗਾ ਲੱਗਾ ਸੀ।

ਮੈਨੂੰ ਅਜਿਹਾ ਕੋਈ ਅਨੁਭਵ ਨਹੀਂ ਹੈ ਕਿ ਜੀਹਨੂੰ ਅਧਿਆਤਮਿਕ ਕਿਹਾ ਜਾਵੇ। ਪਰ ਇਹ ਮੰਨਦਾ ਹਾਂ ਕਿ ਆਤਮਾ ਅਮਰ ਹੁੰਦੀ ਹੈ। ਹਾਂ, ਗਿਰਧਰ ਹੌਲੀ-ਹੌਲੀ ਮੇਰੀ ਹਰ ਗੱਲ ਨੂੰ ਅਵਿਸ਼ਵਾਸ ਦੀ ਨਜ਼ਰ ਨਾਲ ਦੇਖਣ ਲੱਗ ਪਿਆ ਸੀ। ਏਧਰ ਪਹਿਲਾਂ ਵਾਂਗ

ਉਹ ਮੇਰੇ ਕੋਲ ਬਹੁਤ ਘੱਟ ਆਉਣ ਲੱਗਾ ਸੀ। ਪਰ ਅਸੀਂ ਦੋਵੇਂ ਟਹਿਲਣ ਲਈ ਨਾਲ-ਨਾਲ ਜਾਂਦੇ ਸਾਂ। ਗਿਰਧਰ ਲਈ ਬਸ ਇੱਕ ਹੀ ਕੰਮ ਮੁਖ ਰਹਿ ਗਿਆ ਸੀ, ਉਹ ਸੀ ਦੇਵ-ਪੂਜਾ। ਅਸੀਂ ਦੋਨੋ ਟਹਿਲਣ ਲਈ ਨਿਕਲ ਜਾਂਦੇ। ਰਾਹ ਵਿੱਚ ਮੈਂ ਉਹਦੇ ਨਾਲ ਮਠ ਵਿੱਚ ਜ਼ਰੂਰ ਚਲਾ ਜਾਂਦਾ ਸਾਂ। ਅੰਦਰ ਉਹਦੀ ਪੂਜਾ ਚਲਦੀ ਰਹਿੰਦੀ ਅਤੇ ਏਧਰ ਮੈਂ ਬਾਹਰ ਕੁਝ ਸਾਧੂ-ਸੰਨਿਆਸੀਆਂ ਨਾਲ ਗੱਪਸ਼ਪ ਵਿੱਚ ਲੱਗ ਜਾਂਦਾ ਸਾਂ।

ਮਠ ਵਿੱਚ ਦਸ-ਪੰਦਰਾਂ ਦਿਨਾਂ ਲਈ ਕੋਈ ਮਹੰਤ ਆਏ ਹੋਏ ਸਨ। ਉਹ ਕਿਸੇ ਨਾਲ ਗੱਲ ਨਹੀਂ ਕਰਦੇ ਸਨ। ਪਰ ਅਸੀਂ ਹੌਲੀ-ਹੌਲੀ ਉਨ੍ਹਾਂ ਦਾ ਮੌਨ ਤੋੜ ਦਿੱਤਾ ਸੀ। ਪਹਿਲਾਂ ਪਹਿਲ ਉਹ ਇੱਕਾ-ਦੁੱਕਾ ਸ਼ਬਦ ਬੋਲਿਆ ਕਰਦੇ। ਮਤਲਬ, ਉਹਨਾਂ ਨੂੰ ਪੁੱਛਿਆ ਜਾਵੇ ਕਿ ਤੁਹਾਡਾ ਨਾਂ ਕੀ ਹੈ? ਤਾਂ ਕਹਿੰਦੇ, ਬੰਬਾਸ ਬਾਬਾ। ਕਿਥੋਂ ਦੇ ਰਹਿਣ ਵਾਲੇ ਹੋ? ਤਾਂ ਹੱਥ ਦੇ ਇਸ਼ਾਰੇ ਨਾਲ ਦੱਸਦੇ - ਉਥੋਂ ਦੇ। ਗਿਰਧਰ ਦੇ ਉਥੇ ਪੁੱਜਣ ਤੀਕ ਮੈਂ ਬਾਬੇ ਵੱਲ ਅਤੇ ਬਾਬਾ ਮੇਰੀ ਵੱਲ ਦੇਖਦਾ ਰਹਿੰਦਾ। ਮਾਲਾ ਦਾ ਇੱਕ ਇੱਕ ਮਣਕਾ ਫੇਰਦੇ ਹੋਏ। ਹਾਂ, ਮੇਰੇ ਅੱਜ ਤੀਕ ਦੇ ਕਾਰਨਾਮਿਆਂ ਦੀ ਸੂਚੀ ਨੂੰ ਉਹਨਾਂ ਬੜੀ ਖੁਸ਼ੀ-ਖੁਸ਼ੀ ਸੁਣਿਆ ਸੀ।

ਇਕ ਵਾਰ ਉਹਨਾਂ ਗਿਰਧਰ ਨੂੰ ਕਿਹਾ ਸੀ, ਤੂੰ ਜੋ ਕੁਝ ਕਰ ਰਿਹਾ ਏਂ, ਸਹੀ ਨਹੀਂ ਹੈ। ਇਕ ਵਾਰ ਗਿਰਧਰ ਨੇ ਉਹਨਾਂ ਨੂੰ ਕਿਹਾ ਸੀ, ਇਹ ਅਮੀਰ ਘਰ ਦਾ ਮੁੰਡਾ ਹੈ। ਮੈਂ ਗ਼ਰੀਬ ਹਾਂ। ਪਰ ਦੋਨੋਂ ਬੇਚੈਨ ਰਹਿੰਦੇ ਹਾਂ। ਮਤਲਬ ਇਹ ਹੋਇਆ ਕਿ ਗ਼ਰੀਬੀ ਅਤੇ ਅਮੀਰੀ ਵਿਚ ਬਿਲਕੁਲ ਭੇਦ ਨਹੀਂ ਹੈ।

ਉਹਨਾਂ ਕਿਹਾ, ਇਹਨੂੰ ਆਖਰ ਕਿਸੇ ਗੱਲ ਵਿੱਚ ਤਾਂ ਦਿਲਚਸਪੀ ਹੈ। ਇਸ ਤੋਂ ਉਲਟ ਤੇਰੀ ਕਿਸੇ ਵੀ ਚੀਜ਼ ਵਿੱਚ ਰੁਚੀ ਨਹੀਂ ਹੈ। ਇਸ ਅੰਤਰ ਨੂੰ ਛੱਡ ਦਿਉ ਤਾਂ ਦੋਵੇਂ ਸਮਾਨ ਰੂਪ ਵਿੱਚ ਬੇਚੈਨ ਹੁੰਦੇ ਹੋ। ਜਨਮ ਦੇ ਆਧਾਰ ਉੱਤੇ ਵਿਕਸਿਤ ਭੇਦਾਂ ਨੂੰ ਭੇਦ ਨਹੀਂ ਕਿਹਾ ਜਾ ਸਕਦਾ। ਹਾਂ, ਜੇ ਤੁਸੀਂ ਚਾਹੁੰਦੇ ਹੋ ਤਾਂ ਫਰਕ ਪੈਦਾ ਕਰਨ ਲਈ ਕਿਸੇ ਵੀ ਚੀਜ਼ ਦਾ ਆਧਾਰ ਲੈ ਸਕਦੇ ਹੋ। ਪਰ ਸ਼ਰਤ ਇਹ ਹੈ ਫਰਕ ਦਾ ਆਧਾਰ ਜਨਮ ਵਰਗੀ ਕੋਈ ਨਿਗੁਣੀ ਚੀਜ਼ ਨਹੀਂ ਹੋਣੀ ਚਾਹੀਦੀ। ਮੈਂ ਕਿਹਾ, ਮੈਨੂੰ ਕਿਸੇ ਚੀਜ਼ ਵਿਚ ਰੁਚੀ ਨਹੀਂ ਹੈ। ਤੁਸੀਂ ਮੈਨੂੰ ਗ਼ਲਤ ਸਮਝਿਆ ਹੈ।

ਉਦੋਂ ਬੰਬਾਸ ਬਾਬਾ ਕੁਝ ਨਹੀਂ ਬੋਲੇ ਸਨ।

ਦੂਜੇ ਦਿਨ ਗਿਰਧਰ ਨੇ ਫੇਰ ਤੋਂ ਏਹੀ ਵਿਸ਼ਾ ਜੋੜਿਆ ਸੀ - ਬਾਬਾ ਜੀ, ਮੈਂ ਪੂਜਾ ਕਰਦਾ ਹਾਂ, ਪਰ ਇਹਦੇ ਵਿੱਚ ਵੀ ਮੈਨੂੰ ਕਿਧਰੇ ਕੋਈ ਅਰਥ ਨਜ਼ਰ ਨਹੀਂ ਆਉਂਦਾ ਹੈ। ਪਾਂਡੂਰੰਗ ਤਾਂ ਕਦੀ ਪੂਜਾ ਕਰਦਾ ਹੀ ਨਹੀਂ ਹੈ। ਫੇਰ ਵੀ ਉਹਦੇ ਵਿੱਚ ਅਤੇ ਮੇਰੇ ਵਿਚ ਕੋਈ ਫਰਕ ਨਹੀਂ ਹੈ।

ਬੰਬਾਸ ਬਾਬਾ ਨੇ ਕਿਹਾ, ਪੂਜਾ ਕਰਨ ਪਿਛੋਂ ਤੂੰ ਅਜਿਹਾ ਕਹਿੰਦਾ ਏਂ ਜਦੋਂ ਕਿ ਇਹ

ਤਾਂ ਪੂਜਾ ਹੀ ਨਹੀਂ ਕਰਦਾ ਹੈ। ਤੇਰੀ ਸਮੱਸਿਆ ਦੂਜੀ ਹੈ। ਤੂੰ ਹਾਲੇ ਅੱਕਿਆ ਨਹੀਂ ਏਂ, ਇਹ ਅੱਕ ਗਿਆ ਹੈ।

ਮੈਂ ਕਿਹਾ, ਇਹ ਮਨਜ਼ੂਰ। ਮੈਂ ਅੱਕ ਗਿਆ ਹਾਂ।

ਗਿਰਧਰ ਨੇ ਪੁੱਛਿਆ, ਤੁਹਾਡਾ ਆਪਣਾ ਕੀ ਅਨੁਭਵ ਹੈ? ਅੱਜ ਦੀ ਗੱਲ ਛੱਡੋ ਪਹਿਲਾਂ ਕਦੀ? ਉਹਨਾਂ ਕਿਹਾ, ਏਧਰ ਮੈਂ ਵੀ ਅੱਕ ਗਿਆ ਹਾਂ, ਪਰ ਇਸ ਤੋਂ ਪਹਿਲਾਂ ਕਦੀ ਅੱਕਿਆ ਨਹੀਂ ਸੀ। ਏਧਰ ਇਹ ਸਥਿਤੀ ਪੈਦਾ ਹੋਈ ਹੈ।

ਉਹਨਾਂ ਮੈਨੂੰ ਪੁੱਛਿਆ ਤੈਨੂੰ ਇਸ ਤੋਂ ਪਹਿਲਾਂ ਕਦੀ ਅਜਿਹਾ ਵੀ ਅਨੁਭਵ ਹੋਇਆ ਹੈ, ਜਦੋਂ ਤੂੰ ਅੱਕਿਆ ਨਾ ਹੋਵੇਂ?

ਮੈਂ ਪੁੱਛਿਆ, ਕਿਸ ਸਬੰਧ ਵਿਚ?

ਤਾਂ ਬੰਬਾਸ ਬਾਬਾ ਕੁਝ ਨਹੀਂ ਬੋਲੇ ਸਨ।

ਦੋ-ਤਿੰਨ ਦਿਨਾਂ ਪਿਛੋਂ ਬੰਬਾਸ ਬਾਬਾ ਨੇ ਸਾਥੋਂ ਇਕ ਪ੍ਰਸ਼ਨ ਪੁੱਛਿਆ, ਇਸ ਸੰਸਾਰ ਵਿੱਚ ਕਿਹੜੀ ਵਸਤੂ ਪੂਰੀ ਤਰ੍ਹਾਂ ਨਵੀਨ ਹੈ?

ਮੈਂ ਇਸ ਬਾਰੇ ਸੋਚਦਾ ਰਿਹਾ। ਪੂਰੀ ਤਰ੍ਹਾਂ ਮਤਲਬ ਪੂਰੀ ਤਰ੍ਹਾਂ ਨਵੀਨ ਵਸਤੂ। ਕਿਹੜੀ ਵਸਤੂ ਪੂਰੀ ਤਰ੍ਹਾਂ ਨਵੀਂ ਹੋ ਸਕਦੀ ਹੈ? ਧਰਤੀ ਵੀ ਤਾਂ ਪੁਰਾਣੀ ਹੀ ਹੈ? ਬਸਨਪਤੀ ਤਾਂ ਹੋਰ ਵੀ ਪੁਰਾਣੀ ਹੈ। ਉਹ ਤਾਂ ਬੀਜ ਤੋਂ ਉਤਪੰਨ ਹੁੰਦੀ ਹੈ। ਬੀਜ ਵੀ ਤਾਂ ਪੁਰਾਣਾ ਹੀ ਹੁੰਦਾ ਹੈ। ਤਾਂ ਫੇਰ ਪਸ਼ੂ-ਪੰਛੀ, ਮਨੁੱਖ ਇਹਨਾਂ ਦੇ ਬੀਜ ਵੀ ਤਾਂ ਪੁਰਾਣੇ ਹੀ ਹੁੰਦੇ ਹਨ। ਨਵਾਂ ਜੰਮਿਆ ਬੱਚਾ ਵੀ ਤਾਂ ਬਣਿਆ-ਬਣਾਇਆ ਪੌਦਾ ਹੁੰਦਾ ਹੈ, ਤਾਂ ਫੇਰ ਨਵੀਨ ਕੀ ਹੈ?

ਪਰ ਮੈਂ ਕੁਝ ਬੋਲਿਆ ਨਹੀਂ, ਕਿਉਂਕਿ ਬੰਬਾਸ ਬਾਬਾ ਨੇ ਮੇਰੀ ਵੱਲ ਧਿਆਨ ਨਹੀਂ ਦਿੱਤਾ ਸੀ। ਗਿਰਧਰ ਨੇ ਕਿਹਾ, ਹੋਰ ਚੀਜ਼ਾਂ ਦੀ ਗੱਲ ਛੱਡ ਦਿਉ, ਘੱਟੋ-ਘੱਟ ਉਹ ਚੀਜ਼ਾਂ ਜਿਨ੍ਹਾਂ ਨੂੰ ਪਰਮਾਤਮਾ ਨੇ ਪੈਦਾ ਕੀਤਾ ਹੈ, ਸਾਰੀਆਂ ਪੁਰਾਣੀਆਂ ਹੀ ਹਨ।

ਬਾਬਾ ਜੀ ਨੇ ਕਿਹਾ, ਮਨੁੱਖ ਨੂੰ ਭਗਵਾਨ ਨੇ ਹੀ ਪੈਦਾ ਕੀਤਾ ਹੈ, ਤਾਂ ਫਿਰ ਮਨੁੱਖ ਦੀ ਹਰ ਚੀਜ਼ ਕਿਵੇਂ ਪੁਰਾਣੀ ਹੋਈ?

ਗਿਰਧਰ ਨੇ ਕਿਹਾ, ਮਨੁੱਖ ਨੂੰ ਭਗਵਾਨ ਨੇ ਪੈਦਾ ਕੀਤਾ ਹੈ ਇਹ ਮੰਨ ਲਿਆ। ਪਰ ਹਾਂ, ਮੈਨੂੰ ਤੁਹਾਡੇ ਪ੍ਰਸ਼ਨ ਦਾ ਉੱਤਰ ਮਿਲ ਗਿਆ ਹੈ। ਪਰਮਾਤਮਾ ਅਰਥਾਤ ਇਸ ਸੰਸਾਰ ਦੀ ਨਿੱਤ ਨਵੀਂ ਵਸਤੂ ਹੈ।

ਬਾਬੇ ਨੇ ਕਿਹਾ, ਫੇਰ ਤੋਂ ਠੀਕ ਸੋਚ ਕੇ ਕੱਲ ਆਉਣਾ।

ਦੂਜੇ ਦਿਨ ਗਿਰਧਰ ਨੇ ਪੂਜਾ ਨਹੀਂ ਕੀਤੀ। ਉਹ ਉਂਜ ਹੀ ਬਾਬਾ ਜੀ ਕੋਲ ਜਾ ਕੇ ਬੈਠ ਗਿਆ ਸੀ।

ਬਾਬੇ ਨੇ ਕਿਹਾ, ਪਹਿਲਾਂ ਪੂਜਾ ਕਰ ਕੇ ਫੇਰ ਏਧਰ ਆਉ।

ਗਿਰਧਰ ਨੇ ਕਿਹਾ, ਸਵੇਰੇ ਕਰ ਚੁੱਕਾ ਹਾਂ। ਦੁਪਹਿਰ ਦੇਰ ਤੱਕ ਕਰਦਾ ਰਿਹਾ। ਹੁਣ

ਕਰਨ ਦੀ ਇੱਛਾ ਨਹੀਂ ਹੋ ਰਹੀ ਹੈ।

ਬਾਬੇ ਨੇ ਕਿਹਾ, ਨਾ, ਪਹਿਲਾਂ ਪੂਜਾ।

ਤਾਂ ਪੂਜਾ ਕਰਕੇ ਗਿਰਧਰ ਬਾਬੇ ਕੋਲ ਆ ਗਿਆ। ਉਹਨੇ ਕਿਹਾ, ਪਰਮਾਤਮਾ ਹੀ ਕੇਵਲ ਨਿੱਤ ਨਵੀਂ ਵਸਤੂ ਹੈ। ਬਾਬੇ ਨੇ ਕਿਹਾ, ਉਹ ਤਾਂ ਪੌਰਾਣਾਂ ਨਾਲੋਂ ਵੀ ਪੁਰਾਣਾ ਹੈ।

ਗਿਰਧਰ ਨੇ ਕਿਹਾ, ਮੰਨਦਾ ਹਾਂ ਕਿ ਮਨੁੱਖ ਨੂੰ ਪਰਮਾਤਮਾ ਨੇ ਪੈਦਾ ਕੀਤਾ ਹੈ, ਫੇਰ ਵੀ ਉਹ ਹਰ ਆਦਮੀ ਨੂੰ ਤਾਂ ਪੈਦਾ ਨਹੀਂ ਕਰਦਾ। ਪਰਮਾਤਮਾ ਦੁਆਰਾ ਨਿਯੁਕਤ ਕੁਝ ਸ਼ਕਤੀਆਂ ਬੀਜ ਦੇ ਮਾਧਿਅਮ ਨਾਲ ਨਿਰਮਾਣ ਦੇ ਇਸ ਵਪਾਰ ਨੂੰ ਪੂਰਾ ਕਰਦੀਆਂ ਹਨ।

ਬਾਬੇ ਨੇ ਕਿਹਾ, ਬੀਜਾਂ ਦਾ ਤਾਂ ਉਸੇ ਨੇ ਨਿਰਮਾਣ ਕੀਤਾ ਹੈ, ਠੀਕ ਹੈ। ਪਰ ਪਰਮਾਤਮਾ ਮਨੁੱਖ ਨੂੰ ਅਰਥਾਤ ਮਨੁੱਖ ਦੇ ਪ੍ਰਾਣਾਂ ਦਾ ਵੀ ਨਿਰਮਾਣ ਕਰਦਾ ਹੈ। ਤੁਸੀਂ ਲੋਕਾਂ ਨੇ ਗ਼ਲਤੀ ਕੀਤੀ। ਪ੍ਰਾਣ ਕਿਸੇ ਦੂਜੀ ਸ਼ਕਤੀ ਦੀ ਪ੍ਰੇਰਨਾ ਨਾਲ ਸੰਚਾਲਿਤ ਨਹੀਂ ਹੁੰਦਾ। ਖ਼ੁਦ ਪਰਮਾਤਮਾ ਹੀ ਹੈ ਜਿਹੜਾ ਪ੍ਰਾਣ ਦੇ ਸਾਰੇ ਕੰਮਾਂ-ਕਾਰਾਂ ਨੂੰ ਸੰਚਾਲਿਤ ਕਰਦਾ ਹੈ। ਪਰਮਾਤਮਾ ਨੇ ਆਪਣੇ ਆਪ ਨੂੰ, ਦੇਵੀ-ਦੇਵਤਿਆਂ ਅਤੇ ਭੂਤ-ਪ੍ਰੇਤਾਂ ਆਦਿ ਜੂਨਾਂ ਨੂੰ ਵੀ ਨਿਰਮਿਤ ਕੀਤਾ ਹੈ। ਇਹਨੂੰ ਮੰਨਦੇ ਹੋ ਤਾਂ ਅੱਗੇ ਬਹਿਸ ਕਰੋ।

ਗਿਰਧਰ ਨੇ ਕਿਹਾ, ਮੈਂ ਇਹਨੂੰ ਮੰਨਦਾ ਹਾਂ। ਪਰ ਮੇਰਾ ਮੁੱਦਾ ਇਹ ਨਹੀਂ ਹੈ। ਮੈਂ ਪੁੱਛਦਾ ਹਾਂ, ਪਰਮਾਤਮਾ ਲਈ ਇਹ ਕਿਵੇਂ ਸੰਭਵ ਹੈ ਕਿ ਉਹ ਹਰ ਇੱਕ ਮਨੁੱਖ ਦੇ ਪ੍ਰਾਣਾਂ ਨੂੰ ਨਿਰਮਿਤ ਕਰੇ? ਇਹਦੇ ਵਿੱਚ ਕੋਈ ਸ਼ੱਕ ਨਹੀਂ ਕਿ ਸ੍ਰਿਸ਼ਟੀ ਦੇ ਸਤਰ ਉੱਤੇ ਮਨੁੱਖਾ ਜੀਵ ਕੀੜੇ-ਪਤੰਗਿਆਂ, ਪਸ਼ੂ-ਪੰਛੀਆਂ ਦੇ ਮੁਕਾਬਲੇ ਤਾਂ ਉਤਮ ਹੈ ਹੀ, ਪਰ ਉਹ ਦੇਵਤਿਆਂ, ਰਾਖਸ਼ਾਂ ਆਦਿ ਵਿਚੋਂ ਵੀ ਉੱਤਮ ਹੈ। ਏਹੀ ਕਿਉਂ, ਉਹ ਪਰਮਾਤਮਾ ਤੋਂ ਵੀ ਸ੍ਰੇਸ਼ਠ ਹੈ।

ਹੁਣ ਬਾਬਾ ਜੀ ਨੂੰ ਬੜਾ ਗੁੱਸਾ ਆਇਆ ਸੀ।

ਗਿਰਧਰ ਫੇਰ ਵੀ ਰੁਕਿਆ ਨਹੀਂ - ਪਰਮਾਤਮਾ ਨੇ ਆਪਣਾ ਆਪ ਨਿਰਮਾਣ ਕੀਤਾ ਵੀ ਹੈ, ਇਸਦਾ ਕੋਈ ਨਿਸਚਿਤ ਸਬੂਤ ਨਹੀਂ ਹੈ। ਉਹਨੂੰ ਵੀ ਤਾਂ ਨਿਰਮਾਣ ਕਰਨ ਵਾਲਾ ਹੋਰ ਕੋਈ ਮਹਾਪਰਮੇਸ਼ਵਰ ਹੋਵੇਗਾ। ਪਰ ਇਕੋ ਗੱਲ ਸੱਚੀ ਹੈ ਕਿ ਮਨੁੱਖ ਨੂੰ ਅਰਥਾਤ ਮਨੁੱਖ ਦੇ ਬੀਜ ਨੂੰ ਨਿਰਮਿਤ ਕਰਕੇ ਪਰਮਾਤਮਾ ਨੇ ਜ਼ਰੂਰ ਧੋਖਾ ਖਾਧਾ ਹੈ। ਕਿਉਂਕਿ ਜੇ ਚਾਹੇ ਤਾਂ ਕੋਈ ਵੀ ਮਨੁੱਖ ਪਰਮਾਤਮਾ ਦੀ ਹੋਂਦ ਨੂੰ ਹੀ ਨਕਾਰ ਸਕਦਾ ਹੈ।

ਬੰਬਾਸ ਬਾਬੇ ਨੇ ਕਿਹਾ, ਕੇਵਲ ਅਗਿਆਨੀ ਹੀ ਅਜਿਹਾ ਕਰ ਸਕਦਾ ਹੈ। ਗਿਰਧਰ ਨੇ ਕਿਹਾ, ਫੇਰ ਤਾਂ ਕਿਸੇ ਗਿਆਨੀ ਨੂੰ ਲੱਭਣਾ ਅਸੰਭਵ ਹੈ। ਸਾਡੀ ਸੰਸਕ੍ਰਿਤੀ ਨੇ ਗਿਆਨ ਨੂੰ ਨਿਯਮਿਤ ਕੀਤਾ ਹੈ। ਪਰ ਛੱਡੋ ਇਹਨੂੰ। ਗਿਆਨ - ਅਗਿਆਨ ਦੀ ਗੱਲ ਛੱਡੋ। ਪਰਮਾਤਮਾ ਦੇ ਅਸਤਿਤਵ ਨੂੰ ਬਿਲਕੁਲ ਨਕਾਰਨ ਵਾਲੇ ਲੋਕ ਵੀ ਤਾਂ ਉਸਦੇ ਅਸਤਿਤਵ ਨੂੰ ਲੈ ਕੇ ਪਹਿਲਾਂ ਕਾਫੀ ਸੋਚਣ ਤੋਂ ਪਿਛੋਂ ਹੀ ਤਾਂ ਅਜਿਹਾ ਫੈਸਲਾ ਦਿੰਦੇ ਹਨ। ਪਰ ਕੁਝ ਲੋਕ ਜ਼ਰੂਰ ਅਜਿਹੇ ਮਿਲਣਗੇ ਜਿਹੜੇ ਪਰਮਾਤਮਾ ਦੇ ਵਜੂਦ ਤੋ ਇਨਕਾਰ ਕਰਦੇ ਹਨ। ਇਹਨਾਂ ਵਿੱਚ ਜੰਗਲੀ ਲੋਕ ਵੀ ਹਨ ਅਤੇ ਸਾਡੇ ਵਰਗੇ ਵੀ ਹਨ। ਅਤੇ ਫੇਰ ਆਤਮ-ਹੱਤਿਆ ਕਰਨ ਵਾਲਾ ਵਿਅਕਤੀ ਪਰਮਾਤਮਾ ਦੁਆਰਾ ਨਿਯੁਕਤ ਸ਼ਕਤੀਆਂ ਅਰਥਾਤ ਮੌਤ ਆਦਿ ਸੱਤਾ ਦੇ ਵਿਰੁੱਧ ਵਿਦਰੋਹ ਕਰਕੇ ਉਹਨਾਂ ਨੂੰ ਹੀ ਆਪਣਾ ਦਾਸ ਬਣਾ ਦਿੰਦਾ ਹੈ। ਘੱਟੋ-ਘੱਟ ਏਸ ਸਮੇਂ ਮੌਤ ਨੂੰ ਦਾਅਵਤ ਦੇਣ ਵਾਲੇ ਲੋਕ ਦੱਸੇ ਜਾ ਸਕਦੇ ਹਨ। ਪਰਮਾਤਮਾ ਮਨੁੱਖ ਦੇ ਮੁਕਾਬਲੇ ਸਮਰਥਾਵਾਨ ਹੈ, ਏਸ ਲਈ ਉਹ ਮਨੁੱਖਾਂ

ਉੱਤੇ ਅੱਡ-ਅੱਡ ਕਿਸਮ ਦੀਆਂ ਜੂਨਾਂ ਨੂੰ ਥੋਪ ਕੇ ਉਨ੍ਹਾਂ ਨੂੰ ਬੰਨ੍ਹ ਦਿੰਦਾ ਹੈ। ਪਰ ਫੇਰ ਵੀ ਉਹ ਮਨੁੱਖ ਹੀ ਹੈ ਜਿਹੜਾ ਪਰਮਾਤਮਾ ਵਿਰੁੱਧ ਨਿਰੰਤਰ ਵਿਦਰੋਹ ਕਰਦਾ ਹੋਇਆ ਪ੍ਰਾਪਤ ਸਥਿਤੀਆਂ ਨੂੰ ਭੋਗਦਾ ਰਹਿੰਦਾ ਹੈ। ਚਲੋ, ਇਹਨਾਂ ਲੋਕਾਂ ਦੀ ਗੱਲ ਛੱਡ ਦਿਉ। ਪਰ ਕੀ ਇਹ ਸਹੀ ਨਹੀਂ ਹੈ ਕਿ ਖੁਦ ਮਨੁੱਖ ਪਰਮਾਤਮਾ ਦੀ ਸਮਰਥਾ ਨੂੰ ਵੀ ਆਪਣੀ ਕਲਪਨਾ ਦੇ ਬਲ ਉੱਤੇ ਅਜ਼ਮਾਇਆ ਕਰਦਾ ਹੈ? ਮਨੁੱਖ ਦੀ ਕਲਪਨਾ ਸ਼ਕਤੀ ਉਤੇ ਪਰਮਾਤਮਾ ਦੀ ਹਕੂਮਤ ਚੱਲ ਨਹੀਂ ਸਕਦੀ। ਮੰਨ ਲਿਆ ਕਿ ਦੇਵਤਿਆਂ ਨੂੰ ਅਮਰਤਵ ਪ੍ਰਾਪਤ ਹੁੰਦਾ ਹੈ, ਪਰ ਮਨੁੱਖ ਦੇ ਸੁਆਸਾਂ ਨੂੰ ਵੀ ਤਾਂ ਇੱਕ ਤਰ੍ਹਾਂ ਦਾ ਅਮਰਤਵ ਮਿਲਿਆ ਹੋਇਆ ਹੈ। ਮਨੁੱਖਾਂ ਦੇ ਬੀਜਾਂ ਨੂੰ ਭਾਵੇਂ ਨਸ਼ਟ ਕਰ ਦਿੱਤਾ ਜਾਵੇ ਤਾਂ ਵੀ ਉਹਦੇ ਸੁਆਸ ਨਸ਼ਟ ਨਹੀਂ ਹੋਣਗੇ। ਉਹ ਓਨਾ ਹੀ ਅਮਰ ਹੈ ਜਿੰਨਾ ਪਰਮਾਤਮਾ। ਪੀੜਾ ਨੂੰ ਸਹਿਣ ਲਈ ਉਹ ਤਿਆਰ ਹੈ। ਏਸ ਤੋਂ ਬਿਨਾਂ ਮਨੁੱਖ ਏਨਾ ਸੁਤੰਤਰ ਹੈ ਕਿ ਉਹ ਸਾਖਿਆਤ ਪਰਮਾਤਮਾ ਨੂੰ ਹਰ ਯੁਗ ਵਿੱਚ, ਅਤੇ ਇੱਕ ਹੀ ਜ਼ਿੰਦਗੀ ਵਿੱਚ ਹਰ ਛਿਣ ਨਵੀਆਂ-ਨਵੀਆਂ ਦ੍ਰਿਸ਼ਟੀਆਂ ਅਤੇ ਨਵੇਂ-ਨਵੇਂ ਰੂਪਾਂ ਵਿਚ ਦੇਖ ਸਕਦਾ ਹੈ। ਵਾਸਤਵ ਵਿੱਚ ਪਰਮਾਤਮਾ ਦੇ ਮੁਕਾਬਲੇ ਉੱਤੇ ਮਨੁੱਖ ਹੀ ਸ੍ਰੇਸ਼ਠ ਹੈ ਕਿਉਂਕਿ ਉਹਨੇ ਕਿਸੇ ਹੋਰ ਨੂੰ ਬਣਾ ਕੇ ਧੋਖਾ ਨਹੀਂ ਖਾਧਾ ਹੈ।

ਬੰਬਾਸ ਬਾਬਾ ਸਿਰਫ ਹੱਸੇ ਸਨ। ਉਹਨਾਂ ਕਿਹਾ, ਮੇਰੇ ਪ੍ਰਸ਼ਨ ਦਾ ਉੱਤਰ ਮੈਨੂੰ ਨਹੀਂ ਮਿਲਿਆ ਹੈ। ਗਿਰਧਰ ਨੇ ਕਿਹਾ, ਪਰਮਾਤਮਾ ਹੀ ਕੇਵਲ ਨਵੀਨ ਵਸਤੂ ਹੋ ਸਕਦੀ ਹੈ।

ਤਾਂ ਬਾਬ ਜੀ ਚੁੱਪ ਹੋ ਗਏ ਸਨ।

ਮੈਂ ਗਿਰਧਰ ਨੂੰ ਕਿਹਾ, ਤੇਰਾ ਕਹਿਣਾ ਬਿਲਕੁਲ ਸਹੀ ਹੈ।

ਦੂਜੇ ਦਿਨ ਬਾਬੇ ਨੇ ਕਿਹਾ, ਠੀਕ ਹੈ। ਤੁਸੀਂ ਅਤੇ ਅਸੀਂ ਆਖਰ ਮਨੁੱਖ ਹੀ ਤਾਂ ਹਾਂ, ਏਸ ਲਈ ਪਰਮਾਤਮਾ ਬਾਰੇ ਮਨੁੱਖ ਦੀ ਸੋਚ ਨੂੰ ਲੈ ਕੇ ਤੂੰ ਜੋ ਵੀ ਕਿਹਾ ਹੈ, ਉਹ ਬਿਲਕੁਲ ਸਹੀ ਹੈ। ਪਰ ਧਿਆਨ ਰੱਖਣਾ, ਏਸੇ ਨੁਕਤੇ ਤੋਂ ਪਰਮਾਤਮਾ ਦੇ ਵਿੱਚ ਸੋਚ ਦਾ ਆਰੰਭ ਹੁੰਦਾ ਹੈ। ਪਰ ਏਸ ਆਰੰਭ ਤੋਂ ਪਰੇ ਨਿਕਲ ਜਾਣਾ ਸੰਭਵ ਨਹੀਂ ਹੋ ਸਕਦਾ। ਖੁਦ ਭਗਵਾਨ ਸ੍ਰੀ ਕ੍ਰਿਸ਼ਨ ਇਸ ਤੋਂ ਅੱਗੇ ਨਹੀਂ ਵਧ ਸਕੇ ਸਨ। ਖ਼ੈਰ ਅਜਿਹਾ ਆਰੰਭ ਵੀ ਕੋਈ ਘੱਟ ਨਹੀਂ ਹੈ, ਪਰ ਅੱਗੇ ਹੌਲੀ ਹੌਲੀ ਪਰਮਾਤਮਾ ਵੀ ਪੁਰਾਣੀ ਵਸਤੂ ਜਾਪਣ ਲਗਦੀ ਹੈ। ਏਸ ਲਈ ਮੈਂ ਕਹਿੰਦਾ ਹਾਂ, ਪਰਮਾਤਮਾ ਦੇ ਸਬੰਧ ਵਿੱਚ ਤੁਸੀਂ ਆਪਣੇ ਆਪ ਹੀ ਫੈਸਲਾ ਕਰ ਲਵੋ। ਹਾਂ ਮੈਂ ਕੇਵਲ ਤੁਹਾਨੂੰ ਨਵੀਂ ਵਸਤੂ ਦਸ ਸਕਦਾ ਹਾਂ, ਨਵੀਨ ਵਸਤੂ ਅਰਥਾਤ ਕੇਵਲ ਮੌਤ। ਇਹ ਏਨੀ ਤਾਜ਼ਾ ਅਤੇ ਨਵੀਨ ਹੁੰਦੀ ਹੈ ਕਿ ਇਹਦਾ ਅਨੁਭਵ ਗ੍ਰਹਿਣ ਕਰਦੇ-ਕਰਦੇ ਗ੍ਰਹਿਣ-ਕਰਤਾ ਸਮਾਪਤ ਹੋ ਜਾਂਦਾ ਹੈ। ਸ਼ਾਇਦ ਏਸੇ ਲਈ ਇਹ ਵਸਤੂ ਨਵੀਂ ਬਣੀ ਰਹਿੰਦੀ ਹੈ। ਮਾਨਵ ਜੀਵਨ ਵਿੱਚ ਵਾਪਰਨ ਵਾਲੀਆਂ ਸਿਰਫ ਦੋ ਹੀ ਚੀਜ਼ਾਂ ਹਨ - ਜਨਮ ਅਤੇ ਮੌਤ। ਇਹਨਾਂ ਵਿਚੋਂ ਜਨਮ ਦਾ ਅਨੁਭਵ ਮਨੁੱਖ ਨੂੰ ਨਹੀਂ ਹੋ ਸਕਦਾ। ਤਾਂ ਫੇਰ ਬਾਕੀ ਰਹਿ ਜਾਂਦੀ ਹੈ ਦੂਜੀ ਚੀਜ਼। ਕੇਵਲ ਏਹੀ ਵਾਪਰਦੀ ਹੈ। ਮੌਤ ਸਿਰਫ ਸਾਡੀ ਹੁੰਦੀ ਹੈ, ਆਪਣੇ ਤੋ ਬਿਨਾਂ ਅਸੀਂ ਹੋਰ ਕਿਸੇ ਨੂੰ ਇਹਨੂੰ ਨਹੀਂ ਦਿੰਦੇ। ਆਪਣੇ ਲਈ ਏਹੀ ਇੱਕੋ-ਇੱਕ ਨਵੀਨ ਵਸਤੂ ਹੁੰਦੀ ਹੈ,

ਗਿਰਧਰ ਅੰਦਰੋਂ ਕੰਬ ਗਿਆ ਸੀ।
ਤਾਂ ਬਾਬਾ ਜੀ ਚੁੱਪ ਹੋ ਗਏ ਸਨ।

ਦੂਜੇ ਦਿਨ ਗਿਰਧਰ ਨੂੰ ਮੈਂ ਇੱਕ ਸੁਝਾਅ ਦਿੱਤਾ ਕਿ ਮੌਤ ਪਿਛੋਂ ਵੀ ਤਾਂ ਅਸੀਂ ਲੋਕ ਅਨੁਭਵਾਂ ਨੂੰ ਗ੍ਰਹਿਣ ਹੀ ਕਰਿਆ ਕਰਦੇ ਹਾਂ। ਮੌਤ ਪਿਛੋਂ ਮੌਤ ਕਿਵੇਂ ਨਵੀਂ ਚੀਜ਼ ਬਣੀ ਰਹਿੰਦੀ ਹੈ।

ਗਿਰਧਰ ਨੇ ਸ਼ਾਮ ਨੂੰ ਇਹ ਗੱਲ ਬਾਬੇ ਨੂੰ ਦੱਸੀ ਸੀ।

ਮੈਂ ਕੇਵਲ ਸੁਣਦਾ ਰਿਹਾ ਸਾਂ।

ਬੰਬਾਸ ਬਾਬੇ ਨੇ ਕਿਹਾ, ਮੌਤ ਅਤੇ ਮੌਤ ਪਿਛੋਂ ਜਿਹੜਾ ਦੂਜਾ ਜਨਮ ਸ਼ੁਰੂ ਹੁੰਦਾ ਹੈ ਉਹਨਾਂ ਦੋਹਾਂ ਵਿਚਕਾਰ ਵਕਫਾ ਹੋਵੇਗਾ - ਉਸ ਹੱਦ ਤੀਕ ਮੌਤ ਪੁਰਾਣੀ ਕਹੀ ਜਾ ਸਕਦੀ ਹੈ। ਕਿਉਂਕਿ ਇੱਕ ਵਾਰ ਪਰਮਾਤਮਾ ਦੀ ਆਗਿਆ ਨਾਲ ਕਹੋ ਜਾਂ ਤੁਹਾਡੀ ਰਾਇ ਵਿਚ ਜ਼ਬਰਦਸਤੀ ਕਹੋ - ਜੋ ਵੀ ਹੋਵੇ - ਇੱਕ ਵਾਰ ਮਨੁੱਖ ਪੈਦਾ ਹੋ ਗਿਆ, ਉਹ ਮੌਤ ਨੂੰ ਭੁੱਲ ਹੀ ਜਾਂਦਾ ਹੈ, ਕਿਉਂਕਿ ਉਸਦਾ ਪ੍ਰਾਣ ਏਨਾ ਅਗਿਆਨੀ ਹੁੰਦਾ ਹੈ, ਏਸ ਲਈ ਅਗਲੇ ਜਨਮਾਂ ਦੀ ਗੱਲ ਕਰਨਾ ਬੇਕਾਰ ਹੈ। ਅਤੇ ਫੇਰ ਜਨਮ ਹਮੇਸ਼ਾ ਦੂਜਿਆਂ ਨਾਲ ਵਾਪਰਨ ਵਾਲੀ ਵਸਤੂ ਹੈ, ਇਹਨੂੰ ਮੈਂ ਸਪਸ਼ਟ ਕਰ ਹੀ ਚੁੱਕਾ ਹੈਂ। ਅਸੀਂ ਸਿਰਫ ਏਨਾ ਹੀ ਸੋਚੀਏ ਕਿ ਕੀ ਅਜਿਹਾ ਕੋਈ ਵਕਫਾ ਹੋ ਸਕਦਾ ਹੈ ਜਿਸ ਦੇ ਆਧਾਰ ਉੱਤੇ ਮੌਤ ਨੂੰ ਪੁਰਾਣਾ ਦੱਸਿਆ ਜਾ ਸਕੇ? ਮੌਤ ਪਿਛੋਂ ਦੂਜਾ ਜਨਮ ਲੈਣ ਤੱਕ ਇਸ ਵਕਫੇ ਦਾ ਅਸੀਂ ਅਨੁਮਾਨ ਲਾਉਂਦੇ ਹਾਂ, ਉਹ ਵਾਸਤਵ ਵਿਚ ਸੁੰਨ ਹੁੰਦਾ ਹੈ। ਮੌਤ ਪਿਛੋਂ ਕਿਸੇ ਵੀ ਵਕਫੇ ਦਾ ਸਾਡਾ ਗਿਆਨ ਸਮਾਪਤ ਹੋ ਜਾਂਦਾ ਹੈ।

ਇਸ ਉੱਤੇ ਮੈਂ ਕੁਝ ਕਹਿਣ ਵਾਲਾ ਸਾਂ ਪਰ ਚੁੱਪ ਰਿਹਾ।

ਗਿਰਧਰ ਨੇ ਕਿਹਾ, ਮੌਤ ਹੋ ਜਾਣ ਪਿਛੋਂ ਮੌਤ ਨੂੰ ਪੁਰਾਣੀ ਚੀਜ਼ ਮੰਨਣ ਲਈ ਆਵਸ਼ਕ ਵਕਫੇ (ਅੰਤਰਾਲ) ਦੀ ਹੋਂਦ ਸੰਭਵ ਹੈ। ਬਾਬੇ ਨੇ ਕਿਹਾ, ਉਸ ਦਾ ਅਸਤਿਤਵ ਨਿਰਸੰਦੇਹ ਹੈ। ਪਰ ਮੰਨੀਏ ਕਿਵੇਂ? ਮੌਤ ਪਿਛੋਂ ਗਿਆਨ-ਇੰਦਰੀਆਂ ਦਾ ਕੀ ਮਤਲਬ ਰਿਹਾ? ਜਿਸ ਵਕਫੇ ਦੇ ਹੁੰਦਿਆਂ ਹੋਇਆਂ ਜਿੱਥੇ ਪ੍ਰਾਣ ਕੋਲ ਹਰਕਤ ਲਈ ਹੱਥ-ਪੈਰ ਨਹੀਂ ਹਨ, ਭੁੱਖ ਲਈ ਢਿੱਡ ਨਹੀਂ ਹੈ, ਨੀਂਦ ਲਈ ਪਿੱਠ ਨਹੀਂ ਹੈ, ਉਥੇ ਉਸ ਵਕਫੇ ਦਾ ਗਿਆਨ ਕਿਵੇਂ ਸੰਭਵ ਹੈ? ਖੈਰ, ਇਹਨੂੰ ਵੀ ਛੱਡੋ। ਮੌਤ ਪਿਛੋਂ ਜੇ ਤੁਸੀਂ ਇੱਕ ਲੱਖ ਸਾਲ ਤੀਕ ਆਕਾਸ਼ ਵਿੱਚ ਘੁੰਮਦੇ ਰਹੋ, ਚਿਰਜੀਵ ਬਣ ਜਾਵੋਂ, ਤਾਂ ਵੀ ਉਥੋਂ ਦੇ ਲੱਖ ਸਾਲ ਕਿਸੇ ਛਿਣ ਤੋਂ ਜ਼ਿਆਦਾ ਵੱਡੇ ਨਹੀਂ ਹੁੰਦੇ। ਤੁਹਾਡਾ ਕੀ ਖਿਆਲ ਹੈ?

ਹੁਣ ਹਨੇਰਾ ਹੋ ਗਿਆ ਸੀ। ਏਸ ਲਈ ਬਾਬਾ ਜੀ ਹੋਰ ਵੀ ਅਜੀਬ ਲੱਗ ਰਹੇ ਸਨ।

ਅਸੀਂ ਏਸ ਨਾਲ ਸਹਿਮਤ ਨਹੀਂ ਹਾਂ ਮੌਤ ਪਿਛੋਂ ਪੈਦਾ ਹੋਣ ਵਾਲੀ ਸਥਿਤੀ ਵਿੱਚ ਮੌਤ ਅਰਥਾਤ ਦੂਜੀਂ ਤਰ੍ਹਾਂ ਦਾ ਜਨਮ ਹੀ ਹੈ। ਏਸ ਲਈ ਤੁਸੀਂ ਲੋਕ ਜੀਹਨੂੰ ਮੌਤ ਆਖਦੇ ਹੋ, ਵਕਫੇ ਦੇ ਜੀਵਾਂ ਲਈ ਉਹ ਜਨਮ ਦੇ ਸਮਾਨ ਜਿਹਾ ਹੋਵੇਗਾ।

ਤਾਂ ਬਾਬਾ ਜੀ ਮੈਨੂੰ ਸੰਬੋਧਿਤ ਹੋ ਕੇ ਕਹਿਣ ਲੱਗੇ, ਤੇਰਾ ਕੀ ਖ਼ਿਆਲ ਹੈ?

ਮੈਂ ਕਿਹਾ, ਤੁਹਾਡੀ ਗੱਲ ਮੈਨੂੰ ਵਧੇਰੇ ਚੰਗੀ ਲਗਦੀ ਹੈ।

ਤਾਂ ਬਾਬਾ ਜੀ ਚੁੱਪ ਹੋ ਗਏ ਸਨ।

ਮੈਂ ਆਪਣੇ ਆਪ ਨੂੰ ਕਿਹਾ, ਤੇਰਾ ਗਿਆਨ ਏਸੇ ਅਰਥ ਵਿੱਚ ਸੁਤੰਤਰ ਹੈ ਕਿ ਤੂੰ ਦੂਜਿਆਂ ਦੇ ਵਿਚਾਰਾਂ ਨੂੰ ਸਹੀ ਕਹਿ। ਮਤਲਬ ਇਹ ਕਿ ਪਾਂਡੂਰੰਗ ਮਹਾਰਾਜ ਬੜੇ ਬੁਰੇ ਹਾਲ ਹਨ ਤੇਰੇ। ਤੇਰੇ ਕੋਲ ਕੋਈ ਗਿਆਨ ਨਹੀਂ ਹੈ। ਜੋ ਵੀ ਕੁਝ ਹੈ ਉਹਦੀ ਪ੍ਰਾਪਤੀ ਲਈ ਵੀ ਸਾਲਾਂ ਦੇ ਸਾਲ ਲੱਗ ਗਏ। ਤੇਰੀ ਗਤੀ ਕੀੜੀ ਦੇ ਰਾਹ ਅਤੇ ਇਹਨਾਂ ਲੋਕਾਂ ਦਾ ਪੰਛੀ ਮਾਰਗ। ਤੂੰ ਹੌਲੀ-ਹੌਲੀ ਉੱਪਰ ਚੜ੍ਹ ਰਿਹਾ ਏਂ। ਉਦੋਂ ਤੀਕ ਇਹ ਲੋਕ ਦੂਜੇ ਬਿਰਖ ਉੱਤੇ ਉੱਡ ਕੇ ਚਲੇ ਜਾਂਦੇ ਹਨ। ਕਿੱਦਾਂ ਨਿਭੇਗੀ ਤੇਰੀ?

ਉਸ ਪਿਛੋਂ ਬੰਬਾਸ ਬਾਬਾ ਮਠ ਛੱਡ ਕੇ ਕਿਧਰੇ ਚਲਿਆ ਗਿਆ ਸੀ।

ਗਿਰਧਰ ਹਰ ਰੋਜ਼ ਨਵੇਂ-ਨਵੇਂ ਬਾਬਿਆਂ ਨੂੰ ਫੜਨ ਲੱਗ ਪਿਆ ਸੀ। ਜਦੋਂ ਵੀ ਕੋਈ ਸਾਧੂ ਮਾਰੂਤੀ ਦੇ ਮੰਦਰ ਵਿੱਚ ਡੇਰਾ ਲਾਉਂਦਾ ਤਾਂ ਉਹ ਉਥੇ ਪਹੁੰਚ ਜਾਂਦਾ।

ਇੱਕ ਵਾਰ ਝਾਲਨਾਥ ਨਾਂ ਦੇ ਸਾਧੂ ਨਾਲ ਗਿਰਧਰ ਦੀ ਮੁਲਾਕਾਤ ਹੋਈ ਸੀ। ਸਾਧੂ ਨੇ ਗਿਰਧਰ ਨੂੰ ਕੋਈ ਜਾਦੂ ਕਰਕੇ ਦਿਖਾਇਆ ਸੀ। ਗਿਰਧਰ ਦੇ ਮਨ ਵਿੱਚ ਜੋ ਵੀ ਗੱਲ ਆਉਂਦੀ, ਝਾਲਨਾਥ ਉਹਨੂੰ ਜਾਣ ਜਾਂਦਾ ਸੀ।

ਆਖਰ ਝਾਲਨਾਥ ਨੇ ਕਿਹਾ ਸੀ, ਪੁੱਤਰਾ, ਏਸ ਵਾਰ ਤੇਰੇ ਮਨ ਵਿੱਚ ਜਿਹੜੀ ਗੱਲ ਆਈ ਹੈ, ਉਹ ਬਹੁਤ ਬੁਰੀ ਹੈ। ਮੈਂ ਤੈਨੂੰ ਆਪਣਾ ਚੇਲਾ ਨਹੀਂ ਬਣਾਵਾਂਗਾ। ਪਰ ਪੁੱਤਰਾ, ਮੇਰੀ ਗੱਲ ਸੁਣ ਕੇਵਲ ਪ੍ਰਾਣਾਂ ਦੇ ਚੱਕਰ ਵਿੱਚ ਫਸਿਆ ਨਾ ਰਹਿ। ਇਹ ਚੱਕਰ ਬਹੁਤ ਬੁਰਾ ਹੈ। ਇਸ ਵਿਚੋਂ ਬਹਾਰ ਨਿਕਲ ਆ। ਸਮੁੱਚੇ ਸੰਸਾਰ ਉੱਤੇ ਟੇਕ ਰੱਖੋ। ਆਪਣੇ ਆਪ ਨੂੰ ਕਿਸੇ ਨਾਲ ਬੰਨ੍ਹ ਨਾ ਲੈਣਾ।

ਗਿਰਧਰ ਨੇ ਕਿਹਾ, ਮੇਰੇ ਮਨ ਵਿੱਚ ਅਜਿਹੀ ਕੋਈ ਗੱਲ ਨਹੀਂ ਆਈ ਸੀ।

ਕੁਝ ਦਿਨਾਂ ਪਿਛੋਂ ਕਿਸੇ ਮੇਲੇ ਵਿੱਚ ਉਹਦੀ ਠਣਠਣ ਗੋਪਾਲ ਬੈਰਾਗੀ ਨਾਲ ਮੁਲਾਕਾਤ ਹੋਈ ਸੀ। ਗਿਰਧਰ ਨੇ ਕਿਹਾ ਸੀ ਕਿ ਉਹਨੂੰ ਮਿਲਣ ਵਾਲਾ ਇਹ ਪਹਿਲਾ ਮਹਾਨ ਵਿਅਕਤੀ ਸੀ।

ਗਿਰਧਰ ਨੇ ਬੈਰਾਗੀ ਨੂੰ ਪੁੱਛਿਆ ਸੀ, ਪਰ ਮਹਾਰਾਜ, ਤੁਸੀਂ ਇਸ ਤਰ੍ਹਾਂ ਭੀਖ ਮੰਗਦੇ ਕਿਉਂ ਫਿਰ ਰਹੇ ਹੋ?

ਉਹਨੇ ਕਿਹਾ, ਇਹਨਾਂ ਸਭ ਲੋਕਾਂ ਕੋਲ ਜੋ ਵੀ ਹੈ ਇਹ ਸਭ ਸਾਡਾ ਹੀ ਹੈ। ਦੇਣ ਵਾਲੇ ਦੇ ਮੁਕਾਬਲੇ ਮੰਗਣ ਵਾਲਾ ਮਹਾਨ ਹੁੰਦਾ ਹੈ। ਅਸੀਂ ਤਾਂ ਜ਼ਬਰਦਸਤੀ ਮੰਗਾਂਗੇ। ਉਹਦੇ ਉੱਤੇ ਦਾਤੇ ਦੀ ਇੱਛਾ, ਉਹਦਾ ਧਰਮ ਉਹਦੇ ਕੋਲ।

ਠਣਠਣ ਗੋਪਾਲ ਨੇ ਕਿਹਾ ਕਿ ਮੇਰੇ ਕੋਲ ਏਨੀ ਸ਼ਕਤੀ ਹੈ ਕਿ ਮੈਂ ਇਸ ਪੂਰੀ ਭੀੜ ਨੂੰ ਜ਼ਮੀਨ ਵਿੱਚ ਗੱਡ ਸਕਦਾ ਹਾਂ। ਪਰ ਗਿਰਧਰ ਨੇ ਉਹਨੂੰ ਉਸ ਮੇਲੇ ਨੂੰ ਗੱਡ ਦੇਣ ਲਈ ਨਹੀਂ ਕਿਹਾ ਸੀ।

ਗਿਰਧਰ ਨੇ ਮੈਨੂੰ ਕਿਹਾ, ਸਾਲਾ ਹਜ਼ਾਰ ਲੱਭੋ ਤਾਂ ਇੱਕ-ਅਧ ਸਹੀ ਮਿਲ਼ ਜਾਂਦਾ ਹੈ,

ਪਰ ਇਹ ਪ੍ਰਮਾਣ ਵੀ ਕੁਝ ਘੱਟ ਨਹੀਂ ਹੈ।

ਇਸ ਪਿਛੋਂ ਕਈ ਦਿਨਾਂ ਤੱਕ ਗਿਰਧਰ ਚੁਪਚਾਪ ਬੈਠਾ ਰਿਹਾ ਸੀ।

ਤਾਂ ਅਚਾਨਕ ਪਿੰਡ ਵਿੱਚ ਖ਼ਬਰ ਫੈਲ ਗਈ ਕਿ ਗਿਰਧਰ ਘਰ ਛੱਡ ਕੇ ਕਿਧਰੇ ਭੱਜ ਗਿਆ। ਉਹਦੇ ਬਾਰੇ ਮੈਨੂੰ ਕੋਈ ਜਾਣਕਾਰੀ ਹੋ ਸਕਦੀ ਹੈ, ਏਸ ਖਿਆਲ ਨਾਲ ਉਹਦੇ ਪਿਤਾ ਜੀ ਮੇਰੇ ਕੋਲ ਆਏ ਸਨ।

ਉਹਨਾਂ ਆਸੇ-ਪਾਸੇ ਦੇ ਖੂਹ ਛਾਣ ਮਾਰੇ ਸਨ।

ਮੈਂ ਕਿਹਾ, ਉਹ ਹੋਰ ਸਭ ਕੁਝ ਕਰ ਸਕਦਾ ਹੈ, ਪਰ ਇਹ ਨਹੀਂ ਕਰੇਗਾ। ਏਸ ਵਾਸਤੇ ਸਿਰਫ ਆਪ ਲੋਕ ਹੀ ਜ਼ਿੰਮੇਵਾਰ ਹੋ, ਇਹ ਗੱਲ ਨਹੀਂ ਹੈ। ਸਮਝੋ, ਉਹਨੇ ਭਟ ਮਾਰਗ ਸਵੀਕਾਰ ਕਰ ਲਿਆ ਹੈ ਅਤੇ ਉਹ ਮਹਾਤਮਾ ਬਣ ਚੁੱਕਾ ਹੈ। ਪਰ ਤੁਸੀਂ ਉਸ ਉੱਤੇ ਅਤਿਆਚਾਰ ਕੀਤੇ। ਚਾਹ ਦੀ ਉਹਦੀ ਇੱਛਾ ਵੀ ਤੁਸੀਂ ਲੋਕ ਪੂਰੀ ਨਹੀਂ ਕਰ ਸਕਦੇ ਸੀ। ਉਹ ਕਿਹਾ ਕਰਦਾ ਸੀ, ਸਾਡਾ ਘਰ ਸਿਰਫ ਧਨ ਉੱਤੇ ਚੱਲਣ ਵਾਲੀ ਚੀਜ਼ ਹੈ। ਤੁਹਾਡੀ ਰਾਇ ਵਿੱਚ ਉਹ ਆਦਮੀ ਘਰ ਵਿੱਚ ਰਹਿਣ ਦੇ ਯੋਗ ਨਹੀਂ ਹੈ ਜਿਹੜਾ ਘਰ ਵਿੱਚ ਕੋਈ ਚੀਜ਼ ਲਿਆ ਕੇ ਨਹੀਂ ਦੇ ਸਕਦਾ। ਏਸ ਲਈ ਕਹਿੰਦਾ ਹਾਂ, ਉਹ ਚਲਿਆ ਗਿਆ ਤਾਂ ਠੀਕ ਹੀ ਹੋਇਆ।

ਗਿਰਧਰ ਦੇ ਚਲੇ ਜਾਣ ਪਿਛੋਂ ਮੇਰੀ ਦਿਨ ਦੀ ਸਰਗਰਮੀ ਵਿੱਚ ਕਮਾਲ ਦੀ ਰੁਕਾਵਟ ਆ ਗਈ ਸੀ। ਉਂਜ ਉਹ ਬਹੁਤ ਘੱਟ ਬੋਲਦਾ ਹੁੰਦਾ ਸੀ। ਪਰ ਕਦੀ-ਕਦਾਈਂ ਮਹਾਨ ਗੱਲ ਕਹਿ ਦਿੰਦਾ। ਉਹ ਕਿਹਾ ਕਰਦਾ ਸੀ - ਹਰ ਆਦਮੀ ਨੂੰ ਸੱਠ-ਸੱਤਰ ਰੁਪਿਆਂ ਵਿੱਚ ਗੁਜ਼ਾਰਾ ਕਰਨਾ ਆਉਣਾ ਹੀ ਚਾਹੀਦਾ। ਅਸਲ ਵਿਚ ਸੰਸਾਰ ਦੇ ਹਰੇਕ ਵਿਅਕਤੀ ਦੀ ਆਮਦਨੀ ਇਸ ਤੋਂ ਵਧ ਹੋਣੀ ਹੀ ਨਹੀਂ ਚਾਹੀਦੀ, ਅਤੇ ਹਰ ਪਰਿਵਾਰ ਕੋਲ ਇੱਕ ਕਮਰੇ ਤੋਂ ਬਿਨਾਂ ਦੂਜਾ ਨਹੀਂ ਹੋਣਾ ਚਾਹੀਦਾ।

ਏਧਰ ਘਰ ਵਿੱਚ ਰਹਿਣਾ ਦਿਨੋਂ-ਦਿਨ ਉਹਦੇ ਲਈ ਕਠਨ ਹੋ ਰਿਹਾ ਸੀ। ਪਰ ਇਸ ਬਾਰੇ ਉਹਨੇ ਕਿਸੇ ਨਾਲ ਕੋਈ ਜ਼ਿਕਰ ਨਹੀਂ ਕੀਤਾ ਸੀ। ਹਾਂ ਵਿਹਲੇ ਬੈਠੇ ਰਹਿਣ ਦਾ ਵਰਤ ਉਹਨੇ ਆਖਰ ਤੱਕ ਨਿਭਾਇਆ ਸੀ। ਘਰ ਵਾਲਿਆਂ ਦੀਆਂ ਗੱਲਾਂ ਸੁਣਨ ਦੀ ਉਹਨੂੰ ਜ਼ਬਰਦਸਤ ਆਦਤ ਹੋ ਗਈ ਸੀ।

ਪਰ ਮੈਨੂੰ ਏਸ ਗੱਲ ਦਾ ਦੁੱਖ ਸੀ ਕਿ ਅੰਤਮ ਦਿਨਾਂ ਵਿੱਚ ਮੈਂ ਉਹਦੇ ਨਾਲ ਠੀਕ ਢੰਗ ਨਾਲ ਪੇਸ਼ ਨਹੀਂ ਸੀ ਆਇਆ। ਕਾਰਣ ਇਹ ਸੀ ਕਿ ਉਹਦੇ ਮਾਂ-ਪਿਉ ਉਹਨਾਂ ਦੇ ਘਰ ਦੀ ਸਥਿਤੀ ਦਾ ਬੜਾ ਨਿਰਾਸ਼ਾਜਨਕ ਵਰਣਨ ਮੇਰੇ ਕੋਲ ਕਰਨ ਲੱਗ ਪਏ ਸਨ। ਕਹਿੰਦੇ - ਇਹਨੂੰ ਕਹੋ ਕਿ ਕੋਈ ਕੰਮ ਕਰੇ, ਤੇਰਾ ਕਿਹਾ ਉਹ ਜ਼ਰੂਰ ਮੰਨਦਾ ਹੈ।.

ਮੈਂ ਬੜੇ ਜਤਨਾਂ ਨਾਲ ਉਹਨੂੰ ਸਮਝਾਇਆ ਸੀ ਕਿ ਭਰਾ ਕੋਈ ਤਾਂ ਕੰਮ ਕਰੋ। ਖਾਲੀ ਪਾਸੇ ਮਾਰਦੇ ਰਹਿਣਾ ਠੀਕ ਨਹੀਂ ਹੈ। ਏਨਾ ਤਾਂ ਖਿਆਲ ਰੱਖੋ ਕਿ ਮਾਂ-ਪਿਉ ਜਦੋਂ ਖੂਨ-ਪਸੀਨਾ ਇੱਕ ਕਰ ਰਹੇ ਹੋਣ ਅਤੇ ਤੂੰ ਬੇਸ਼ਰਮਾਂ ਵਾਂਗ ਘਰੇ ਪਿਆ ਰਹੇਂ ਇਹ ਠੀਕ

ਨਹੀਂ ਹੈ।

ਇੱਕ ਵਾਰ ਤਾਂ ਮੈਂ ਉਹਦੇ ਉੱਤੇ ਬਹੁਤ ਹੀ ਚਿੜ ਗਿਆ ਸਾਂ। ਮੈਂ ਉਹਨੂੰ ਕਿਹਾ ਸੀ ਕਿ ਜੀਵਨ ਕਰਮ ਕਰਨ ਨਾਲ ਹੀ ਹੁੰਦਾ ਹੈ। ਖ਼ੁਦ ਭਗਵਾਨ ਸ੍ਰੀ ਕ੍ਰਿਸ਼ਨ ਨੇ ਅਰਜਨ ਨੂੰ ਏਹੀ ਕਿਹਾ ਹੈ।

ਤਦ ਉਸਨੇ ਕਿਹਾ ਸੀ ਜਨਾਬ ਤੁਸੀਂ ਕੋਈ ਸ੍ਰੀ ਕ੍ਰਿਸ਼ਨ ਨਹੀਂ ਹੋ, ਅਤੇ ਨਾ ਮੈਂ ਅਰਜਨ। ਅਤੇ ਅਸੀਂ ਕੋਈ ਯੁੱਧ ਵੀ ਨਹੀਂ ਕਰਨਾ। ਇਸ ਲਈ ਕਹਿੰਦਾ ਹਾਂ ਕਿ ਤੁਸੀਂ ਚੁੱਪ ਕਰੋ ਤਾਂ ਚੰਗਾ ਹੈ।

ਹਾਲਾਂ ਕਿ ਉਹਦੇ ਅਤੇ ਮੇਰੇ ਵਿਚਕਾਰ ਇਹ ਕੋਈ ਅੰਤਮ ਗੱਲਬਾਤ ਨਹੀਂ ਸੀ ਪਰ ਉਸ ਪਿਛੋਂ ਮੈਂ ਆਪ ਉਹਨੂੰ ਟਾਲਦਾ ਰਹਿੰਦਾ ਸਾਂ। ਇੱਕ ਵਾਰ ਦੁਪਹਿਰ ਦੀ ਤੇਜ਼ ਧੁੱਪ ਵਿਚ ਉਹ ਮੈਨੂੰ ਖਿੜਕੀ ਰਾਹੀਂ ਦਿਖਾਈ ਦਿੱਤਾ ਸੀ। ਉਹਦੇ ਪਿੱਛੇ-ਪਿੱਛੇ ਉਹਦਾ ਕੁੱਤਾ ਜ਼ਮੀਨ ਸੁੰਘਦਾ ਤੁਰਿਆ ਜਾ ਰਿਹਾ ਸੀ। ਫੇਰ ਗਿਰਧਰ ਖਿੜਕੀ ਦੇ ਇੱਕ ਕੋਨੇ ਤੋਂ ਦੂਜੇ ਤੱਕ ਤੁਰਦਾ ਗਿਆ ਸੀ। ਉਸੇ ਤਰ੍ਹਾਂ ਪਿੱਛੇ-ਪਿੱਛੇ ਉਹਦਾ ਕੁੱਤਾ।

ਇਕ ਵਾਰ ਫੇਰ ਉਹਦੀ ਮੇਰੇ ਨਾਲ ਉਦੋਂ ਮੁਲਾਕਾਤ ਹੋਈ ਸੀ ਜਦੋਂ ਮੈਂ ਸ਼ਾਮ ਵੇਲੇ ਟਹਿਲਣ ਪਿਛੋਂ ਘਰ ਮੁੜ ਰਿਹਾ ਸੀ। ਹਨੇਰੇ ਵਿੱਚ ਸਾਹਮਣਿਉਂ ਗਿਰਧਰ ਹੀ ਆ ਰਿਹਾ ਸੀ ਉਹਨੇ ਮੈਨੂੰ ਕਿਹਾ, ਚਲੋ ਫੇਰ ਮੁੜ ਚਲੋ, ਥੋੜ੍ਹਾ ਤੁਰ ਫਿਰ ਆਈਏ।

ਮੈਂ ਕਿਹਾ, ਨਾ।

ਤਾਂ ਉਹ ਇਕੱਲਾ ਚਲਾ ਗਿਆ ਸੀ।

ਬਸ ਇਹ ਸੀ ਆਖਰੀ ਮੁਲਾਕਾਤ।

ਉਸ ਪਿਛੋਂ ਮੈਂ ਇਹ ਖਬਰ ਸੁਣੀ।

ਅਤੇ ਮੈਂ ਤ੍ਰਭਕ ਗਿਆ ਸਾਂ।

ਤਾਂ ਮੈਂ ਖੂਬ ਸੋਚਿਆ ਸੀ।

ਆਖਰੀ ਵਾਰ ਉਹਨੇ ਮੈਨੂੰ ਕਿਹਾ ਸੀ, ਚਲੋ, ਤਾਂ ਮੈਨੂੰ ਜਾਣਾ ਚਾਹੀਦਾ ਸੀ।

ਸੰਭਵ ਹੈ, ਉਹ ਸਾਨੂੰ ਕੋਈ ਅਨੋਖੀ ਗੱਲ ਦੱਸਦਾ, ਉਸ ਵਰਗੇ ਲੋਕ ਸਾਡੇ ਨੇੜੇ ਆ ਕੇ ਵਿਛੜ ਜਾਂਦੇ ਹਨ, ਪਰ ਅਫ਼ਸੋਸ, ਸਾਨੂੰ ਇਹਨਾਂ ਲੋਕਾਂ ਦੀ ਕੀਮਤ ਦਾ ਪਤਾ ਨਹੀਂ ਹੁੰਦਾ।

ਸਾਡੀ ਆਪਣੀ ਜ਼ਿੰਦਗੀ ਵਿੱਚ ਕੋਈ ਘੱਟ ਬੋਰੀਅਤ ਹੈ! ਪਰ ਸਭ ਬੇਅਰਥ।

ਜਿਸ ਤਰ੍ਹਾਂ ਕਿਸੇ ਘਰ ਵਿੱਚ ਦੀਵਾ ਜਲ ਰਿਹਾ ਹੋਵੇ, ਤਾਂ ਖਿੜਕੀਆਂ-ਦਰਵਾਜ਼ਿਆਂ ਅਤੇ ਰੋਸ਼ਨਦਾਨਾਂ ਰਾਹੀਂ ਚਾਨਣ ਬਾਹਰ ਨਿਕਲਦਾ ਹੈ ਅਤੇ ਸਾਨੂੰ ਉਸ ਘਰ ਵਿੱਚ ਦੀਵੇ ਦੇ ਹੋਣ ਦਾ ਗਿਆਨ ਹੁੰਦਾ ਹੈ, ਉਸੇ ਤਰ੍ਹਾਂ ਹਰ ਮਹਾਨ ਵਿਅਕਤੀ ਦੇ ਵਿਵਹਾਰ ਅਤੇ ਗੱਲਬਾਤ ਰਾਹੀਂ ਏਸੇ ਤਰ੍ਹਾਂ ਦਾ ਚਾਨਣ ਦਿਖਾਈ ਦੇਣਾ ਹੀ ਚਾਹੀਦਾ ਹੈ। ਵਰਨਾ ਸਮਝ ਲਵੋ ਉਸ ਘਰ ਵਿੱਚ ਦੀਵਾ ਨਹੀਂ ਹੈ।

ਅਜਿਹਾ ਵਿਅਕਤੀ ਉੱਲੂ ਹੈ।

ਉਦੋਂ ਤੋਂ ਮੈਂ ਮਾਂ-ਪਿਉ ਨੂੰ ਬਸਤੀ ਦੇ ਸਤਿਕਾਰਯੋਗ ਲੋਕਾਂ ਨੂੰ ਕਹਿਣ ਲੱਗ ਪਿਆ ਸਾਂ ਕਿ ਤੁਸੀਂ ਜੋ ਜੋ ਕਹੋਗੇ ਉਹ ਸਭ ਮੈਨੂੰ ਮਨਜ਼ੂਰ ਹੈ।

ਜਦੋਂ ਵੀ ਕਿਸੇ ਨੇ ਜੋ ਵੀ ਕਿਹਾ, ਮੈਂ ਕਿਹਾ, ਜੀ ਹਾਂ। ਮੈਨੂੰ ਸਭ ਮਨਜ਼ੂਰ ਹੈ। ਮੈਂ ਅਮਲ

ਕਰਾਂਗਾ। ਉਨ੍ਹਾਂ ਨੇ ਸਵਾਲ ਪੁੱਛੇ ਅਤੇ ਮੈਂ ਜੀ ਹਾਂ. . . ਜੀ ਹਾਂ. . . ਕਿਹਾ।

ਮਿਸਾਲ ਤੇ ਤੌਰ ਤੇ ਹਰ ਹਾਲਤ ਵਿਚ ਇਹ ਲੋਕ ਸਾਨੂੰ ਆਪਣੇ ਕਿੱਲਿਆਂ ਨਾਲ ਜਰੂਰ ਬੰਨਣਗੇ। ਤਾਂ ਕਿਉਂ ਨਾ ਪਹਿਲਾਂ ਹੀ ਤੋਂ ਕਿੱਲਿਆਂ ਦੇ ਸਾਹਮਣੇ ਆ ਕੇ ਖੜੇ ਹੋ ਜਾਈਏ? ਜਾਂ ਮੰਨ ਲਵੋ ਸਾਥੋਂ ਕੋਈ ਉਲਟੀ-ਸਿੱਧੀ ਗੱਲ ਹੋ ਵੀ ਜਾਵੇ ਤਾਂ ਇਹ ਲੋਕ ਸਾਡਾ ਪੱਕਾ ਪ੍ਰਬੰਧ ਕੀਤੇ ਬਿਨਾਂ ਥੋੜਾ ਹੀ ਰਹਿਣਗੇ। ਤੁਹਾਡੇ ਲਈ ਇਨਕਾਰ ਕਰਨ ਦੀ ਆਸ ਵੀ ਨਹੀਂ ਬਚੇਗੀ। ਮਿਸਾਲ ਦੇ ਤੌਰ ਉੱਤੇ ਇਹ ਸਭ ਗੱਲਾਂ ਗਿਰਧਰ ਲੋਕਾਂ ਦੇ ਵੱਸ ਦੀ ਗੱਲ ਹੋ ਸਕਦੀ ਹੈ। ਸੰਸਾਰ ਵਿੱਚ ਪਹਿਲਾਂ ਤੋਂ ਹੀ ਤਾਕਤਵਰ ਚੀਜ਼ਾਂ ਪੈਦਾ ਕੀਤੀਆਂ ਜਾ ਚੁਕੀਆਂ ਹਨ ਤਾਂ ਜੋ ਸਾਡੇ ਵਰਗਿਆਂ ਨੂੰ ਆਸਾਨੀ ਨਾਲ ਵਰਤਿਆ ਜਾ ਸਕੇ। ਏਸੇ ਲਈ ਤਾਂ ਉਹਨਾਂ ਲਈ ਸਭ ਕੁਝ ਇਕਦਮ ਆਸਾਨ ਹੋ ਜਾਂਦਾ ਹੈ। ਹੋਰ ਤਾਂ ਹੋਰ, ਕਾਨੂੰਨ ਦੀ ਕਾਢ ਕਿਸ ਨੇ ਕੱਢੀ? ਸਗੋਂ ਵਧੇਰੇ ਸਹੀ ਹੋਵੇਗਾ, ਕੀਹਦੇ ਲਈ ਕੱਢੀ? ਭਾਸ਼ਾ ਦੀ ਈਜਾਦ ਵਿੱਚ ਸਭ ਤੋਂ ਵੱਡਾ ਹਿੱਸਾ ਕਿਸ ਦਾ ਰਿਹਾ ਹੈ? ਸਗੋਂ ਕੀਹਦੇ ਲਈ? ਕੁਝ ਨਹੀਂ ਤੇ ਘਰ ਕੀਹਨੇ ਬਣਾਇਆ? ਵਿਆਹਾਂ ਦਾ ਰਿਵਾਜ ਕਿਸ ਨੇ ਤੋਰਿਆ? ਆਮ ਤੌਰ ਤੇ ਕੀਹਦੇ ਲਈ?

ਅਸੀਂ ਉਹ ਸਭ ਕਰਨ ਨੂੰ ਤਿਆਰ ਹਾਂ ਉਹ ਜਿਹੜੇ-ਜਿਹੜੇ ਕੰਮ ਕਹਿਣਗੇ। ਉਹ ਸਭ ਹੁਣ ਤਕ ਦੀ ਏਨੀ ਉਮਰ ਏਸੇ ਢੰਗ ਨਾਲ, ਮਿਸਾਲ ਦੇ ਤੌਰ ਤੇ ਆਖਰ ਗੁਜ਼ਾਰੀ ਹੀ ਹੈ ਨਾ! ਅਤੇ ਧਿਆਨ ਰੱਖਣਾ, ਅੱਗੇ ਨੂੰ ਵੀ ਇਸੇ ਤਰ੍ਹਾਂ ਗੁਜ਼ਾਰਨ ਦਾ ਘੁਮੰਡ ਸਾਡੇ ਕੋਲ ਜ਼ਰੂਰ ਹੈ। ਅਸੀਂ ਕਿਸੇ ਹੋਰ ਦੇ 'ਸਾਲ ਵਗੈਰਾ' ਚੁਰਾਉਣ ਵਾਲੇ ਨਹੀਂ ਹਾਂ। ਜਾਂ ਕਿਸੇ ਦੇ ਪਿਉ ਦਾ ਪੈਸਾ ਬਰਬਾਦ ਕਰਨ ਦਾ ਕੋਈ ਇਰਾਦਾ ਵੀ ਨਹੀਂ ਹੈ। ਕੁਝ ਲੋਕ ਕਹਿੰਦੇ ਹਨ, ਉਮਰ ਬਰਬਾਦ ਕੀਤੀ। ਪਰ ਮਿਸਾਲ ਵਜੋਂ ਇਹ ਸਹੀ ਨਹੀਂ ਹੈ। ਭਵਿੱਖ ਵਿੱਚ ਹੋਰ ਵੀ ਅਨੇਕਾਂ ਸਾਲ ਬਣੇ ਹੋਏ ਹਨ। ਮਿਸਾਲ ਦੇ ਤੌਰ ਤੇ, ਅਸੀਂ ਭਾਵੇਂ ਕਿੰਨੀ ਵੀ ਦੇਰ ਸੌਂਦੇ ਰਹੀਏ, ਸਾਲ ਆਪਣੀ ਥਾਂ ਸਹੀ-ਸਲਾਮਤ ਹੁੰਦੇ ਹੀ ਹਨ। ਜਾਂ ਫੇਰ ਭਾਵੇਂ ਜਿਵੇਂ ਵੀ ਪੇਸ਼ ਆਉਂਦੇ ਰਹੀਏ, ਕੋਈ ਫਰਕ ਨਹੀਂ ਪੈਂਦਾ। ਹਰ ਇੱਕ ਦੇ ਹਿੱਸੇ ਆਏ ਸਾਲ ਪੂਰੀ ਤਰ੍ਹਾਂ ਨਾਲ ਸੁਰੱਖਿਅਤ ਰਹਿੰਦੇ ਹਨ। ਉਹਨਾਂ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਇਸ ਲਈ ਉਹਨਾਂ ਨੂੰ ਗੁਆ ਦੇਣ ਦੀ ਗੱਲ ਮਿਸਾਲ ਦੇ ਤੌਰ ਉੱਤੇ ਏਨੀ ਸਹੀ ਨਹੀਂ ਹੈ। ਇਹ ਕਹਿਣਾ ਕਿ ਸਾਲ ਬਹੁਤ ਜ਼ਾਇਆ ਗਏ, ਮਿਸਾਲ ਦੇ ਲਈ ਬਿਲਕੁਲ ਗ਼ਲਤ ਹੈ। ਅਰਥਾਤ ਬਿਲਕੁਲ ਸਹੀ ਹੈ।

---

**Printed by Bharat Mudranalaya, Shahdara, Delhi-110032**